# ਜਪੁ ਨੀਸਾਣੁ

## (ਜਪੁ ਜੀ ਸਾਹਿਬ ਦੀ ਵਿਆਖਿਆ)

ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ




ਸੰਪਾਦਕ
ਪ੍ਰਿਥੀਪਾਲ ਸਿੰਘ ਕੋਹਾਲਾ, ਗਿ: ਜਗਬੀਰ ਸਿੰਘ ਠੱਟਾ



੧ੴ ਸਤਿਗੁਰ ਪ੍ਰਸਾਦਿ ॥



# ਜਪੁ ਨੀਸਾਣੁ

## (ਜਪੁਜੀ ਸਾਹਿਬ ਵੀਚਾਰ)


ਗੁਰਮਤਿ ਵਿਦਿਆ ਮਾਰਤੰਡ

ਪੰਥ ਰਤਨ ਗਿ: ਸੰਤ ਸਿੰਘ ਜੀ ਮਸਕੀਨ

ਸੰਪਾਦਕ :

ਪ੍ਰਿਥੀਪਾਲ ਸਿੰਘ ਕੋਹਾਲਾ,

(ਗਿ.) ਜਗਬੀਰ ਸਿੰਘ ਠੱਟਾ



ਪ੍ਰਕਾਸ਼ਕ :-



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ਦੂਜੀ ਐਡੀਸ਼ਨ ਜੁਲਾਈ 2010

ਭੇਟਾ : 250-00



ਪ੍ਰਕਾਸ਼ਕ :

**ਭਾ: ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਫੋਨ : (0183) 2542346, 2547974

ਫੈਕਸ : (0183) 5017488

E-mail : csjssales@hotmail.com

: csjspurchase@yahoo.com

: csjsexports@vsnl.com

Visit our Website : www.csjs.com

ਪ੍ਰਿੰਟਰ :

ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ।

ਫੋਨ : 0183-2705003, 5095774

Printed & Bound in India




੧ੴ ਵਾਹਿਗੁਰੂ ਜੀ ਕੀ ਫ਼ਤਹ ॥



# ਸ੍ਰੀ ਅਕਾਲ ਤਖ਼ਤ ਸਾਹਿਬ

Sri Akal Takhat Sahib, Sri Amritsar (Pb.) India

ਮਿਤੀ 29-11-06.

ਨੰਬਰ ਤੇਕੇ। 3/06/3467

## ਮਸਕੀਨ ਜੀ ਨੂੰ ਸਦੀਵੀ ਯਾਦ ਰੱਖਣ ਦਾ ਯਤਨ

ਜਪੁ ਜੀ ਸਾਹਿਬ ਸਬੰਧੀ ਅਨੇਕਾ ਪੁਸਤਕਾਂ ਪ੍ਰਕਾਸ਼ਤ ਹੋ ਚੁਕੀਆਂ ਹਨ ਅਤੇ ਅਨੇਕਾਂ ਵਿਦਵਾਨਾ ਨੇ ਆਪਣੀ ਆਪਣੀ ਸਮਝ ਅਨੁਸਾਰ ਜਪੁ ਜੀ ਸਾਹਿਬ ਦੀ ਵਿਆਖਿਆ ਵੀ ਕੀਤੀ ਹੈ। ਗੁਰਮਤਿ ਵਿਦਿਆ ਮਾਰਤੰਡ ਪੰਥ ਦੇ ਨਿਰਬਾਣ ਸੇਵਕ ਗਿਆਨੀ ਸੰਤ ਸਿੰਘ ਜੀ ਮਸਕੀਨ ਅਰਬੀ, ਫਾਰਸੀ, ਉਰਦੂ, ਸਿੰਧੀ, ਗੁਰਮੁਖੀ ਅਤੇ ਪੰਜਾਬੀ ਦੇ ਗੂੜ੍ਹ ਵਿਦਵਾਨ ਸਨ। ਉਨ੍ਹਾ ਰਾਹੀਂ ਗੁਰਬਾਣੀ ਦੀ ਕੀਤੀ ਵਿਆਖਿਆ ਦਾ ਕੋਈ ਸਾਨੀ ਨਹੀਂ। ਭਾਈ ਪ੍ਰਿਥੀਪਾਲ ਸਿੰਘ ਅਤੇ ਭਾਈ ਜਗਬੀਰ ਸਿੰਘ ਦੁਆਰਾ ਮਸਕੀਨ ਜੀ ਵਲੋਂ ਸਮੇ ਸਮੇ ਗੁਰਮਤਿ ਸਮਾਗਮਾ ਵਿਚ ਜਪੁ ਜੀ ਸਾਹਿਬ ਦੀ ਕੀਤੀ ਵਿਆਖਿਆ ਦੀਆਂ ਟੇਪਾਂ ਨੂੰ ਅੱਖਰੀ ਰੂਪ ਦੇ ਕੇ ਉਨ੍ਹਾਂ ਦੇ ਵਿਚਾਰਾਂ ਨੂੰ ਪੁਸਤਕ ਰੂਪ ਵਿਚ ਸੰਗਤਾਂ ਦੇ ਸਨਮੁੱਖ ਕਰਨਾ ਹੀ ਮਸਕੀਨ ਜੀ ਦੀ ਯਾਦ ਨੂੰ ਸਦੀਵੀ ਕਾਇਮ ਰੱਖਣ ਦਾ ਪ੍ਰਸੰਸਾਯੋਗ ਯਤਨ ਹੈ। ਆਸ ਕਰਦਾ ਹਾਂ ਕਿ ਇਸ ਪੁਸਤਕ ਤੋਂ ਸਿੱਖ ਸੰਗਤਾਂ ਵੱਧ ਤੋਂ ਵੱਧ ਲਾਭ ਪ੍ਰਾਪਤ ਕਰਨਗੀਆਂ।

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਖਸ਼ਿਸ਼ ਕਰਨ ਸੰਪਾਦਕਾਂ ਨੂੰ ਗੁਰਸਿੱਖੀ ਪ੍ਰੇਮ, ਪਿਆਰ, ਨਿਮਰਤਾ, ਤੰਦਰੁਸਤੀ ਅਤੇ ਦੀਰਘ ਆਯੂ ਪ੍ਰਦਾਨ ਕਰਨ।

ਗੁਰੂ ਅੰਗ ਸੰਗ

ਗੁਰੂ ਪੰਥ ਦਾ ਦਾਸ

ਜੋਗਿੰਦਰ ਸਿੰਘ

(ਜੋਗਿੰਦਰ ਸਿੰਘ)

ਜਥੇਦਾਰ

ਫ਼ੋਨ/ਫੈਕਸ ਦਫ਼ਤਰ : 91-183-2540820, ਘਰ . 91-183-2293937, ਪੀ.ਬੀ.ਐਕਸ.: 183-2553957, 58, 59 ਐਕਸਟੈਨਸ਼ਨ : ਦਫ਼ਤਰ 434, ਘਰ 430

ੴ ਸਤਿਗੁਰ ਪ੍ਰਸਾਦਿ

॥ ਅਕਾਲ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

॥ਹਰਿ ਸਚੇ ਤਖ਼ਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ॥ ਪਟਨਾ ਗੁਰੂ ਕਾ ਘਰ ਹੈ ॥ (ਹੁਕਮਨਾਮਾ ਪਾ.:੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,ਪਟਨਾ ਸਾਹਿਬ,
ਪਟਨਾ-੮੦੦੦੦੮, ਬਿਹਾਰ (ਭਾਰਤ)

SINGH SAHIB GIANI IQBAL SINGH
Jathedar, Takhat Sri Harimandir Ji, Patna Sahib,
Patna-800008.Bihar (India)

Dated.........

## ਸ਼ਲਾਘਾਯੋਗ ਉਪਰਾਲਾ

ਗੁਰਬਾਣੀ ਪ੍ਰੇਮ ਅਤੇ ਸ਼ਰਧਾ ਨਾਲ ਪੜ੍ਹਨ ਅਤੇ ਸੁਣਨ ਨਾਲ ਮਨੁੱਖੀ ਮਨ ਖੇੜੇ ਵਿਚ ਆ ਕੇ ਮਨ ਦਾ ਵਿਕਾਸ ਹੁੰਦਾ ਹੈ। ਜਪੁਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੁੱਢਲੀ ਬਾਣੀ ਹੈ ਜਿਸ ਨੂੰ ਗੁਰਸਿਖ ਅੰਮ੍ਰਿਤ ਵੇਲੇ ਬੜੀ ਸ਼ਰਧਾ ਅਤੇ ਉਤਸ਼ਾਹ ਨਾਲ ਪੜ੍ਹਦੇ ਹਨ। ਨਿਤਨੇਮ ਕਰਨ ਸਮੇਂ ਇਹ ਬਾਣੀ ਸਭ ਤੋਂ ਪਹਿਲਾਂ ਪੜ੍ਹਨ ਦਾ ਹੁਕਮ ਹੈ। ਹਰ ਰੋਜ਼ ਜਪੁ ਜੀ ਸਾਹਿਬ ਦਾ ਸਿਮਰਨ ਕਰਨ ਨਾਲ ਗੁਰੂ ਦੀ ਕਿਰਪਾ ਦੁਆਰਾ ਕਾਰਜ ਸੁਤੇ ਸਿਧ ਹੀ ਸੰਪੂਰਨ ਹੋ ਜਾਂਦੇ ਹਨ। ਜੇਕਰ ਜਪੁ ਜੀ ਸਾਹਿਬ ਨੂੰ ਪੜ੍ਹਕੇ, ਸਮਝਕੇ ਉਸ ਵਿਚੋਂ ਦਿੱਤੇ ਗੁਰੂ ਉਪਦੇਸ਼ਾ ਨੂੰ ਜੀਵਨ ਅਧਾਰ ਬਣਾਇਆ ਜਾਵੇ ਤਾਂ ਕਿਸੇ ਗੱਲ ਦੀ ਘਾਟ ਹੀ ਨਹੀਂ ਰਹਿੰਦੀ। ਪ੍ਰਭੂ ਦੀ ਰਜ਼ਾ ਅਤੇ ਉਸਦੇ ਭਾਣੇ ਵਿਚ ਰਹਿਕੇ ਜੀਵਨ ਬਸਰ ਕਰਨ ਦੀ ਪ੍ਰੇਰਨਾ ਮਿਲਦੀ ਹੈ। ਸਿੱਖ ਵਿਦਵਾਨਾ ਨੇ ਜਪੁ ਜੀ ਸਾਹਿਬ ਦੀ ਕਈ ਤਰੀਕਿਆ ਨਾਲ ਵਿਆਖਿਆ ਕੀਤੀ ਹੈ। ਸਿਖ ਧਰਮ ਦੇ ਮਹਾਨ ਵਿਦਵਾਨ ਅਤੇ ਗੁਰਬਾਣੀ ਦੇ ਸਫਲ ਵਿਆਖਿਆਕਾਰ ਗੁਰਪੁਰਵਾਸੀ ਪੰਥ ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਵਲੋਂ ਵੱਖ ਵੱਖ ਸਮੇਂ ਗੁਰਮਤਿ ਸਮਾਗਮਾ ਵਿਚ ਕੀਤੀ ਜਪੁ ਜੀ ਸਾਹਿਬ ਦੀ ਵਿਆਖਿਆ ਨੂੰ ਮੇਰੇ ਅਜ਼ੀਜ਼ ਭਾਈ ਪ੍ਰਿਥੀਪਾਲ ਸਿੰਘ (ਸੰਧੂ) ਨਿਜੀ ਸਕੱਤਰ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਅਤੇ ਭਾਈ ਜਗਬੀਰ ਸਿੰਘ ਨਿਜੀ ਸਹਾਇਕ, ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਪੁਸਤਕ ਰੂਪ ਦੇ ਕੇ ਸੰਪਾਦਤ ਕਰਨ ਦਾ ਉਪਰਾਲਾ ਸ਼ਲਾਘਾਯੋਗ ਹੈ।ਆਸ ਕਰਦਾ ਹਾਂ ਕਿ ਸਿੱਖ ਸੰਗਤਾਂ ਮਸਕੀਨ ਜੀ ਵਲੋਂ ਕੀਤੀ ਵਿਆਖਿਆ ਨੂੰ ਇਕਾਗਰ ਚਿਤ ਹੋ ਪੜ੍ਹਕੇ ਜਪੁ ਜੀ ਸਾਹਿਬ ਵਿਚ ਦਿੱਤੀਆਂ ਗੁਰੂ ਰਮਜ਼ਾਂ ਦਾ ਗਿਆਨ ਪ੍ਰਾਪਤ ਕਰਨਗੇ।

ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਭਾਈ ਪ੍ਰਿਥੀਪਾਲ ਸਿੰਘ ਅਤੇ ਭਾਈ ਜਗਬੀਰ ਸਿੰਘ ਨੂੰ ਅਜਿਹੀਆਂ ਪੰਥਕ ਸੇਵਾਵਾਂ ਨਿਰੰਤਰ ਕਰਦੇ ਰਹਿਣ ਲਈ ਦੀਰਘ ਆਯੂ, ਪ੍ਰੇਰਨਾ, ਬਿਬੇਕ, ਬਲ ਬੁਧ ਪ੍ਰਦਾਨ ਕਰਨ।

ਗੁਰੂ ਰਾਖਾ।

ਗੁਰੂ ਪੰਥ ਦਾ ਦਾਸ

(ਇਕਬਾਲ ਸਿੰਘ)
ਜਥੇਦਾਰ

ਮੋਬਾਇਲ :09334317774,~~9835063544~~,09430494817

ੴ ੧ੳ ਵਾਹਿਗੁਰੂ ਜੀ ਕੀ ਫਤਹਿ ॥ ੴ


**ਗਿ: ਤਰਲੋਚਨ ਸਿੰਘ**

ਜਥੇਦਾਰ

ਫੋਨ: 01887-232100
ਫੈਕਸ : 01887-232523
ਮੋਬਾਇਲ : 98159-61407





ਤਖਤ ਸ੍ਰੀ ਕੇਸ ਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ (ਰੋਪੜ)
TAKHAT SRI KESGARHSAHIB
SRI ANANDPUR SAHIB (ROPAR)


ਨੰ: .................... ਮਿਤੀ : ....................

## ਪ੍ਰਸੰਸਾਯੋਗ ਉੱਦਮ

ਸਿੱਖ ਪੰਥ ਦੀ ਅਜ਼ੀਮ ਸਖਸ਼ੀਅਤ, ਗੁਰਮਤਿ ਵਿਦਿਆ ਮਾਰਤੰਡ ਗੁਰਪੁਰਵਾਸੀ ਗਿਆਨੀ ਸੰਤ ਸਿੰਘ ਜੀ ਮਸਕੀਨ ਗੁਰਬਾਣੀ ਦੀ ਵਿਸਮਾਦੀ ਵਿਆਖਿਆ ਕਰਦੇ ਸਨ। ਮਸਕੀਨ ਜੀ ਵਲੋਂ ਗੁਰਬਾਣੀ ਦੀ ਵਿਆਖਿਆ ਸੁਣਕੇ ਅਨੇਕ ਸਰੋਤਿਆਂ ਦੇ ਮਨ ਵਿਚ ਸਹਿਜ ਦਾ ਅਨੁਭਵ ਹੀ ਨਹੀ ਸਗੋਂ ਉਨ੍ਹਾਂ ਦੀ ਗੁਰਬਾਣੀ ਪ੍ਰਤੀ ਸ਼ਰਧਾ ਵਿਚ ਅਥਾਹ ਵਾਧਾ ਹੋਇਆ ਹੈ। ਮਸਕੀਨ ਜੀ ਦੀ ਰਾਹੀਂ ਗੁਰਬਾਣੀ ਦੀ ਕੀਤੀ ਵਿਆਖਿਆ ਸੁਣਕੇ ਕੇਵਲ ਮਨੁੱਖੀ ਤਨ ਮਨ ਹਰਿਆ ਹੀ ਨਹੀਂ ਸੀ ਹੁੰਦਾ ਸਗੋਂ ਕਰਤੇ ਦੇ ਨੇੜੇ ਹੋਣ ਦਾ ਅਨੁਭਵ ਹੋਣ ਲੱਗ ਪੈਂਦਾ ਸੀ। ਮਸਕੀਨ ਜੀ ਪਾਸ ਫਾਰਸੀ, ਉਰਦੂ, ਸਿੰਧੀ, ਪੰਜਾਬੀ ਅਤੇ ਬਹੁਤ ਸਾਰੀਆਂ ਭਾਸ਼ਾਵਾਂ ਦੇ ਸ਼ਬਦਾਂ ਦਾ ਏਨਾ ਵੱਡਾ ਭੰਡਾਰ ਸੀ ਕਿ ਉਸਦਾ ਥਾਹ ਪਾਉਣਾ ਆਮ ਆਦਮੀ ਦੇ ਵੱਸ 'ਚ ਨਹੀਂ। ਜਪੁ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਤੇ ਨਿਤਨੇਮ ਦੀ ਪ੍ਰਥਮ ਬਾਣੀ ਹੈ ਜਿਸ ਵਿਚ ਬਾਰ ਬਾਰ ਪ੍ਰਮਾਤਮਾ ਦੀ ਬਣਾਈ ਹੋਈ ਵਿਸ਼ਾਲ ਕੁਦਰਤ ਦਾ ਵਰਨਣ ਕੀਤਾ ਹੈ। ਇਸ ਵਿਚ ਸਤਿਗੁਰਾਂ ਨੇ ਆਪਣੇ ਮਨ ਤੇ ਆਪਣੀ ਸੋਚ 'ਤੇ ਕਾਬੂ ਪਾਉਣ ਦੀ ਲੋੜ ਅਤੇ ਚੁਗਲੀ ਨਿੰਦਿਆ ਤੋਂ ਗੁਰੇਜ਼ ਕਰਕੇ ਮਨੁਖੀ ਜੀਵਨ ਨੂੰ ਧਰਮ ਅਨੁਸਾਰ ਕੁਦਰਤ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਜੀਵਨ ਗੁਜ਼ਾਰਨ ਦਾ ਉਪਦੇਸ਼ ਦੇਣ ਦੇ ਨਾਲ ਨਾਲ ਮਨੁੱਖ ਨੂੰ ਪ੍ਰਮਾਤਮਾ ਦੀ ਬਣਾਈ ਸ੍ਰਿਸ਼ਟੀ ਵਾਸਤੇ ਪਿਆਰ ਕਰਨ ਤੇ ਉਸਦੇ ਸ਼ੁਕਰਾਨੇ ਵਿਚ ਜੀਵਨ ਜਾਚ ਉਸਾਰਨ ਦੀ ਸੋਝੀ ਦਿੱਤੀ ਹੈ। ਭਾਈ ਪ੍ਰਿਥੀਪਾਲ ਸਿੰਘ ਅਤੇ ਭਾਈ ਜਗਬੀਰ ਸਿੰਘ ਨੇ ਮਸਕੀਨ ਜੀ ਵਲੋਂ ਗੁਰਮਤਿ ਸਮਾਗਮਾ ਵਿਚ ਸਮੇ ਸਮੇ ਪਾਵਨ ਬਾਣੀ ਜਪੁ ਜੀ ਸਾਹਿਬ ਦੀ ਕੀਤੀ ਵਿਆਖਿਆ ਦੀਆਂ ਟੇਪਾਂ ਨੂੰ ਅੱਖਰੀ ਰੂਪ ਦੇ ਕੇ ਕਿਤਾਬੀ ਰੂਪ ਵਿਚ ਸੰਪਾਦਤ ਕਰਨ ਦਾ ਪ੍ਰਸੰਸਾਯੋਗ ਕਾਰਜ ਕੀਤਾ ਹੈ। ਟੇਪਾਂ ਜਾਂ ਸੀਡੀਆਂ ਦੀ ਸ਼ਬਦਾਵਲੀ ਨੂੰ ਅੱਖਰੀ ਰੂਪ ਦੇਣਾ ਬੜਾ ਬਿਖਮ ਕਾਰਜ ਹੈ। ਸਤਿਗੁਰਾਂ ਨੇ ਇਨ੍ਹਾਂ ਆਪਣੇ ਸੇਵਕਾਂ 'ਤੇ ਅਥਾਹ ਬਖਸ਼ਿਸ਼ ਕਰਕੇ ਇਸ ਅਸੰਭਵ ਕਾਰਜ ਨੂੰ ਸੰਭਵ ਹੀ ਨਹੀਂ ਬਣਾਇਆ ਸਗੋਂ ਨੇਪਰੇ ਵੀ ਚੜ੍ਹਵਾਇਆ ਹੈ।

ਆਸ ਕਰਦਾ ਹਾਂ ਕਿ ਇਹ ਦੋਵੇਂ ਗੁਰਮੁੱਖ ਇਸ ਕਾਰਜ ਨੂੰ ਲਗਾਤਾਰ ਜਾਰੀ ਰੱਖਣਗੇ ਅਤੇ ਆਉਣ ਵਾਲੇ ਸਮੇਂ ਵਿਚ ਮਸਕੀਨ ਜੀ ਅਤੇ ਦੂਸਰੇ ਪੰਥਕ ਵਿਦਵਾਨਾ ਦੀਆਂ ਕਥਾ ਟੇਪਾਂ, ਕਥਾ ਸੀਡੀਆਂ ਨੂੰ ਕਿਤਾਬੀ ਰੂਪ ਦੇ ਕੇ ਸਤਿਗੁਰੂ ਦੀਆਂ ਰਹਿਮਤਾਂ ਦੇ ਪਾਤਰ ਬਣਨਗੇ।

**ਸਤਿਗੁਰੂ ਕਿਰਪਾ ਕਰਨ,**

**ਗੁਰੂ ਪੰਥ ਦਾ ਦਾਸ,**

ਤਰਲੋਚਨ ਸਿੰਘ

**(ਤਰਲੋਚਨ ਸਿੰਘ)**

**ਜਥੇਦਾਰ**

# ਤਤਕਰਾ


| | |
|---|---|
| ਪਉੜੀ ਪਹਿਲੀ | 11 |
| ਪਉੜੀ ਦੂਜੀ | 30 |
| ਪਉੜੀ ਤੀਜੀ | 47 |
| ਪਉੜੀ ਚੌਥੀ | 66 |
| ਪਉੜੀ ਪੰਜਵੀਂ | 84 |
| ਪਉੜੀ ਛੇਵੀਂ | 102 |
| ਪਉੜੀ ਸਤਵੀਂ | 112 |
| ਪਉੜੀ ਅਠਵੀਂ | 121 |
| ਪਉੜੀ ਨੌਵੀਂ | 127 |
| ਪਉੜੀ ਦਸਵੀਂ | 132 |
| ਪਉੜੀ ਗਿਆਰ੍ਹਵੀਂ | 137 |
| ਪਉੜੀ ਬਾਰ੍ਹਵੀਂ | 143 |
| ਪਉੜੀ ਤੇਰ੍ਹਵੀਂ | 149 |
| ਪਉੜੀ ਚੌਦ੍ਹਵੀਂ | 155 |
| ਪਉੜੀ ਪੰਦਰ੍ਹਵੀਂ | 160 |
| ਪਉੜੀ ਸੋਲ੍ਹਵੀਂ | 166 |
| ਪਉੜੀ ਸਤਾਰ੍ਹਵੀਂ | 177 |
| ਪਉੜੀ ਅਠਾਰ੍ਹਵੀਂ | 187 |
| ਪਉੜੀ ਉਨ੍ਹਵੀਂ | 197 |
| ਪਉੜੀ ਵੀਹਵੀਂ | 208 |
| ਪਉੜੀ ਇੱਕਵੀਂ | 218 |
| ਪਉੜੀ ਬਾਈਵੀਂ | 229 |

ਪਉੜੀ ਤੇਈਵੀਂ 235
ਪਉੜੀ ਚੌਵੀਵੀਂ 241
ਪਉੜੀ ਪੰਝੀਵੀਂ 251
ਪਉੜੀ ਛੱਬਵੀਂ 261
ਪਉੜੀ ਸਤਾਈਵੀਂ 273
ਪਉੜੀ ਅਠਾਈਵੀਂ 294
ਪਉੜੀ ਉਣੱਤੀਵੀਂ 305
ਪਉੜੀ ਤੀਹਵੀਂ 316
ਪਉੜੀ ਇਕੱਤੀਵੀਂ 326
ਪਉੜੀ ਬੱਤੀਵੀਂ 336
ਪਉੜੀ ਤੇਤੀਵੀਂ 346
ਪਉੜੀ ਚੌਤੀਵੀਂ 357
ਪਉੜੀ ਪੈਂਤੀਵੀਂ 368
ਪਉੜੀ ਛੱਤੀਵੀਂ 380
ਪਉੜੀ ਸੈਂਤੀਵੀਂ 390
ਪਉੜੀ ਅਠੱਤੀਵੀਂ 401
ਸਲੋਕੁ ॥ 412



# ਜਪੁ ਜੀ ਸਾਹਿਬ

## ਪਉੜੀ ਪਹਿਲੀ

*ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥*
*॥ ਜਪੁ॥*

*ਆਦਿ ਸਚੁ ਜੁਗਾਦਿ ਸਚੁ॥*
*ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ੧॥*
*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*
*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ॥*
*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*
*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*
*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ ੧॥*

ਆਦਿ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਆਦਿ ਬਾਣੀ ਦਾ ਨਾਮ ਜਪੁ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਸਾਰੀ ਵਿਚਾਰਧਾਰਾ ਜਪੁ ਦੇ ਆਲੇ ਦੁਆਲੇ ਪ੍ਰਕਰਮਾ ਕਰਦੀ ਹੈ। ਈਸ਼ਵਰ ਪ੍ਰਾਪਤੀ ਦਾ ਮੁੱਖ ਸਾਧਨ ਗੁਰੂ ਬਾਬੇ ਨੇ ਜਪੁ ਹੀ ਦੱਸਿਆ ਹੈ-

*ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ ਕਾਮਾ॥* (ਪੰਨਾ ੭੨੮)

ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਪ੍ਰਥਮ ਬਾਣੀ ਜਪੁ ਹੈ। ਜਪੁ ਦੇ ਉਪਰ ਮੰਗਲਾਚਰਨ ਹੈ। ਇਹ ਮੰਗਲਾਚਰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਵੀ ਮੰਗਲਾਚਰਨ ਹੈ ਅਤੇ ਜਪੁ ਜੀ ਸਾਹਿਬ ਦਾ ਵੀ ਮੰਗਲਾਚਰਨ ਹੈ। ਆਦਿ ਕਾਲ ਤੋਂ ਭਾਰਤ ਦੇ ਰਿਸ਼ੀ ਮੁਨੀ ਜਦ ਵੀ ਕੋਈ ਧਾਰਮਿਕ ਗ੍ਰੰਥ ਲਿਖਦੇ ਸਨ ਤਾਂ ਮੰਗਲਾਚਰਨ ਲਾਜ਼ਮੀ

ਕਰਦੇ ਸਨ। ਮੰਗਲ ਗਾਇਨ ਕਰਨਾ ਧਾਰਮਿਕ ਲਿਖਾਰੀਆਂ ਦੀ ਦੁਨੀਆਂ ਵਿਚ ਇਕ ਮੂਲ ਪਰੰਪਰਾ ਬਣ ਗਈ। ਅਕਸਰ ਮੰਗਲ ਸਰਸੁਵਤੀ ਗਨੇਸ਼ ਦਾ ਹੀ ਕੀਤਾ ਜਾਂਦਾ ਸੀ। ਅਜਿਹਾ ਖ਼ਿਆਲ ਸੀ ਕਿ ਸਿੱਧੀ ਦਾਤਾ ਗਨੇਸ਼ ਹੈ ਅਤੇ ਬੁੱਧੀ ਦਾਤਾ ਸਰਸੁਵਤੀ ਹੈ। ਮਨੁੱਖ ਦੀਆਂ ਮੂਲ ਮੰਗਾਂ ਵੀ ਇਹ ਦੋਨੋਂ ਸਿੱਧੀ ਤੇ ਬੁੱਧੀ ਹਨ। ਸਿੱਧੀ ਵਿਚ ਜਗਤ ਦੇ ਸਾਰੇ ਪਦਾਰਥ ਆ ਜਾਂਦੇ ਹਨ ਅਤੇ ਬੁੱਧੀ ਦੇ ਵਿਚ ਬਹਿਮੰਡਲ ਦਾ ਸਾਰਾ ਗਿਆਨ ਆ ਜਾਂਦਾ ਹੈ। ਪਦਾਰਥ ਦੀ ਭੁੱਖ ਸਰੀਰ ਦੀ ਹੈ, ਗਿਆਨ ਦੀ ਭੁੱਖ ਮਨ ਦੀ ਜ਼ਮੀਰ ਦੀ ਹੈ। ਇਹ ਚੀਜ਼ ਕਿਉਂ ਹੈ ? ਕਿਥੋਂ ਹੈ ? ਇਹਦਾ ਆਦਿ ਕੀ ਹੈ ? ਇਹਦਾ ਮੱਧ ਕੀ ਹੈ ? ਇਸ ਦਾ ਅੰਤ ਕੀ ਹੈ ? ਹਰ ਵਸਤੂ ਨੂੰ ਜਾਨਣ ਦੀ ਤੀਬਰ ਭੁੱਖ ਮਨੁੱਖ ਦੇ ਅੰਦਰ ਹੀ ਮੌਜੂਦ ਹੈ। ਇਹ ਬੌਧਕ ਭੁੱਖ ਹੈ।

ਮਨੁੱਖ ਸਭ ਕੁਝ ਪ੍ਰਾਪਤ ਹੀ ਨਹੀਂ ਕਰਨਾ ਚਾਹੁੰਦਾ, ਸਗੋਂ ਸਭ ਕੁਝ ਜਾਨਣਾ ਵੀ ਚਾਹੁੰਦਾ ਹੈ। ਜਦੋਂ ਕਿਸੇ ਵਸਤੂ ਨੂੰ, ਕਿਸੇ ਹਸਤੀ ਨੂੰ ਪੂਰਨ ਰੂਪ ਵਿਚ ਜਾਨਣਾ ਚਾਹੁੰਦਾ ਹੈ ਤਾਂ ਜਦ ਜਾਣਕਾਰੀ ਉਸ ਨੂੰ ਮਿਲਦੀ ਨਹੀਂ ਤਾਂ ਇਸ ਤਰ੍ਹਾਂ ਬੇਚੈਨ ਹੋ ਜਾਂਦਾ ਹੈ ਜਿਵੇਂ ਭੁੱਖੇ ਨੂੰ ਰੋਟੀ ਨਾ ਮਿਲੇ। ਉਸ ਵਕਤ ਹੀ ਉਸ ਨੂੰ ਤ੍ਰਿਪਤੀ ਮਿਲਦੀ ਹੈ ਜਦੋਂ ਉਸ ਨੂੰ ਪੂਰਨ ਤੌਰ 'ਤੇ ਜਾਣਕਾਰੀ ਮਿਲ ਜਾਏ, ਉਸਦੇ ਸਵਾਲਾਂ ਦਾ ਜਵਾਬ ਮਿਲ ਜਾਏ। ਆਦਿ ਕਾਲ ਤੋਂ ਮੰਗਲ ਗਾਇਨ ਹੁੰਦੇ ਰਹੇ - ਸਰਸੁਵਤੀ ਦੇ, ਗਨੇਸ਼ ਦੇ ਅਤੇ ਇਹ ਕਲਪਨਾ ਬੜੀ ਪ੍ਰਬਲ ਰੂਪ ਵਿਚ ਧਾਰਮਿਕ ਦੁਨੀਆਂ ਵਿਚ ਛਾਈ ਰਹੀ ਕਿ ਸਿੱਧੀ ਦਾਤਾ ਗਨੇਸ਼ ਹੈ ਤੇ ਬੁੱਧੀ ਦਾਤਾ ਸਰਸੁਵਤੀ ਹੈ।

ਸਿਲਸਲੇਵਾਰ ਧਾਰਮਿਕ ਰੱਬੀ ਪੁਰਸ਼ਾਂ ਦੀ ਸੰਖਿਆ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਆਗਮਨ ਹੋਇਆ। ਆਪ ਨੇ ਉਸ ਪਰੰਪਰਾ ਤੋਂ ਵੱਖ ਹੋਕੇ ਮੰਗਲ ਗਾਇਨ ਕੀਤਾ ਕਰਤੇ ਦਾ, ਕਿਰਤ ਦਾ ਨਹੀਂ। ਸਾਹਿਬਾਂ ਦੀ ਇਹ ਧਾਰਨਾ ਕਿ ਸਿੱਧ ਔਰ ਬੁੱਧ ਪ੍ਰਮਾਤਮਾ ਤੋਂ ਬਿਨਾਂ ਹੋਰ ਕਿਸੇ ਤੋਂ ਵੀ ਪ੍ਰਾਪਤ ਨਹੀਂ ਹੁੰਦਾ, ਸਿੱਧ ਤੇ ਬੁੱਧ ਈਸ਼ਵਰ ਤੋਂ ਬਿਨਾਂ ਕਿਸੇ ਹੋਰ ਤੋਂ ਵੀ ਪ੍ਰਾਪਤ ਹੋ ਸਕਦੀ ਹੈ, ਤਾਂ ਈਸ਼ਵਰ ਦੀ ਪੂਜਾ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ, ਉਸਦੀ ਪ੍ਰਤਿਸ਼ਟਾ ਦੀ ਲੋੜ ਹੀ ਨਹੀਂ ਰਹਿ ਜਾਂਦੀ, ਕਿਉਂਕਿ ਮਨੁੱਖ ਦੀਆਂ ਦੋਹਾਂ ਮੰਗਾਂ ਹੀ ਸਿੱਧ ਤੇ ਬੁੱਧ ਤੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਮੰਗਲ ਗਾਇਨ ਕੀਤਾ, ਇਹ ਗੁਰਮਤਿ ਵਿਚ ਮੂਲਮੰਤਰ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦਾ ਮੰਗਲਾਚਰਨ ਤੇ ਜਪੁਜੀ ਸਾਹਿਬ ਜੀ ਦਾ ਮੰਗਲਾਚਰਨ ਇਹ ਮੰਗਲ ਇਕ ਤੋਂ ਸ਼ੁਰੂ ਹੁੰਦਾ ਹੈ। ਇਕ ਸਿੱਧੀ ਇਕ ਤੋਂ ਮਿਲਦੀ ਹੈ, ਬੁੱਧ ਇਕ ਤੋਂ ਮਿਲਦਾ ਹੈ, ਉੱਤਪਤੀ ਇਕ ਤੋਂ ਹੈ, ਪਾਲਣਾ ਇਕ ਤੋਂ ਹੈ, ਨਾਸ਼ ਇਕ ਤੋਂ ਹੈ। ਜਗਤ ਦੀ ਮੂਲ ਸਤ੍ਹਾ ਇਕ ਹੈ, ਸਾਰੀ ਅਨੇਕਤਾ ਉਸ ਇਕ ਦੇ ਆਸਰੇ ਖੜੀ ਹੈ ਅਤੇ ਸਾਰੀ ਅਨੇਕਤਾ ਉਸ ਇਕ 'ਚੋਂ ਪੈਦਾ ਹੁੰਦੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦ ਬਿਸਮਾਦ ਮੰਡਲ ਵਿਚ ਗਏ ਨੇ, ਜਦ

ਇਕ ਰੂਪ ਹੋਏ ਨੇ ਤਾਂ ਆਪਦੀ ਰਸਨਾ ਤੋਂ ਵਾਕ ਵੀ ਇਕ ਨਿਕਲਿਆ ਹੈ - ੧ੴ - ਉਹ ਇਕ ਹੈ ਤੇ ਓਅੰਕਾਰ ਹੈ ਭਾਵ ਉਸਤੋਂ ਉੱਤਪਤੀ ਹੋ ਰਹੀ ਹੈ। ਪਾਲਣਾ ਹੋ ਰਹੀ ਹੈ। ਨਾਸ਼ ਹੋ ਰਿਹਾ ਹੈ। ੧ੴ ਤਿੰਨ ਸ਼ਬਦਾਂ ਦਾ ਜੋੜ ਹੈ। ਅਕਾਲ *ਓਅੰਕਾਰ ਨਕਾਰ ਉੱਤਪਤੀ ਕਰਨ ਵਾਲਾ,* ਪਾਲਣਾ ਕਰਨ ਵਾਲਾ, ਨਾਸ਼ ਕਰਨ ਵਾਲਾ, ਇਹ ਸਾਰੀ ਕਿਰਿਆ ਇਕ ਤੋਂ ਹੋ ਰਹੀ ਹੈ। ਉਹ ਜੋ ਇਕ ਓਅੰਕਾਰ ਹੈ, ਸਾਹਿਬ ਕਹਿੰਦੇ ਹਨ ਉਹ ਸਤਿ ਹੈ, ਸਦੀਵੀ ਹੈ, ਹਮੇਸ਼ ਹੈ ਅਤੇ ਉਹ ਜੋ ਸਤਿ ਸਰੂਪ ਹੈ ਉਹ ਹਸਤੀ ਵਾਲਾ ਹੈ। ਉਹਦਾ ਨਾਮ ਹੈ। ਜਿਵੇਂ ਅਸੀਂ ਕਹਿ ਦੇਂਦੇ ਹਾਂ ਫਲਾਨੇ ਦਾ ਨਾਮ ਬਹੁਤ ਵੱਡਾ ਹੋ ਗਿਆ ਹੈ, ਫਲਾਨੇ ਦਾ ਨਾਮ ਆਸਮਾਨ 'ਤੇ ਚੜ੍ਹ ਗਿਆ ਹੈ। ਮਤਲਬ ਹੈ ਉਸ ਦੀ ਹਸਤੀ ਬਹੁਤ ਹੋ ਗਈ ਹੈ, ਉਹਦੀ ਸਮਰੱਥਾ ਵੱਧ ਗਈ ਹੈ, ਉਸਦੀ ਤਾਕਤ ਵੱਧ ਗਈ ਹੈ। ਉਹ ਜੋ ਇਕ ਹੈ ਜਿਸਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ, ਉਹ ਸਤਿ ਸਰੂਪ ਹੈ, ਹਸਤੀ ਵਾਲਾ ਹੈ, ਨਾਮਰੇ ਵਾਲਾ ਹੈ। ਉਹ ਜੋ ਜਿਸਦੀ ਹਸਤੀ ਹੈ ਉਹ ਫਿਰ ਤ੍ਰਿਪਤ ਨਹੀਂ ਹੈ, ਕਰਤਾ ਹੈ ਅਤੇ ਜੋ ਕਰਤਾ ਹੈ ਅਜਿਹਾ ਕਰਤਾ ਹੈ ਜੋ ਆਪਣੀ ਕਿਰਤ ਵਿਚ ਪੂਰਿਆ ਹੋਇਆ ਹੈ। ਨਹੀਂ, ਉਹ ਕੇਵਲ ਕਰਤਾ ਨਹੀਂ, ਉਹ ਕਰਤਾ ਪੁਰਖੁ ਹੈ। ਘੁਮਿਆਰ ਨੇ ਘੜੇ ਬਣਾਏ। ਘੁਮਿਆਰ ਆਪਣੇ ਘਰ ਬੈਠਾ ਹੈ, ਘੜੇ ਕਿਸੇ ਹੋਰ ਦੇ ਘਰ ਹਨ। ਮੁਸੱਵਰ ਨੇ ਤਸਵੀਰ ਬਣਾਈ ਹੈ। ਮੁਸੱਵਰ ਆਪਣੇ ਘਰ ਵਿਚ ਹੈ, ਤਸਵੀਰ ਕਿਸੇ ਹੋਰ ਘਰ ਵਿਚ ਲਟਕੀ ਹੋਈ ਹੈ। ਠਠਿਆਰ ਨੇ ਭਾਂਡੇ ਬਣਾਏ ਹਨ ਪਿੱਤਲ ਦੇ, ਉਹ ਆਪਣੇ ਘਰ ਵਿਚ ਬੈਠਾ ਹੈ, ਭਾਂਡੇ ਕਿਸੇ ਹੋਰ ਦੇ ਘਰ ਵਿਚ ਹਨ। ਪ੍ਰਮਾਤਮਾ ਐਸਾ ਕਰਤਾ ਨਹੀਂ ਹੈ। ਉਹਦੀ ਕਿਰਤ ਉਸਤੋਂ ਵੱਖ ਨਹੀਂ ਹੋ ਸਕਦੀ। ਉਸਨੇ ਜੋ ਕੁਝ ਵੀ ਬਣਾਇਆ ਹੈ ਆਪਣੀ ਬਣਤਰ ਵਿਚ ਬੈਠਕੇ, ਚਾਹੇ ਉਹ ਰੇਤ ਦਾ ਜ਼ਰ੍ਹਾ ਹੈ, ਚਾਹੇ ਉਹ ਸੂਰਜ ਦੀ ਕਿਰਨ ਹੈ, ਚਾਹੇ ਉਹ ਫੁੱਲਾਂ ਦੀ ਸੁੰਦਰਤਾ ਹੈ, ਚਾਹੇ ਬਦਲਾਂ ਦੀ ਗਰਜ ਹੈ, ਚਾਹੇ ਸਾਗਰ ਦੀਆਂ ਲਹਿਰਾਂ ਹਨ, ਚਾਹੇ ਕੀੜੀ ਹੈ, ਚਾਹੇ ਹਾਥੀ ਹੈ, ਜੋ ਵੀ ਉਸਦੀ ਕਿਰਤ ਹੈ, ਬ੍ਰਹਿਮੰਡ ਦੇ ਜ਼ੱਰੇ-ਜ਼ੱਰੇ ਵਿਚ ਉਹ ਵਿਆਪਕ ਹੈ, ਪੂਰਿਆ ਹੋਇਆ ਹੈ। ਪੁਰਖ ਦੇ ਅੱਖਰੀ ਅਰਥ ਇਹ ਵੀ ਹਨ -

*ਪੁਰੀ ਪੁਰੀ ਬਸੰਤਾਂ ਸਤਿ ਪੁਰਖਾ*

ਜੋ ਪੁਰੀਆਂ ਪੁਰੀਆਂ ਵਿਚ ਰੰਮਿਆ ਹੋਇਆ ਹੈ, ਪੁਰਖ ਹੈ। ਉਹ ਐਸਾ ਕਰਤਾ ਪੁਰਖ ਹੈ ਜਿਸਦਾ ਸੁਭਾਅ ਹੈ ਭੈ ਤੋਂ ਰਹਿਤ, *ਨਿਰਭਉ ਨਿਰਵੈਰ।* ਬੜੇ ਮੂਲ ਔਗੁਣ ਨੇ ਕਿਸੇ ਦਾ ਵੈਰ ਹਿਰਦੇ ਵਿਚ ਰੱਖਣਾ, ਕਿਸੇ ਦਾ ਭੈ ਹਿਰਦੇ ਵਿਚ ਰੱਖਣਾ। ਇਸ ਤਰ੍ਹਾਂ ਦੇ ਮਨੁੱਖ ਨੂੰ ਨਰਕ ਵਿਚ ਜਾਣ ਦੀ ਲੋੜ ਨਹੀਂ ਜੋ ਭੈਅ ਵਿਚ ਜੀ ਰਿਹਾ ਹੈ। ਕਈ ਵਾਰ ਅਸੀਂ ਦੇਖਦੇ ਹਾਂ ਕਿ ਦੁਸ਼ਮਣ ਨਹੀਂ ਚੰਗਾ ਲੱਗਦਾ, ਪਰ ਦੁਸ਼ਮਣੀ ਨੂੰ ਹਿਰਦੇ ਵਿਚ ਧਾਰਣ ਕੀਤਾ। ਜਦ ਦੁਸ਼ਮਣ ਨਹੀਂ ਚੰਗਾ ਤਾਂ ਦੁਸ਼ਮਣੀ ਨੂੰ ਬਾਹਰ ਕੱਢੀਏ। ਜੇ ਦੁਸ਼ਮਣ ਭੈੜਾ ਹੈ ਤਾਂ ਫਿਰ ਦੁਸ਼ਮਣੀ ਵੀ ਭੈੜੀ ਹੈ। ਉਹ ਜੋ *ਕਰਤਾ ਪੁਰਖੁ* ਹੈ ਉਹ ਭੈ ਤੋਂ ਰਹਿਤ ਹੈ ਅਤੇ ਉਸਦਾ ਭੈ

ਤੋਂ ਰਹਿਤ ਹੋਣਾ ਉਂਝ ਵੀ ਸੁਭਾਵਿਕ ਹੈ, ਕਿਉਕਿ ਉਸਤੋਂ ਵੱਡਾ ਹੀ ਕੋਈ ਨਹੀ। ਅਕਸਰ ਭੈ ਵੱਡਿਆਂ ਦਾ ਹੁੰਦਾ ਹੈ, ਵੈਰ ਸ਼ਰੀਕਾਂ ਨਾਲ ਹੁੰਦਾ ਹੈ –

*ਤਿਸ ਕਾ ਸਰੀਕੁ ਕੋ ਨਹੀ ਨ ਕੋ ਕੰਟਕੁ ਵੈਰਾਈ॥* (ਪੰਨਾ ੫੯੨)

ਉਸਦਾ ਕੋਈ ਸ਼ਰੀਕ ਨਹੀਂ, ਉਸਤੋਂ ਕੋਈ ਵੱਡਾ ਨਹੀਂ। ਸਤਿਗੁਰੂ ਕਹਿੰਦੇ ਹਨ ਕਿ ਉਹ ਭੈ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ, ਫਿਰ ਸਮੇਂ ਤੋਂ ਵੀ ਰਹਿਤ ਹੈ – *'ਅਕਾਲ'* ਉਸਦਾ ਕੋਈ ਮਾਜ਼ੀ ਨਹੀਂ, ਉਸਦਾ ਕੋਈ ਮੁਸਤਕਬਿਲ ਨਹੀਂ। ਭੂਤਕਾਲ ਤੇ ਭਵਿੱਖ ਦੀ ਸੰਭਾਵਨਾ ਪ੍ਰਮਾਤਮਾ ਨਾਲ ਨਹੀਂ ਜੋੜੀ ਜਾ ਸਕਦੀ। ਅਸੀਂ ਐਸਾ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੋਇਆ ਸੀ, ਉਹ ਭੂਤਕਾਲ ਦੀ ਘਟਨਾ ਨਹੀਂ ਹੈ। ਪ੍ਰਮਾਤਮਾ ਹੋਵੇਗਾ, ਉਹ ਮੁਸਤਕਬਿਲ ਦੀ ਸੰਭਾਵਨਾ ਨਹੀਂ ਹੈ, ਉਹ ਭਵਿੱਖ ਦੀ ਸੰਭਾਵਨਾ ਨਹੀਂ ਹੈ, ਉਹ ਭੂਤਕਾਲ ਦੀ ਘਟਨਾ ਨਹੀਂ ਹੈ। ਉਹਦੇ ਨਾਲ ਅਸੀਂ ਜੋੜ ਸਕਦੇ ਹਾਂ ਤਾਂ ਕੇਵਲ ਵਰਤਮਾਨ ਪ੍ਰਮਾਤਮਾ ਹੈ ਸੋ ਹੈ। ਤਿੰਨ ਕਾਲਾਂ ਵਿਚ ਉਹ ਨਹੀਂ, ਉਹ ਤ੍ਰੈਕਾਲ ਦਰਸ਼ੀ ਹੈ। ਉਹ ਤਿੰਨ ਕਾਲਾਂ ਨੂੰ ਦੇਖਣ ਵਾਲਾ ਹੈ। ਉਹ ਖ਼ੁਦ ਤਿੰਨ ਕਾਲਾਂ ਦੇ ਅੰਦਰ ਨਹੀਂ ਹੈ। ਇਸ ਵਾਸਤੇ ਸਤਿਗੁਰੂ ਨੇ ਕਹਿ ਦਿੱਤਾ: ਅਕਾਲ ਸਮੇਂ ਤੋਂ ਪਰੇ ਹੈ, ਜੋ ਸਮੇਂ ਦੇ ਵਿਚ ਨਹੀਂ ਹੈ। ਸਮਾਂ ਵੇਖਣ ਵਾਲਾ ਹੈ, ਜਿਸਤੋਂ ਸਮਾਂ ਪੈਦਾ ਹੁੰਦਾ ਹੈ, ਜੋ ਸਮੇਂ ਦੇ ਵਿਚ ਨਹੀਂ ਹੈ ਅਤੇ ਉਂਝ ਵੀ ਪਰਮ ਅਨੰਦ ਦੀ ਦੁਨੀਆਂ ਵਿਚ ਸਮਾਂ ਕੋਈ ਅਰਥ ਨਹੀਂ ਰੱਖਦਾ। ਮਨੁੱਖ ਦੁੱਖ ਦੇ ਵਿਚ ਹੈ। ਸਮਾਂ ਬਤੀਤ ਨਹੀਂ ਹੁੰਦਾ। ਸਮਾਂ ਵੱਡਾ ਹੋ ਜਾਂਦਾ ਹੈ। ਕਾਲ ਵੱਡਾ ਹੋ ਜਾਂਦਾ ਹੈ। ਕਿਸੇ ਖ਼ੁਸ਼ੀ ਦੇ ਵਿਚ ਹੈ, ਅਨੰਦ ਦੇ ਵਿਚ ਹੈ, ਮਸਤੀ ਦੇ ਵਿਚ ਹੈ। ਮਨੁੱਖ ਕਹਿ ਉੱਠਦਾ ਹੈ ਅੱਜ ਦਾ ਦਿਨ ਤੇ ਇੰਝ ਲੰਘ ਗਿਆ ਜਿਵੇਂ ਇਕ ਪਲ ਲੰਘਿਆ ਹੋਵੇ। ਅੱਜ ਦੀ ਰਾਤ ਇੰਝ ਲੰਘ ਗਈ ਹੈ ਜਿਵੇਂ ਇਕ ਘੜੀ ਲੰਘ ਗਈ ਹੋਵੇ। ਪਰ ਮਨੁੱਖ ਦੁੱਖ ਦੇ ਵਿਚ ਹੈ, ਬੇਚੈਨੀ ਦੇ ਵਿਚ ਹੈ, ਬਿਪਤਾ ਦੇ ਵਿਚ ਹੈ ਤਾਂ ਕਹਿ ਉੱਠਦਾ ਹੈ ਕਿ ਅੱਜ ਦੀ ਰਾਤ ਤਾਂ ਪਹਾੜ ਬਣ ਗਈ, ਪਾਰ ਹੀ ਨਹੀਂ ਹੁੰਦੀ। ਅੱਜ ਦਾ ਦਿਨ ਤਾਂ ਇਕ ਯੁੱਗ ਬਣ ਗਿਆ ਹੈ, ਲੰਘਦਾ ਹੀ ਨਹੀਂ। ਦੁੱਖ ਚਾਹੇ ਸੰਸਾਰਿਕ ਹੋਵੇ, ਚਾਹੇ ਅਧਿਆਤਮਕ ਹੋਵੇ, ਸਮਾਂ ਲੰਮਾ ਹੋ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ –

*ਚਾਰਿ ਪਹਰ ਚਹੁ ਜੁਗਹ ਸਮਾਨੇ॥*
*ਰੈਣਿ ਭਈ ਤਬ ਅੰਤੁ ਨ ਜਾਨੇ॥* (ਪੰਨਾ ੩੭੫)

ਹੇ ਪ੍ਰਭੂ! ਤੇਰੇ ਵਿਛੋੜੇ ਦਾ ਜਿਹੜਾ ਦੁੱਖ ਹੈ, ਉਸਦੇ ਵਿਚ ਦਿਨ ਦੇ ਪਹਿਰ ਮਾਨੋ ਚਾਰ ਯੁੱਗ ਹੋ ਗਏ ਹਨ, ਲੰਘਦੇ ਹੀ ਨਹੀਂ ਤੇ ਰਾਤ ਕਿਤਨੀ ਲੰਮੀ ਹੈ, ਇਹ ਤਾਂ ਕਥਨ ਤੋਂ ਵੀ ਪਰ੍ਹੇ ਹੈ, ਇਹ ਤਾਂ ਕਹਿਣ ਤੋਂ ਵੀ ਪਰ੍ਹੇ ਹੈ। ਪ੍ਰਮਾਤਮਾ ਅਨੰਦ ਸਰੂਪ ਹੈ। ਉਥੇ ਸਮਾਂ ਹੀ ਨਹੀਂ ਹੈ। ਉਥੇ ਦਿਨ ਤੇ ਰਾਤ ਹੀ ਨਹੀਂ ਹੈ। ਭਗਤ ਕਬੀਰ ਜੀ ਕਹਿੰਦੇ ਹਨ –

*ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰੁ ਤਹਾ ਬਸੈ ਨਿਰੰਕਾਰਾ॥*

*ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥* (ਪੰਨਾ ੪੮੪)

ਉਥੇ ਸਮਾਂ ਨਹੀਂ ਹੈ ਕਿਉਂਕਿ ਸਮੇਂ ਦਾ ਬੋਧ ਸੂਰਜ ਤੇ ਚੰਦਰਮਾ ਕਰਕੇ ਹੁੰਦਾ ਹੈ। ਜਦ ਚੰਦਰਮਾ ਦਿਖਾਈ ਦੇਵੇ ਤਾਂ ਰਾਤ ਹੈ, ਜਦ ਸੂਰਜ ਦਿਖਾਈ ਦੇਵੇ ਤਾਂ ਦਿਨ ਹੈ। ਦਿਨ ਤੇ ਰਾਤ ਦਾ ਬੋਧ ਤਾਰਿਆਂ ਕਰਕੇ ਹੈ, ਸੂਰਜ ਕਰਕੇ ਹੈ— 'ਦਿਨਸੁ ਨ ਰੈਨਿ ਬੇਦੁ' ਦਿਨ ਰਾਤ ਉਥੇ ਨਹੀਂ ਹੈ। ਸਮਾਂ ਖੋਹ ਗਿਆ ਅਕਾਲ ਤੋਂ, ਕੇਵਲ ਅਸੀਂ ਵਰਤਮਾਨ ਹੀ ਪ੍ਰਮਾਤਮਾ ਨੂੰ ਦੇ ਸਕਦੇ ਹਾਂ। ਮਾਜ਼ੀ ਨੂੰ ਮੁਸਤਕਬਿਲ ਨਹੀਂ ਕਹਿ ਸਕਦੇ। ਹਾਂ, ਪ੍ਰਮਾਤਮਾ ਹੈ ਸੋ ਹੈ। ਤਾਂ ਸਤਿਗੁਰੂ ਕਹਿੰਦੇ ਹਨ - ਉਹ ਅਕਾਲ ਹੈ, ਸਮੇਂ ਤੋਂ ਪਰ੍ਹੇ ਹੈ। ਕਿਧਰੇ ਐਸਾ ਹੀ ਸਮਝ ਲਿਆ ਜਾਵੇ ਕਿ ਉਹ ਕਲਪਨਾ ਹੈ ਤਾਂ ਸਤਿਗੁਰੂ ਕਹਿੰਦੇ ਹਨ - ਮੂਰਤ ਮੂਰਤੀਮਾਨ ਹੈ ਤੇ ਹੋਂਦ ਉਸਦਾ ਵਜੂਦ ਹੈ, ਪਰ ਵਜੂਦ ਤੋਂ ਕਿਧਰੇ ਅਜਿਹਾ ਖ਼ਿਆਲ ਨਾ ਬਣ ਜਾਵੇ ਕਿ ਸੱਚਮੁੱਚ ਹੀ ਉਹ ਘੜਿਆ ਗਿਆ, ਬਣਾਇਆ ਗਿਆ ਜਾਂ ਜਨਮਾਇਆ ਗਿਆ ਤਾਂ ਇਕ ਦਮ ਸਤਿਗੁਰੂ ਕਹਿੰਦੇ ਹਨ- *'ਅਜੂਨੀ'*, ਉਸਦਾ ਜਨਮ ਨਹੀਂ, ਉਸਨੂੰ ਕਿਸੇ ਬਣਾਇਆ ਨਹੀਂ। ਉਸਦੀ ਮੂਰਤ ਹੈ, ਕਿਰਤ ਨਹੀਂ ਹੈ। ਉਹ ਅਜੂਨੀ ਹੈ, ਉਹ ਜਨਮ ਵਿਚ ਨਹੀਂ। ਫਿਰ ਉਸਦੀ ਹਸਤੀ ਕਿਸ ਤਰ੍ਹਾਂ ਹੈ ? ਸਤਿਗੁਰੂ ਕਹਿੰਦੇ ਹਨ - *'ਸੈਭੰ'*

ਉਹ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ।

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*

*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥* (ਪੰਨਾ ੪੬੩)

ਉਸਨੇ ਆਪਣੀ ਸਾਜਨਾ ਆਪ ਕੀਤੀ ਹੈ। ਉਸਨੇ ਆਪਣਾ ਫੈਲਾਉ ਭਾਵ ਵਿਸਥਾਰ ਆਪ ਕੀਤਾ ਹੈ ਅਤੇ ਆਪਣੇ ਆਪ ਨੂੰ ਸੁਕੇੜ ਲੈਂਦਾ ਹੈ-

*ਜਬ ਉਦਕਰਖ ਕਰਾ ਕਰਤਾਰਾ॥*

*ਪ੍ਰਜਾ ਧਰਤ ਤਬ ਦੇਹ ਅਪਾਰਾ॥*

*ਜਬ ਆਕਰਖ ਕਰਤ ਹੋ ਕਬਹੂੰ॥*

*ਤੁਮ ਮੈਂ ਮਿਲਤ ਦੇਹ ਧਰ ਸਭਹੂੰ॥* (ਪਾ: ੧੦, ਚੌਪਈ ਸਾਹਿਬ)

***ਸੈਭੰ*** – ਉਹ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ। ਐਸਾ ਜਿਹੜਾ ਪਰੀਪੂਰਨ ਪ੍ਰਮਾਤਮਾ ਹੈ ਗੁਰੂ, ਉਹ ਰੌਸ਼ਨੀ ਹੈ, ਉਹ ਚਾਨਣਾ ਹੈ, ਉਹ ਗਿਆਨ ਹੈ, ਗਿਆਨ ਦਾਤਾ ਹੈ। ਗੁਰੂ ਹੈ ਐਸਾ ਜੋ ਪ੍ਰਮਾਤਮਾ ਹੈ, ਜੋ ਗੁਰੂ ਹੈ। ਆਦਿ ਗੁਰੂ ਕੇਵਲ ਪ੍ਰਮਾਤਮਾ ਹੈ, ਹੋਰ ਕੋਈ ਨਹੀਂ।

*ਆਦਿ ਅੰਤਿ ਏਕੈ ਅਵਤਾਰਾ॥*

*ਸੋਈ ਗੁਰੂ ਸਮਝਿਯਹੁ ਹਮਾਰਾ॥* (ਪਾ: ੧੦, ਚੌਪਈ ਸਾਹਿਬ)

*'ਅਪਰੰਮਪਰ ਪਾਰਬ੍ਰਹਮ ਪਰਮੇਸਰੁ ਨਾਨਕ ਗੁਰ ਮਿਲਿਆ ਸੋਈ ਜੀਉ॥'* (ਪੰਨਾ ੫੯੯)

ਕੀੜੇ ਮਕੌੜਿਆਂ ਨੂੰ ਵੀ ਜੀਵਨ-ਕਿਰਿਆ ਦਾ ਗਿਆਨ ਪਰੀਪੂਰਨ ਪ੍ਰਮਾਤਮਾ ਨੇ ਦੇ ਰਖਿਆ ਹੈ। ਬੱਚਿਆਂ ਦੀ ਪੈਦਾਇਸ਼ ਕਿਵੇਂ ਹੁੰਦੀ ਹੈ, ਇਨ੍ਹਾਂ ਦੀ ਪਾਲਣਾ ਕਿਵੇਂ ਕਰੀਦੀ ਹੈ, ਇਹ ਪੰਛੀਆਂ ਨੂੰ ਪਤਾ ਹੈ, ਚੌਪਾਏ ਜਾਨਵਰਾਂ ਨੂੰ ਪਤਾ ਹੈ। ਕਿਸੇ ਸਕੂਲ ਵਿਚ ਉਹ ਪੜ੍ਹਨ ਨਹੀਂ ਜਾਂਦੇ, ਕੋਈ ਕਿਤਾਬਾਂ ਉਹਨਾਂ ਨੇ ਨਹੀਂ ਪੜ੍ਹੀਆਂ। ਕੋਈ ਗਿਆਨ ਉਹਨਾਂ ਨੂੰ ਨਹੀਂ ਦੇਂਦਾ, ਪਰੰਤੂ ਇਹ ਸਾਰੇ ਦਾ ਸਾਰਾ ਬੋਧ ਉਹਨਾਂ ਦੇ ਅੰਦਰ ਮੌਜੂਦ ਹੈ। ਇਥੋਂ ਇਹ ਗੱਲ ਸਪੱਸ਼ਟ ਹੋ ਗਈ ਕਿ ਸਾਰੇ ਜੀਵਾਂ ਦਾ ਪ੍ਰੇਰਨਾਦਾਇਕ ਹੈ ਕੇਵਲ ਪ੍ਰਮਾਤਮਾ। ਗਿਆਨਦਾਇਕ ਹੈ ਕੇਵਲ ਈਸ਼ਵਰ। ਜਿਤਨੇ ਸੁੰਦਰ ਘੌਂਸਲੇ ਕਈ ਦਫ਼ਾ ਪੰਛੀ ਬਣਾ ਲੈਂਦੇ ਹਨ, ਕੋਈ ਮਨੁੱਖ ਇਸ ਢੰਗ ਦੀ ਸੋਹਣੀ ਬਣਤਰ ਨਹੀਂ ਬਣਾ ਸਕਦਾ। ਸੋ ਗਿਆਨ ਹੈ ਤੇ ਇਹ ਸਾਰੇ ਦਾ ਸਾਰਾ ਗਿਆਨ ਪ੍ਰਮਾਤਮਾ ਹੈ ਤੇ ਗਿਆਨ ਦੇਣ ਦੇ ਨਾਤੇ ਉਹੀ ਪ੍ਰਮਾਤਮਾ ਗੁਰੂ ਹੈ। ਆਪ ਕਹਿੰਦੇ ਹਨ, ਗੁਰੂ ਉਹ ਜੋ ਗੁਰੂ ਹੈ ਪ੍ਰਸਾਦਿ ਦਇਆ ਦੀ ਮੂਰਤ ਹੈ, ਦਇਆਲੂ ਕ੍ਰਿਪਾਲੂ ਹੈ, ਦਇਆ ਦਾ ਘਰ ਹੈ। ਇਹ ਜਪੁਜੀ ਸਾਹਿਬ ਦਾ ਮੰਗਲ ਹੈ। ਇਹ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਮੰਗਲ ਹੈ। ਅੱਗੇ ਸ਼ਬਦ ਹੈ ਜਪੁ। ਜਪੁ ਬਾਣੀ ਦਾ ਨਾਮ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਤਨੀਆਂ ਬਾਣੀਆਂ ਆਈਆਂ ਹਨ, ਬਾਕਾਇਦਾ ਉਹਨਾਂ ਦੇ ਨਾਮ ਹਨ—ਸੁਖਮਨੀ, ਰਹਿਰਾਸ, ਸੋਹਿਲਾ ਤੇ ਇਸੇ ਤਰੀਕੇ ਨਾਲ ਚਉਬੋਲੇ, ਛੰਦ, ਭੱਟਾਂ ਦੇ ਸਵੱਈਏ, ਸਹਸਕ੍ਰਿਤੀ ਸਲੋਕ ਆਦਿਕ ਵੱਖ-ਵੱਖ ਬਾਕਾਇਦਾ ਬਾਣੀਆਂ ਦੇ ਨਾਮ ਹਨ। ਸਭ ਤੋਂ ਪ੍ਰਥਮ ਪਹਿਲੀ ਜਿਹੜੀ ਬਾਣੀ ਹੈ ਇਸਦਾ ਨਾਮ ਹੈ ਜਪੁ। ਜਪੁ ਸਾਹਿਬ ਵਿਚ ਦੋ ਸਲੋਕ ਹਨ, 38 ਪਉੜੀਆਂ ਹਨ। ਪਹਿਲਾ ਸਲੋਕ ਉਪਕਰਣ ਹੈ ਅਤੇ ਅਖ਼ੀਰਲਾ ਸਲੋਕ ਉਪਸ਼ੰਗਾਰ ਹੈ। ਪ੍ਰਥਮ ਸਲੋਕ

*ਆਦਿ ਸਚੁ, ਜੁਗਾਦਿ ਸਚੁ॥ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ॥੧॥*

ਅਖ਼ੀਰਲਾ ਸਲੋਕ ਉਪਸ਼ੰਗਾਰ

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਦੋ ਸਲੋਕਾਂ ਦੇ ਵਿਚਕਾਰ 38 ਪਉੜੀਆਂ ਹਨ ਅਤੇ ਇਹ 38 ਪਉੜੀਆਂ ਪ੍ਰਮਾਤਮਾ ਤੱਕ ਪਹੁੰਚਣ ਦਾ ਇਕ ਵਸੀਲਾ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਨੂੰ ਬਖ਼ਸ਼ਿਸ਼ ਕੀਤਾ ਹੈ। ਪਹਿਲੇ ਸਲੋਕ ਵਿਚ ਆਪ ਫ਼ੁਰਮਾਣ ਕਰਦੇ ਹਨ - ਕਿਉਂਕਿ ਬਾਣੀਦਾ ਨਾਮ ਹੈ ਜਪੁ ਤਾਂ ਜਪੁ ਕਿਸਦਾ ਕਰਨਾ ਹੈ -

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਆਦਿ ਸਚੁ ਜੋ ਅਨਾਦੀ ਹੈ ਤੇ ਜਿਸਦਾ ਆਦਿ ਲੱਭਿਆ ਨਹੀਂ ਜਾ ਸਕਦਾ। ਉਸ ਵਕਤ ਵੀ ਇਹ ਕਾਇਮ ਸੀ ਜਦੋਂ ਜੁਗਾਂ ਦਾ ਆਰੰਭ ਨਹੀਂ ਸੀ ਹੋਇਆ। ਉਸ ਵਕਤ ਵੀ ਇਹ ਮੌਜੂਦ ਸੀ, ਹੁਣ ਵੀ ਹੈ ਅਤੇ ਅਗਾਂਹ ਵੀ ਇਹੀ ਸਚੁ ਹੋਵੇਗਾ। ਸਦੀਵੀ ਹੈ, ਹਮੇਸ਼ਾ ਹੈ, ਇਸੇ ਦਾ ਹੀ ਜਪੁ ਕਰਨਾ ਹੈ। ਇਸੇ ਸਤਿ ਤੱਕ ਪਹੁੰਚਣ ਵਾਸਤੇ, ਆਦਿ ਸਚੁ ਤੱਕ ਪਹੁੰਚਣ ਵਾਸਤੇ, ਜੁਗਾਦਿ ਸਚੁ ਤੱਕ ਪਹੁੰਚਣ ਵਾਸਤੇ ਜਗਤ ਵਿਚ ਵੱਖ-ਵੱਖ ਸਾਧਨ ਜੁਟਾਏ ਗਏ ਹਨ ਜਿਵੇਂ ਧਨ ਕਮਾਉਣ ਦੇ ਕਈ ਤਰੀਕੇ ਹਨ, ਧਰਮ ਕਮਾਉਣ ਦੇ ਵੀ ਕਈ ਤਰੀਕੇ ਹਨ। ਜਿਵੇਂ ਭੁੱਖ ਮਿਟਾਉਣ ਵਾਸਤੇ ਕਈ ਤਰ੍ਹਾਂ ਦਾ ਭੋਜਨ ਹੈ। ਸਾਡੇ ਦੇਸ਼ ਵਿਚ ਤਰ੍ਹਾਂ ਤਰ੍ਹਾਂ ਦੇ ਅੰਨ ਖਾਧੇ ਜਾਂਦੇ ਹਨ। ਮਹਾਰਾਸ਼ਟਰ ਦੇ ਲੋਕ ਜਵਾਰੀ ਖਾ ਕੇ ਗੁਜ਼ਾਰਾ ਕਰ ਲੈਂਦੇ ਹਨ। ਕੋਈ ਬਾਜਰਾ ਖਾਂਦਾ ਹੈ, ਕੋਈ ਕਣਕ ਖਾ ਕੇ ਆਪਣੀ ਉਪਜੀਵਕਾ ਚਲਾਉਂਦਾ ਹੈ ਅਤੇ ਕਈ ਐਸੇ ਪ੍ਰਾਂਤ ਹਨ ਜਿਨ੍ਹਾਂ ਦੀ ਖ਼ੁਰਾਕ ਕੇਵਲ ਚਾਵਲ ਹੈ। ਤਰ੍ਹਾਂ ਤਰ੍ਹਾਂ ਦੇ ਸਾਗ ਸਬਜ਼ੀਆਂ ਜੋ ਵੱਖ-ਵੱਖ ਭੁੱਖ ਨੂੰ ਮਿਟਾਉਂਦੀਆਂ ਹਨ। ਭੋਜਨ ਅਨੇਕ ਪ੍ਰਕਾਰ ਦਾ ਹੈ। ਭੁੱਖ ਸਾਰਿਆਂ ਦੇ ਅੰਦਰ ਇੱਕੋ ਹੈ। ਭੋਜਨ ਦਾ ਢੰਗ ਵੱਖ-ਵੱਖ ਹੋ ਸਕਦਾ ਹੈ। ਭੋਜਨ ਦੇ ਤਰੀਕੇ ਵੱਖ-ਵੱਖ ਹੋ ਸਕਦੇ ਹਨ। ਧਰਮ ਦੀ ਧਾਰਨਾ ਵੱਖ-ਵੱਖ ਹੋ ਸਕਦੀ ਹੈ, ਪਰ ਸਾਰਿਆਂ ਦੇ ਅੰਦਰ ਪ੍ਰਭੂ ਮਿਲਣ ਦੀ ਪਿਆਸ ਇਕ ਹੈ, ਜੋ ਪ੍ਰਮਾਤਮਾ ਦੇ ਮਿਲਣ ਦੀ ਤੜਪ ਹੈ ਉਹ ਇਕ ਹੈ। ਅਜਿਹਾ ਵੀ ਹੋ ਸਕਦਾ ਹੈ ਕਿ ਕਈ ਦਫ਼ਾ ਪੋਸ਼ਟਿਕ ਤੇ ਪਵਿੱਤਰ ਭੋਜਨ ਨਾ ਮਿਲੇ ਤਾਂ ਮਜਬੂਰੀ ਵਿਚ ਮਨੁੱਖ ਅਪਵਿੱਤਰ ਤੇ ਗ਼ਲਤ ਭੋਜਨ ਵੀ ਕਰ ਲੈਂਦਾ ਹੈ ਜਾਂ ਅਗਿਆਨ ਵੱਸ ਹੋ ਕੇ ਕਰ ਲੈਂਦਾ ਹੈ। ਸਵੱਛ ਪਾਣੀ ਪੀਣ ਨੂੰ ਨਾ ਮਿਲੇ ਅਤੇ ਬੰਦਾ ਬਹੁਤ ਪਿਆਸਾ ਹੋਵੇ ਤਾਂ ਮਜਬੂਰਨ ਉਹ ਗੰਦਲਾ ਜਲ ਵੀ ਪੀ ਲੈਂਦਾ ਹੈ। ਇਸ ਤਰੀਕੇ ਨਾਲ ਜਿਹੜੇ ਸਾਧਨ ਸੰਸਾਰ ਵਿਚ ਪ੍ਰਚਲਿਤ ਸਨ ਤੇ ਪਹੁੰਚਾਣ ਵਿਚ ਅਸਮਰੱਥ ਸਨ, ਜਗਤ ਗੁਰੂ ਬਾਬੇ ਨੇ ਉਹਨਾਂ ਦੀ ਚਰਚਾ ਕੀਤੀ ਹੈ ਅਤੇ ਇਸ ਪ੍ਰਥਮ ਪਉੜੀ ਵਿਚ ਇਹ ਵੀ ਦੱਸਿਆ ਹੈ ਕਿ ਪ੍ਰਮਾਤਮਾ ਤੱਕ ਪਹੁੰਚਣ ਲਈ ਸਭ ਤੋਂ ਵੱਡੀ ਰਸਤੇ ਵਿਚ ਰੁਕਾਵਟ ਕੀ ਹੈ ? ਉਹ ਇਸੇ ਪਉੜੀ ਵਿਚ ਦੱਸਿਆ ਹੈ :

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਪ੍ਰਮਾਤਮਾ ਕੀ ਹੈ - ਸੱਚ। ਰੁਕਾਵਟ ਕੀ ਹੈ - ਕੂੜ। ਪ੍ਰਮਾਤਮਾ ਕੀ ਹੈ - ਸਤਿ ਅਤੇ ਈਸ਼ਵਰ ਤੱਕ ਪਹੁੰਚਣ ਵਾਸਤੇ ਰਸਤੇ ਵਿਚ ਰੁਕਾਵਟ ਕੀ ਹੈ - ਝੂਠ, ਅਸਤਿ। ਸਿਰਫ਼ ਮਨੁੱਖ ਨੇ ਅਸਤਿ ਦੀ ਦੀਵਾਰ ਤੋੜਨੀ ਹੈ, ਸਚੁ ਤੱਕ ਆਪਣੇ ਆਪ ਪਹੁੰਚ ਜਾਵੇਗਾ। ਸਿਰਫ਼ ਮਨੁੱਖ ਨੇ ਕੂੜ ਨੂੰ ਛੱਡਣਾ ਹੈ, ਸੱਚ ਦੀ ਪ੍ਰਾਪਤੀ ਆਪਣੇ ਆਪ ਹੋ ਜਾਏਗੀ। ਸਿਰਫ ਮਨੁੱਖ ਨੇ ਆਪਣੇ ਹੱਥਾਂ 'ਚੋਂ ਕੰਕਰ ਤੇ ਕੌਡੀਆਂ ਨੂੰ ਸੁੱਟਣਾ ਹੈ, ਹੀਰੇ ਰਤਨ ਆਪਣੇ ਆਪ ਪ੍ਰਾਪਤ ਹੋ ਜਾਣਗੇ। ਛੱਡਣ ਦੀ ਹਿੰਮਤ ਚਾਹੀਦੀ ਹੈ। ਇਹ ਅਸਤਿ, ਇਹ ਕੂੜ ਇਕ ਦੀਵਾਰ ਹੈ, ਇਸ ਦੀਵਾਰ ਨੂੰ ਤੋੜਨ ਦੇ ਜੋ ਜੋ ਉਪਰਾਲੇ ਕੀਤੇ ਗਏ, ਜਗਤ ਗੁਰੂ ਬਾਬਾ

ਉਹਨਾਂ ਦਾ ਜ਼ਿਕਰ ਕਰਦੇ ਹਨ। ਕਿਉਂਕਿ ਮਨ ਨੂੰ ਜਿਹੜੀ ਮੈਲ ਚੜ੍ਹੀ ਹੋਈ ਹੈ, ਰਸਤੇ ਵਿਚ ਜਿਹੜੀ ਦੀਵਾਰ ਹੈ, ਇਹ ਕੂੜ ਦੀ ਹੈ। ਇਕ ਤਰੀਕਾ ਇਹ ਅਜ਼ਮਾਇਆ ਗਿਆ ਸਾਡੇ ਦੇਸ਼ ਵਿਚ ਕਿ ਤੀਰਥਾਂ ਦਾ ਇਸ਼ਨਾਨ ਕਰੀਏ ਤਾਂ ਇਸ਼ਨਾਨ ਕਰਦਿਆਂ ਝੂਠ ਦੀ ਕੰਧ ਢਹਿ ਜਾਏਗੀ, ਇਸ਼ਨਾਨ ਕਰਦਿਆਂ ਕੂੜ ਦੀ ਮੈਲ ਉਤਰ ਜਾਏਗੀ ਤੇ ਸਚੁ ਦੀ ਪ੍ਰਾਪਤੀ ਹੋ ਜਾਏਗੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਲਯੁਗ ਦੇ ਮਹਾਨ ਰਹਿਬਰ ਪੁਰਸ਼ ਇਸ ਸਾਧਨ ਨਾਲ ਸਹਿਮਤ ਨਹੀਂ। ਆਪਦਾ ਫ਼ੁਰਮਾਨ ਹੈ ਕਿ

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

ਸੋਚ ਸ਼ਬਦ ਸੰਸਕ੍ਰਿਤ ਦਾ ਹੈ। ਇਸਦੇ ਅਰਥ ਹਨ ਪਵਿੱਤਰਤਾ, ਇਸ਼ਨਾਨ।

*ਸੋਚ ਕਰੈ ਦਿਨਸੁ ਅਰੁ ਰਾਤਿ॥ ਮਨ ਕੀ ਮੈਲ ਨ ਤਨ ਤੇ ਜਾਤਿ॥*

(ਪੰਨਾ ੨੬੫)

ਸੁੱਚ ਕਰਨ ਦੇ ਨਾਲ, ਇਸ਼ਨਾਨ ਕਰਨ ਦੇ ਨਾਲ ਮਨ ਸੱਚਾ ਨਹੀਂ ਹੁੰਦਾ। ਇਸ਼ਨਾਨ ਕਰਨ ਨਾਲ ਕੂੜ ਦੀ ਮੈਲ ਉਤਰਦੀ ਨਹੀਂ ਸਗੋਂ ਭਗਤ ਕਬੀਰ ਤਾਂ ਇਥੋਂ ਤੱਕ ਕਹਿੰਦੇ ਹਨ -

*ਜਲ ਕੈ ਮਜਨਿ ਜੇ ਗਤਿ ਹੋਵੈ ਨਿ ਨਿ ਮੇਂਡੁਕ ਨਾਵਹਿ*
*ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥*

(ਪੰਨਾ ੪੮੪)

ਆਪ ਹੋਰ ਇਕ ਵਾਕ ਵਿਚ ਫ਼ੁਰਮਾਨ ਕਰਦੇ ਹਨ -

*ਕਬੀਰ ਗੰਗਾ ਤੀਰ ਜੁ ਘਰੁ ਕਰਹਿ ਪੀਵਹਿ ਨਿਰਮਲ ਨੀਰੁ॥*
*ਬਿਨੁ ਹਰਿ ਭਗਤਿ ਨ ਮੁਕਤਿ ਹੋਇ ਇਉ ਕਹਿ ਰਮੇ ਕਬੀਰ॥*

(ਪੰਨਾ ੧੩੬੭)

ਆਪਦੇ ਬੀਚਕ ਨਾਮਕ ਗ੍ਰੰਥ ਵਿਚ ਇਕ ਬੜਾ ਸੁੰਦਰ ਛੰਦ ਹੈ। ਆਪ ਕਹਿੰਦੇ ਹਨ

*ਗੰਗ ਨਹਾਏ ਜੋ ਨਰ ਤਰਹਿ ਮੈਂਡਕ ਕਿਉ ਨ ਤਰਹਿ॥*
*ਜਿਨ ਕੈ ਗੰਗਾ ਮੇ ਘਰ ਹੈ। ਸੰਖ ਬਜਾਏ ਜੋ ਨਰ ਤਰਹਿ ਗਧੇ ਕਿਉ ਨ ਤਰਹਿ॥*
*ਜਿਨ ਕੈ ਸੰਖ ਜੈਸੇ ਸੂਰ ਹੈਂ। ਜੱਟ ਬਡਾਏ ਜੋ ਨਰ ਤਰਹਿ ਮੋਰ ਕਿਉ ਨ ਤਰਹਿ॥*
ਜਿਨ ਕੈ ਲੰਬੇ ਲੰਬੇ ਪੈਰ ਹੈਂ।
*ਕਹਿ ਕਬੀਰ ਸੁਣੋ ਰੇ ਸੰਤੋ ਉਹੀ ਨਰ ਤਰਹਿ ਜਿਨ ਕੈ ਹਿਰਦੇ ਮੈ ਹਰਿ ਹੈ॥*

ਇਸ ਤਰ੍ਹਾਂ ਦੇ ਮਹਾਂਪੁਰਸ਼ ਪਰੰਪਰਾਵਾਦੀ ਨਹੀਂ ਹੁੰਦੇ, ਸਤਿਵਾਦੀ ਹੁੰਦੇ ਹਨ।

ਸਤਿਵਾਦੀਆਂ ਦਾ ਤੇ ਪਰੰਪਰਾਵਾਦੀਆਂ ਦਾ ਹਮੇਸ਼ਾਂ ਘੋਲ ਰਿਹਾ ਹੈ। ਸਤਿਵਾਦੀ ਵੀ ਦੋ ਤਰ੍ਹਾਂ ਦੇ ਰਹੇ ਹਨ। ਸੱਚ ਜਾਣ ਲਿਆ ਪਰ ਕਹਿਣਾ ਨਹੀਂ। ਕਿਉਂ ਨਹੀਂ ਕਹਿਣਾ, ਕਿਉਂਕਿ ਕਹਾਂਗੇ ਤਾਂ ਜਗਤ ਵਿਰੋਧਤਾ ਵਿਚ ਖੜ੍ਹਾ ਹੈ। ਆਖਾਂਗੇ ਤਾਂ ਸੰਸਾਰ ਸਹਿਮਤ ਨਹੀਂ ਹੋਵੇਗਾ। ਦੂਸਰੇ ਸਤਿਵਾਦੀ ਉਹ ਹਨ ਜਿਨ੍ਹਾਂ ਸੱਚ ਜਾਣਿਆ, ਸੱਚ ਕਹਿਣਾ ਵੀ ਹੈ ਤਾਂਕਿ ਜਗਤ ਦੀ ਝੋਲੀ ਵਿਚ ਪੈ ਸਕੇ। ਸੱਚ ਨੂੰ ਸਮਝਿਆ ਹੈ ਤਾਂ ਸੱਚ ਦੀ ਸੂਝ ਵੀ ਦੇਣੀ ਹੈ। ਸੰਸਾਰ ਵਿਚ ਇਸ ਤਰ੍ਹਾਂ ਦੇ ਸਤਿਵਾਦੀ ਹੋਏ ਹਨ ਦੋ ਤਰ੍ਹਾਂ ਦੇ-ਇਕ ਨੇ ਜਾਣਿਆ ਪਰ ਆਖਿਆ ਨਹੀਂ, ਇਕ ਨੇ ਜਾਣਿਆ ਪਰ ਉੱਚੀ ਅਵਾਜ਼ ਨਾਲ ਕਹਿ ਦਿੱਤਾ ਹੈ। ਜਾਣਿਆ ਤੇ ਆਖਿਆ ਕਿਉਂ ਨਹੀਂ, ਵਿਰੋਧਤਾ ਤੋਂ ਡਰੇ, ਦੁੱਖ ਤੋਂ ਡਰੇ। ਇਸ ਤਰ੍ਹਾਂ ਦੇ ਫ਼ਕੀਰਾਂ ਵਿਚੋਂ, ਸੰਤਾਂ ਵਿਚੋਂ ਸਾਈਂ ਬੁੱਲ੍ਹੇ ਸ਼ਾਹ ਦਾ ਨਾਂ ਸਭ ਤੋਂ ਅੱਗੇ ਆ ਜਾਂਦਾ ਹੈ, ਜੋ ਕਹਿੰਦੇ ਹਨ—

*ਇਕ ਵਾਜਬ ਸ਼ਬਦ ਅਦੱਬ ਦੀ ਹੈ।*
*ਹਰਿ ਹਰਿ ਵਿਚ ਮੂਰਤ ਰੱਬ ਦੀ ਹੈ।*
*ਪਰ ਜੇ ਜ਼ਾਹਿਰ ਕਰਾਂ ਇਸਰਾਰ।*
*ਤਾਂ ਹੀ ਸਾਰੇ ਭੁੱਲ ਜਾਵਣ ਤਕਰਾਰ।*
*ਤਾਂਹੀ ਫਿਰ ਮਾਰਨ ਬੁੱਲੇ ਯਾਰ।*
*ਤਾਂ ਹੀ ਇਥੇ ਗੁਪਤੀ ਬਾਤ ਸੁਖੀਦੀ ਹੈ।*

ਜੋ ਮੈਂ ਜਾਣਿਆ ਮੈਂ ਕਹਿ ਦੇਵਾਂ ਤਾਂ ਬੁੱਲ੍ਹੇ ਯਾਰ ਦੀ ਖ਼ੈਰ ਕੋਈ ਨਹੀਂ। ਫੇਰ ਮਾਰਨ ਬੁੱਲ੍ਹੇ ਯਾਰ ਤਾਈ। ਇਸ ਤਰ੍ਹਾਂ ਦੇ ਸਤਿਵਾਦੀ ਖ਼ਾਮੋਸ਼ ਹੋ ਗਏ ਜੋ ਜਾਣਿਆ ਨਹੀਂ ਕਹਿਆ, ਪਰ ਕੁਝ ਐਸੇ ਸਨ ਜਾਣਿਆ ਤੇ ਆਖ ਦਿੱਤਾ, ਕਹਿ ਦਿੱਤਾ ਤਾਂ ਕੁਦਰਤੀ ਗੱਲ ਹੈ ਸੰਘਰਸ਼ ਖੜ੍ਹਾ ਹੋਇਆ। ਜਿਨ੍ਹਾਂ ਨੇ ਜਾਣਿਆ ਫਿਰ ਕਹਿ ਦਿੱਤਾ, ਉਹਨਾਂ ਨੂੰ ਤੱਤੀ ਤਵੀ 'ਤੇ ਬੈਠਣਾ ਪਿਆ। ਭੂਤਨਾ ਬੇਤਾਲਾ ਸ਼ਬਦ ਸੁਣਨੇ ਪਏ। ਚਾਂਦਨੀ ਚੌਂਕ ਵਿਚ ਸ਼ਹੀਦ ਹੋਣਾ ਪਿਆ। ਆਪਣੇ ਬੱਚੇ ਸ਼ਹੀਦ ਕਰਵਾਣੇ ਪਏ, ਦਰ ਦਰ ਦੀਆਂ ਠੋਕਰਾਂ ਖਾਣੀਆਂ ਪਈਆਂ। ਸੱਚ ਜਾਣਿਆ ਈਸਾ ਨੇ ਤੇ ਕਹਿ ਦਿੱਤਾ। ਯੂਨਾਨ ਦੇ ਦਾਰਸ਼ਨਿਕ ਪ੍ਰਸਿੱਧ ਸੰਤ ਸੁਕਰਾਤ ਨੂੰ ਜ਼ਹਿਰ ਦਾ ਪਿਆਲਾ ਪੀਣਾ ਪਿਆ ਤੇ ਇਸੇ ਨਾਲ ਉਹਨਾਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਇਤਨੀ ਕਰੜੀ ਸਜ਼ਾ ਕਿਸੇ ਚੋਰ ਤੇ ਯਾਰ ਨੂੰ ਵੀ ਨਹੀਂ ਦਿੱਤੀ ਗਈ ਜਿਤਨੀ ਸਤਿਵਾਦੀਆਂ ਨੂੰ ਦਿੱਤੀ ਗਈ। ਕਾਰਣ ਜਦ ਕੋਈ ਸਤਵਾਦੀ ਜਗਤ ਵਿਚ ਆਉਂਦਾ ਤੇ ਸੱਚ ਕਹਿ ਦੇਂਦਾ ਤਾਂ ਇਹਦੇ ਨਾਲ ਝੂਠ ਨੀਵਾਂ ਹੋ ਜਾਂਦਾ। ਝੂਠ ਹੰਕਾਰ ਨੂੰ ਚੋਟ ਲੱਗਦੀ। ਇਸ ਵਾਸਤੇ ਸੱਚ ਨੂੰ ਝੂਠ ਬਰਦਾਸ਼ਤ ਨਹੀਂ ਕਰਦਾ। ਸੱਚ ਇਤਨਾ ਉੱਚਾ ਹੈ ਕਿ ਝੂਠਿਆਂ ਦੇ ਸਿਰ ਤੋਂ ਉਪਰੋਂ ਲੰਘਦਾ ਤੇ ਝੂਠਾ ਆਪਣੇ ਸਿਰ ਦੇ ਉਪਰ ਕਿਸੇ ਨੂੰ ਵੀ ਬਰਦਾਸ਼ਤ ਨਹੀਂ ਕਰ ਸਕਦਾ। ਝੂਠਾ ਪੈਰਾਂ ਦੇ ਥੱਲੇ ਤਾਂ ਕਿਸੇ ਨੂੰ ਰੱਖ ਸਕਦਾ ਹੈ, ਬਰਾਬਰੀ ਵੀ ਕਿਸੇ ਨੂੰ

ਦੇ ਸਕਦਾ ਹੈ, ਪਰ ਕੋਈ ਸਿਰ ਦੇ ਉਪਰੋਂ ਲੰਘੇ, ਇਹ ਝੂਠੇ ਨੂੰ ਬਰਦਾਸ਼ਤ ਨਹੀਂ। ਇਸ ਵਾਸਤੇ ਜਗਤ ਝੂਠ ਸਾਰੇ ਦਾ ਸਾਰਾ ਜਗਤ ਸੱਤਵਾਦੀਆਂ ਦੀ ਵਿਰੋਧਤਾ ਵਿਚ ਖੜਾ ਹੋ ਜਾਂਦਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪਰੰਪਰਾਵਾਦੀ ਨਹੀਂ, ਸੱਤਵਾਦੀ ਹਨ। ਪਰੰਪਰਾ ਦੀ ਤਾਂ ਧੱਜੀਆਂ ਆਪ ਨੇ ਉਡਾਈਆਂ ਹਨ। ਆਸਾ ਦੀ ਵਾਰ ਦੀ ਬਾਣੀ ਵਿਚ ਤੇ ਇਕ ਇਕ ਸਲੋਕ ਆਪਦਾ ਕੀਮਤੀ ਹੈ। ਪਰੰਪਰਾ ਤਾਂ ਇਹ ਸੀ ਕਿ ਬੇਦੀਆਂ ਦੇ ਕੁਲ ਵਿਚ ਨੌਂ ਸਾਲ ਦੇ ਬਾਲਕ ਨੂੰ ਜਨੇਊ ਪਹਿਨਣਾ ਪਏਗਾ ਪਰ ਜਗਤ ਗੁਰੂ ਬਾਬੇ ਨੇ ਇਕ ਪਾਸੇ ਰੱਖ ਦਿੱਤਾ ਤੇ ਕਿਹਾ, ਮੈਂ ਪਰੰਪਰਾਵਾਦੀ ਨਹੀਂ, ਮੈਂ ਸਰੀਰ ਦੇ ਤਲ ਤੇ ਜ਼ੀਵਨ ਵਾਲਾ ਨਹੀਂ, ਮੈਂ ਆਤਮਾ ਦੇ ਤਲ ਤੇ ਜੀਵਨ ਵਾਲਾ ਹਾਂ। ਕੋਈ ਐਸਾ ਜਨੇਊ ਹੈ ਜੋ ਮੇਰੀ ਆਤਮਾ ਨੂੰ ਪੁਆ ਸਕਦੇ ਹੋ ਤਾਂ ਮੈਨੂੰ ਮਨਜ਼ੂਰ ਹੈ, ਮੈਂ ਪਹਿਨ ਲਵਾਂਗਾ, ਧਾਰਨ ਕਰ ਲਵਾਂਗਾ, ਪਰ ਸਿਰਫ ਜੇ ਸਰੀਰ ਨੂੰ ਪਹਿਨਾਣਾ ਹੈ ਤਾਂ ਮੇਰੀ ਜ਼ਿੰਦਗੀ ਸਰੀਰ ਦੇ ਤਲ 'ਤੇ ਹੈ ਨਹੀਂ ਤੇ ਮੈਂ ਸਰੀਰ ਦੇ ਤਲ 'ਤੇ ਜੀਅ ਨਹੀਂ ਰਿਹਾ। ਆਮ ਧਾਰਨਾ ਇਹ ਸੀ ਕਿ ਜਗਤ ਦੇ ਤੀਰਥਾਂ ਦਾ ਇਸ਼ਨਾਨ ਕਰਕੇ, ਪਵਿੱਤਰ ਨਦੀਆਂ ਦਾ ਇਸ਼ਨਾਨ ਕਰਕੇ ਕੂੜ ਦੀ ਮੈਲ ਨੂੰ ਧੋਇਆ ਜਾ ਸਕਦਾ ਹੈ। ਸਤਿਗੁਰ ਕਹਿਣ ਲੱਗੇ -

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖਵਾਰ॥*

ਸਾਡਾ ਦੇਸ਼ ਨਦੀ ਨਾਲਿਆਂ ਦਾ ਦੇਸ਼ ਹੈ। ਸਰੋਵਰ ਝੀਲਾਂ ਦਾ ਦੇਸ਼ ਹੈ। ਇਥੋਂ ਦੇ ਪਹਾੜ ਤਰ੍ਹਾਂ ਤਰ੍ਹਾਂ ਦੇ ਝਰਨਿਆਂ ਨੂੰ ਜਨਮ ਦੇਂਦੇ ਹਨ, ਪਵਿੱਤਰ ਨਦੀਆਂ ਨੂੰ ਜਨਮ ਦੇਂਦੇ ਹਨ, ਪਰੰਤੂ ਫਿਰ ਵੀ ਇਥੇ ਇਸ਼ਨਾਨ ਨੂੰ ਪ੍ਰਭੂ ਪ੍ਰਾਪਤੀ ਦਾ ਵਸੀਲਾ ਦੱਸਿਆ ਗਿਆ। ਜਲ ਦੇ ਇਸ਼ਨਾਨ ਦੀ ਇਤਨੀ ਮਹਾਨਤਾ ਹੋਈ ਕਿ ਵਹੀਰਾਂ ਦੀਆਂ ਵਹੀਰਾਂ ਲੱਖਾਂ ਦੀ ਗਿਣਤੀ ਵਿਚ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨਾ ਹੀ ਪੁੰਨ ਸਮਝਣ ਲੱਗ ਪਏ। ਇਸ਼ਨਾਨ ਕਰਨਾ ਹੀ ਪ੍ਰਭੂ ਪ੍ਰਾਪਤੀ ਦਾ ਮੁੱਖ ਵਸੀਲਾ ਸਮਝਣ ਲੱਗ ਪਏ। ਇਸ ਤਰ੍ਹਾਂ ਦੇ ਟੋਲਿਆਂ ਦੇ ਟੋਲਿਆਂ ਨੂੰ ਸਰੋਵਰ, ਝੀਲਾਂ ਤੇ ਦਰਿਆਵਾਂ ਦੀ ਤਰਫ਼ ਜਾਂਦਿਆਂ ਹੋਇਆਂ ਵੇਖਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਰਸਨਾ ਤੋਂ ਇਹ ਪਵਿੱਤਰ ਬਾਣੀ ਨਿਕਲੀ ਹੈ - *ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥* ਇਸ ਤਰ੍ਹਾਂ ਦਾ ਇਸ਼ਨਾਨ ਇਕ ਵਾਰ ਨਹੀਂ ਜੇ ਲੱਖਾਂ ਵਾਰ ਵੀ ਕੀਤਾ ਜਾਏ ਤਾਂ ਵੀ ਪਵਿੱਤਰਤਾ ਨਸੀਬ ਨਹੀਂ ਹੋਵੇਗੀ, ਕੂੜ ਦੀ ਪਾਲ ਨਹੀਂ ਟੁੱਟੇਗੀ। ਅਕਸਰ ਐਸਾ ਦੇਖਿਆ ਗਿਆ ਹੈ ਕਿ ਦੁਨੀਆਂ ਦੇ ਬਹੁਤ ਵੱਡੇ-ਵੱਡੇ ਠੱਗ ਤੀਰਥਾਂ ਦੇ ਕੰਢੇ ਹੀ ਮਿਲਦੇ ਹਨ। ਬਨਾਰਸ ਸਾਡੇ ਦੇਸ਼ ਦਾ ਮੁੱਖ ਤੀਰਥ ਸਭ ਤੋਂ ਵੱਡਾ ਤੀਰਥ ਹੈ ਪਰੰਤੂ ਹੈਰਾਨੀ ਦੀ ਗੱਲ ਹੈ ਕਿ ਇਸ ਦੇਸ਼ ਵਿਚ ਠੱਗ ਵੀ ਬਨਾਰਸ ਦੇ ਮਸ਼ਹੂਰ ਹਨ। ਕਬੀਰ ਜਿਹੇ ਸੰਤ ਨੂੰ ਵੀ ਇਹ ਕਹਿਣਾ ਪਿਆ -

*ਇਹ ਹਰਿ ਕੇ ਸੰਤ ਨਾ ਆਖੀਏ ਬਾਨਾਰਸ ਕੇ ਠੱਗ॥*

ਇਹ ਠੀਕ ਹੈ ਕਿ ਕੁਝ ਪਾਣੀ ਵੀ ਇਸ ਢੰਗ ਨਾਲ ਪਵਿੱਤਰ ਹੋ ਸਕਦਾ ਹੈ ਕਿ ਉਸ ਸਰੀਰ ਵਾਸਤੇ ਫ਼ਾਇਦੇਮੰਦ ਹੋਵੇ, ਸਰੀਰ ਦੇ ਅਨੇਕ ਰੋਗਾਂ ਨੂੰ ਕੱਟਣ ਦੇ ਸਮਰੱਥ ਹੋਵੇ। ਪਾਣੀ ਇਸ ਤਰ੍ਹਾਂ ਤੇ ਉਹ ਦੇਵਤਾ ਹੈ, ਪ੍ਰਭੂ ਦੀ ਦਿੱਤੀ ਹੋਈ ਸ਼ਕਤੀ ਵੀ ਹੈ, ਪਰ ਇਹ ਸਮਝ ਲਿਆ ਜਾਵੇ ਕਿ ਜਲ ਦੇ ਇਸ਼ਨਾਨ ਕਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੈ ਤਾਂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਨਾਲ ਸਹਿਮਤ ਹਨ। ਇਸ ਵਾਸਤੇ ਗੁਰਮਤਿ ਨੇ ਜਿਥੇ ਜਿਥੇ ਵੀ ਤੀਰਥ ਬਣਾਏ, ਜਲ ਦੇ ਨਾਲ ਨਾਲ, ਪਾਣੀ ਦੇ ਨਾਲ ਨਾਲ ਬਾਣੀ ਦਾ ਪ੍ਰਕਾਸ਼ ਰੱਖਿਆ। ਜ਼ੋਰ ਦਿੱਤਾ ਇਸ ਗੱਲ 'ਤੇ ਕਿ ਤੂੰ ਕੇਵਲ ਪਾਣੀ ਦਾ ਹੀ ਇਸ਼ਨਾਨ ਨਹੀਂ ਕਰਨਾ, ਬਾਣੀ ਦਾ ਇਸ਼ਨਾਨ ਵੀ ਕਰਨਾ ਹੈ। ਪਾਣੀ ਉਹ ਵੀ ਪਵਿੱਤਰ ਹੈ ਜਿਸਦਾ ਬਾਣੀ ਨਾਲ ਸੰਬੰਧ ਹੋਵੇ, ਜਪੁ ਨਾਲ ਸੰਬੰਧ ਹੋਵੇ, ਤੱਪ ਨਾਲ ਸੰਬੰਧ ਹੋਵੇ, ਭਜਨ ਨਾਲ ਸੰਬੰਧ ਹੋਵੇ। ਉਸ ਤਰ੍ਹਾਂ ਦਾ ਪਾਣੀ ਦਾ ਇਸ਼ਨਾਨ ਵਿਅਕਤੀਗਤ ਤੌਰ ਤੇ ਕੁਝ ਸੁੱਖ-ਸ਼ਾਂਤੀ ਤਾਂ ਦੇ ਸਕਦਾ ਹੈ ਜਿਹੜਾ ਪਾਣੀ ਬਾਣੀ ਨਾਲ ਜੁੜਿਆ ਹੋਇਆ ਹੈ, ਜਿਹੜਾ ਪਾਣੀ ਜਪੁ ਤਪ ਭਜਨ ਨਾਲ ਜੁੜਿਆ ਹੋਇਆ ਹੈ, ਪਰ ਕੇਵਲ ਪਾਣੀ ਦੇ ਇਸ਼ਨਾਨ ਨੂੰ ਪ੍ਰਭੂ-ਪ੍ਰਾਪਤੀ ਦਾ ਵਸੀਲਾ ਸਮਝ ਲੈਣਾ ਜਗਤ ਗੁਰੂ ਬਾਬਾ ਕਹਿੰਦੇ ਹਨ-

*ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥*

ਦੂਸਰਾ ਤਰੀਕਾ ਇਹ ਅਪਣਾਇਆ ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਕਿ ਬੋਲਣ ਦੇ ਨਾਲ ਮਨੁੱਖ ਦੀ ਬਹੁਤ ਸ਼ਕਤੀ ਨਸ਼ਟ ਹੁੰਦੀ ਹੈ। ਬੋਲਦਿਆਂ ਹੀ ਮਨੁੱਖ ਦਾ ਮਨ ਬਹੁਤਾ ਖਿੰਡਦਾ ਹੈ, ਬੋਲਦਿਆਂ ਹੀ ਕੁਝ ਵਾਕ ਅਸਤਿ ਨਿਕਲ ਜਾਂਦੇ ਹਨ, ਬੋਲਦਿਆਂ ਹੀ ਕੁਝ ਬੋਲਾਂ ਨਾਲ ਕਿਸੇ ਦਾ ਦਿਲ ਟੁੱਟ ਜਾਂਦਾ ਹੈ ਤਾਂ ਕੀ ਕਰੀਏ ? ਬੋਲੀਏ ਹੀ ਨਾ, ਖ਼ਾਮੋਸ਼ ਰਹੀਏ, ਚੁੱਪ ਰਹੀਏ। ਦਰਅਸਲ ਇੰਦਰਾ ਹਰ ਪ੍ਰਭੂ ਦੀ ਦਿੱਤੀ ਹੋਈ ਮਹਾਨ ਦੇਣ ਹੈ, ਉਸਦੀ ਦਿੱਤੀ ਹੋਈ ਇਕ ਮਹਾਨ ਕਲਾ ਹੈ, ਉਸਦੀ ਦਿੱਤੀ ਹੋਈ ਇਕ ਮਹਾਨ ਸ਼ਕਤੀ ਹੈ। ਚਾਹੀਦਾ ਤਾਂ ਇਹ ਹੈ ਕਿ ਇਸਦਾ ਸਹੀ ਪ੍ਰਯੋਗ ਕਰੀਏ। ਜਿਵੇਂ ਜੀਵਨ ਉਸਨੇ ਸਾਨੂੰ ਬੜਾ ਕੀਮਤੀ ਦਿੱਤਾ ਹੈ ਤੇ ਆਖ ਦਿੱਤਾ ਜਾਵੇ ਕਿ ਮੈਂ ਇਸ ਜੀਵਨ ਦੀ ਵਰਤੋਂ ਹੀ ਨਹੀਂ ਕਰਨੀ। ਜੀਵਨ ਚਾਹੀਦਾ ਨਹੀਂ, ਇਹ ਸਵਾਸ ਮੈਨੂੰ ਚਾਹੀਦਾ ਨਹੀਂ, ਫੇਰ ਤਾਂ ਮੌਤ ਹੈ। ਰਸਨਾ ਦੀ ਗ਼ਲਤ ਵਰਤੋਂ ਨਹੀਂ ਕਰਨੀ, ਸਹੀ ਵਰਤੋਂ ਕਰਨੀ ਹੈ। ਅੱਖਾਂ ਦੀ ਗ਼ਲਤ ਵਰਤੋਂ ਨਹੀਂ ਕਰਨੀ, ਸਹੀ ਕਰਨੀ ਹੈ। ਕੰਨਾਂ ਦੀ ਗ਼ਲਤ ਵਰਤੋਂ ਨਹੀਂ ਕਰਨੀ, ਸਹੀ ਕਰਨੀ ਹੈ ਪਰ ਕੁਝ ਐਸੇ ਭਗੌੜੇ ਸਨ ਜਿਨ੍ਹਾਂ ਨੂੰ ਆਪਣੀ ਜ਼ਬਾਨ ਉੱਤੇ ਭਰੋਸਾ ਨਹੀਂ ਸੀ। ਉਨ੍ਹਾਂ ਨੇ ਧਾਰਨਾ ਇਹ ਬਣਾ ਲਈ ਕਿ ਚੁੱਪ ਹੀ ਰਹਿਣਾ ਹੈ, ਕਿਉਂਕਿ ਬੋਲਣ ਨਾਲ ਸ਼ਕਤੀ ਨਸ਼ਟ ਹੁੰਦੀ ਹੈ। ਬੋਲਣ ਨਾਲ ਗ਼ਲਤ ਬੋਲਿਆ ਜਾਂਦਾ ਹੈ ਅਤੇ ਬੋਲਣ ਦੀ ਬਹੁਤੀ ਜੇ ਕਿਧਰੇ

ਵਾਦੀ ਪੈ ਜਾਏ ਤਾਂ ਫੇਰ ਖ਼ਾਮੋਸ਼ ਰਹਿਣਾ ਵੀ ਬੜਾ ਔਖਾ ਹੋ ਜਾਂਦਾ ਹੈ। ਇਹ ਤਾਂ ਠੀਕ ਹੈ ਕਿ ਬਹੁਤ ਬੋਲਣ ਦੇ ਨਾਲ ਮਨ ਖਿੰਡਦਾ ਹੈ, ਗ਼ਲਤ ਬੋਲਣ ਦੇ ਨਾਲ ਮਨ ਖਿੰਡਦਾ ਹੈ, ਪਰ ਇਸਦਾ ਇਹ ਮਤਲਬ ਵੀ ਨਹੀਂ ਕਿ ਨਾ ਬੋਲਣ ਦੇ ਨਾਲ ਮਨ ਜੁੜਦਾ ਹੈ, ਪਵਿੱਤਰ ਹੋ ਜਾਂਦਾ ਹੈ। ਬੋਲੀਏ ਈ ਨਾ ਤਾਂ ਕੂੜ ਦੀ ਜਿਹੜੀ ਕੰਧ ਹੈ ਇਹ ਟੁੱਟ ਜਾਂਦੀ ਹੈ। ਐਸਾ ਨਹੀਂ ਹੈ। ਇਹ ਤਾਂ ਠੀਕ ਹੈ ਕਿ ਜਿਵੇਂ ਸ਼ੇਖ਼ ਸਾਅਦੀ ਸਾਹਿਬ ਕਹਿੰਦਾ ਹੈ ਕਿ ਘੱਟ ਬੋਲਣ ਵਾਲਾ ਤੇ ਸੋਚ ਕੇ ਬੋਲਣ ਵਾਲਾ ਕਦੀ ਖਜਲ ਖ਼ੁਆਰ ਨਹੀਂ ਹੁੰਦਾ, ਕਦੀ ਦੁਖੀ ਨਹੀਂ ਹੁੰਦਾ।

ਬਹੁਤ ਕੀਮਤੀ ਵਾਕ ਆਪ ਕਹਿੰਦੇ ਹਨ ਕਿ ਹੇ ਬੰਦੇ ! ਤੂੰ ਮੂੰਹ ਦੇ ਵਿਚੋਂ ਪੂਰੇ ਦਾ ਪੂਰਾ ਮਿੱਟੀ ਦਾ ਢੇਰ ਕੱਢੇਂ, ਉਸ ਨਾਲੋਂ ਚੰਗਾ ਹੈ ਕਿ ਜੌਂ ਦੇ ਦਾਣੇ ਜਿਤਨੀ ਇਕ ਨਿੱਕੀ ਜਿਹੀ ਗੱਲ ਆਖ, ਪਰ ਹੋਵੇ ਮੁਸ਼ਕ-ਕਪੂਰ ਵਰਗੀ। ਉਸਦੇ ਵਿਚ ਮਹਿਕ ਹੋਵੇ, ਉਸਦੇ ਵਿਚ ਸੁਗੰਧੀ ਹੋਵੇ, ਪਰ ਇਕ ਥਾਂ 'ਤੇ ਆਪ ਇਹ ਵੀ ਕਹਿੰਦੇ ਹਨ ਕਿ ਮੈਂ ਦੇਖਿਆ ਇਕ ਬੰਦਾ ਸੁਜਾਖਾ ਹੈ ਤੇ ਚੱਲ ਰਿਹਾ ਹੈ। ਮੈਂ ਉਸਨੂੰ ਰਸਤਾ ਦਿਖਾਵਾਂ, ਐਸਾ ਮੇਰਾ ਬੋਲਣਾ ਉਥੇ ਅਜਾਈਂ ਹੋਵੇਗਾ, ਵਿਅਰਥ ਹੋਵੇਗਾ।

ਜੇ ਮੈਂ ਦੇਖਾਂ ਕਿ ਅੰਨ੍ਹਾਂ ਬੰਦਾ ਹੈ, ਉਹ ਜਾ ਰਿਹਾ ਹੈ ਅਤੇ ਉਸਦੇ ਅੱਗੇ ਖੂਹ ਹੈ। ਜੇਕਰ ਮੈਂ ਉਥੇ ਵੀ ਚੁੱਪ ਰਹਿ ਗਿਆ ਤਾਂ ਇਹ ਗੁਨਾਹ ਹੋਵੇਗਾ, ਇਹ ਪਾਪ ਹੋਵੇਗਾ ਅਤੇ ਮੈਂ ਇਹ ਵੇਖਾਂ ਕਿ ਇਕ ਸੁਜਾਖਾ ਵੀ ਹੈ, ਉਸਨੂੰ ਖੂਹ ਵੀ ਦਿਖਾਈ ਦੇਵੇ, ਫਿਰ ਵੀ ਮੈਂ ਢੰਡੋਰਾ ਪਿੱਟੀ ਜਾਵਾਂ ਕਿ ਖੂਹ ਹੈ, ਖੂਹ ਹੈ ਤਾਂ ਇਹ ਮੇਰਾ ਬੋਲਣਾ ਅਜਾਈਂ ਹੋਵੇਗਾ, ਇਹ ਮੇਰਾ ਬੋਲਣਾ ਵਿਅਰਥ ਹੋਵੇਗਾ। ਇਹ ਤਾਂ ਠੀਕ ਹੈ ਕਿ ਘੱਟ ਬੋਲਣਾ ਹੈ, ਅਜਾਈਂ ਨਹੀਂ ਬੋਲਣਾ, ਵਿਅਰਥ ਨਹੀਂ ਬੋਲਣਾ, ਪਰ ਇਸਦਾ ਇਹ ਮਤਲਬ ਨਹੀਂ ਕਿ ਬਿਲਕੁਲ ਨਹੀਂ ਬੋਲਣਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ –

*ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵਤਾਰ॥*

ਚੁੱਪ ਰਹਿਣ ਨਾਲ ਵੀ ਮਨ ਚੁੱਪ ਨਹੀਂ ਕਰਦਾ, ਮਨ ਬੋਲਦਾ ਰਹਿੰਦਾ ਹੈ –

*ਬੋਲੈ ਨਾਹੀ ਹੋਇ ਬੈਠਾ ਮੋਨੀ॥ ਅੰਤਰ ਕਲਪ ਭਵਾਈਏ ਜੋਨੀ॥*

(ਪੰਨਾ ੧੩੪੮)

ਅੰਦਰ ਤਾਂ ਕਲਪਨਾ ਚੱਲ ਰਹੀ ਹੈ। ਸਾਹਿਬ ਗੋਬਿੰਦ ਸਿੰਘ ਜੀ ਦਾ ਵਾਕ

*ਨਾਹਵੇ ਦਾਦਰ ਮੋਨ ਸੋ ਬਰਿਛੇ ਬਾਨਸ ਬਦਰ ਬਾਸ ਬਨਾਈ॥*

ਜੇਕਰ ਮੋਨ ਧਾਰਨ ਕਰਨ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੋਵੇ ਤਾਂ ਜਿਤਨੇ ਬ੍ਰਿਛ ਹਨ, ਜਿਤਨੀ ਬਨਸਪਤੀ ਹੈ, ਜਿਸਦੇ ਅੰਦਰ ਜੀਵਨ ਮੌਜੂਦ ਹੈ ਪਰ ਸਾਰੇ ਦੇ ਸਾਰੇ ਮੋਨੀ ਹਨ, ਖ਼ਾਮੋਸ਼ ਹਨ। ਪੱਥਰ ਵੀ ਮੋਨੀ ਹਨ, ਬਨਸਪਤੀ ਵੀ ਮੋਨੀ ਹੈ। ਕੁਝ ਕੀੜੇ ਮਕੌੜੇ ਵੀ ਮੋਨੀ

ਹਨ। ਸਭ ਨੂੰ ਪ੍ਰਭੂ ਮਿਲਣਾ ਚਾਹੀਦਾ ਹੈ, ਸਭ ਨੂੰ ਪ੍ਰਮਾਤਮਾ ਮਿਲਣਾ ਚਾਹੀਦਾ ਹੈ। ਨਹੀਂ, ਸਾਹਿਬ ਕਹਿੰਦੇ ਹਨ, ਚੁੱਪ ਰਹਿਣ ਦੇ ਨਾਲ ਮਨ ਨਹੀਂ ਚੁੱਪ ਰਹਿੰਦਾ, ਚੁੱਪ ਰਹਿਣ ਦੇ ਨਾਲ ਝੂਠ ਦੀ ਕੰਧ ਨਹੀਂ ਮਿੱਟਦੀ। ਤੀਸਰੀ ਵਿਚਾਰਧਾਰਾ ਜੋ ਸਾਡੇ ਦੇਸ਼ ਵਿਚ ਬਹੁਤ ਵੱਡੇ ਪੱਧਰ 'ਤੇ ਪਣਪੀ, ਇਸਨੂੰ ਜਨਮ ਦਿੱਤਾ ਵਾਮ ਮਾਰਗੀਆਂ ਨੇ। ਇਹਨਾਂ ਦੀ ਵਿਚਾਰਧਾਰਾ ਇਹ ਸੀ ਕਿ ਦਿਉ, ਰੱਜ ਕੇ ਦਿਉ। ਜੋ ਖਾਣ ਨੂੰ ਮੰਗਦਾ ਹੈ, ਜੋ ਪੀਣ ਨੂੰ ਮੰਗਦਾ ਹੈ, ਜੋ ਵੇਖਣ ਨੂੰ ਮੰਗਦਾ ਹੈ, ਜੋ ਸੁਣਨ ਨੂੰ ਮੰਗਦਾ ਹੈ, ਜੋ ਸਪਰਸ਼ ਕਰਨ ਨੂੰ ਮੰਗਦਾ ਹੈ, ਜੋ ਸੁੰਘਣ ਨੂੰ ਮੰਗਦਾ ਹੈ, ਭਾਵ ਕਿ ਜੋ ਰਸ ਮਨ ਮੰਗਦਾ ਹੈ, ਰੱਜ ਕੇ ਦਿਉ। ਇਤਨਾ ਦਿਉ ਕਿ ਮਨ ਰੱਜ ਜਾਏ ਤੇ ਮਨ ਜਦ ਰੱਜੇਗਾ ਤਾਂ ਹੀ ਮਨ ਮੁੜੇਗਾ। ਜਦ ਮਨ ਰੱਜੇਗਾ ਤਾਂ ਹੀ ਪ੍ਰਮਾਤਮਾ ਦੀ ਤਰਫ਼ ਮੁੜੇਗਾ। ਵਾਮ ਮਾਰਗੀਆਂ ਨੂੰ ਜਵਾਬ ਜਗਤ ਬਾਬੇ ਨੇ ਦਿੱਤਾ ਕਿ-

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*

ਇਕ ਲੋਕ ਨਹੀਂ, ਇਕ ਪੁਰੀ ਨਹੀਂ, ਅਨੇਕਾਂ ਪੁਰੀਆਂ ਦੇ ਪਦਾਰਥ ਪੰਡ ਦੀ ਤਰ੍ਹਾਂ ਵੀ ਬੰਨ੍ਹ ਕੇ ਮਨੁੱਖ ਨੂੰ ਦਿੱਤੇ ਜਾਣ ਤਾਂ ਵੀ ਮਨ ਦੀ ਭੁੱਖ ਨਹੀਂ ਮਿੱਟਦੀ। ਮਨ ਤਾਂ ਕਦੀ ਰੱਜਦਾ ਨਹੀਂ। ਸੰਸਾਰ ਵਿਚ ਐਸਾ ਹੈ ਹੀ ਨਹੀਂ ਕੁਝ ਜਿਸਤੋਂ ਮਨ ਨੂੰ ਤ੍ਰਿਪਤੀ ਹੋ ਸਕੇ। ਜਗਤ ਦੇ ਵਿਚ ਐਸਾ ਕੁਝ ਵੀ ਨਹੀਂ ਜਿਸਦੇ ਨਾਲ ਮਨੁੱਖ ਤ੍ਰਿਪਤ ਹੋ ਸਕੇ। ਇਹ ਤੇ ਮੂਲ ਧਾਰਨਾ ਹੀ ਗ਼ਲਤ ਹੈ। ਵਾਮ ਮਾਰਗੀਆਂ ਦੇ ਮੰਦਰ ਦੁਰਾਚਾਰ ਦੇ ਅੱਡੇ ਬਣ ਗਏ। ਉਥੇ ਇਸਤਰੀ ਤੇ ਪੁਰਸ਼ ਦੇ ਲਿੰਗ ਪੂਜੇ ਜਾਣ ਲੱਗੇ ਜਿੰਨ੍ਹਾਂ ਦੇ ਚਿੰਨ੍ਹ ਅੱਜ ਵੀ ਭਾਰਤ ਦੇ ਮੰਦਰਾਂ ਵਿਚ ਮੌਜੂਦ ਹਨ। ਥਾਂ-ਥਾਂ 'ਤੇ ਦੁਰਾਚਾਰ ਦੇ ਅੱਡੇ ਜਦ ਮੰਦਰ ਬਣੇ ਅਤੇ ਪਿਛੋਕੜ ਵਿਚਾਰਧਾਰਾ ਇਹ ਕੰਮ ਕਰ ਰਹੀ ਸੀ ਕਿ ਮਨ ਨੂੰ ਰਜਾਣਾ ਹੈ। ਜੋ ਖਾਣ ਨੂੰ ਮੰਗੇ ਦਿਉ, ਜੋ ਭੋਗਣ ਨੂੰ ਮੰਗੇ ਦਿਉ ਤੇ ਇਹਨਾਂ ਭੋਗਾਂ ਵਿਚ ਲੀਨ ਹੋ ਕੇ ਮਨੁੱਖ ਭੋਗੀ ਤਾਂ ਬਣ ਗਿਆ ਪਰ ਜੋਗੀ ਬਣਨਾ ਸੁਪਨਾ ਹੋ ਗਿਆ। ਧਾਰਮਿਕ ਮੰਦਰ ਅਧਰਮ ਦੇ ਅੱਡੇ ਬਣ ਗਏ। ਪਾਪ ਵਾਸ਼ਨਾ ਦੇ ਅੱਡੇ ਬਣ ਗਏ। ਦੁਰਾਚਾਰ ਦੇ ਅੱਡੇ ਬਣ ਗਏ ਅਤੇ ਅੱਜ ਵੀ ਇਸ ਤਰ੍ਹਾਂ ਦੇ ਅਸਥਾਨ ਵੇਖਣ ਨੂੰ ਮਿਲਦੇ ਹਨ ਤੇ ਪੁਰਾਣੀ ਵਿਚਾਰਧਾਰਾ ਪੜ੍ਹਨ ਨੂੰ ਮਿਲਦੀ ਹੈ ਤਾਂ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਕਿਤਨਾ ਗ਼ਲਤ ਸੋਚਿਆ ਗਿਆ ਕਿ ਮਨ ਜਦ ਰੱਜੇਗਾ ਤਾਂ ਫਿਰ ਬੰਦਗੀ ਕਰਾਂਗੇ। ਮਨ ਦਾ ਇਹ ਗਿਆਨ ਕਿਸੇ ਕੋਲ ਵੀ ਨਹੀਂ ਸੀ। ਮਨ ਤਾਂ ਕਦੇ ਰੱਜਦਾ ਨਹੀਂ। ਸਮੁੱਚੀ ਪੁਰੀਆਂ ਦੇ ਬਨ ਦੇ ਪਦਾਰਥ ਦੇ ਦਿੱਤੇ ਜਾਣ ਤਾਂ ਵੀ ਮਨ ਭੁੱਖੇ ਦਾ ਭੁੱਖਾ ਰਹਿ ਜਾਂਦਾ। ਜਗਤ ਗੁਰੂ ਬਾਬਾ ਕਹਿੰਦੇ ਹਨ -

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆਂ ਭਾਰ॥*

*ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥*

.... .... ..... .....

*ਰੂਪੀ ਭੁਖ ਨ ਉਤਰੈ ਜਾਂ ਦੇਖਾ ਤਾਂ ਭੁਖ॥*

ਸਚਾਈ ਹੈ ਕਿ ਮਨੁੱਖ ਦੇ ਅੰਦਰ ਭੁੱਖ ਧਨ ਦੀ ਹੈ, ਪਿਆਸ ਰੂਪ ਦੀ ਹੈ। ਨਾ ਰੂਪ ਦੀ ਪਿਆਸ ਮਿੱਟਦੀ ਹੈ, ਨਾ ਧਨ ਦੀ ਭੁੱਖ ਮਿੱਟਦੀ ਹੈ। ਜਿਸ ਤਰ੍ਹਾਂ ਸਰੀਰ ਜ਼ਿੰਦਾ ਹੈ ਭੋਜਨ ਕਰਕੇ, ਪਾਣੀ ਕਰਕੇ ਤਾਂ ਕੇਵਲ ਪਾਣੀ ਦੇ ਦੇਈਏ ਤੇ ਭੋਜਨ ਨਾ ਦੇਈਏ ਤਾਂ ਵੀ ਸਰੀਰ ਦੇ ਤਲ 'ਤੇ ਵਿਆਕੁਲਤਾ ਬਣੀ ਰਹੇਗੀ। ਇਕ ਪਿਆਸਾ ਬੰਦਾ ਹੋਵੇ, ਰੋਮ-ਰੋਮ ਉਸਦਾ ਤ੍ਰਿਹਾਇਆ ਹੋਵੇ ਤੇ ਛੱਤੀ ਪ੍ਰਕਾਰ ਦਾ ਭੋਜਨ ਉਸਦੇ ਅੱਗੇ ਰੱਖ ਦੇਣਾ ਫ਼ਜ਼ੂਲ ਹੈ। ਉਸਨੂੰ ਪਾਣੀ ਚਾਹੀਦਾ ਹੈ, ਠੰਡਾ ਜਲ ਚਾਹੀਦਾ ਹੈ। ਇਕ ਚਾਰ ਦਿਨ ਦਾ ਭੁੱਖਾ ਹੈ, ਰੋਟੀ ਨਹੀਂ ਮਿਲੀ ਤੇ ਇਸ ਤਰ੍ਹਾਂ ਦੇ ਬੰਦੇ ਦੇ ਅੱਗੇ ਭਰੇ ਹੋਏ ਠੰਡੇ ਪਾਣੀ ਦੇ ਗਲਾਸ ਰੱਖ ਦੇਈਏ ਤਾਂ ਕੋਈ ਮਤਲਬ ਨਹੀਂ ਰੱਖਦੇ। ਪਿਆਸੇ ਨੂੰ ਪਾਣੀ ਦੇਣਾ, ਭੁੱਖੇ ਨੂੰ ਅੰਨ ਦੇਣਾ, ਸਰੀਰ ਦੀ ਜੋ ਭੁੱਖ ਹੈ ਅੰਨ ਤੇ ਪਾਣੀ ਦੀ ਹੈ। ਮਨ ਦੀ ਜੋ ਭੁੱਖ ਹੈ ਉਹ ਰੂਪ ਤੇ ਧਨ ਦੀ ਹੈ। ਪਿਆਸ ਰੂਪ ਦੀ ਹੈ, ਵੇਖਣਾ ਹੀ ਚਾਹੁੰਦਾ ਹੈ, ਰੱਜਦਾ ਹੀ ਨਹੀਂ ਅਤੇ ਭੁੱਖ ਧਨ ਦੀ ਹੈ, ਪ੍ਰਾਪਤ ਕਰਨਾ ਹੀ ਚਾਹੁੰਦਾ ਹੈ, ਹੋਰ ਪ੍ਰਾਪਤ ਕਰਨਾ ਚਾਹੁੰਦਾ ਹੈ -

*ਸਹਸ ਖਟੇ ਲਖ ਕਉ ਉਠ ਧਾਵੈ॥*
*ਤ੍ਰਿਪਤ ਨ ਆਵੈ ਮਾਇਆ ਪਾਛੈ ਪਾਵੈ॥* (ਪੰਨਾ ੨੭੮)

ਤ੍ਰਿਪਤੀ ਨਸੀਬ ਨਹੀਂ ਹੁੰਦੀ। ਜਿਸ ਤਰ੍ਹਾਂ ਦੇਖਣ ਨੂੰ ਆਇਆ ਕਿ ਤਨ ਦੀ ਤ੍ਰਿਪਤੀ ਬਹੁਤ ਛੇਤੀ ਹੋ ਸਕਦੀ ਹੈ। ਦੋ ਰੋਟੀਆਂ ਨਾਲ ਨਹੀਂ ਹੋਈ ਤਾਂ ਚਾਰ ਰੋਟੀਆਂ ਨਾਲ ਭੁੱਖ ਮਿਟ ਗਈ। ਇਕ ਗਲਾਸ ਪਾਣੀ ਨਾਲ ਪਿਆਸ ਨਹੀਂ ਬੁਝਦੀ ਤਾਂ ਦੋ ਗਲਾਸ ਨਾਲ ਮਿਟ ਗਈ। ਇਹ ਜੋ ਧਨ ਦੀ ਭੁੱਖ ਹੈ, ਇਹ ਜੋ ਰੂਪ ਦੀ ਪਿਆਸ ਹੈ, ਅਜ਼ੀਮ ਹੈ। ਅੱਜ ਤੱਕ ਨਹੀਂ ਨਾਪੀ ਜਾ ਸਕੀ। ਜਨਮ ਤੋਂ ਲੈ ਕੇ ਮਰਨ ਤੱਕ ਰੂਪ ਦੀ ਪਿਆਸ ਬਣੀ ਰਹਿੰਦੀ ਹੈ, ਧਨ ਦੀ ਭੁੱਖ ਬਣੀ ਰਹਿੰਦੀ ਹੈ ਅਤੇ ਮਨੁੱਖ ਮਰ ਜਾਂਦਾ ਹੈ ਇਸੇ ਰੂਪ ਦੀ ਪਿਆਸ ਵਿਚ ਤੇ ਇਸੇ ਧਨ ਦੀ ਭੁੱਖ ਵਿਚ। ਸਾਹਿਬ ਕਹਿੰਦੇ ਹਨ -

*ਰੂਪੀ ਭੁਖ ਨ ਉਤਰੈ ਜਾਂ ਦੇਖਾ ਤਾਂ ਭੁਖ॥* (ਪੰਨਾ ੧੨੮੭)

ਤੂੰ ਸੁੰਦਰਤਾ ਨੂੰ ਦੇਖ, ਰੂਪ ਨੂੰ ਦੇਖ, ਜਿਤਨਾ ਦੇਖੇਂਗਾ ਉਤਨੀ ਪਿਆਸ ਵਧੇਗੀ। ਇਹ ਪਿਆਸ ਮਿਟਣੀ ਨਹੀਂ। ਤੂੰ ਧਨ ਨੂੰ ਪ੍ਰਾਪਤ ਕਰ। ਜਿਤਨਾ ਅਧਿਕ ਪ੍ਰਾਪਤ ਕਰੇਂਗਾ ਉਤਨੀ ਭੁੱਖ ਵਧੇਗੀ, ਘਟਣੀ ਕੋਈ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਹਨ - ਇਹ ਤੇ ਧਾਰਨਾ ਹੀ ਗ਼ਲਤ ਹੈ ਕਿ ਜਦ ਮਨ ਰੱਜੇਗਾ ਤਾਂ ਪ੍ਰਭੂ ਦੀ ਬੰਦਗੀ ਕਰਾਂਗੇ। ਜਦ ਮਨ ਰੱਜੇਗਾ ਤਾਂ ਪ੍ਰਭੂ ਦੀ ਸਰਪਰਸਤੀ ਕਰਾਂਗੇ। ਸਾਹਿਬ ਕਹਿੰਦੇ ਹਨ - ਇਹ ਸੋਚਣਾ ਹੀ ਗ਼ਲਤ ਹੈ,

*ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥*

ਅਨੇਕਾਂ ਪੁਰੀਆਂ ਦੇ ਪਦਾਰਥ ਪੰਡਾਂ ਦੀਆਂ ਪੰਡਾਂ, ਢੇਰਾਂ ਦੇ ਢੇਰ ਜੇ ਦੇ ਦੇਈਏ ਤਾਂ

ਵੀ ਭੁੱਖੇ ਮਨ ਦੀ ਭੁੱਖ ਨਹੀਂ ਉਤਰਦੀ, ਮਨ ਭੁੱਖੇ ਦਾ ਭੁੱਖਾ ਰਹਿੰਦਾ ਹੈ। ਕੁਝ ਮਹਾਨ ਲੋਕਾਂ ਨੇ ਇਕ ਹੋਰ ਸਾਧਨਾ ਨੂੰ ਜਨਮ ਦਿੱਤਾ। ਇਹਦੇ ਨਾਲ ਕੂੜ ਦੀ ਮੈਲ ਉਤਰ ਸਕਦੀ ਹੈ। ਇਹਦੇ ਨਾਲ ਝੂਠ ਦੀ ਕੰਧ ਟੁੱਟ ਸਕਦੀ ਹੈ। ਸੱਚ ਦੀ ਪ੍ਰਾਪਤੀ ਹੋ ਸਕਦੀ ਹੈ। ਉਹ ਕੀ ਸੀ ਬਈ ਮਨੁੱਖ ਵਿਦਵਾਨ ਬਣੇ, ਆਲਮ ਬਣੇ, ਦਾਰਸ਼ਨਿਕ ਬਣੇ, ਵਿਚਾਰਕ ਬਣੇ ਅਤੇ ਜਿਉਂ ਜਿਉਂ ਗਿਆਨ ਸੰਗ੍ਰਹਿ ਕਰੇਗਾ, ਤਿਵੇਂ ਤਿਵੇਂ ਇਹ ਮਹਾਨ ਵਿਚਾਰਕ ਬਣੇਗਾ, ਦਾਰਸ਼ਨਿਕ ਬਣੇਗਾ, ਫ਼ਿਲਾਸਫ਼ਰ ਬਣੇਗਾ, ਪੜ੍ਹਿਆ ਲਿਖਿਆ ਹੋਵੇਗਾ ਤਾਂ ਆਲਮ ਬਣੇਗਾ। ਜਿਉਂ ਜਿਉਂ ਕੂੜ ਦੀ ਕੰਧ ਟੁੱਟੇਗੀ, ਤਿਉਂ ਤਿਉਂ ਮੰਨ ਦੇ ਉਪਰੋਂ ਝੂਠ ਦੀ ਮੈਲ ਉਤਰੇਗੀ। ਵੇਖਣ ਵਿਚ ਆਇਆ ਹੈ ਕਿ ਇਹ ਸਾਧਨਾ ਵੀ ਕੋਈ ਸਫਲ ਨਹੀਂ ਹੋਈ ਤੇ ਜਗਤ ਗੁਰੂ ਬਾਬਾ ਇਸ ਨਾਲ ਸਹਿਮਤ ਵੀ ਨਹੀਂ ਹੋਏ, ਕਿਉਂਕਿ ਜਾਨਣਾ ਕੁਝ ਹੋਰ ਗੱਲ ਹੈ, ਪਾਉਣਾ ਕੁਝ ਹੋਰ ਗੱਲ ਹੈ। ਜਾਨਣ ਨਾਲ ਤਾਂ ਕੇਵਲ ਇਤਨਾ ਹੀ ਮਨੁੱਖ ਨੂੰ ਪਤਾ ਚਲਦਾ ਹੈ ਕਿ ਮੈਂ ਕੁਝ ਵੀ ਨਹੀਂ ਜਾਣਿਆ, ਜਿਵੇਂ ਕਿ ਉਸਤਾਦ ਰਿਜ਼ੋਕੇ ਕਹਿੰਦੇ ਹਨ - ਹਮ ਜਾਨਤੇ ਥੇ ਇਲਮ ਸੇ ਕੁਛ ਜਾਨੇਗੇ ਪਰ ਜਾਨਾ ਤੋ ਯਿਹ ਜਾਨਾ ਕਿ ਨਾ ਜਾਨਾ ਕੁਛ ਭੀ ਮੈਂ। ਕੁਝ ਵੀ ਨਹੀਂ ਜਾਣਿਆ। ਪ੍ਰਸਿੱਧ ਸੰਤ ਸੁਕਰਾਤ ਆਪਣੀ ਲਿਖਤ ਵਿਚ ਕਹਿੰਦਾ ਹੈ - ਜਦ ਮੈਂ ਬੱਚਾ ਸੀ ਤਾਂ ਬੱਚਿਆਂ ਵਿਚ ਬੈਠ ਕੇ ਮੈਂ ਦਾਅਵਾ ਕਰਦਾ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ। ਜਦ ਮੈਂ ਜਵਾਨ ਹੋਇਆ ਤਾਂ ਮੈਨੂੰ ਕਹਿਣਾ ਪਿਆ ਕਿ ਕੁਝ ਐਸਾ ਵੀ ਹੈ ਜੋ ਮੈਂ ਨਹੀਂ ਜਾਣਦਾ, ਮੈਨੂੰ ਨਹੀਂ ਪਤਾ। ਅੱਜ ਮੈਂ ਬੁੱਢਾ ਹੋ ਕੇ ਦਾਅਵੇ ਨਾਲ ਕਹਿੰਦਾ ਹਾਂ ਕਿ ਮੈਂ ਕੁਝ ਵੀ ਨਹੀਂ ਜਾਣਦਾ। ਮੈਨੂੰ ਕੋਈ ਬੋਧ ਨਹੀਂ। ਮੈਨੂੰ ਕੱਖ ਵੀ ਨਹੀਂ ਪਤਾ। ਬਜ਼ੁਰਗੀ ਮਨੁੱਖ ਦੀ ਇਥੋਂ ਸ਼ੁਰੂ ਹੁੰਦੀ ਹੈ ਅਤੇ ਇਹੀ ਹਕੀਕਤ ਹੈ ਕਿ ਜਿਥੇ ਸੰਸਾਰ ਦਾ ਸਾਰਾ ਇਲਮ ਖ਼ਤਮ ਹੁੰਦਾ ਹੈ, ਰੱਬ ਦੀ ਦੁਨੀਆਂ ਉਥੋਂ ਸ਼ੁਰੂ ਹੁੰਦੀ ਹੈ। ਦੇਖਣ ਵਿਚ ਆਇਆ ਹੈ ਕਿ ਵੀਹਵੀਂ ਸਦੀ ਵਿਚ ਇਲਮ ਜਿਤਨਾ ਵਿਕਸਿਤ ਹੋਇਆ ਹੈ, ਗਿਆਨ ਦੇ ਜਿਤਨੇ ਸਾਧਨ ਅੱਜ ਜੁਟਾਏ ਹਨ ਮਨੁੱਖ ਨੇ, ਇਹ ਪਹਿਲੇ ਨਹੀਂ ਸਨ ਅੱਜ ਜਿਤਨੇ। ਅੱਜ ਜਿਤਨੇ ਸਕੂਲ ਹਨ, ਅੱਜ ਜਿਤਨੇ ਕਾਲਜ ਹਨ, ਅੱਜ ਜਿਤਨੀਆਂ ਵੱਡੀਆਂ ਵੱਡੀਆਂ ਯੂਨੀਵਰਸਿਟੀਆਂ ਜ਼ਮੀਨ ਦੇ ਉੱਤੇ ਬਣੀਆਂ ਹੋਈਆਂ ਹਨ, ਅੱਜ ਜਿਤਨੇ ਵਿਦਿਆ ਪ੍ਰਾਪਤੀ ਦੇ ਸਾਧਨ ਮੌਜੂਦ ਹਨ, ਪਹਿਲੇ ਨਹੀਂ ਸਨ, ਪਰੰਤੂ ਇਹ ਵੀ ਹਕੀਕਤ ਹੈ ਕਿ ਅੱਜ ਦਾ ਮਨੁੱਖ ਜਿਤਨਾ ਮੂੜ ਹੈ, ਪਹਿਲੇ ਨਹੀਂ ਸੀ। ਇੰਝ ਕਹੀਏ ਕਿ ਸੌ ਦੋ ਸੌ ਸਾਲ ਪਿੱਛੇ ਚਲੇ ਜਾਈਏ ਤਾਂ ਅਨਪੜ੍ਹ ਸਿਆਣਿਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਅਜੋਕੇ ਸਮੇਂ ਵਿਚ ਪੜ੍ਹੇ ਲਿਖੇ ਮੂਰਖਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ ਤੇ ਮੂੜ ਕਿਸ ਨੂੰ ਕਹਿੰਦੇ ਹਨ, ਜਗਤ ਗੁਰੂ ਬਾਬਾ ਕਹਿੰਦੇ ਹਨ :

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

(ਪੰਨਾ ੧੪੦)

ਜਿਸ ਪੜ੍ਹਾਈ ਨਾਲ ਹੰਕਾਰ ਵਧ ਗਿਆ ਲੋਭ ਵੱਧ ਗਿਆ, ਤ੍ਰਿਸ਼ਨਾ ਵੱਧ ਗਈ, ਝੂਠ ਵੱਧ ਗਿਆ, ਉਹ ਪੜ੍ਹਾਈ ਪੜ੍ਹਾਈ ਤੇ ਨਹੀਂ, ਉਹ ਪੜ੍ਹਾਈ ਐਸੀ ਹੈ ਕਿ ਕਿਸੇ ਨੇ ਦੀਵਾ ਜਗਾਇਆ ਹੈ ਅਤੇ ਦੀਵੇ ਨਾਲ ਹੀ ਆਪਣਾ ਘਰ ਸਾੜਿਆ ਹੈ। ਦੀਵੇ ਨਾਲ ਹੀ ਆਪਣੇ ਘਰ ਨੂੰ ਅੱਗ ਲਾਈ ਹੈ। ਜਾਣਿਆ ਤੇ ਜਾਣਕਾਰੀ ਨਾਲ ਹੀ ਹੰਕਾਰ ਵੱਧ ਗਿਆ, ਜਾਣਿਆ ਤੇ ਜਾਣਕਾਰੀ ਨਾਲ ਹੀ ਲੋਭ ਵੱਧ ਗਿਆ ਅਤੇ ਅੱਜ ਸਮੁੱਚੀ ਦੁਨੀਆਂ ਵਿਚ ਬੜੇ ਬੜੇ ਵੱਡੇ ਦੁਰਾਚਾਰ ਦੇ ਅੱਡੇ ਜਾਣਕਾਰ ਲੋਕ ਚਲਾ ਰਹੇ ਹਨ, ਪੜ੍ਹੇ ਲਿਖੇ ਲੋਕ ਚਲਾ ਰਹੇ ਹਨ, ਕਿਉਂਕਿ ਬਹੁਤ ਵੱਡੀ ਪੜ੍ਹਾਈ ਹੋਵੇ, ਬਹੁਤ ਵੱਡੀ ਸਿਆਣਪ ਹੋਵੇ ਤਾਂ ਹੀ ਮਨੁੱਖ ਬਹੁਤ ਵੱਡਾ ਅਨਰਥ ਕਰ ਸਕਦਾ ਹੈ ਵਰਨਾ ਨਹੀਂ ਕਰ ਸਕਦਾ ਤੇ ਅਜੋਕੀ ਵਿਦਿਆ ਨੇ ਮਨੁੱਖ ਨੂੰ ਹੰਕਾਰੀ ਬਣਾ ਦਿੱਤਾ, ਲੋਭੀ ਬਣਾ ਦਿੱਤਾ, ਦੁਰਾਚਾਰੀ ਬਣਾ ਦਿੱਤਾ, ਇਸ ਵਾਸਤੇ ਸਾਹਿਬ ਕਹਿੰਦੇ ਹਨ:

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥* (ਪੰਨਾ ੧੪੦)

ਜਾਣਨਾ ਕੁਝ ਹੋਰ ਹੈ, ਪਾਵਣਾ ਕੁਝ ਹੋਰ ਹੈ। ਇਕ ਭੁੱਲ ਹੋ ਗਈ ਸਾਡੇ ਦੇਸ਼ ਦੇ ਮਹਾਨ ਚਿੰਤਕਾਂ ਕੋਲੋਂ ਜਿਨ੍ਹਾਂ ਕਹਿ ਦਿੱਤਾ ਕਿ ਜਾਣਨਾ ਹੀ ਇਲਮ ਦੀ ਪ੍ਰਾਪਤੀ ਹੈ। ਗਿਆਨ ਦੀ ਪ੍ਰਾਪਤੀ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੈ। ਹੋਇਆ ਕੀ ? ਚਾਰ ਵੇਦ ਕੰਠ ਹੋ ਗਏ ਪਰ ਰਾਵਣ ਜੈਸੇ ਮੂਰਖ ਪੈਦਾ ਹੋ ਗਏ। ਸ਼ਾਸਤਰ ਕੰਠ ਹੋ ਗਏ, ਉਪਨਿਸ਼ਦ ਕੰਠ ਹੋ ਗਏ, ਹੰਕਾਰ ਦੀ ਪੰਡ ਸਿਰ 'ਤੇ ਚੁੱਕਕੇ ਇਧਰ ਉਧਰ ਘੁੰਮਣ ਲੱਗ ਪਏ। ਸ਼ੇਖ਼ ਸਾਅਦੀ ਅਨੁਸਾਰ ਜੇਕਰ ਮਨੁੱਖ ਪੜ੍ਹਿਆ ਤੇ ਇਲਮ ਨੂੰ ਅਮਲ ਵਿਚ ਨਹੀਂ ਲਿਆਇਆ ਤਾਂ ਉਹ ਬੰਦਾ ਮੇਰੇ ਖੋਤੇ ਦੀ ਤਰ੍ਹਾਂ ਹੈ ਜੋ ਮੇਰੀਆਂ ਸਾਰੀਆਂ ਕਿਤਾਬਾਂ ਮੇਰੇ ਨਾਲ ਚੁੱਕ ਕੇ ਚਲਦਾ ਹੈ।

*ਇਲਮ ਚੰਨਾ ਕੇ ਦੇਸ ਤਰਫਾਨੀ ਗੁਰ ਅਮਲ ਦਸਤੋ ਨੇਕ ਨਾ ਦਾਨੀ*
*ਨਾ ਮੁਹੱਕਤ ਬਵੱਤ ਨਾਦਾਨ ਸਮੱਦ ਚਾਰ ਪਾਏ ਬਰੋਏ ਕਿਤਾਬੇ ਚੰਦ।*

ਇਕ ਬੈਲ ਦੇ ਉੱਤੇ, ਇਕ ਖੋਤੇ ਦੇ ਉੱਤੇ ਜੇ ਗ੍ਰੰਥਾਂ ਦਾ ਅੰਬਾਰ ਲੱਦ ਵੀ ਲਿਆ ਤਾਂ ਕੀ ਉਹ ਪੰਡਤ ਹੋ ਗਿਆ? ਫ਼ਰਕ ਇਤਨਾ ਹੈ ਕਿ ਗ੍ਰੰਥਾਂ ਦਾ ਭਾਰ ਖੋਤੇ ਦੇ ਤਨ ਉੱਤੇ ਲੱਦਿਆ ਹੈ, ਮਨੁੱਖ ਆਪਣੇ ਦਿਮਾਗ਼ ਉੱਤੇ ਲੱਦ ਲੈਂਦਾ ਹੈ। ਦਿਮਾਗ਼ ਉੱਤੇ ਲੱਦਣ ਨਾਲ ਕੀ ਹੁੰਦਾ ਹੈ ? ਸਿਰ ਉੱਤੇ ਲੱਦਣ ਨਾਲ ਕੀ ਹੁੰਦਾ ਹੈ ਤੇ ਬਹੁਤ ਸਾਰੇ ਆਲਮਾਂ ਨੇ ਇਥੇ ਇਲਮ ਦਾ ਭਾਰ ਆਪਣੇ ਸਿਰ ਦੇ ਉਤੇ ਚੁੱਕ ਲਿਆ। ਕੌਣ ਦੱਸੇ ਜਾਣਨਾ ਹੋਰ ਹੈ, ਪਾਵਣਾ ਹੋਰ ਹੈ। ਇਲਮ ਰਸਤੇ ਦਾ ਦੀਵਾ ਹੈ, ਪਰੰਤੂ ਐਸਾ ਦੇਖਣ ਵਿਚ ਆਇਆ ਹੈ ਕਿ ਮਨੁੱਖ ਨੇ ਕਿਧਰੋਂ ਦੀਵਾ ਜੁਟਾਇਆ, ਕਿਧਰੋਂ ਤੇਲ ਇਕੱਠਾ ਕੀਤਾ, ਕਿਧਰੋਂ ਰੂੰ ਲਿਆ ਕੇ ਬਤੀ ਬਣਾਈ, ਕਿਧਰੋਂ ਉਸਨੇ ਅੱਗ ਢੂੰਡੀ, ਦੀਵਾ ਰੌਸ਼ਨ ਕੀਤਾ। ਰੌਸ਼ਨ ਕੀ ਕੀਤਾ, ਆਪਣੀਆਂ ਅੱਖਾਂ ਹੀ ਬੰਦ ਕਰ ਲਈਆਂ। ਦੱਸ ਪੰਦਰਾਂ ਸਾਲ ਗਿਆਨ ਪ੍ਰਾਪਤੀ ਦੇ ਵਿਚ ਲਾ ਦਿੱਤੇ। ਜਦ ਗਿਆਨ ਪ੍ਰਾਪਤ ਹੋਇਆ ਤਾਂ ਉਸਨੂੰ ਜ਼ਿੰਦਗੀ ਵਿਚ ਕਦੀ ਵਰਤਿਆ ਹੀ

ਨਹੀਂ, ਉਸਦੀ ਵਰਤੋਂ ਜੀਵਨ ਵਿਚ ਕਦੇ ਕੀਤੀ ਹੀ ਨਹੀਂ। ਦੀਵਾ ਜਲਾਉਣ ਵਿਚ ਸਮਾਂ ਬਰਬਾਦ ਕੀਤਾ। ਜੇਕਰ ਮਨੁੱਖ ਨੇ ਅੱਖਾਂ ਬੰਦ ਕਰ ਲਈਆਂ ਤਾਂ ਇਲਮ ਉਹ ਬਰਬਾਦ ਚਲਾ ਗਿਆ। ਸਿੱਖੀ ਹੋਈ ਸਾਰੀ ਵਿੱਦਿਆ ਵਿਅਰਥ ਚਲੀ ਗਈ। ਜੇਕਰ ਜੀਵਨ ਵਿਚ ਪਰਉਪਕਾਰ ਦਾ ਜਨਮ ਨਹੀਂ ਹੋਇਆ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਵਾਕ-

*ਵਿਦਿਆ ਵਿਚਾਰੀ ਤਾਂ ਪਰਉਪਕਾਰੀ॥*

ਵਿਦਿਆ ਵਿਚਾਰੀ ਤਾਂ ਉਸਨੇ ਕੀਤੀ ਹੈ, ਜਦ ਉਸਦੇ ਅੰਦਰ ਪਰਉਪਕਾਰ ਦਾ ਜਨਮ ਹੋਇਆ ਹੋਵੇ। ਉਸਦੇ ਅੰਦਰੋਂ ਨੇਕੀਆਂ ਦਾ ਜਨਮ ਹੋਇਆ ਹੋਵੇ। ਉਸਦੇ ਅੰਦਰੋਂ ਕੋਮਲਤਾ ਦਾ ਜਨਮ ਹੋਇਆ ਹੋਵੇ। ਵਿਦਿਆ ਪ੍ਰਾਪਤ ਕਰਕੇ ਕਠੋਰ ਹੋ ਗਿਆ, ਵਿਦਿਆ ਪ੍ਰਾਪਤ ਕਰਕੇ ਮੁਜਰਿਮ ਹੋ ਗਿਆ। ਤਰ੍ਹਾਂ-ਤਰ੍ਹਾਂ ਦੇ ਜੁਰਮ ਇਸਤੋਂ ਹੋ ਗਏ ਤਾਂ ਇਹ ਪੜ੍ਹਿਆ ਲਿਖਿਆ ਮੂਰਖ ਹੈ -

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥* (ਪੰਨਾ ੧੪੦)

ਇਲਮ ਦੇ ਨਾਲ, ਗਿਆਨ ਦੇ ਨਾਲ ਵੀ ਮਨ ਦੇ ਉਪਰ ਜੋ ਜੰਮੀ ਹੋਈ ਝੂਠ ਦੀ ਮੈਲ ਹੈ, ਇਹ ਨਹੀਂ ਧੁਲਦੀ। ਵਿਚਕਾਰ ਇਹ ਜੋ ਕੂੜ ਦੀ ਕੰਧ ਹੈ, ਨਹੀਂ ਟੁੱਟਦੀ। ਇਸ ਵਾਸਤੇ ਜੋ ਜਗਤ ਗੁਰੂ ਬਾਬਾ ਕਹਿੰਦੇ ਹਨ -

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

ਸਿਆਣਪ, ਇਲਮ, ਗਿਆਨ ਇਕ ਤਰ੍ਹਾਂ ਦਾ ਨਹੀਂ, ਹਜ਼ਾਰਾਂ ਤਰ੍ਹਾਂ ਦਾ ਹੀ ਕਿਉਂ ਨਾ ਮਨੁੱਖ ਪ੍ਰਾਪਤ ਕਰ ਲਏ ਤਾਂ ਵੀ ਗਿਆਨ ਦੀ ਇਕ ਗੱਲ ਵੀ ਅੱਗੇ ਨਹੀਂ ਚੱਲਦੀ ਮਨ ਦੀ ਦੁਨੀਆਂ ਵਿਚ। ਉਸਦੇ ਨਾਲ ਮਨ ਨਹੀਂ ਪਵਿੱਤਰ ਹੁੰਦਾ ਬਲਕਿ ਇਸ ਤਰ੍ਹਾਂ ਦੇਖਿਆ ਗਿਆ ਹੈ ਕਿ ਇਕ ਅਨਪੜ੍ਹ ਨਾਲੋਂ ਪੜ੍ਹੇ ਲਿਖੇ ਦਾ ਮਨ ਜ਼ਿਆਦਾ ਮਲੀਨ ਹੈ, ਜ਼ਿਆਦਾ ਹੰਕਾਰੀ ਹੈ, ਜ਼ਿਆਦਾ ਅੰਧਕਾਰ ਵਿਚ ਭਟਕ ਰਿਹਾ ਹੈ। ਭੋਲੇ ਭਾਲੇ ਅਨਪੜ੍ਹ ਦੋ ਮਨੁੱਖ ਆਪਸ ਵਿਚ ਬਹੁਤ ਛੇਤੀ ਸਹਿਮਤ ਹੋ ਜਾਂਦੇ ਹਨ, ਪਰ ਪੜ੍ਹੇ ਲਿਖਿਆਂ ਦਾ ਆਪਸ ਵਿਚ ਸਹਿਮਤ ਹੋਣਾ ਵੀ ਬਹੁਤ ਔਖਾ ਹੋ ਜਾਂਦਾ ਹੈ। ਤਕਰਾਰ ਦਾ ਜਨਮ ਹੋ ਜਾਂਦਾ ਹੈ। ਸਾਹਿਬ ਕਹਿੰਦੇ ਹਨ -

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

ਜੇਕਰ ਸਿਆਣਪ ਨਾਲ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਏ ਤਾਂ ਫਿਰ ਪ੍ਰਮਾਤਮਾ ਛੋਟਾ ਹੈ, ਸਿਆਣਪ ਵੱਡੀ ਹੈ। ਜੇਕਰ ਗਿਆਨ ਨਾਲ ਹੀ ਈਸ਼ਵਰ ਦੀ ਪ੍ਰਾਪਤੀ ਹੋ ਜਾਵੇ ਤਾਂ ਈਸ਼ਵਰ ਕੁਝ ਨਹੀਂ ਹੈ, ਇਲਮ ਹੀ ਸਭ ਕੁਝ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਲਮ ਪ੍ਰਾਪਤ ਕਰਨਾ ਤਾਂ ਬਹੁਤ ਚੰਗੀ ਗੱਲ ਹੈ। ਰਸਤੇ ਵਿਚ ਦੀਵਾ ਜਲਾਣਾ ਬਹੁਤ ਚੰਗੀ ਗੱਲ ਹੈ, ਪਰ ਦੀਵਾ ਇਸ ਵਾਸਤੇ ਜਲਾਣਾ ਕਿ ਰਸਤੇ 'ਤੇ ਚੱਲ ਸਕੀਏ, ਅਰਾਮ

ਨਾਲ ਚੱਲ ਸਕੀਏ, ਪ੍ਰਭੂ ਤੱਕ ਪਹੁੰਚ ਸਕੀਏ। ਗਿਆਨ ਤਾਂ ਇਸ ਵਾਸਤੇ ਪ੍ਰਾਪਤ ਕਰਨਾ ਹੈ ਕਿ ਜੀਵਨ ਵਿਚ ਕੋਮਲਤਾ ਦਾ ਜਨਮ ਹੋਵੇ, ਉਪਕਾਰ ਦਾ ਜਨਮ ਹੋਵੇ, ਸਦਾਚਾਰ ਦਾ ਜਨਮ ਹੋਵੇ ਤੇ ਮਨੁੱਖ ਚਲੇ ਭਜਨ ਕਰਦਿਆਂ ਹੋਇਆਂ। ਪ੍ਰਭੂ ਦੇ ਤਲ ਤੇ ਜੇਕਰ ਕੋਈ ਇਲਮ, ਕੋਈ ਗਿਆਨ ਪ੍ਰਭੂ ਭਜਨ ਵਿਚ ਰੁਕਾਵਟ ਹੈ ਤਾਂ ਭਜਨ ਕਰਨ ਤੋਂ ਹੀ ਇਨਕਾਰ ਕਰ ਦੇਵੇ। ਉਹ ਵਿਦਿਆ ਨਹੀਂ, ਉਹ ਅਵਿਦਿਆ ਹੈ। ਅਜੋਕੀ ਵਿਦਿਆ ਨੇ ਮਨ ਨੂੰ ਨਾਸਤਿਕ ਤਾਂ ਬਣਾਇਆ ਹੈ, ਆਸਤਿਕ ਨਹੀਂ। ਅਜੋਕੀ ਵਿਦਿਆ ਨੇ ਮਨੁੱਖ ਨੂੰ ਹੰਕਾਰੀ ਤਾਂ ਬਣਾਇਆ ਹੈ, ਨਿਰਮਾਣ ਨਹੀਂ। ਅਜੋਕੀ ਵਿਦਿਆ ਨੇ ਮਨੁੱਖ ਨੂੰ ਲੋਭੀ ਤਾਂ ਬਣਾਇਆ ਹੈ, ਸੰਤੋਖੀ ਨਹੀਂ। ਇਸ ਵਾਸਤੇ ਇਹ ਕੋਈ ਵਿਦਿਆ ਨਹੀਂ ਜੋ ਰਸਤੇ ਦਾ ਪੱਥਰ ਬਣ ਜਾਵੇ, ਰੋੜਾ ਬਣ ਜਾਵੇ। ਵਿਦਿਆ ਉਹ ਹੈ ਜੋ ਰਸਤੇ ਦਾ ਚਿਰਾਗ਼ ਬਣੇ, ਰਸਤੇ ਦਾ ਦੀਵਾ ਬਣੇ, ਰਸਤੇ ਦਾ ਫੁੱਲ ਬਣੇ। ਜੋ ਰਸਤੇ ਦਾ ਪੱਥਰ ਬਣ ਗਈ, ਉਹ ਵਿਦਿਆ ਕੋਈ ਵਿਦਿਆ ਨਹੀਂ। ਇਸ ਵਾਸਤੇ ਸਤਿਗੁਰੂ ਦੀ ਬਾਣੀ ਵਿਚ ਇਸ ਤਰ੍ਹਾਂ ਦੇ ਵਾਕ ਆਉਂਦੇ ਹਨ –

*ਪੜਿਆ ਮੂਰਖ ਆਖੀਐ ਜਿਸੁ ਲਬੁ ਲੋਭੁ ਹੰਕਾਰਾ॥* (ਪੰਨਾ ੧੪੦)

ਪੜੀਐ ਗੁਨੀਐ ਨਾਮੁ ਸਭੁ ਸੁਨੀਏ ਅਨੁਭਵ ਭਾਵ ਨ ਦਰਸੇ ਲੋਹਾ ਕੰਚਨ ਰਿਣ ਹੋਏ ਕੈਸੇ ਜੋ ਪਾਰਸ ਨ–

*ਕਿਆ ਪੜੀਐ ਕਿਆ ਗੁਨੀਐ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥*
*ਹਰ ਕਾ ਨਾਮੁ ਨ ਜਪਸਿ ਗਵਾਰਾ॥ ਕਿਆ ਸੋਚੈ ਬਾਰੰ ਬਾਰਾ॥*

(ਪੰਨਾ ੬੫੫)

ਕਿਹੋ ਜਿਹੀਆਂ ਨਿਕੰਮੀਆਂ ਸੋਚਣੀਆਂ ਵਿਚ ਤੂੰ ਪਿਆ ਹੈਂ ? ਕਿਹੋ ਜਿਹੀਆਂ ਨਿਕੰਮੀਆਂ ਵਿਚਾਰਾਂ ਵਿਚ ਤੂੰ ਪਿਆ ਹੈਂ ਤੇ ਹਰੀ ਦਾ ਨਾਮ ਜਪਣਾ ਹੀ ਤੂੰ ਭੁੱਲ ਗਿਆ।

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥੧॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥੧॥ਰਹਾਉ॥* (ਪੰਨਾ ੩੩੨)

ਇਹ ਜੋ ਜਗਤ ਵਿਚ ਪ੍ਰਚੱਲਿਤ ਸਾਧਨ ਸਨ, ਇਹਨਾਂ ਨਾਲ ਸਹਿਮਤੀ ਨਹੀਂ ਪ੍ਰਗਟਾਈ। ਇਸ਼ਨਾਨ ਕਰਨ ਨਾਲ ਮਨ ਨਹੀਂ ਪਵਿੱਤਰ ਹੁੰਦਾ। ਚੁੱਪ ਰਹਿਣ ਨਾਲ ਮਨ ਨਹੀਂ ਚੁੱਪ ਹੁੰਦਾ। ਜਗਤ ਦੇ ਸਾਰੇ ਪਦਾਰਥ ਦੀ ਪ੍ਰਾਪਤੀ ਵੀ ਹੋ ਜਾਏ ਤਾਂ ਵੀ ਮਨ ਦੀ ਭੁੱਖ

ਨਹੀਂ ਉਤਰਦੀ ਤੇ ਜਗਤ ਦਾ ਸਾਰਾ ਇਲਮ ਇਕੱਠਾ ਕਰ ਲਿਆ ਜਾਏ ਤਾਂ ਵੀ ਅਧਿਆਤਮਕ ਸਿਆਣਪ ਪ੍ਰਾਪਤ ਨਹੀਂ ਹੁੰਦੀ, ਕੂੜ ਦੀ ਮੈਲ ਨਹੀਂ ਧੁਲਦੀ, ਝੂਠ ਦੀ ਕੰਧ ਨਹੀਂ ਟੁੱਟਦੀ, ਤਾਂ ਫਿਰ ਸਵਾਲ ਪੈਦਾ ਹੁੰਦਾ ਹੈ -

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਫੇਰ ਕਿਵੇਂ ਸਚਿਆਰ ਬਣੀਐ ਤੇ ਕਿਵੇਂ ਝੂਠ ਦੀ ਕੰਧ ਟੁੱਟੇ ? ਇਹ ਪ੍ਰਸ਼ਨ ਹੈ। ਉਪਰੋਕਤ ਸਾਧਨਾਂ ਨਾਲ ਗੱਲ ਬਣਦੀ ਨਹੀਂ ਤਾਂ ਫਿਰ ਕੀ ਕਰੀਏ ?

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਕਿਵੇਂ ਸਚਿਆਰ ਬਣੀਏ, ਕਿਵੇਂ ਸਤਵਾਦੀ ਬਣੀਏ, ਕਿਵੇਂ ਸਤਿ ਦੇ ਧਾਰਨੀ ਬਣੀਏ, ਕਿਵੇਂ ਸਤਿ ਨੂੰ ਅੰਦਰੋਂ ਜਨਮ ਦੇਈਏ ਤੇ ਕਿਸ ਤਰ੍ਹਾਂ ਝੂਠ ਦੀ ਕੰਧ ਨੂੰ ਤੋੜਨ ਵਿਚ ਸਮਰੱਥ ਹੋ ਸਕੀਏ, ਕਿਵੇਂ ਕੂੜ ਦੀ ਮੈਲ ਨੂੰ ਉਤਾਰੀਏ ? ਪ੍ਰਸ਼ਨ ਦਾ ਉੱਤਰ ਜਗਤ ਗੁਰੂ ਬਾਬਾ ਇਸ ਪੰਗਤੀ ਵਿਚ ਦੇਂਦੇ ਹਨ -

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਹੁਕਮਿ ਦੀ ਰਜ਼ਾ ਵਿਚ ਚੱਲਣਾ, ਹੁਕਮ ਦੀ ਪ੍ਰਸੰਨਤਾ ਵਿਚ ਚੱਲਣਾ, ਹੁਕਮ ਨੂੰ ਮੰਨ ਕੇ ਰਾਜ਼ੀ ਹੋਣਾ, ਭਾਣੇ ਨੂੰ ਸਿਰ ਮਸਤਕ ਉਤੇ ਰੱਖਕੇ ਚੱਲਣਾ, ਬਸ ਇਸਦੇ ਨਾਲ ਹੀ ਕੂੜ ਦੀ ਕੰਧ ਟੁੱਟਦੀ ਹੈ। ਉਹ ਹੁਕਮ ਕੀ ਹੈ ? ਸਾਹਿਬ ਕਹਿੰਦੇ ਹਨ - ਨਾਨਕ ਲਿਖਿਆ ਨਾਲਿ॥

ਉਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ ਤੂੰ ਜ਼ਿਆਦਾ ਖਾਵੇਂਗਾ ਤਾਂ ਰੋਗੀ ਹੋਵੇਂਗਾ, ਜ਼ਿਆਦਾ ਬੋਲੇਂਗਾ ਤਾਂ ਮਨ ਖਿੰਡੇਗਾ, ਸ਼ਕਤੀ ਵਿਅਰਥ ਜਾਏਗੀ। ਗ਼ਲਤ ਦੇਖੇਂਗਾ ਤਾਂ ਰੋਗੀ ਹੋਵੇਂਗਾ। ਗ਼ਲਤ ਸੋਚੇਂਗਾ ਮਨ ਕਰਕੇ ਰੋਗੀ ਹੋਵੇਂਗਾ। ਗ਼ਲਤ ਕਰੇਂਗਾ ਤਾਂ ਉਸ ਵਕਤ ਠੋਕਰਾਂ ਖਾਏਂਗਾ। ਇਹ ਹੁਕਮ ਤੇਰੇ ਨਾਲ ਹੈ, ਇਸਨੂੰ ਪੜ੍ਹਨ ਦੀ ਕੋਸ਼ਿਸ਼ ਕਰ।

ਤੇਰੇ ਮਸਤਕ ਵਿਚ ਲਿਖਿਆ ਹੋਇਆ ਗੋਬਿੰਦ ਦਾ ਸਿਮਰਨ ਇਹ ਕਰ, ਕਿਉਂਕਿ ਗੋਬਿੰਦ ਦਾ ਸਿਮਰਨ ਕਰਦਿਆਂ ਹੀ ਤੈਨੂੰ ਮਸਤੀ ਮਿਲੇਗੀ ਅਤੇ ਗੋਬਿੰਦ ਨੂੰ ਭੁਲਦਿਆਂ ਹੀ ਤੈਨੂੰ ਦੁੱਖ ਤੇ ਰੋਗ ਵਿਆਪਣਗੇ -

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥* (ਪੰਨਾ ੧੩੫)

ਇਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ। ਇਹ ਹੁਕਮ ਕਿਤਨਾ ਕੁ ਵੱਡਾ ਹੈ ? ਇਸ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ? ਅਗਲੀ ਪਉੜੀ ਵਿਚ ਸਤਿਗੁਰੂ ਮਹਾਰਾਜ ਵਿਸਥਾਰ ਸਹਿਤ ਵਰਣਨ ਕਰਦੇ ਹਨ।



# ਪਉੜੀ ਦੂਜੀ

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ੨॥*

ਮਨੁੱਖ ਤੇ ਪ੍ਰਮਾਤਮਾ ਦੇ ਵਿਚਕਾਰ ਜੋ ਪਾਲ ਹੈ; ਜੋ ਦੀਵਾਰ ਹੈ, ਉਹ ਝੂਠ ਦੀ ਹੈ, ਉਹ ਕੂੜ ਦੀ ਹੈ। ਉਸ ਕੂੜ ਦੀ ਦੀਵਾਰ ਨੂੰ ਕਿਵੇਂ ਤੋੜੀਏ ?

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥

ਮਨੁੱਖ ਦੀ ਮੰਜ਼ਿਲ ਸਚੁ ਹੈ। ਮਨੁੱਖ ਦੀ ਚਾਹਤ ਸਚੁ ਹੈ। ਮਨੁੱਖ ਦੇ ਪ੍ਰਾਣਾਂ ਦੀ ਪਿਆਸ ਸਚੁ ਹੈ, ਮਨੁੱਖ ਦਾ ਭਵਿਸ਼ ਸਚੁ ਹੈ ਅਤੇ ਜੇਕਰ ਭਵਿਸ਼ ਸਚੁ ਹੀ ਹੈ, ਪ੍ਰਾਣਾਂ ਦੀ ਚਾਹਤ ਵੀ ਸਚੁ ਹੈ ਤਾਂ ਬਾਧਾ ਕੀ ਹੈ ? ਰੋਕ ਕੀ ਹੈ ? ਰੋਕ ਹੈ ਕੂੜ, ਰੋਕ ਹੈ ਝੂਠ। ਚਾਹਤ ਸਚੁ ਦੀ ਹੈ ਤੇ ਝੂਠ ਰੋਕ ਕਿਸ ਤਰ੍ਹਾਂ ਹੋ ਗਈ ? ਕੂੜ ਬਾਧਾ ਕਿਸ ਤਰ੍ਹਾਂ ਬਣ ਗਿਆ ? ਦਰਅਸਲ ਚਾਹਤ ਸਚੁ ਦੀ ਜ਼ਰੂਰ ਹੈ, ਪਰ ਕਸ਼ਿਸ਼ ਝੂਠ ਦੀ ਹੈ। ਪ੍ਰਾਣਾਂ ਵਿਚ ਪਿਆਸ ਸੱਚ ਦੀ ਜ਼ਰੂਰ ਹੈ, ਪਰ ਅਸਰ ਕੂੜ ਦਾ ਵੀ ਹੈ। ਇਸੇ ਨੂੰ ਕਹਿੰਦੇ ਹਨ ਮਨੁੱਖ ਦੁਬਧਾ ਵਿਚ ਜੀਉਂਦਾ ਹੈ। ਸਚੁ ਦੀ ਚਾਹਤ ਵਿਚ ਜੀਉਂਦਾ, ਕੂੜ ਦੀ ਕਸ਼ਿਸ਼ ਵਿਚ ਜੀਉਂਦਾ, ਸਚੁ ਦੀ ਪਿਆਸ ਵਿਚ ਜੀਉਂਦਾ, ਝੂਠ ਦੇ ਅਸਰ ਵਿਚ ਜੀਉਂਦਾ ਹੈ। ਜੀਵਨ ਦੋ ਪਾਸੇ ਹਰ ਵਕਤ ਘੁੰਮਦਾ ਹੈ। ਇੰਝ ਸਮਝੋ ਇਕ ਪੈਰ ਅੱਗੇ ਰਖਿਆ, ਇਕ ਕਦਮ ਪਿਛੇ ਰਖਿਆ। ਮਨੁੱਖ ਉਥੇ ਦਾ ਉਥੇ ਰਿਹਾ। ਪ੍ਰਾਣਾਂ ਵਿਚ ਸੱਚ ਦੀ ਪਿਆਸ ਨੇ ਅੱਗੇ ਜਾਣ 'ਤੇ ਮਜਬੂਰ ਕੀਤਾ। ਕੂੜ ਦੇ ਅਸਰ ਨੇ ਫੇਰ ਪਿੱਛੇ ਖਿਚਿਆ। ਸੱਚ ਦੀ ਤੜਪ ਅੱਗੇ ਲੈ ਗਈ ਅਤੇ ਕੂੜ ਦੀ ਕਸ਼ਿਸ਼ ਪਿੱਛੇ ਲੈ ਗਈ। ਨਿਰੰਕਾਰ ਦਾ ਰਸ ਅੱਗੇ ਲੈ ਗਿਆ, ਸੰਸਾਰ ਦਾ ਰਸ ਪਿੱਛੇ ਲੈ ਗਿਆ।

ਆਤਮਾ ਦੇ ਰਸ ਨੇ ਅੱਗੇ ਜਾਣ 'ਤੇ ਮਜਬੂਰ ਕੀਤਾ, ਸਰੀਰ ਦੇ ਰਸ ਨੇ ਪਿੱਛੇ ਖਿੱਚ ਕੇ ਸੁੱਟ ਦਿੱਤਾ। ਇਸ ਤਰ੍ਹਾਂ ਮਨੁੱਖ ਦੀ ਜ਼ਿੰਦਗੀ ਦੁਬਿਧਾ ਵਿਚ ਬਤੀਤ ਹੁੰਦੀ ਹੈ। ਦੁਬਿਧਾ ਦਾ ਮਤਲਬ ਦੋ ਪਾਸੇ ਦੀ ਭਾਵਨਾ, ਦੋ ਪਾਸੇ ਦੀ ਭਟਕਣਾ ਤੋਂ ਹੈ। ਮੰਜ਼ਿਲ ਮਨੁੱਖ ਦੀ ਸੱਚ ਹੈ ਤੇ ਪਹੁੰਚਣਾ ਮਨੁੱਖ ਨੇ ਸੱਚ ਤੱਕ ਹੈ। ਬਾਧਾ ਕੂੜ ਹੈ, ਇਸ ਕੂੜ ਦੀ ਪਾਲ ਨੂੰ, ਇਸ ਕੂੜ ਦੀ ਕੰਧ ਨੂੰ ਕਿਵੇਂ ਤੋੜੀਏ ?

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਸਮੁਚੀ ਮਨੁੱਖੀ ਜ਼ਿੰਦਗੀ ਦਾ ਇਹ ਆਮ ਪ੍ਰਸ਼ਨ ਹੈ, ਜਿਸ ਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਬਾਣੀ ਦਵਾਰਾ ਖੜਾ ਕਰਦੇ ਹਨ। ਸਮੁੱਚੀ ਮਨੁੱਖਤਾ ਦਾ ਜਦ ਇਹ ਸਵਾਲ ਹੈ ਤਾਂ ਜਵਾਬ ਵੀ ਕੋਈ ਮਹਾਨ ਚਿੰਤਕ ਹੀ ਦੇ ਸਕਦਾ ਹੈ। ਇਸ ਦਾ ਜਵਾਬ ਵੀ ਕੋਈ ਉਹ ਦੇ ਸਕਦਾ ਹੈ, ਜੋ ਝੂਠ ਦੇ ਅਸਰ ਤੋਂ ਬਚ ਕੇ ਸੱਚ ਤੱਕ ਪਹੁੰਚਿਆ ਹੋਵੇ। ਇਹਦਾ ਸਹੀ ਅਰਥਾਂ ਵਿਚ ਜਵਾਬ ਉਹੀ ਦੇ ਸਕਦਾ ਹੈ ਜੋ ਸਰੀਰ ਦੇ ਤਲ ਤੋਂ ਉੱਚਾ ਉਠ ਕੇ ਜ਼ਮੀਰ ਦੇ ਤਲ 'ਤੇ ਪਹੁੰਚਿਆ ਹੋਵੇ। ਸਵਾਲ ਤਾਂ ਬਹੁਤ ਵੱਡਾ ਹੈ –

ਕਿਵ ਸਚਿਆਰਾ ਹੋਈਐ ? ਕਿਉਂਕਿ ਪ੍ਰਮਾਤਮਾ ਜੇ ਸਚੁ ਹੈ ਤਾਂ ਸਚ ਵਿਚ ਸਚਿਆਰ ਹੀ ਲੀਨ ਹੋ ਸਕਦਾ ਹੈ, ਕੂੜਿਆਰ ਲੀਨ ਨਹੀਂ ਹੋ ਸਕਦਾ, ਕਿਉਂਕਿ ਇਕ ਰੱਬੀ ਨਿਯਮ ਹੈ ਕਿ ਉਜਾਤੀ ਮੇਲ ਨਹੀਂ ਹੋ ਸਕਦਾ। ਰੌਸ਼ਨੀ ਵਿਚ ਰੌਸ਼ਨੀ ਸਮਾ ਸਕਦੀ ਹੈ, ਪਰ ਰੌਸ਼ਨੀ ਤੇ ਅੰਧਕਾਰ ਦਾ ਕੋਈ ਮੇਲ ਨਹੀਂ ਹੈ। ਸੁਗੰਧੀ ਵਿਚ ਹੋਰ ਸੁਗੰਧੀ ਮਿਲਾਈ ਜਾ ਸਕਦੀ ਹੈ, ਪਰ ਸੁਗੰਧ ਤੇ ਦੁਰਗੰਧ ਦਾ ਕੋਈ ਮੇਲ ਨਹੀਂ ਹੈ। ਦੁੱਧ ਵਿਚ ਹੋਰ ਦੁੱਧ ਮਿਲਾਇਆ ਜਾ ਸਕਦਾ ਹੈ, ਪਰ ਦੁੱਧ ਤੇ ਸ਼ਰਾਬ ਦਾ ਕੋਈ ਮੇਲ ਨਹੀਂ, ਕਿਉਂਕਿ ਦੋਵੇਂ ਵਿਜਾਤੀ ਹਨ। ਸ਼ਰਾਬ ਤੇ ਦੁੱਧ ਦੋਵੇਂ ਵਿਜਾਤੀ ਹਨ। ਸੋ ਸੱਚ ਤੇ ਕੂੜ ਦੋਵੇਂ ਵਿਜਾਤੀ ਹਨ। ਸੱਚ ਵਿਚ ਸਚਿਆਰ ਹੀ ਲੀਨ ਹੋ ਸਕਦਾ ਹੈ, ਕੂੜਿਆਰ ਨਹੀਂ। ਸਿਰਫ਼ ਮਨੁੱਖ ਨੇ ਸਚਿਆਰ ਹੋਣਾ ਹੈ ਤੇ ਸਚਿਆਰ ਹੁੰਦਿਆਂ ਹੀ ਪ੍ਰਤੀਤ ਹੋ ਜਾਂਦਾ ਹੈ ਕਿ ਮੈਂ ਸੱਚ ਤੱਕ ਪਹੁੰਚ ਗਿਆ ਹਾਂ। ਮੈਂ ਮੰਜ਼ਿਲ ਨੂੰ ਛੂਹ ਲਿਆ ਹੈ, ਸੱਚ ਦਾ ਮਿਲਣ ਹੋ ਗਿਆ ਹੈ। ਸੱਚ ਦਾ ਮਿਲਣ ਪਰਮ ਵਿਸਰਾਮ ਦਾ ਮਿਲਣ, ਸੱਚ ਦਾ ਮਿਲਣ ਪਰਮ ਅਨੰਦ ਦਾ ਮਿਲਣ, ਜੀਵਨ ਦੇ ਮੂਲ ਦਾ ਮਿਲਣ, ਸਚ ਦਾ ਮਿਲਣ ਖ਼ੁਸ਼ੀਆਂ ਦਾ ਮਿਲਣ ਹੈ। ਸੱਚ ਦਾ ਮਿਲਣ ਜਿਸ ਵਿੱਚ ਜਨਮ ਨਹੀਂ, ਜਿਸ ਵਿਚ ਮਰਨ ਨਹੀਂ ਅਤੇ ਸੱਚ ਦਾ ਮਿਲਣ ਪ੍ਰਕਾਸ਼ ਦਾ ਮਿਲਣ ਹੈ, ਸੱਚ ਦਾ ਮਿਲਣ ਖੇੜਿਆਂ ਦਾ ਮਿਲਣ ਹੈ। ਕੂੜ ਦੁੱਖ ਹੈ, ਕੂੜ ਕਲੇਸ਼ ਹੈ, ਕੂੜ ਬਿਪਤਾ ਹੈ, ਕੂੜ ਕੇਵਲ ਕਲਪਨਾ ਮਾਤਰ ਹੈ, ਕੂੜ ਸੁਹੱਪਣ ਹੈ, ਸੱਚ ਹਕੀਕਤ ਹੈ। ਸੱਚ ਵਾਸਤਵਿਕ ਹੈ, ਪਰੰਤੂ ਸੁਪਨੇ ਦੀ ਆਪਣੀ ਮਹਾਨਤਾ ਹੈ। ਸੁਪਨਾ ਵੀ ਮਨੁੱਖ ਉਪਰ ਆਪਣਾ ਅਸਰ ਛੱਡਦਾ ਹੈ, ਇਸ ਵਾਸਤੇ ਕੋਈ ਵਾਸਤਵਿਕ ਜੀਵਨ ਬਤੀਤ ਕਰਦਾ ਹੈ, ਕੋਈ ਸੁਹੱਪਣ ਜੀਵਨ ਬਤੀਤ ਕਰਦਾ ਹੈ, ਕੋਈ ਹਕੀਕਤ ਦੇ ਵਿਚ ਜੀਉਂਦਾ ਹੈ, ਕੋਈ ਸੁਪਨਿਆਂ ਦੀ

ਦੁਨੀਆਂ ਵਿਚ ਜੀਉਂਦਾ ਹੈ। ਸੁਪਨੇ ਦੀ ਆਪਣੀ ਹਸਤੀ ਹੈ, ਫਿਰ ਵੀ ਕੂੜ ਹੈ, ਫਿਰ ਵੀ ਝੂਠ ਹੈ, ਇਸ ਲਈ ਸੁਪਨਿਆਂ ਵਿਚ ਜੀਣ ਵਾਲਾ ਝੂਠਾ ਹੈ, ਸੁਪਨਿਆਂ ਵਿਚ ਜੀਣ ਵਾਲਾ ਮਿਥਿਆ ਜ਼ਿੰਦਗੀ ਬਤੀਤ ਕਰਦਾ ਹੈ। ਸਚਿਆਰ ਹੋਣ 'ਤੇ ਹੀ ਸੱਚ ਦਾ ਮਿਲਣ ਹੋ ਸਕਦਾ ਹੈ, ਇਸ ਲਈ ਸਤਿਗੁਰੂ ਫੁਰਮਾਣ ਕਰਦੇ ਹਨ -

ਕਿਵ ਸਚਿਆਰਾ ਹੋਈਏ ?

ਕਿਵੇਂ ਸੱਚੇ ਬਣੀਏ ?

*ਕਿਵ ਕੂੜੈ ਤੁਟੈ ਪਾਲਿ॥*

ਝੂਠ ਦੀ ਕੰਧ ਕਿਵੇਂ ਟੁੱਟੇ ? ਉੱਤਰ ਹੈ -

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਹੁਕਮਿ ਦੀ ਰਜ਼ਾ ਵਿਚ ਚੱਲਣਾ, ਹੁਕਮ ਦੀ ਪ੍ਰਸੰਨਤਾ ਵਿਚ ਚਲਣਾ, ਹੁਕਮ ਨੂੰ ਮੰਨ ਕੇ ਚਲਣਾ ਹੈ ? ਕਿਸ ਹੁਕਮਿ ਦੀ ਰਜ਼ਾ ਵਿਚ ਚਲਣਾ ਹੈ ?

ਜੋ *ਨਾਨਕ ਲਿਖਿਆ ਨਾਲਿ॥*

ਹੋਵੇ। ਨਿਯਮ ਪ੍ਰਭੂ ਨੇ ਮਨੁੱਖ ਦੇ ਨਾਲ ਲਿਖਿਆ ਹੈ। ਜ਼ਿਆਦਾ ਬੋਲੇਗਾ, ਮਨ ਖਿੰਡ ਜਾਏਗਾ, ਜ਼ਿਆਦਾ ਖਾਏਗਾ, ਰੋਗੀ ਹੋ ਜਾਏਗਾ, ਜ਼ਿਆਦਾ ਫ਼ਿਕਰਮੰਦ ਤੇ ਚਿੰਤਾਵਾਂ ਵਿਚ ਜੀਵੇਗਾ। ਇਹ ਤਾਂ ਅਸੀਂ ਰੋਜ਼ ਵੇਖਦੇ ਹਾਂ। ਦੁੱਖ ਕੀ ਹੈ ? ਨਿਯਮ ਦੀ ਉਲੰਘਣਾ, ਹੁਕਮ ਦੀ ਉਲੰਘਣਾ। ਸੁੱਖ ਕੀ ਹੈ ? ਹੁਕਮ ਦੀ ਪਾਲਣਾ ਕਰਨਾ, ਨਿਯਮ ਦੀ ਪਾਲਣਾ ਕਰਨਾ। ਦੁੱਖ ਪ੍ਰਮਾਤਮਾ ਵਲੋਂ ਕੋਈ ਦਿੱਤੀ ਹੋਈ ਕਰੋਪੀ ਨਹੀਂ, ਸਜ਼ਾ ਨਹੀਂ, ਇਹ ਖ਼ੁਦ ਨਿਯਮ ਦੀ ਉਲੰਘਣਾ ਕਰਨ ਦਾ ਫ਼ਲ ਹੈ, ਇਸ ਵਾਸਤੇ ਪ੍ਰਮਾਤਮਾ ਤਾਂ ਦਇਆਲੂ ਹੈ। ਕੋਈ ਜ਼ਾਲਮ ਹੀ ਸਜ਼ਾ ਦੇ ਸਕਦਾ ਹੈ, ਕੋਈ ਕਠੋਰ ਹੀ ਸਜ਼ਾ ਦੇ ਸਕਦਾ ਹੈ। ਚਿੱਤ ਕਠੋਰ ਕੀਤੇ ਬਿਨਾਂ ਕਿਸੇ ਨੂੰ ਸਜ਼ਾ ਦੇ ਨਹੀਂ ਸਕਦੇ, ਕਿਸੇ ਨੂੰ ਦੁੱਖ ਦਿੱਤਾ ਨਹੀਂ ਜਾ ਸਕਦਾ। ਜਦ ਕੋਈ ਦੁੱਖ ਭੋਗਦਾ ਹੈ ਤਾਂ ਦੁੱਖ ਭੋਗਣ ਦੀ ਜ਼ਿੰਮੇਵਾਰੀ ਉਸਨੂੰ ਸਹਿਮਦੀ ਹੈ, ਉਸ ਦੀ ਆਪਣੀ ਹੈ। ਦੁੱਖ ਦਾ ਮਤਲਬ ਨਿਯਮ ਦੀ ਉਲੰਘਣਾ ਹੈ। ਦੁੱਖ ਦਾ ਮਤਲਬ ਹੁਕਮ ਦੀ ਉਲੰਘਣਾ ਹੈ। ਜਿਥੇ ਕੋਈ ਸਰੀਰਕ ਪੀੜਾ ਦਾ ਜਨਮ ਹੋ ਗਿਆ, ਮਾਨਸਿਕ ਪੀੜਾ ਦਾ ਜਨਮ ਹੋ ਗਿਆ, ਸਮਝ ਲਉ ਉਥੇ ਹੁਕਮ ਦੀ ਉਲੰਘਣਾ ਹੋ ਗਈ। ਮਨੁੱਖ ਹੁਕਮ ਦੀ ਉਲੰਘਣਾ ਕਰ ਸਕਦਾ ਹੈ। ਇਸ ਤਰ੍ਹਾਂ ਦੀ ਖੁਲ੍ਹ ਪਰੀਪੂਰਨ ਪ੍ਰਮਾਤਮਾ ਨੇ ਦੇ ਰੱਖੀ ਹੈ। ਜੇਕਰ ਇਤਨੀ ਖੁਲ੍ਹ ਵੀ ਨਹੀਂ ਦਿੱਤੀ ਕਿ ਸਿਰਫ ਮਜਬੂਰੀ ਹੁਕਮ ਮੰਨਣਾ ਹੀ ਹੈ ਤੇ ਹੁਕਮ ਨੂੰ ਮੰਨ ਕੇ ਹੀ ਜੀਣਾ ਹੈ ਤਾਂ ਫੇਰ ਉਪਦੇਸ਼ ਸੰਦੇਸ਼ ਦੇਣ ਦੀ ਵੀ ਕੋਈ ਲੋੜ ਨਹੀਂ ਹੈ। ਐ ਬੰਦੇ ! ਤੂੰ ਪ੍ਰਭੂ ਦਾ ਹੁਕਮ ਮੰਨ। ਉਸ ਦੇ ਹੁਕਮ ਵਿਚ ਜੀਅ। ਉਸ ਦੀ ਰਜ਼ਾ ਵਿਚ ਜੀਅ। ਜੇਕਰ ਰਜ਼ਾ ਤੋਂ ਉਲਟ ਮਨੁੱਖ ਜੀਅ ਨਹੀਂ ਸਕਦਾ ਤਾਂ ਰਜ਼ਾ ਵਿਚ ਚੱਲਣ ਦਾ ਉਪਦੇਸ਼ ਫਜ਼ੂਲ ਹੈ।

ਹੁਕਮ ਨੂੰ ਮਨੁੱਖ ਰੱਦ ਹੀ ਨਹੀਂ ਕਰ ਸਕਦਾ ਤਾਂ ਹੁਕਮ ਵਿਚ ਚਲਣ ਦਾ ਉਪਦੇਸ਼ ਕੀ ਅਰਥ ਰੱਖਦਾ ਹੈ ਅਤੇ ਇਹ ਹੀ ਮਨੁੱਖ ਦੀ ਮਹਾਨਤਾ ਹੈ ਕਿ ਹੁਕਮ ਦੀ ਪਾਲਣਾ ਵੀ ਕਰ ਸਕਦਾ ਹੈ, ਹੁਕਮ ਦੀ ਉਲੰਘਣਾ ਵੀ ਕਰ ਸਕਦਾ ਹੈ। ਰਜ਼ਾ ਦੇ ਵਿਚ ਵੀ ਰਾਜ਼ੀ ਰਹਿ ਸਕਦਾ ਹੈ, ਰਜ਼ਾ ਤੋਂ ਉਲਟ ਵੀ ਚਲ ਸਕਦਾ ਹੈ। ਰਜ਼ਾ ਵਿਚ ਚਲਣ ਨਾਲ ਮਨੁੱਖ ਨੂੰ ਸੁੱਖ ਮਿਲਦਾ ਹੈ ਤੇ ਪ੍ਰਭੂ ਦੀ ਇਹ ਰਜ਼ਾ ਹੈ ਕਿ ਜੀਵ ਸੁੱਖ ਭੋਗੇ, ਜੀਵ ਅਨੰਦ ਮਾਣੇ, ਜੀਵ ਪ੍ਰਸੰਨ ਰਹੇ, ਜੀਵ ਖਿੜਿਆ ਰਹੇ, ਪਰ ਜੇ ਹੁਣ ਨਿਯਮ ਦੀ ਉਲੰਘਣਾ ਕੀਤੀ ਹੈ ਤਾਂ ਇਹ ਪ੍ਰਭੂ ਦੀ ਰਜ਼ਾ ਨਹੀਂ ਹੈ, ਇਹ ਉਸ ਦੀ ਚਾਹਤ ਨਹੀਂ ਹੈ, ਪਰ ਉਸ ਨੇ ਖੁਲ੍ਹ ਦਿੱਤੀ ਹੈ। ਇਹ ਵੀ ਉਸ ਦੀ ਦਇਆ ਹੈ, ਇਹ ਵੀ ਉਸ ਦੀ ਬਖ਼ਸ਼ੀਸ਼ ਹੈ, ਇਹ ਵੀ ਉਸ ਦੀ ਰਹਿਮਤ ਹੈ। ਜਿਉਂ ਹੀ ਨਿਯਮ ਦੀ ਉਲੰਘਣਾ ਹੋਈ ਉਸੇ ਸਮੇਂ ਦੁੱਖਾਂ ਦਾ ਜਨਮ ਹੋ ਗਿਆ। ਜਿਵੇਂ ਮਨੁੱਖ ਅੱਖਾਂ ਬੰਦ ਕਰ ਕੇ ਵੀ ਚੱਲ ਸਕਦਾ ਹੈ, ਤਾਂ ਅੱਖਾਂ ਖੋਲ੍ਹ ਕੇ ਵੀ ਚੱਲ ਸਕਦਾ ਹੈ, ਪਰ ਜੇਕਰ ਅੱਖਾਂ ਬੰਦ ਕਰਕੇ ਚਲੇਂਗਾ ਤਾਂ ਗਿਰੇਂਗਾ, ਚੋਟਾਂ ਲੱਗਣਗੀਆਂ ਅਤੇ ਜਦ ਚੋਟਾਂ ਲੱਗਣ, ਜ਼ਖ਼ਮ ਪਹੁਚੰਣ 'ਤੇ ਗਿਲਾ ਕਰੇਂ ਕਿ ਪ੍ਰਭੂ ਮੈਂ ਠੋਕਰ ਖਾ ਗਿਆ ਤਾਂ ਪ੍ਰਭੂ ਐਸਾ ਕਹਿ ਸਕਦਾ ਹੈ ਕਿ ਤੂੰ ਨਿਯਮ ਦੀ ਉਲੰਘਣਾ ਕੀਤੀ ਹੈ। ਅੱਖ ਖੋਲ੍ਹ ਕੇ ਚਲਣਾ ਸੀ, ਵੇਖ ਕੇ ਚਲਣਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੀ ਬਾਣੀ ਦਾ ਇਕ ਸੁੰਦਰ ਵਾਕ ਹੈ -

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* (ਪੰਨਾ ੧੩੭੬)

ਮਨੁੱਖ ਦੇ ਹੱਥ ਵਿਚ ਬੁੱਧੀ ਦਾ ਦੀਪਕ ਪ੍ਰਭੂ ਨੇ ਫੜਾ ਦਿੱਤਾ ਕਿ ਤੂੰ ਇਸ ਰੌਸ਼ਨੀ ਵਿਚ ਆਪਣਾ ਜੀਵਨ ਪ੍ਰਤੀਤ ਕਰ, ਪਰ ਜੇ ਮਨੁੱਖ ਹੁਣ ਅੱਖ ਬੰਦ ਕਰਕੇ ਚਲੇ ਤੇ ਇਸ ਰੌਸ਼ਨੀ ਨੂੰ ਵੇਖੇ ਨਾ, ਠੋਕਰ ਖਾ ਜਾਵੇ, ਗਿਰ ਜਾਏ ਤਾਂ ਇਹ ਜ਼ਿੰਮੇਵਾਰੀ ਪ੍ਰਭੂ ਦੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ -

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

(ਪੰਨਾ ੩੬੦)

ਕਰਤਾ ਪੁਰਖ 'ਤੇ ਕੋਈ ਦੋਸ਼ ਨਹੀਂ ਆਉਂਦਾ, ਪ੍ਰਭੂ 'ਤੇ ਕੋਈ ਦੋਸ਼ ਨਹੀਂ ਆਉਂਦਾ। ਜੀਵ ਜਦ ਨਿਯਮ ਦੀ ਉਲੰਘਣਾ ਕਰਦਾ ਹੈ ਤਾਂ ਦੁੱਖ ਭੋਗਣ ਦੇ ਕੋਈ ਨਾ ਕੋਈ ਕਾਰਣ ਵਸੀਲੇ ਭੋਗਣੇ ਹੀ ਪੈਣਗੇ। ਮਨੁੱਖ ਨੂੰ ਬਿਪਤਾ ਸਹੇੜਨੀ ਹੀ ਪੈਂਦੀ ਹੈ। ਸੁੱਖ ਪ੍ਰਭੂ ਦੀ ਰਜ਼ਾ ਹੈ, ਪ੍ਰਭੂ ਦੀ ਚਾਹਤ ਹੈ, ਪ੍ਰਭੂ ਦੀ ਮੰਗ ਹੈ। ਪ੍ਰਭੂ ਇਹ ਚਾਹੁੰਦਾ ਹੈ ਕਿ ਜੀਵ ਸੁਖੀ ਰਹੇ, ਪਰ ਰਜ਼ਾ ਤੋਂ ਮਨੁੱਖ ਉਲਟ ਚਲਿਆ, ਨਿਯਮ ਦੀ ਉਲੰਘਣਾ ਕੀਤੀ ਤਾਂ ਦੁੱਖਾਂ ਤੋਂ ਸਿਵਾ ਹੋਰ ਕੁਝ ਨਹੀਂ ਹੈ। ਅਸੀਂ ਦੇਖਦੇ ਹਾਂ ਕਿ ਸੜਕ 'ਤੇ ਚੱਲਣ ਵਾਲਿਆਂ ਵਾਸਤੇ ਬਾਕਾਇਦਾ

ਟਰੈਫ਼ਿਕ ਨਿਯਮ ਹਨ, ਰਸਤੇ ਵਿਚ ਚੱਲਣ ਦੇ ਨਿਯਮ ਨਿਰਧਾਰਤ ਕੀਤੇ ਗਏ ਹਨ। ਉਹ ਸਿਰਫ਼ ਇਸ ਵਾਸਤੇ ਕੀਤੇ ਗਏ ਹਨ ਕਿ ਟਕਰਾਵ ਨਾ ਹੋਵੇ। ਕਿਸੇ ਦੀ ਜਾਨ ਨਾ ਚਲੀ ਜਾਏ ਅਤੇ ਕੋਈ ਮਨੁੱਖ ਇਹ ਆਖੇ, ਦਾਅਵੇ ਨਾਲ ਆਖੇ ਕਿ ਮੈਂ ਚੱਲਣਾ ਸੜਕ 'ਤੇ ਹੈ ਪਰ ਨਿਯਮ ਦੀ ਪਾਲਣਾ ਨਹੀਂ ਕਰਨੀ, ਟਰੈਫ਼ਿਕ ਰੂਲ ਦੀ ਪਾਬੰਦੀ ਨਹੀਂ ਰੱਖਣੀ। ਗਿਰੇਗਾ ਤਾਂ ਚੋਟ ਖਾਏਗਾ। ਉਹ ਜ਼ਿੰਮੇਵਾਰੀ ਡਿੱਗਣ ਵਾਲੇ ਦੀ ਹੈ। ਨਿਯਮ ਤਾਂ ਬਣ ਚੁੱਕਾ ਹੈ ਤੇ ਪ੍ਰਭੂ ਨੇ ਵੀ ਸੰਸਾਰ ਵਿਚ ਜੀਵਨ ਨੂੰ ਚਲਾਉਣ ਦੇ ਨਿਯਮ ਬਣਾ ਰਖੇ ਹਨ। ਉਹ ਨਿਯਮ ਕੀ ਹਨ ? ਧਰਮ ਗ੍ਰੰਥਾਂ ਦੀ ਬਾਣੀ। ਇਹ ਪ੍ਰਭੂ ਦੇ ਨਿਯਮ ਹਨ, ਮਹਾਂ ਪੁਰਸ਼ਾਂ ਦੇ ਉਪਦੇਸ਼ ਹਨ, ਇਹ ਅਕਾਲ ਪੁਰਖ ਦੇ ਜ਼ਿੰਦਗੀ ਦੇ ਨਿਯਮ ਹਨ, ਜੀਵਨ ਦੇ ਨਿਯਮ ਹਨ ਅਤੇ ਜੇਕਰ ਨਿਯਮ ਦੀ ਉਲੰਘਣਾ ਕੀਤੀ ਜਾਏ ਤਾਂ ਸਵਾਏ ਦੁੱਖਾਂ ਤੋਂ ਹੋਰ ਕੁਝ ਨਹੀਂ, ਸਵਾਏ ਬਿਪਤਾ ਤੋਂ ਹੋਰ ਕੁਝ ਨਹੀਂ। ਉਸੇ ਨਿਯਮ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਹੁਕਮ ਕਹਿੰਦੇ ਹਨ – ਐ ਬੰਦੇ ! ਉਸ ਦਾ ਇਹ ਹੁਕਮ ਤੇਰੇ ਨਾਮ ਲਿਖਿਆ ਹੈ ਕਿ ਅੱਖਾਂ ਦੀ ਵਰਤੋਂ ਕਰੇਂਗਾ। ਜ਼ਿਆਦਾ ਵਰਤੋਂ ਕਰੇਂਗਾ ਤਾਂ ਅੱਖਾਂ ਰੋਗੀ ਹੋ ਜਾਣਗੀਆਂ ਤੇ ਤੂੰ ਜਵਾਬ ਦੇ ਵਿਚ ਮਿਥਿਆ ਵਾਕ ਬੋਲੇਂਗਾ। ਰਸਨਾ ਮੈਲੀ ਹੋ ਜਾਏਗੀ। ਤੂੰ ਕਿਸੇ ਵਾਸਤੇ ਮੁਸ਼ਕਿਲਾਂ ਪੈਦਾ ਕਰੇਂਗਾ। ਸਾਰੀ ਜ਼ਿੰਦਗੀ ਮੁਸ਼ਕਿਲਾਂ ਵਿਚ ਬਤੀਤ ਕਰਨੀ ਪਏਗੀ। ਪ੍ਰਭੂ ਨੇ ਇਸ ਢੰਗ ਦਾ ਨਿਯਮ ਬਣਾ ਰਖਿਆ ਹੈ ਜਿਵੇਂ ਧਰਤੀ ਨੂੰ ਇਕ ਬੀਜ ਦੇਈਏ ਤਾਂ ਉਹ ਬੀਜ ਅਨੰਤ ਗੁਣਾਂ ਹੋ ਕੇ ਵਾਪਸ ਆਉਣਾ ਅਟੱਲ ਨਹੀਂ ਹੁੰਦਾ। ਬੀਜ ਚਾਹੇ ਚੰਗਾ ਬੋਈਏ ਜਾਂ ਮਾੜਾ। ਚਾਹੇ ਕਿਸੇ ਜ਼ਹਿਰੀਲੇ ਬੂਟੇ ਦਾ ਬੀਜ ਬੋਈਏ, ਚਾਹੇ ਕਿਸੇ ਅੰਮ੍ਰਿਤ ਦੇਣ ਵਾਲੇ ਫਲ ਫਲਦਾਰ ਦਰੱਖ਼ਤ ਦਾ ਬੀਜ ਬੋਈਏ, ਇਕ ਬੀਜ ਅਨੰਤ ਬੀਜ ਹੋ ਕੇ ਪ੍ਰਫੁੱਲਤ ਹੁੰਦਾ ਹੈ। ਬੋਇਆ ਹੋਇਆ ਇਕ ਦਾਣਾ ਅਨੰਤ ਦਾਣੇ ਹੋ ਕੇ ਵਾਪਸ ਆਉਂਦਾ ਹੈ। ਚਾਹੇ ਕਰਮ ਸ਼ੁਭ ਕਰੀਏ, ਚਾਹੇ ਅਸ਼ੁਭ ਕਰੀਏ, ਇਹ ਅਨੰਤ ਗੁਣਾਂ ਹੋ ਕੇ ਵਾਪਸ ਆਉਂਦਾ ਹੈ। ਕਿਸੇ ਨੂੰ ਸੁੱਖ ਦਿੱਤਾ ਤਾਂ ਅਨੰਤ ਗੁਣਾਂ ਸੁੱਖ ਵਾਪਸ ਆਉਂਦਾ ਹੈ। ਕਿਸੇ ਨੂੰ ਹਸਾਇਆ ਤਾਂ ਹਾਸਿਆਂ ਨਾਲ ਝੋਲੀ ਭਰ ਜਾਂਦੀ ਹੈ। ਕਿਸੇ ਨੂੰ ਇਕ ਫੁੱਲ ਭੇਟ ਕੀਤਾ ਤਾਂ ਸਮੁੱਚੇ ਰਸਤੇ ਵਿਚ ਫੁੱਲ ਵਿਛ ਜਾਂਦੇ ਹਨ, ਪਰ ਯਾਦ ਰੱਖ ਜੇਕਰ ਤੂੰ ਕਿਸੇ ਦੇ ਰਸਤੇ ਵਿਚ ਇਕ ਕੰਡਾ ਰਖਿਆ ਤਾਂ ਜ਼ਿੰਦਗੀ ਦੀ ਹਰ ਰਾਹ ਵਿਚ ਕੰਡਿਆਂ ਤੋਂ ਬਿਨਾਂ ਕੁਝ ਨਹੀਂ ਮਿਲੇਗਾ। ਤੂੰ ਸਿਰਫ ਇਕ ਰੋੜਾ ਹੀ ਕਿਸੇ ਦੇ ਰਸਤੇ ਵਿਚ ਰਖਿਆ ਹੈ, ਹੁਣ ਜਿਧਰ ਜਾਏਂਗਾ ਰੋੜਿਆਂ 'ਤੇ ਹੀ ਚਲੇਂਗਾ। ਇਹ ਤੇ-

*ਦਿਤਾ ਲਈਐ ਆਪਣਾ ਅਣ ਦਿਤੇ ਕਿਛੁ ਹਾਥ ਨ ਆਵੈ॥*

ਜ਼ਮੀਨ ਨੂੰ ਜੋ ਕੁਝ ਦੇਈਏ ਵਾਪਸ ਆਉਂਦਾ ਹੈ, ਜਗਤ ਨੂੰ ਜੋ ਕੁਝ ਦੇਈਏ, ਵਾਪਸ ਆਉਂਦਾ ਹੈ। ਅਨੰਤ ਗੁਣਾਂ ਹੋ ਕੇ ਵਾਪਸ ਆਉਂਦਾ ਹੈ। ਬਸ ਇਹੀ ਨਿਯਮ ਹੈ। ਦੁੱਖਾਂ ਨਾਲ ਝੋਲੀ ਭਰੀ ਹੋਈ ਹੈ ਸਾਡੀ, ਤੂੰ ਜਗਤ ਨੂੰ ਦੁੱਖ ਦਿੱਤਾ ਹੋਵੇਗਾ। ਹੰਝੂਆਂ ਨਾਲ ਭਰੀ ਹੋਈ ਹੈ ਸਾਡੀ ਅੱਖ, ਕਿਸੇ ਨੂੰ ਰੋਣ 'ਤੇ ਮਜਬੂਰ ਕੀਤਾ ਹੋਵੇਗਾ। ਇਕ ਆਲਮ ਦਾ ਕਹਿਣਾ ਹੈ-

"ਮਾਨਾ ਕਿ ਇਸ ਜ਼ਮੀਨ ਕੋ ਨਾ ਗੁਲਜਾਰ ਕਰ ਸਕੇ। ਕੁਛ ਖਾਲ ਕਮ ਹੀ ਕਰ ਗਏ ਗੁਜ਼ਰੇ ਜਿਧਰ ਸੇ।" ਜਿਥੋਂ ਲੰਘੇ ਹਾਂ, ਇਹ ਠੀਕ ਹੈ ਸਮੁੱਚੀ ਧਰਤੀ ਨੂੰ ਗੁਲਸਤਾਨ ਨਹੀਂ ਬਣਾ ਸਕੇ, ਪਰ ਜਿਥੋਂ ਲੰਘੇ ਹਾਂ, ਕੰਡੇ ਪਥਰਾਂ ਨੂੰ ਜ਼ਰੂਰ ਚੁਣਿਆ ਹੈ ਤਾਂ ਕਿ ਲੋਕੀ ਅਸਾਨੀ ਨਾਲ ਰਾਹ ਪਾਰ ਕਰ ਸਕਣ। ਜੋ ਕਿਸੇ ਮਨੁੱਖ ਦਾ ਰਸਤਾ ਆਸਾਨ ਕਰਦਾ ਹੈ, ਉਸ ਮਨੁੱਖ ਦੇ ਰਸਤੇ ਸਾਫ਼ ਹੁੰਦੇ ਹਨ। ਜੇਕਰ ਉਹ ਕਿਸੇ ਦਾ ਰਸਤਾ ਮੁਸ਼ਕਿਲ ਕਰਦਾ ਹੈ ਤਾਂ ਚਾਰੋਂ ਪਾਸੇ ਸਿਵਾਏ ਮੁਸ਼ਕਿਲਾਂ ਦੇ ਉਹਦੀ ਜ਼ਿੰਦਗੀ ਵਿਚ ਕੁਝ ਨਹੀਂ ਹੁੰਦਾ। ਸਾਹਿਬ ਕਹਿੰਦੇ ਹਨ, ਇਹੀ ਹੁਕਮ ਤੇਰੇ ਲਈ ਲਿਖਿਆ ਹੈ -

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਇਹ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ, ਇਸ ਨੂੰ ਤੂੰ ਮੰਨ ਵੀ ਸਕਦਾ ਹੈਂ ਤੇ ਇਸ ਨੂੰ ਤੂੰ ਠੁਕਰਾ ਵੀ ਸਕਦਾ ਹੈਂ। ਨਿਯਮ ਦੀ ਤੂੰ ਪਾਲਣਾ ਵੀ ਕਰ ਸਕਦਾ ਹੈਂ ਤੇ ਨਿਯਮ ਦੀ ਤੂੰ ਉਲੰਘਣਾ ਵੀ ਕਰ ਸਕਦਾ ਹੈਂ, ਪਰ ਇਹ ਗੱਲ ਸਪੱਸ਼ਟ ਹੈ ਕਿ ਨਿਯਮ ਦੀ ਉਲੰਘਣਾ ਮਨੁੱਖ ਕਰ ਹੀ ਨਹੀਂ ਸਕਦਾ ਤੇ ਨਿਯਮ ਦੀ ਪਾਲਣਾ ਕਰਨਾ ਉਸ ਦੀ ਮਜਬੂਰੀ ਹੋਵੇ ਤਾਂ ਪਾਲਣ ਕਰਨ ਦਾ ਉਪਦੇਸ਼ ਦੇਣਾ ਵਿਅਰਥ ਹੋ ਗਿਆ, ਫ਼ਜ਼ੂਲ ਹੋ ਗਿਆ। ਇਸਲਾਮੀ ਸਾਹਿਤ ਦੇ ਅੰਦਰ ਇਕ ਲੰਬੀ ਗਾਥਾ ਹੈ। ਇਕ ਬੜੀ ਸੁੰਦਰ ਗਾਥਾ ਹੈ - ਹਜ਼ਰਤ ਅਲੀ ਪੈਗ਼ੰਬਰੀ ਪੁਰਸ਼ ਮੁਹੰਮਦ ਸਾਹਿਬ ਨੂੰ ਪੁੱਛਦੇ ਹਨ ਦਸਤ ਬਾਸਤਾ - ਹਜ਼ਰਤ ! ਕੁਝ ਮੈਂ ਵੀ ਕਰ ਸਕਦਾ ਹਾਂ ਜਾਂ ਸਭ ਕੁਝ ਖ਼ੁਦਾ ਕਰਦਾ ਹੈ, ਅੱਲਾ ਕਰਦਾ ਹੈ ? ਮੁਹੰਮਦ ਸਾਹਿਬ ਬੜੇ ਦੂਰ ਅੰਦੇਸ਼ ਤੇ ਅਸਲ ਪੈਗ਼ੰਬਰੀ ਪੁਰਸ਼ ਸਨ। ਉਹਨਾਂ ਨੇ ਕਿਹਾ ਅਲੀ, ਜੇ ਮੈਂ ਸ਼ਬਦ ਪ੍ਰਮਾਣ ਰਾਹੀਂ ਤੈਨੂੰ ਬੋਲ ਕੇ ਸਮਝਾਉਣ ਦੀ ਕੋਸ਼ਿਸ਼ ਕੀਤੀ ਤਾਂ ਤੂੰ ਨਹੀਂ ਸਮਝ ਸਕੇਂਗਾ। ਮੇਰੇ ਬੋਲ ਤੇਰੀ ਬੁੱਧ ਦੀ ਪਕੜ ਵਿਚ ਨਹੀਂ ਆਉਣਗੇ, ਇਸ ਵਾਸਤੇ ਮੈਂ ਕਿਸੇ ਵਕਤ ਤੈਨੂੰ ਪ੍ਰਤਖਸ਼ ਪ੍ਰਮਾਣ ਦੇ ਰਾਹੀਂ ਸਮਝਾਵਾਂਗਾ। ਹਜ਼ਰਤ ਅਲੀ ਹੱਥ ਜੋੜ ਕੇ ਕਹਿਣ ਲੱਗਾ, ਪਿਆਸ ਮੈਨੂੰ ਹੁਣ ਹੈ, ਪਾਣੀ ਵੀ ਹੁਣੇ ਪਿਲਾਉ। ਪ੍ਰਸ਼ਨ ਮੇਰੇ ਪ੍ਰਾਣਾਂ ਵਿਚੋਂ ਹੁਣੇ ਨਿਕਲਿਆ ਹੈ ਕਿ ਮੈਂ ਵੀ ਕੁਝ ਕਰ ਸਕਦਾ ਹਾਂ ਜਾਂ ਸਭ ਕੁਝ ਖ਼ੁਦਾ ਹੀ ਕਰਦਾ ਹੈ ? ਪਤਾ ਨਹੀਂ ਇਹ ਪਿਆਸ ਫਿਰ ਰਹੇ ਜਾਂ ਨਾ ਰਹੇ, ਇਸ ਵਾਸਤੇ ਇਸ ਦੀ ਪੂਰਤੀ ਹੁਣ ਹੀ ਕਰੋ, ਹੁਣੇ ਮੈਨੂੰ ਸਮਝਾਉ। ਤਾਂ ਮੁਹੰਮਦ ਸਾਹਿਬ ਕਹਿਣ ਲੱਗੇ, ਅਲੀ ਤੂੰ ਆਪਣਾ ਇਕ ਪੈਰ ਜ਼ਮੀਨ ਤੋਂ ਉਠਾ ਲੈ, ਚੁੱਕ ਲੈ ਇਕ ਦਮ। ਸੱਜਾ ਪੈਰ ਹਜ਼ਰਤ ਅਲੀ ਨੇ ਜ਼ਮੀਨ ਤੋਂ ਚੁੱਕ ਲਿਆ। ਮੁਹੰਮਦ ਸਾਹਿਬ ਕਹਿਣ ਲੱਗੇ, ਹੁਣ ਦੂਸਰਾ ਪੈਰ ਵੀ ਉਠਾ। ਦੂਸਰਾ ਪੈਰ ਵੀ ਜ਼ਮੀਨ ਤੋਂ ਚੁੱਕ। ਮਜਬੂਰ ਹੋ ਕੇ ਅਲੀ ਕਹਿਣ ਲੱਗੇ, ਇਹ ਨਹੀਂ ਹੋ ਸਕਦਾ, ਮੈਂ ਸਿਰਫ ਇਕ ਪੈਰ ਹੀ ਜ਼ਮੀਨ ਤੋਂ ਚੁੱਕ ਸਕਦਾ ਹਾਂ, ਦੂਸਰਾ ਨਹੀਂ। ਮੁਹੰਮਦ ਸਾਹਿਬ ਕਹਿਣ ਲੱਗੇ ਜੇ ਤੂੰ ਦੂਸਰਾ ਪੈਰ ਚੁੱਕਣਾ ਹੋਵੇ ਤਾਂ ਤੂੰ ਫੇਰ ਕੀ ਕਰੇਂਗਾ ? ਤਾਂ ਹਜ਼ਰਤ ਅਲੀ ਕਹਿਣ ਲੱਗੇ ਕਿ ਜੋ ਫੇਰ ਮੈਂ ਚੁੱਕਿਆ ਹੋਇਆ ਸੱਜਾ ਪੈਰ ਹੈ ਉਹਨੂੰ ਰੱਖਣਾ ਪਏਗਾ ਜ਼ਮੀਨ 'ਤੇ ਤਾਂ ਫੇਰ

ਮੈਂ ਖੱਬਾ ਪੈਰ ਦੂਸਰਾ ਪੈਰ ਚੁੱਕ ਸਕਾਂਗਾ। ਅਲੀ ਇਹ ਤੇਰੇ ਸਵਾਲ ਦਾ ਜਵਾਬ ਹੈ, ਇਹ ਤੇਰੇ ਪ੍ਰਸ਼ਨ ਦਾ ਉੱਤਰ ਹੈ। ਦਸਤ ਬਸਤਾ ਅਲੀ ਕਹਿਣ ਲੱਗੇ, ਇਹ ਮੈਂ ਨਹੀਂ ਸਮਝਿਆ ਤਾਂ ਮੁਹੰਮਦ ਸਾਹਿਬ ਕਹਿਣ ਲੱਗੇ, ਤੂੰ ਇਕ ਪੈਰ ਚੁੱਕਣ ਦੀ ਸੁਤੰਤਰਤਾ ਰੱਖਦਾ ਹੈਂ, ਜ਼ਮੀਨ ਤੋਂ ਚੁੱਕ ਸਕਦਾ ਹੈਂ, ਖੁਲ੍ਹ ਹੈ ਤੇ ਤੂੰ ਸੱਜਾ ਪੈਰ ਚੁੱਕਿਆ, ਪਰ ਤੂੰ ਚਾਹੁੰਦਾ ਤਾਂ ਖੱਬਾ ਪੈਰ ਵੀ ਚੁੱਕ ਸਕਦਾ ਸੀ। ਜ਼ਰੂਰੀ ਨਹੀਂ ਕਿ ਸੱਜਾ ਪੈਰ ਜ਼ਮੀਨ ਤੋਂ ਚੁੱਕਣਾ ਸੀ, ਖੱਬਾ ਵੀ ਚੁੱਕ ਸਕਦਾ ਸੀ, ਪਰ ਜੇ ਇਕ ਦਫ਼ਾ ਸੱਜਾ ਪੈਰ ਜ਼ਮੀਨ ਤੋਂ ਚੁੱਕ ਲਿਆ ਤਾਂ ਉਸੇ ਵਕਤ ਖੱਬਾ ਪੈਰ ਚੁੱਕਣਾ ਔਖਾ ਹੋ ਜਾਂਦਾ ਹੈ। ਐ ਮਨੁੱਖ ! ਤੂੰ ਸ਼ੁਭ ਕਰਮ ਵੀ ਕਰ ਸਕਦਾ ਹੈਂ, ਅਸ਼ੁਭ ਕਰਮ ਵੀ ਕਰ ਸਕਦਾ ਹੈਂ। ਅਲੀ, ਪਰ ਜੇ ਇਕ ਦਫ਼ਾ ਅਸ਼ੁਭ ਕਰਮ ਕਰਨ ਦੀ ਚੋਣ ਕਰ ਲਈ ਤਾਂ ਫਿਰ ਸ਼ੁਭ ਕਰਮ ਕਰਨਾ ਔਖਾ ਹੋ ਜਾਏਗਾ ਅਤੇ ਇਹ ਉਦੋਂ ਹੋ ਸਕਦਾ ਹੈ ਜਦ ਤੂੰ ਅਸ਼ੁਭ ਕਰਮ ਦਾ ਪੈਰ ਰੱਖ ਲਵੇਂ ਤਾਂ ਸ਼ੁਭ ਕਰਮ ਕਰ ਸਕੇਂਗਾ ਨਹੀਂ ਤਾਂ ਕਰਮ ਕਰਨ ਦੀ ਤੇਰੀ ਸੁਤੰਤਰਤਾ ਹੈ। ਫਲ ਖ਼ੁਦਾ ਦੇ ਹੱਥ ਵਿਚ ਹੈ, ਫਲ ਅੱਲਾਹ ਦੇ ਹੱਥ ਵਿਚ ਹੈ। ਇਥੋਂ ਤੂੰ ਪਤੰਤਰ ਹੈਂ। ਤੂੰ ਇਹ ਆਖੇਂ ਕਿ ਬੀਜ ਤਾਂ ਮੈਂ ਬੋ ਦਿੱਤਾ ਪਰ ਫਲ ਮੈਂ ਨਹੀਂ ਖਾਣਾ। ਫਲ ਤੈਨੂੰ ਖਾਣਾ ਹੀ ਪਏਗਾ। ਫਲ ਆਪਣੀ ਝੋਲੀ ਦੇ ਵਿਚ ਤੈਨੂੰ ਰੱਖਣਾ ਹੀ ਪਏਗਾ। ਕਰਮ ਜੋਗੀ ਸ੍ਰੀ ਕ੍ਰਿਸ਼ਨ ਜੀ ਦਾ ਵੀ ਐਸਾ ਕਹਿਣਾ ਹੈ ਕਿ ਐ ਅਰਜਨ ! ਕਰਮ ਤੇਰੇ ਹੱਥ ਵਿਚ, ਫਲ ਮੇਰੇ ਹੱਥ ਵਿਚ। ਹਿੰਦੋਸਤਾਨ ਦੇ ਤਮਾਮ ਰੱਬੀ ਪੁਰਸ਼ਾਂ ਦਾ ਇਹੀ ਕਹਿਣਾ ਹੈ ਕਿ ਐ ਮਨੁੱਖ ! ਕਰਮ ਕਰਨ ਦੀ ਪੂਰੀ ਤੇਰੀ ਸੁਤੰਤਰਤਾ ਹੈ। ਗੁਰੂ ਨਾਨਕ ਦੀ ਸਿਖਸ਼ਾ ਦਿਖਸ਼ਾ ਵੀ ਇਹੀ ਹੈ –

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* (ਪੰਨਾ ੫੨੨)

ਉੱਦਮ ਕਰ। ਇਹਦਾ ਮਤਲਬ ਹੈ ਉੱਦਮ ਕਰਨ ਦੀ ਸਮਰੱਥਾ ਮਨੁੱਖ ਦੇ ਕੋਲ ਹੈ, ਪਰ ਆਲਸੀ ਹੋਣ ਦਾ ਢੰਗ ਇਹ ਵੀ ਮਨੁੱਖ ਦੇ ਕੋਲ ਹੈ। ਮਨੁੱਖ ਆਲਸੀ ਵੀ ਰਹਿ ਸਕਦਾ ਹੈ, ਮਨੁੱਖ ਉੱਦਮ ਵੀ ਕਰ ਸਕਦਾ ਹੈ। ਮਨੁੱਖ ਸ਼ੁਭ ਕਰਮ ਵੀ ਕਰ ਸਕਦਾ ਹੈ, ਮਨੁੱਖ ਅਸ਼ੁੱਭ ਕਰਮ ਵੀ ਕਰ ਸਕਦਾ ਹੈ। ਮਨੁੱਖ ਅੱਖਾਂ ਖੋਲ੍ਹ ਕੇ ਵੀ ਚਲ ਸਕਦਾ ਹੈ, ਮਨੁੱਖ ਅੱਖਾਂ ਬੰਦ ਕਰਕੇ ਵੀ ਚੱਲ ਸਕਦਾ ਹੈ ਤਾਂ ਦੁੱਖ ਕੀ ਹੈ ? ਨਿਯਮ ਦੀ ਉਲੰਘਣਾ। ਨਿਯਮ ਦੀ ਸੂਝ ਨਹੀਂ, ਨਿਯਮ ਦੀ ਸਮਝ ਨਹੀਂ ਅਤੇ ਨਿਯਮ ਦੀ ਜਦ ਸਮਝ ਨਾ ਆਵੇ ਤੇ ਮਨੁੱਖ ਨਿਯਮ ਦੀ ਉਲੰਘਣਾ ਕਰੇ ਤਾਂ ਦੁੱਖ ਝੋਲੀ ਵਿਚ ਪੈ ਜਾਂਦਾ ਹੈ। ਜਦ ਵੀ ਕੋਈ ਮਨੁੱਖ ਦੁੱਖੀ ਹੈ, ਉਹਨੂੰ ਇਤਨਾ ਹੀ ਸਮਝ ਲੈਣਾ ਚਾਹੀਦਾ ਹੈ ਕਿ ਕਿਧਰੇ ਮੇਰੇ ਕੋਲੋਂ ਹੁਕਮ ਦੀ ਉਲੰਘਣਾ ਹੋ ਗਈ ਹੈ। ਜਿਸ ਤਰ੍ਹਾਂ ਕਿਸੇ ਦੇਸ ਦਾ ਰਾਜ ਪ੍ਰਬੰਧ ਚਲਦਾ ਹੈ ਤੇ ਰਾਜਸੀ ਕਾਨੂੰਨੀ ਨਿਯਮ ਬਣਾ ਦਿੱਤੇ ਜਾਂਦੇ ਹਨ, ਪਰ ਮਨੁੱਖ ਉਸ ਦੀ ਉਲੰਘਣਾ ਕਰਦਾ ਹੈ ਤਾਂ ਰਾਜ ਦੰਡ ਮਿਲਦਾ ਹੈ ਉਸ ਨੂੰ। ਕਾਨੂੰਨ ਉਸ ਨੂੰ ਸਜ਼ਾ ਦੇਂਦਾ ਹੈ। ਕਾਨੂੰਨ ਦੀ ਦ੍ਰਿਸ਼ਟੀ ਵਿਚ ਉਹ ਮੁਜਰਿਮ ਹੁੰਦਾ

ਹੈ। ਇਸ ਤਰ੍ਹਾਂ ਪ੍ਰਭੂ ਨੇ ਨਿਯਮ ਬਣਾ ਰੱਖੇ ਹਨ। ਜਿਥੇ ਮਨੁੱਖ ਨਿਯਮ ਦੀ ਉਲੰਘਣਾ ਕਰਦਾ ਹੈ, ਉਸੇ ਪਲ ਦੁੱਖ ਉਹਦੀ ਝੋਲੀ ਵਿਚ ਪੈ ਜਾਂਦੇ ਹਨ। ਪ੍ਰਭੂ ਆਪਣੀ ਵਲੋਂ ਬਿਲਕੁਲ ਨਿਰਲੇਪ ਹੈ। ਇਕ ਪਾਸੇ ਬੈਠਾ ਵੇਖ ਰਿਹਾ ਹੈ। ਸਾਹਿਬ ਕਹਿੰਦੇ ਹਨ –

*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥*

ਉਸ ਹੁਕਮੀ ਦੀ ਰਜ਼ਾ ਵਿਚ ਚਲਣਾ ਹੈ। ਕਿਹੜੇ ਹੁਕਮ ਦੀ ਰਜ਼ਾ ਵਿਚ ਚਲਣਾ ਹੈ ? ਜੋ ਹੁਕਮ ਨਾਲ ਲਿਖਿਆ ਹੋਇਆ ਹੈ। ਬਸ ਰਜ਼ਾ ਵਿਚ ਚਲਦਿਆਂ ਹੀ ਝੂਠ ਦੀ ਕੰਧ ਢਹਿ ਜਾਂਦੀ ਹੈ, ਝੂਠ ਦੀ ਪਾਲ ਟੁੱਟ ਜਾਂਦੀ ਹੈ। ਮਨੁੱਖ ਸਚਿਆਰ ਹੋ ਜਾਂਦਾ ਹੈ। ਸਚ ਵਿਚ ਲੀਨਤਾ ਹੋ ਜਾਂਦੀ ਹੈ। ਉਹ ਹੁਕਮੀ ਜਦ ਇਤਨਾ ਵੱਡਾ ਹੈ ਤਾਂ ਉਸ ਦੇ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ। ਕੁਦਰਤੀ ਗੱਲ ਹੈ ਜਦ ਹੁਕਮੀ ਵੱਡਾ ਹੈ ਤਾਂ ਉਸ ਦਾ ਹੁਕਮ ਵੀ ਵੱਡਾ ਹੈ। ਜਦ ਉਹ ਆਪ ਵੱਡਾ ਹੈ, ਉਸ ਦੀ ਮਰਿਆਦਾ ਵੀ ਵੱਡੀ ਹੋਵੇਗੀ। ਉਸ ਦੇ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ। ਜਗਤ ਗੁਰੂ ਬਾਬਾ ਫੁਰਮਾਨ ਕਰਦੇ ਹਨ –

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*

ਉਸ ਦੇ ਬਣਾਏ ਹੋਏ ਨਿਸਮ ਦੇ ਮੁਤਾਬਿਕ ਹੀ ਆਕਾਰ ਬਣਦੇ ਹਨ—ਆਕਾਰ ਖੰਡਾਂ ਬ੍ਰਹਿਮੰਡਾਂ ਦੇ, ਗ੍ਰਹਿ ਨਛੱਤਰਾਂ ਦੇ, ਆਕਾਰ ਪਹਾੜਾਂ, ਦਰਿਆਵਾਂ, ਝੀਲਾਂ ਤੇ ਸਾਗਰ ਦੇ, ਆਕਾਰ ਪਸ਼ੂ ਪੰਛੀਆਂ ਦੇ, ਕੀੜੇ ਮਕੌੜਿਆਂ ਦੇ, ਬਨਸਪਤੀ ਦੇ ਅਤੇ ਮਨੁਸ਼ ਦੇ, ਸਭ ਕੁਝ ਹੁਕਮ ਵਿਚ ਹੈ। ਭਾਵੇਂ ਅਜੋਕੇ ਸਮੇਂ ਵਿਚ ਵਿਗਿਆਨ ਆਪਣੀ ਚਰਮ ਸੀਮਾ 'ਤੇ ਪਹੁੰਚਿਆ ਹੈ ਪਰ ਵਿਗਿਆਨ ਨੂੰ ਖ਼ੂਨ ਬਣਾਉਣ ਦੀ ਜਾਚ ਅਜੇ ਨਹੀਂ ਆਈ। ਭੋਜਨ ਤੋਂ ਖ਼ੂਨ ਕਿਵੇਂ ਬਣਦਾ ਹੈ, ਰੋਟੀ ਤੋਂ ਖ਼ੂਨ ਕਿਵੇਂ ਬਣਦਾ ਹੈ, ਇਸ ਦੀ ਸੂਝ ਸਮਝ ਅਜੇ ਤੱਕ ਵਿਗਿਆਨ ਨੂੰ ਨਹੀਂ ਆ ਸਕੀ। ਇਸ ਵਾਸਤੇ ਬੰਦਿਆਂ ਦਾ ਖ਼ੂਨ ਕੱਢ ਕੇ ਬੋਤਲਾਂ ਵਿਚ ਭਰ ਕੇ ਹਸਪਤਾਲਾਂ ਵਿਚ ਰੱਖਣਾ ਪੈਂਦਾ ਹੈ। ਗੱਲ ਤਾਂ ਬਿਲਕੁਲ ਮਾਮੂਲੀ ਜਿਹੀ ਹੈ। ਜੀਵਨ ਵਿਗਿਆਨ ਬਣਾ ਸਕੇ, ਆਤਮਾ ਵਿਗਿਆਨ ਬਣਾ ਸਕੇ, ਇਸਦਾ ਤਾਂ ਖ਼ੁਆਬ ਵੀ ਨਹੀਂ ਲੈਣਾ ਚਾਹੀਦਾ। ਵਿਗਿਆਨ ਤਾਂ ਖ਼ੂਨ ਵੀ ਨਹੀਂ ਬਣਾ ਸਕਦਾ। ਭੋਜਨ ਤੋਂ ਖ਼ੂਨ ਕਿਵੇਂ ਬਣਦਾ ਹੈ, ਇਹ ਸਾਇੰਸ ਦੀ ਸਮਝ ਤੋਂ ਪਰੇ ਹੈ, ਇਹ ਵਿਗਿਆਨ ਦੀ ਸਮਝ ਤੋਂ ਪਰੇ ਹੈ ਅਤੇ ਗੱਲ ਬਿਲਕੁਲ ਮਾਮੂਲੀ ਹੈ ਕਿ ਜਦ ਸਰੀਰ ਵਿਚ ਜੋ ਭੋਜਨ ਜਾਂਦਾ ਹੈ, ਉਹੀ ਭੋਜਨ ਖ਼ੂਨ ਬਣਦਾ ਹੈ। ਜੋ ਅੰਨ ਅਸੀਂ ਖਾਂਦੇ ਹਾਂ, ਇਹੀ ਖ਼ੂਨ ਬਣਦਾ ਹੈ। ਸਾਰਾ ਅੰਨ ਪਾਣੀ ਵਿਗਿਆਨ ਦੇ ਅੱਗੇ ਰੱਖ ਦਿਉ ਤੇ ਆਖੋ ਕਿ ਇਸ ਨਾਲ ਖ਼ੂਨ ਬਣਾ ਦਿਉ ਪਰ ਅਜੇ ਵਿਗਿਆਨ ਦੀ ਪਕੜ ਤੋਂ ਇਹ ਗੱਲ ਪਰੇ ਹੈ ਤਾਂ ਮੰਨਣਾ ਪਵੇਗਾ ਕਿ ਸਭ ਕੁਝ ਉਹਦੇ ਹੁਕਮ ਵਿਚ ਹੈ। ਜੋ ਕੁਝ ਬਣ ਰਿਹਾ ਹੈ, ਜੋ ਕੁਝ ਟਿਕਿਆ ਹੋਇਆ ਹੈ, ਜੋ ਕੁਝ ਚਲ ਰਿਹਾ ਹੈ, ਸਭ ਉਸ ਹੁਕਮੀ ਦੇ ਹੁਕਮ ਵਿਚ ਹੈ। ਪਸ਼ੂ ਪੰਖੀਆਂ ਦੇ ਆਕਾਰ, ਕੀੜੇ ਮਕੌੜਿਆਂ

ਦੇ ਆਕਾਰ, ਬਨਸਪਤੀ ਖੰਡ ਬ੍ਰਹਿਮੰਡ, ਗ੍ਰਹਿ ਨਛੱਤਰ, ਸੂਖਮ ਅਸਥੂਲ ਸਾਰਾ ਜੀਵਨ ਪ੍ਰਭੂ ਦੇ ਬਣਾਏ ਹੋਏ ਹੁਕਮ ਦੇ ਮੁਤਾਬਿਕ, ਨਿਯਮ ਦੇ ਮੁਤਾਬਿਕ ਹੀ ਬਣਦਾ ਹੈ। ਨੱਕ ਕਿਥੇ ਹੋਣੀ ਚਾਹੀਦੀ ਹੈ, ਉਸਨੇ ਨਿਯਮ ਬਣਾਇਆ ਹੈ। ਕੰਨ ਕਿਥੋਂ ਹੋਣੇ ਚਾਹੀਦੇ ਹਨ, ਇਹ ਉਸ ਦੇ ਨਿਯਮ ਵਿਚ ਹੈ। ਇਹ ਗੱਲ ਵਖਰੀ ਹੈ ਕਿ ਮਨੁੱਖ ਆਪਣੀ ਨਾ ਸਮਝੀ ਦੇ ਕਾਰਣ ਕਈ ਦਫ਼ਾ ਕਹਿੰਦਾ ਹੈ ਕਿ ਪ੍ਰਭੂ ਕੋਲ ਵੀ ਭੁੱਲਾਂ ਹੋਈਆਂ ਹਨ। ਜਿਵੇਂ ਕਿ ਇਕ ਆਮ ਗਾਥਾ ਹੈ - ਹਦਵਾਣੇ ਦੇ ਖੇਤ ਵਿਚ ਇਕ ਮਨੁੱਖ ਅੰਬ ਦੇ ਦਰੱਖ਼ਤ ਥੱਲੇ ਸੁੱਤਾ ਹੋਇਆ ਹੈ। ਉਹ ਕਹਿੰਦਾ ਹੈ ਕਿ ਰੱਬ ਬੜਾ ਭੋਲਾ ਹੈ। ਉਸ ਨੇ ਇਤਨੇ ਵੱਡੇ ਵੱਡੇ ਹਦਵਾਣੇ ਤਰਬੂਜ਼ ਛੋਟੀਆਂ ਛੋਟੀਆਂ ਵਲਾਂ ਨੂੰ ਲਾਏ ਅਤੇ ਨਿੱਕੇ ਨਿੱਕੇ ਅੰਬ ਇਤਨੇ ਵੱਡੇ ਦਰੱਖ਼ਤ 'ਤੇ ਲਾਏ ਹਨ। ਬੜਾ ਭੋਲਾ ਹੈ, ਕਾਸ਼ ! ਉਹ ਮੈਥੋਂ ਹੀ ਅਕਲ ਲੈ ਲੈਂਦਾ। ਸੋਚਦਿਆਂ ਸੋਚਦਿਆਂ ਅੰਬ ਦੇ ਦਰੱਖ਼ਤ ਥੱਲੇ ਲੇਟਿਆਂ ਨੀਂਦ ਆ ਗਈ। ਹਵਾ ਦੇ ਤੇਜ਼ ਝੋਕਿਆਂ ਨਾਲ ਦਰਖ਼ੱਤ ਤੋਂ ਅੰਬ ਡਿਗਿਆ ਤੇ ਉਸ ਦੇ ਸਿਰ 'ਤੇ ਆਣ ਪਿਆ। ਅੱਖ ਖੁਲ੍ਹੀ ਤਾਂ ਖ਼ਿਆਲ ਆਇਆ ਕਿ ਜੇਕਰ ਹਦਵਾਣਾ ਆ ਕੇ ਪੈਂਦਾ ਤਾਂ ਮੇਰਾ ਸਿਰ ਟੁੱਟ ਜਾਣਾ ਸੀ। ਨਹੀਂ ਪ੍ਰਭੂ ਤੂੰ ਜੋ ਕੁਝ ਵੀ ਕੀਤਾ ਹੈ ਠੀਕ ਕੀਤਾ ਹੈ, ਸਹੀ ਕੀਤਾ ਹੈ। ਤੇਰੇ ਵਿਚ ਭੁੱਲ ਕੱਢਣੀ ਹੀ ਮੇਰੀ ਭੁੱਲ ਹੈ। ਤੇਰੇ ਵਿਚ ਗ਼ਲਤੀਆਂ ਨੂੰ ਦੇਖਣਾ ਹੀ ਮੇਰੇ ਵਿਚ ਗ਼ਲਤੀ ਹੈ। ਤੇਰੇ ਵਿਚ ਅਨਰਥ ਨੂੰ ਦੇਖਣਾ ਹੀ ਮੇਰੀ ਜ਼ਿੰਦਗੀ ਦਾ ਅਨਰਥ ਹੈ। ਹੇ ਪ੍ਰਭੂ ! ਤੇਰੇ ਹੁਕਮ ਵਿਚ ਹੀ ਸਾਰੇ ਆਕਾਰ ਹਨ ਅਤੇ ਸਹੀ ਹਨ। ਹੁਕਮੀ ਦਾ ਹੁਕਮ ਮਹਾਨ ਹੈ। ਹੁਕਮੀ ਆਪ ਮਹਾਨ ਹੈ। ਹੁਕਮੀ ਨਾਪ ਤੋਲ ਵਿਚ ਨਹੀਂ ਆਉਂਦਾ। ਕਿਸੇ ਇਕ ਅੱਧ ਮਨੁੱਖ ਦਾ ਹੁਕਮ ਆਪਣੇ ਘਰ ਵਿਚ ਚੱਲਦਾ ਹੈ ਅਤੇ ਸ਼ਾਇਦ ਘਰ ਦੇ ਵਿਚ ਵੀ ਪੂਰਨ ਰੂਪ ਵਿਚ ਨ ਚੱਲਦਾ ਹੋਵੇ। ਕਿਸੇ ਦਾ ਹੁਕਮ ਆਪਣੇ ਰਹਿੰਦੇ ਹੋਏ ਮੁਹੱਲੇ 'ਤੇ ਚਲਦਾ ਹੈ। ਕੋਈ ਐਸਾ ਸਮਰੱਥ ਹੋ ਜਾਂਦਾ ਹੈ ਕਿ ਉਸ ਦਾ ਹੁਕਮ ਸਮੁੱਚੇ ਸ਼ਹਿਰ ਵਿਚ ਚੱਲਣ ਲੱਗ ਪੈਂਦਾ ਹੈ ਅਤੇ ਇਸ ਤੋਂ ਅੱਗੇ ਹੁਕਮ ਨੂੰ ਚਲਾਉਣਾ ਬਹੁਤ ਔਖੀ ਖੇਡ ਹੈ। ਹੁਕਮੀ ਆਪ ਮਹਾਨ ਹੈ ਇਸ ਵਾਸਤੇ ਉਸ ਦਾ ਹੁਕਮ ਵੀ ਬਹੁਤ ਵੱਡਾ ਹੈ ਅਤੇ ਸਭ ਜਗ੍ਹਾ ਚੱਲਦਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਕ ਦੂਸਰੀ ਪਉੜੀ ਵਿਚ ਵਿਸਥਾਰ ਸਹਿਤ ਜ਼ਿਕਰ ਕਰਦੇ ਹਨ -

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*

ਸਰੀਰ ਦੇ ਇਤਨੇ ਵਜੂਦ ਹਨ, ਜਿਤਨੇ ਆਕਾਰ ਹਨ। ਸਭ ਮਰਿਆਦਾ ਵਿਚ ਬਣੇ ਹਨ। ਸਭ ਹੁਕਮੀ ਦੇ ਹੁਕਮ ਵਿਚ ਬਣੇ ਹਨ ਤੇ ਕਿਸੇ ਥਾਂ ਵੀ ਭੁੱਲ ਨਹੀਂ, ਕਿਸੇ ਥਾਂ ਵੀ ਕਮੀ ਨਹੀਂ। ਹਰ ਵਸਤੂ ਆਪਣੇ ਆਪ ਵਿਚ ਪੂਰਨ ਹੈ ਚਾਹੇ ਪਹਾੜ ਹਨ, ਚਾਹੇ ਨਦੀ ਨਾਲੇ ਹਨ, ਸਾਗਰ ਹਨ। ਗ੍ਰਹਿ ਨਛੱਤਰ ਵਿਚ ਕੀੜੇ ਮਕੌੜੇ ਹਨ, ਪਸ਼ੂ ਪੰਖੀ ਹਨ, ਹਰ ਵਜੂਦ ਆਪਣੀ ਥਾਂ 'ਤੇ ਆਪਣੇ ਆਪ ਵਿਚ ਸੰਪੂਰਨ ਹੈ, ਮੁਕੰਮਲ ਹੈ, ਅਤੇ ਜਿਤਨੇ ਅਕਾਰ ਹਨ ਪ੍ਰਭੂ ਦੇ ਬਣਾਏ ਹੋਏ ਹੁਕਮ ਦਵਾਰਾ ਹੀ ਬਣੇ ਹਨ। ਸਾਹਿਬ ਕਹਿੰਦੇ ਹਨ -

*ਹੁਕਮੁ ਨ ਕਹਿਆ ਜਾਈ॥*

ਹੁਕਮ ਇਤਨਾ ਵੱਡਾ ਹੈ ਕਿ ਨਿੱਕੀ ਜ਼ਬਾਨ ਨਾਲ ਕਹਿਆ ਨਹੀਂ ਜਾ ਸਕਦਾ। ਉਸ ਪ੍ਰਭੂ ਦੀ ਬਣਾਈ ਹੋਈ ਮਰਿਆਦਾ ਇਤਨੀ ਲੰਬੀ ਹੈ, ਇਤਨੀ ਮਹਾਨ ਹੈ ਕਿ ਛੋਟੀ ਜਿਹੀ ਜ਼ਬਾਨ ਨਾਲ ਕਥਨ ਕਰਨੀ ਬਹੁਤ ਔਖੀ ਹੈ। ਮੂਲ ਗੱਲ ਇਸ ਪਉੜੀ ਵਿਚ ਇਹ ਹੈ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਇਕ ਮਨੁੱਖ ਰੇਲ ਵਿਚ ਸਫ਼ਰ ਕਰ ਰਿਹਾ ਹੈ। ਉਹਨੇ ਬਕਸਾ ਤੇ ਬਿਸਤਰਾ ਵੀ ਆਪਣੇ ਸਿਰ ਉੱਤੇ ਰੱਖਿਆ ਹੋਇਆ ਹੈ। ਨਾਲ ਬੈਠੇ ਸਾਥੀ ਪੁੱਛਦੇ ਹਨ ਕਿ ਸਿਰ ਦੇ ਉੱਤੇ ਤੂੰ ਬੋਝ ਕਿਉਂ ਚੁੱਕਿਆ ਹੋਇਆ ਹੈ ? ਕਹਿੰਦਾ ਹੈ ਮੈਂ ਚਾਹੁੰਦਾ ਹਾਂ ਰੇਲ ਦੇ ਉੱਤੇ ਵਜ਼ਨ ਨਾ ਹੋਵੇ। ਇਹਨੂੰ ਕੌਣ ਦੱਸੇ, ਜਿਸ ਰੇਲ ਦੇ ਉੱਤੇ ਤੂੰ ਬੈਠਾ ਹੈਂ, ਉਸ ਸਮਾਨ ਦਾ ਬੋਝ ਵੀ ਉਸੇ ਰੇਲ ਦੇ ਉੱਤੇ ਹੈ। ਮਨੁੱਖ ਭੁਲੇਖੇ ਕਰਕੇ ਕਹਿ ਦਿੰਦਾ ਹੈ ਕਿ ਮੈਂ ਕਰ ਰਿਹਾ ਹਾਂ। ਜੋ ਸਭ ਕੁਝ ਹੋ ਰਿਹਾ ਹੈ ਇਹਨੂੰ ਸਮਝ ਲੈਣਾ ਹੀ ਧਰਮ ਹੈ, ਇਹਨੂੰ ਸਮਝ ਲੈਣਾ ਹੀ ਭਗਤੀ ਹੈ, ਇਹਨੂੰ ਸਮਝ ਲੈਣਾ ਹੀ ਰੂਹਾਨੀਅਤ ਹੈ। ਜੋ ਕੁਝ ਹੋ ਰਿਹਾ ਹੈ ਇਸ ਨੂੰ ਨਾ ਸਮਝਣਾ ਤੇ ਆਪਣੇ ਕਰਤੇ ਭਾਵ ਨੂੰ ਪੈਦਾ ਕਰਨਾ ਬਸ ਇਹੀ ਭੁੱਲ ਹੈ, ਇਹੀ ਗ਼ਲਤੀ ਹੈ। ਸਾਹਿਬ ਕਹਿੰਦੇ ਹਨ - ਹੁਕਮੀ ਹੀ ਇਤਨਾ ਵੱਡਾ ਹੈ ਕਿ ਉਸ ਦਾ ਹੁਕਮ ਆਖਿਆ ਹੀ ਨਹੀਂ ਜਾ ਸਕਦਾ -

*ਹੁਕਮੁ ਨ ਕਹਿਆ ਜਾਈ॥*

ਫਿਰ ਵੀ ਸਤਿਗੁਰੂ ਚਲੋ ਰਸਨਾ ਛੋਟੀ ਹੀ ਸਹੀ। ਚਲੋ ਪ੍ਰਭੂ ਦੀ ਛੋਟੀ ਗੱਲ ਦਾ ਜ਼ਿਕਰ ਹੋਵੇ, ਪੂਰੀ ਨਹੀਂ ਤਾਂ ਫਿਰ ਵੀ ਉਸ ਹੁਕਮ ਬਾਰੇ ਵਿਚਾਰ ਤੋਂ ਸਤਿਗੁਰੂ ਦੱਸਦੇ ਹਨ -

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*

ਜਿਤਨੇ ਜੀਵ ਹਨ, ਪ੍ਰਭੂ ਦੇ ਬਣਾਏ ਹੋਏ ਹੁਕਮ ਦੇ ਵਿਚ ਹੀ ਬਣੇ ਹਨ, ਬਣਾਈ ਹੋਈ ਮਰਿਆਦਾ ਵਿਚ ਹੀ ਬਣੇ ਹਨ। ਪੰਛੀਆਂ ਦੇ ਪੰਖ ਤੇ ਪੰਖਾਂ ਦੇ ਰੰਗ ਬੜੇ ਬਾਤਰਤੀਬ ਹਨ। ਮੱਛਲੀ ਦੀ ਸ਼ਕਲ, ਮਨੁੱਖ ਦੇ ਸਰੀਰ ਵਿਚ ਇਕ-ਇਕ ਨੱਸ ਆਪਣੀ ਥਾਂ 'ਤੇ ਹੋਣਾ ਬੜੀ ਅਗੰਮੀ ਤੇ ਅਦੁੱਤੀ ਮਰਿਆਦਾ ਦੀ ਝਲਕ ਸਾਹਮਣੇ ਦਿਖਾਈ ਦੇਂਦੀ ਹੈ। ਸਾਹਿਬ ਕਹਿੰਦੇ ਹਨ ਕਿ ਜਿਤਨੇ ਜੀਵ ਹਨ, ਇਹਨਾਂ ਜੀਵਾਂ ਵਿਚ ਛੋਟੇ ਤੇ ਵੱਡੇਂ, ਉੱਤਮ ਤੇ ਨੀਚ ਉਹਦੇ ਹੁਕਮ ਦੇ ਮੁਤਾਬਿਕ ਹਨ। ਉਤਮ ਤੇ ਨੀਚ ਹਰ ਪਦਾਰਥ, ਹਰ ਵਸਤੂ ਹਰ ਜੀਵ ਵਿਚ ਹਨ। ਪੱਥਰਾਂ ਵਿਚ ਸੰਗਮਰਮਰ ਸਭ ਤੋਂ ਉੱਤਮ ਹੈ। ਵੈਸੇ ਹੀਰਾ ਵੀ ਇਕ ਪੱਥਰ ਹੈ। ਜੋ ਪੱਥਰ ਵੱਧ ਤੋਂ ਵੱਧ ਆਪਣੀ ਬੁਲੰਦੀ ਨੂੰ ਛੂਹ ਸਕਦਾ ਹੈ, ਉਹ ਹੀਰਾ ਹੀ ਹੈ, ਪਰ ਇਕ ਆਮ ਪੱਥਰ ਹੈ - ਇਕ ਨੀਵਾਂ ਹੈ, ਇਕ ਉੱਤਮ ਹੈ। ਪ੍ਰਭੂ ਨੇ ਆਪ ਹੀ ਇਹ ਮਰਿਆਦਾ ਬਣਾਈ ਹੈ। ਪੱਥਰ ਤੋਂ ਹੀਰਾ ਕਿਵੇਂ ਬਣਦਾ ਹੈ, ਮਨੁੱਖ ਦੀ ਸਮਰੱਥਾ ਤੋਂ ਪਰੇ ਦੀ ਗੱਲ ਹੈ। ਹੀਰੇ ਨੂੰ ਕੋਈ ਪੱਥਰ ਬਣਾ ਦੇਵੇ, ਮਨੁੱਖ ਦੇ ਵੱਸ ਦੀ ਗੱਲ ਨਹੀਂ ਪਰ ਇਤਨੀ ਗੱਲ ਸਪੱਸ਼ਟ

ਹੈ ਕਿ ਪੱਥਰ ਹੀ ਹੀਰਾ ਹੋ ਜਾਂਦਾ ਹੈ। ਇਹ ਹਕੀਕਤ ਹੈ ਤਾਂ ਹੀਰਾ ਪੱਥਰ ਦਾ ਉੱਤਮ ਰੂਪ ਹੈ। ਪੱਥਰ ਪੱਥਰ ਦਾ ਨੀਵਾਂ ਰੂਪ ਹੈ। ਬਨਸਪਤੀ ਵਿਚ ਝਾਤ ਮਾਰੀਏ, ਚੰਦਨ ਸਿਰਮੌਰ ਹੈ। ਇਹਦਾ ਕੋਈ ਮੁਕਾਬਲਾ ਨਹੀਂ। ਕਿੱਕਰ ਵੀ ਹੈ, ਜੰਡ ਵੀ ਹੈ। ਅਜਿਹੇ ਦਰੱਖ਼ਤ ਹਨ, ਕੋਈ ਫੁੱਲ ਨਹੀਂ, ਫਲ ਨਹੀਂ, ਮਹਿਕ ਨਹੀਂ, ਗੁਣ ਨਹੀਂ, ਪਰ ਮਹਿਕ ਸੁਗੰਧੀ ਗੁਣ ਨਾਲ ਭਰਪੂਰ ਖੜਾ ਹੈ ਚੰਦਨ। ਇਹ ਉੱਤਮ ਵਸਤੂ, ਇਹ ਉੱਤਮ ਸੁਗੰਧੀ, ਇਹ ਉੱਤਮ ਉਸ ਦਾ ਰੂਪ ਪਰੀਪੂਰਨ ਪ੍ਰਮਾਤਮਾ ਦਾ ਬਖਸ਼ਿਸ਼ ਕੀਤਾ ਹੋਇਆ ਹੈ। ਫੁੱਲਾਂ ਵਿਚ ਜਾਈਏ ਤੇ ਕਮਲ ਦੀ ਆਪਣੀ ਦੁਨੀਆਂ ਹੈ। ਉਂਜ ਅੱਕ ਦਾ ਵੀ ਫੁੱਲ ਹੁੰਦਾ ਹੈ। ਗੁਲਾਬ ਦਾ ਵੀ ਇਕ ਆਪਣਾ ਅਸਥਾਨ ਹੈ, ਪਰ ਅੱਕ ਦੇ ਫੁੱਲ ਨੂੰ ਗੁਲਾਬ ਦੇ ਸਾਹਮਣੇ ਰੱਖੀਏ ਤਾਂ ਕਹਿਣਾ ਪੈਂਦਾ ਹੈ ਕਿ ਪ੍ਰਭੂ ਤੇਰੀ ਬਣੀ ਹੋਈ ਮਰਿਆਦਾ ਦੇ ਮੁਤਾਬਿਕ ਕੋਈ ਅੱਕ ਦਾ ਫੁੱਲ ਹੈ, ਕੋਈ ਕਮਲ ਦਾ ਫੁੱਲ ਹੈ, ਕੋਈ ਗੁਲਾਬ ਦਾ ਫੁੱਲ ਹੈ। ਇਸੇ ਤਰੀਕੇ ਨਾਲ ਚੌਪਾਏ ਜਾਨਵਰਾਂ 'ਤੇ ਝਾਤ ਮਾਰੀਏ - ਗਊ, ਸ਼ੇਰ, ਹਾਥੀ, ਇਹ ਅੱਗੇ ਜਾਪਦੇ ਹਨ, ਪਰ ਸੂਰ ਹੈ, ਕੁੱਤਾ ਹੈ, ਇਹ ਪਛੜੇ ਹੋਏ ਹਨ। ਕਿਸੇ ਮਨੁੱਖ ਦੀ ਮਹਿਮਾ ਬਿਆਨ ਕਰਨੀ ਹੋਵੇ ਤਾਂ ਅਸੀਂ ਕਹਿ ਦੇਂਦੇ ਹਾਂ ਇਹ ਤਾਂ ਗਊ ਵਰਗਾ ਹੈ, ਇਹ ਤਾਂ ਸ਼ੇਰ ਵਰਗਾ ਬਹਾਦਰ ਹੈ, ਪਰੰਤੂ ਕਿਸੇ ਮਨੁੱਖ ਦਾ ਨਿਰਣਾ ਕਰਨਾ ਹੋਵੇ ਤਾਂ ਕਹਿਣਾ ਪੈਂਦਾ ਹੈ ਕਿ ਇਹ ਸੂਅਰ ਵਰਗਾ ਹੈ, ਇਹ ਕੁੱਤੇ ਵਰਗਾ ਹੈ। ਚੌਪਾਏ ਜਾਨਵਰਾਂ ਵਿਚ ਕੁਝ ਨੀਵੇਂ ਹਨ, ਕੁਝ ਉੱਤਮ ਹਨ। ਅਤਿ ਉੱਤਮ ਪੰਛੀਆਂ ਦੀ ਦੁਨੀਆਂ ਵਿਚ ਝਾਤ ਮਾਰੀਏ ਤਾਂ ਉਥੇ ਵੀ ਕੁਝ ਪੰਛੀ ਸਿਖਰ 'ਤੇ ਪਹੁੰਚੇ ਹਨ, ਜੈਸੇ ਕਿ ਹੰਸ ਹੈ। ਪਵਿੱਤਰਤਾ ਦੀ ਦੁਨੀਆਂ ਵਿਚੋਂ ਹੰਸ ਸਿਰਮੌਰ ਹੈ, ਪਰ ਕਾਂ ਹਨ, ਇੱਲਾਂ ਵੀ ਹਨ, ਇਹ ਨੀਚ ਲੋਕ ਹੈ ਪੰਛੀਆਂ ਦੀ ਦੁਨੀਆਂ ਵਿਚ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇੱਲ ਬਾਰੇ ਬੜਾ ਸੁੰਦਰ ਖ਼ਿਆਲ ਦਿੱਤਾ ਹੈ -

*ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥*
*ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥*

(ਪੰਨਾ ੩੨੨)

ਇਲ ਪਹਾੜਾਂ 'ਤੇ ਉਡ ਰਹੀ ਹੈ। ਸੁੰਦਰ ਬਗ਼ੀਚਿਆਂ 'ਤੇ ਉਡਾਰੀਆਂ ਲਾ ਰਹੀ ਹੈ, ਮਹਿਲਾਂ ਦੇ ਉੱਤੇ ਵੀ ਉੱਡ ਰਹੀ ਹੈ। ਕੋਈ ਥਾਂ ਉਸ ਨੂੰ ਪਸੰਦ ਨਹੀਂ ਆਈ। ਇਕ ਥਾਂ ਮੁਰਦਾਰ ਪਿਆ ਸੀ, ਉਹਨੂੰ ਵੇਖ ਕੇ ਇਕ ਦਮ ਥੱਲੇ ਆਈ। ਇਤਨੀ ਉੱਚੀ ਉੱਡਦੀ ਹੈ, ਪਰ ਦ੍ਰਿਸ਼ਟੀ ਬੜੀ ਨੀਵੀਂ। ਇਸ ਦੀ ਉੱਚੀ ਉਡਾਣ ਨੂੰ ਦੇਖ ਕੇ ਇਸ ਦੀ ਦ੍ਰਿਸ਼ਟੀ ਉੱਚੀ ਨਹੀਂ ਮੰਨ ਲੈਣੀ ਚਾਹੀਦੀ। ਕਈ ਵਾਰ ਦੇਖਣ ਵਿਚ ਆਇਆ ਹੈ ਕਿ ਇਕ ਮਨੁੱਖ ਦੇ ਵਿਚਾਰ ਬੜੇ ਉੱਚੇ ਹਨ। ਜ਼ਰੂਰੀ ਨਹੀਂ ਉਸ ਦਾ ਕਿਰਦਾਰ ਵੀ ਉੱਚਾ ਹੋਵੇ, ਉਸਦਾ ਆਚਾਰ ਵੀ ਉੱਚਾ ਹੋਵੇ। ਖ਼ੈਰ ! ਪੰਛੀਆਂ ਦੀ ਦੁਨੀਆਂ ਵਿਚ ਸਭ ਤੋਂ ਅੱਗੇ ਹੰਸ ਹੈ, ਪਰ ਸਭ ਤੋਂ ਨਖਿੱਧ ਹੈ ਇਹ ਕਾਂ, ਇਹ ਇੱਲ। ਕਿਸੇ ਤਰੀਕੇ ਨਾਲ ਕੀੜਿਆਂ 'ਤੇ ਝਾਤ ਮਾਰੀਏ

ਤਾਂ ਕੀੜਾ ਰੇਸ਼ਮ ਦਾ ਵੀ ਹੈ, ਪਰ ਕੀੜਾ ਗੰਦਗੀ ਦਾ ਵੀ ਹੈ। ਆਖ਼ਰ ਕੀੜਾ ਹੀ ਹੈ ਜੋ ਆਪਣੇ ਅੰਦਰੋਂ ਰੇਸ਼ਮ ਨੂੰ ਜਨਮ ਦਿੰਦਾ ਹੈ, ਕਿਸੇ ਨੰਗੇ ਦਾ ਤਨ ਵੀ ਢੱਕ ਦੇਂਦਾ ਹੈ, ਪਰ ਇਕ ਐਸਾ ਵੀ ਹੈ ਜਿਸਨੂੰ ਛੂਹੰਦਿਆਂ ਹੀ ਅਪਵਿੱਤਰ ਹੋ ਜਾਈਦਾ ਹੈ। ਹਾਲਾਂਕਿ ਉਹ ਵੀ ਕੀੜਾ ਹੈ ਵਿਸ਼ਟਾ ਦਾ ਕੀੜਾ, ਇਕ ਰੇਸ਼ਮ ਦਾ ਕੀੜਾ-

*ਹੁਕਮੀ ਉਤਮੁ ਨੀਚੁ॥*

ਉਸ ਦੇ ਬਣੇ ਹੋਏ ਹੁਕਮ ਦੇ ਮੁਤਾਬਿਕ ਕੋਈ ਉੱਤਮ ਹੈ, ਕੋਈ ਨੀਚ ਹੈ। ਇਸ ਤਰੀਕੇ ਨਾਲ ਅਸੀਂ ਧਰਤੀ ਦੇਖਦੇ ਹਾਂ। ਕਿਸੇ ਕਿਸੇ ਥਾਂ ਧਰਤੀ ਬਹੁਤ ਉੱਤਮ ਹੈ, ਉਪਜਾਊ ਹੈ ਪਰ ਕੋਈ ਧਰਤੀ ਅਨੰਤ ਕਾਲ ਤੋਂ ਬੰਜਰ ਪਈ ਹੈ। ਘਾਹ ਦਾ ਤਿਨਕਾ ਵੀ ਪੈਦਾ ਨਹੀਂ ਹੁੰਦਾ, ਉਜੜੀ ਪਈ ਹੈ, ਮਾਰੂਥਲ ਹੈ, ਪਰ ਧਰਤੀ ਕਿਧਰੇ ਹਰਿਆਵਲੀ ਹੈ, ਕਿਧਰੇ ਉੱਤਮ ਹੈ, ਕਿਧਰੇ ਨੀਵੀਂ ਹੈ। ਹੁਣ ਆ ਜਾਈਏ ਮਨੁੱਖ ਦੀ ਦੁਨੀਆਂ ਵਿਚ। ਮਨੁੱਖਾਂ ਵਿਚੋਂ ਵੀ ਕੁਝ ਮਨੁੱਖ ਅਤੀ ਉੱਤਮ ਹਨ, ਕੁਝ ਨੀਚ ਹਨ, ਕੁਝ ਬਹੁਤ ਨੀਵੇਂ ਹਨ। ਸਾਹਿਬ ਕਹਿੰਦੇ ਹਨ - ਉਹਦੀ ਬਣੀ ਹੋਈ ਮਰਿਆਦਾ ਦੇ ਮੁਤਾਬਿਕ ਕੋਈ ਉੱਤਮ ਹੈ, ਕੋਈ ਨੀਵਾਂ ਹੈ, ਕਿਸੇ ਦਾ ਰੰਗ ਕਾਲਾ ਹੈ ਚਾਹੇ ਲੱਖ ਕੋਸ਼ਿਸ਼ ਕਰੇ ਇਹ ਚਿੱਟਾ ਨਹੀਂ ਹੋ ਸਕਦਾ। ਰੰਗ ਵੀ ਪ੍ਰਭੂ ਤੋਂ ਮਿਲਦਾ ਹੈ। ਨੈਣ-ਨਕਸ਼ ਵੀ ਪ੍ਰਭੂ ਤੋਂ ਮਿਲਦੇ ਹਨ। ਜੋ ਕੁਝ ਮਿਲਿਆ ਹੈ ਉਸ ਨੂੰ ਖਿੜੇ ਮੱਥੇ ਪ੍ਰਵਾਨ ਕਰਨ ਨਾਲ ਹੀ ਸੁੱਖ ਹੈ, ਆਰਾਮ ਹੈ। ਸਾਹਿਬ ਕਹਿੰਦੇ ਹਨ -

*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*

ਲਿਖੇ ਹੋਏ ਹੁਕਮ ਮੁਤਾਬਿਕ ਹੀ ਕੋਈ ਦੁੱਖ ਭੋਗਦਾ ਹੈ, ਕੋਈ ਸੁੱਖ ਭੋਗਦਾ ਹੈ। ਕੋਈ ਮਰਿਆਦਾ ਦੀ ਉਲੰਘਣਾ ਕਰਕੇ ਦੁੱਖ ਭੋਗਦਾ ਹੈ, ਕੋਈ ਮਰਿਆਦਾ ਦੀ ਪਾਲਣਾ ਕਰਦੇ ਸੁੱਖ ਭੋਗਦਾ ਹੈ, ਪਰੰਤੂ ਮਰਿਆਦਾ ਦੀ ਉਲੰਘਣਾ ਕਰਨ ਦੀ ਸਮਰੱਥਾ ਮਨੁੱਖ ਨੂੰ ਉਸ ਨੇ ਦਿੱਤੀ ਹੈ, ਇਹ ਵੀ ਉਸ ਦਾ ਇਕ ਹੁਕਮ ਹੈ, ਇਹ ਵੀ ਉਸ ਦੀ ਇਕ ਮਰਿਆਦਾ ਹੈ। ਮਰਿਆਦਾ ਦੀ ਪਾਲਣਾ ਮਨੁੱਖ ਕਰ ਸਕਦਾ ਹੈ, ਇਹ ਵੀ ਉਸ ਦਾ ਹੁਕਮ ਹੈ। ਸਾਹਿਬ ਕਹਿੰਦੇ ਹਨ - ਪ੍ਰਭੂ ਦੀ ਬਣਾਈ ਹੋਈ ਇਕ ਮਰਿਆਦਾ ਦੇ ਵਿਚ ਕੋਈ ਦੁਖੀ ਹੈ, ਕੋਈ ਸੁਖੀ ਹੈ -

*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*

ਇਕਨਾ 'ਤੇ ਉਸ ਹੁਕਮੀ ਦੀ ਹੁਕਮ ਦੁਆਰਾ ਬਖਸ਼ੀਸ਼ ਹੋ ਗਈ, ਰਹਿਮਤ ਹੋ ਗਈ। ਆਪਣੇ ਚਰਨਾਂ ਵਿਚ ਥਾਂ ਦੇ ਦਿੱਤੀ, ਪਰ

*ਇਕਿ ਹੁਕਮੀ ਸਦਾ ਭਵਾਈਅਹਿ॥*

ਇਕ ਬਣੇ ਹੋਏ ਹੁਕਮ ਕੇ ਮੁਤਾਬਿਕ ਸਦਾ ਹੀ ਭਟਕਦੇ ਰਹਿੰਦੇ ਹਨ, ਸਦੀਵੀ

ਭਟਕਦੇ ਰਹਿੰਦੇ ਹਨ –

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥ ਬਹੁਤੁ ਸਜਾਇ ਪਇਆ ਦੇਸਿ ਲੰਮੈ॥*

(ਪੰਨਾ ੧੦੨੦)

ਲੰਬੀ ਯਾਤਰਾ ਵਿਚ ਪਏ ਰਹਿੰਦੇ ਹਨ, ਜੰਮਦੇ ਰਹਿੰਦੇ ਹਨ, ਮਰਦੇ ਰਹਿੰਦੇ ਹਨ, ਹਮੇਸ਼ਾ ਭਵਾਈਅਹਿ ਭਾਵ ਚੱਕਰ ਵਿੱਚ ਰਹਿੰਦੇ ਹਨ। ਜਿਥੋਂ ਚਲਿਆ ਸੀ ਮੁੜਕੇ ਫੇਰ ਉਥੇ ਆਇਆ। ਜਨਮ ਹੋਇਆ ਸੀ, ਮਰਿਆ ਸੀ, ਫਿਰ ਜਨਮ ਲਿਆ। ਜਨਮ ਤੋਂ ਚਲਿਆ ਸੀ, ਫਿਰ ਜਨਮ 'ਤੇ ਆ ਗਿਆ। ਇਸੇ ਨੂੰ ਕਹਿੰਦੇ ਹਨ ਜਨਮ ਮਰਨ ਦਾ ਚੱਕਰ। ਜਨਮ ਹੋਇਆ ਸੀ, ਹੁਣ ਮਰ ਗਿਆ। ਮੁੜ ਕੇ ਫਿਰ ਜਨਮ ਨਾ ਹੋਵੇ ਚੱਕਰ ਚੋਂ ਨਿਕਲ ਗਿਆ। ਜੇਕਰ ਫਿਰ ਜਨਮ ਹੋ ਗਿਆ ਤਾਂ ਜਿਥੋਂ ਚਲਿਆ ਸੀ ਇਹ ਫਿਰ ਉਥੇ ਹੀ ਆ ਗਿਆ। ਸੋ ਜਨਮ ਮਰਨ ਇਕ ਚੱਕਰ ਹੈ। ਇਸ ਵਿਚੋਂ ਮਨੁੱਖ ਨਿਕਲ ਸਕੇ, ਪ੍ਰਭੂ ਨੇ ਮਰਿਆਦਾ ਬਣਾਈ ਹੈ ਉਸ ਦੇ ਹੁਕਮ ਨੂੰ ਮੰਨ ਲੈਣਾ, ਖਿੜੇ ਮੱਥੇ ਤਸਲੀਮ ਕਰ ਲੈਣਾ, ਮਰਿਆਦਾ ਦੀ ਪਾਲਣਾ ਕਰਨਾ। ਮਨੁੱਖ ਚੱਕਰ ਵਿਚੋਂ ਨਿਕਲ ਜਾਂਦਾ ਹੈ ਤਾਂ ਸਾਹਿਬ ਕਹਿੰਦੇ ਹਨ – ਇਕਨਾ 'ਤੇ ਪ੍ਰਭੂ ਆਪਣੀ ਬਖ਼ਸ਼ੀਸ਼ ਕਰ ਦੇਂਦਾ ਹੈ, ਆਪਣੇ ਚਰਨਾਂ ਵਿਚ ਥਾਂ ਬਖ਼ਸ਼ਦਾ ਹੈ ਤੇ ਇਕ ਉਸ ਦੇ ਬਣਾਏ ਹੋਏ ਚੱਕਰ ਵਿਚ ਹਮੇਸ਼ਾ ਪਏ ਰਹਿੰਦੇ, ਜੰਮਦੇ ਰਹਿੰਦੇ, ਮਰਦੇ ਰਹਿੰਦੇ –

*ਇਕਿ ਹੁਕਮੀ ਸਦਾ ਭਵਾਈਅਹਿ॥*

*ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ॥*

ਮੱਛੀ ਜੱਲ ਵਿਚ ਜਿਥੋਂ ਤੱਕ ਚਾਹੇ ਕਲੋਲ ਕਰ ਸਕਦੀ ਹੈ। ਦਰਿਆ ਦੇ ਇਕ ਕਿਨਾਰੇ ਤੋਂ ਲੈ ਕੇ ਦੂਸਰੇ ਕਿਨਾਰੇ ਤੱਕ ਜਾ ਸਕਦੀ ਹੈ, ਪਰ ਮੱਛੀ ਇਹ ਆਖੇ ਮੈਂ ਦਰਿਆ ਤੋਂ ਬਾਹਰ ਨਿਕਲ ਕੇ ਘੁੰਮਣਾ ਫਿਰਨਾ ਹੈ ਤਾਂ ਐਸਾ ਉਹ ਨਹੀਂ ਕਰ ਸਕਦੀ। ਪ੍ਰਭੂ ਨੇ ਜੋ ਮਰਿਆਦਾ ਬਣਾਈ ਹੈ, ਮਨੁੱਖ ਉਸ ਮਰਿਆਦਾ ਵਿਚ ਰਹਿਕੇ ਸਭ ਕੁਝ ਕਰ ਸਕਦਾ ਹੈ, ਉਸ ਤੋਂ ਬਾਹਰ ਨਹੀਂ। ਜੋ ਤਾਕਤ, ਜੋ ਸਮਰੱਥਾ, ਜੋ ਵੇਖਣ ਦੀ ਸ਼ਕਤੀ, ਜੋ ਬੋਲਣ ਦੀ ਸ਼ਕਤੀ, ਸੋਚਣ ਦੀ ਸ਼ਕਤੀ, ਚੱਲਣ ਦੀ ਸ਼ਕਤੀ, ਕਹਿਣ ਦੀ ਸ਼ਕਤੀ ਜੋ ਪਰੀਪੂਰਨ ਪ੍ਰਮਾਤਮਾ ਨੇ ਦਿੱਤੀ ਹੈ, ਇਸ ਦਾ ਕੁਝ ਵੀ ਮਨੁੱਖ ਉਪਯੋਗ ਕਰ ਸਕਦਾ ਹੈ। ਜਿਸ ਪਾਸੇ ਨਦੀ ਆ ਰਹੀ ਹੈ, ਉਸ ਪਾਸੇ ਮੱਛਲੀ ਜਾ ਸਕਦੀ ਹੈ, ਦੂਸਰੇ ਪਾਸੇ ਜਾ ਸਕਦੀ ਹੈ, ਇਕ ਤੱਟ 'ਤੇ ਜਾ ਸਕਦੀ ਹੈ, ਦੂਸਰੇ ਤੱਟ 'ਤੇ ਜਾ ਸਕਦੀ ਹੈ। ਮਨੁੱਖ ਸਭ ਕਰਮ ਕਰ ਸਕਦਾ ਹੈ। ਅਸ਼ੁੱਭ ਕਰਮ ਕਰ ਸਕਦਾ ਹੈ, ਅੱਛਾ ਕਰ ਸਕਦਾ ਹੈ, ਬੁਰਾ ਕਰ ਸਕਦਾ ਹੈ, ਪਰ ਉਸਦੀ ਬਣਾਈ ਹੋਈ ਮਰਿਆਦਾ ਵਿਚ ਹੀ ਸਭ ਕੁਝ ਹੋ ਸਕੇਗਾ। ਉਸ ਦੀ ਦਿੱਤੀ ਹੋਈ ਸਮਰੱਥਾ ਵਿਚ ਹੀ ਸਭ ਕੁਝ ਹੋ ਸਕੇਗਾ। ਸਾਗਰ ਵਿਚੋਂ ਬਾਹਰ ਨਿਕਲ ਕੇ ਮੱਛਲੀ ਕੁਝ ਵੀ

ਨਹੀਂ ਕਰ ਸਕਦੀ। ਜੋ ਕੁਝ ਕੋਈ ਕਰ ਰਿਹਾ ਹੈ, ਉਸ ਹੁਕਮੀ ਦੇ ਹੁਕਮ ਵਿਚ ਹੀ ਕਰ ਰਿਹਾ ਹੈ, ਉਸ ਦੇ ਹੁਕਮ ਤੋਂ ਬਾਹਰ ਨਹੀਂ। ਅਕਾਸ਼ ਨੇ ਸਾਰਿਆਂ ਨੂੰ ਆਪਣੇ ਵਿਚ ਘੇਰਿਆ ਹੋਇਆ ਹੈ। ਅਸੀਂ ਸਾਰੇ ਅਕਾਸ਼ ਵਿਚ ਹਾਂ, ਅਸੀਂ ਸਾਰੇ ਪ੍ਰਮਾਤਮਾ ਵਿਚ ਹਾਂ। ਮੱਛਲੀ ਨੂੰ ਕਈ ਵੇਰ ਭੁਲੇਖਾ ਹੋ ਜਾਂਦਾ ਹੈ। ਮੱਛੀ ਮੱਛੀ ਤੋਂ ਜ਼ਰੂਰ ਪੁੱਛਦੀ ਹੈ ਕਿ ਸਾਗਰ ਕਿਥੇ ਹੈ ? ਬੜਾ ਨਾਮ ਸੁਣਿਆ ਹੈ ਸਾਗਰ ਦਾ। ਬੜੀ ਮਹਿਮਾ ਸੁਣੀ ਹੈ ਸਾਗਰ ਦੀ। ਲੋਕੀਂ ਉਸ ਨੂੰ ਰਤਨਾਗਰ ਕਹਿੰਦੇ ਹਨ, ਰਤਨਾਂ ਦੀ ਖਾਨ ਕਹਿੰਦੇ ਹਨ ਪਰ ਸਾਗਰ ਹੈ ਕਿਥੇ ? ਮੱਛੀ ਤਾਂ ਮੱਛੀ ਹੈ, ਮਨੁੱਖ ਵੀ ਪੁੱਛਦਾ ਹੈ ਕਿ ਪ੍ਰਮਾਤਮਾ ਹੈ ਕਿਥੇ ? ਈਸ਼ਵਰ ਹੈ ਕਿਥੇ ? ਇਹ ਪ੍ਰਸ਼ਨ ਐਸਾ ਹੈ ਕਿ ਮੱਛਲੀ ਆਖੇ ਸਾਗਰ ਕਿਥੇ ਹੈ ? ਸਮੁੰਦਰ ਕਿਥੇ ਹੈ ? ਇਹਨੂੰ ਕੌਣ ਆਖੇ ਤੂੰ ਸਮੁੰਦਰ ਦੇ ਵਿਚ ਹੀ ਹੈਂ, ਤੂੰ ਸਾਗਰ ਦੇ ਵਿਚ ਹੀ ਹੈਂ। ਬੰਦੇ ਨੂੰ ਕੌਣ ਦੱਸੇ ਕਿ ਤੂੰ ਪ੍ਰਮਾਤਮਾ ਦੇ ਅੰਦਰ ਹੀ ਹੈਂ। ਪ੍ਰਮਾਤਮਾ ਨੇ ਤੈਨੂੰ ਘੇਰਿਆ ਹੋਇਆ ਹੈ। ਤੂੰ ਪ੍ਰਮਾਤਮਾ ਵਿਚ ਹੀ ਸਭ ਕੁਝ ਕਰ ਰਿਹਾ ਹੈਂ। ਜਿਵੇਂ ਮੱਛੀ ਮੱਛੀ ਨੂੰ ਖਾ ਰਹੀ ਹੈ ਤੇ ਸਾਗਰ ਦੇ ਵਿਚ ਹੀ ਖਾ ਰਹੀ ਹੈ, ਜਿਵੇਂ ਮੱਛੀ ਮੱਛੀ ਦੀ ਪਾਲਣਾ ਕਰ ਰਹੀ ਹੈ ਤੇ ਸਾਗਰ ਦੇ ਵਿਚ ਹੀ ਕਰ ਰਹੀ ਹੈ, ਉਵੇਂ ਹੀ ਕੋਈ ਮਨੁੱਖ ਪਰਉਪਕਾਰ ਕਰ ਰਿਹਾ ਹੈ ਤੇ ਪ੍ਰਮਾਤਮਾ ਦੇ ਵਿਚ ਹੀ ਕਰ ਰਿਹਾ ਹੈ -

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*

ਦਰ ਅਸਲ ਇਸ ਪੰਗਤੀ ਨੂੰ ਸਮਝਣ ਲਈ ਦਿਮਾਗ਼ ਨੂੰ ਬੜਾ ਜ਼ੋਰ ਦੇਣਾ ਪਏਗਾ। ਹੁਕਮ ਵਿਚ ਸਭ ਕੁਝ ਹੈ। ਭਾਵ ਸਾਗਰ ਵਿਚ ਹੀ ਮੱਛੀ ਦਾ ਜੀਵਨ ਹੈ। ਸਾਗਰ ਵਿਚ ਮੱਛੀ ਗੰਦ ਵੀ ਸੁੱਟ ਰਹੀ ਹੈ, ਬੱਚਿਆਂ ਦੀ ਪਾਲਣਾ ਵੀ ਕਰ ਰਹੀ ਹੈ, ਛੋਟੇ ਛੋਟੇ ਬੱਚਿਆਂ ਨੂੰ ਖਾ ਵੀ ਰਹੀ ਹੈ, ਅਨਰਥ ਵੀ ਕਰ ਰਹੀ ਹੈ, ਅਰਥ ਵੀ ਕਰ ਰਹੀ ਹੈ। ਮਨੁੱਖ ਜੋ ਕੁਝ ਵੀ ਕਰ ਰਿਹਾ ਹੈ, ਪ੍ਰਮਾਤਮਾ ਦੇ ਵਿਚ ਹੀ ਕਰ ਰਿਹਾ ਹੈ। ਇਹ ਸਮਝ ਆਉਂਦੀ ਹੈ ਉਸ ਨੂੰ ਜਿਸਨੂੰ ਪ੍ਰਮਾਤਮਾ ਦਾ ਬੋਧ ਹੋ ਜਾਏ ਤੇ ਇਸ ਤਰ੍ਹਾਂ ਦਾ ਮਨੁੱਖ ਇਕ ਰਾਜ਼ ਤੇ ਰਹੱਸ ਨੂੰ ਸਮਝ ਕੇ ਪਰਮ ਅਨੰਦ ਦੀ ਦੁਨੀਆਂ ਵਿਚ ਅੱਠੇ ਪਹਿਰ ਡੁਬਿਆ ਰਹਿੰਦਾ ਹੈ। ਸਤਿਗੁਰੂ ਕਹਿੰਦੇ ਹਨ -

*ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ॥*

ਰੇਤ ਦੇ ਜ਼ੱਰੇ ਤੋਂ ਲੈ ਕੇ ਸੂਰਜ ਤੱਕ, ਕੀੜੀ ਤੋਂ ਹਾਥੀ ਤਕ ਸਭ ਕੁਝ ਹੁਕਮ ਵਿਚ ਹੈ, ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੈ, ਸਭ ਕੁਝ ਬਣਾਈ ਹੋਈ ਮਰਿਆਦਾ ਵਿਚ ਹੈ। ਸਤਿਗੁਰੂ ਦਾ ਫੁਰਮਾਣ ਹੈ -

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

ਸਤਿਗੁਰੂ ਕਹਿੰਦੇ ਹਨ ਕਿ ਜੇਕਰ ਇਯ ਹੁਕਮ ਦੀ ਬੰਦੇ ਨੂੰ ਸਮਝ ਆ ਜਾਏ ਤਾਂ

ਮਨੁੱਖ ਦਾ ਕਰਤਾ ਭਾਉ ਖੋ ਜਾਏਗਾ। ਉਹ ਇਹ ਨਹੀਂ ਆਖੇਗਾ ਕਿ ਮੈਂ ਵੀ ਕਰਤਾ ਹਾਂ, ਮੈਂ ਵੀ ਹਾਂ।

*ਹਉਮੈ ਕਹੈ ਨ ਕੋਇ॥*

ਫੇਰ ਕਿਸੇ ਨੇ ਹੰਕਾਰ ਨਹੀਂ ਕਰਨਾ, 'ਮੈਂ ਵੀ ਹਾਂ ਐਸਾ। ਫਿਰ ਕਿਸੇ ਨੇ ਕੁਝ ਨਹੀਂ ਕਹਿਣਾ। ਫਿਰ ਉਸ ਨੇ ਕਹਿਣਾ ਹੈ ਕਿ ਜੋ ਕੁਝ ਹੈ ਸਾਗਰ ਹੈ, ਸਾਗਰ ਸਾਡਾ ਜੀਵਨ ਹੈ, ਸਾਗਰ ਤੋਂ ਹੀ ਸਾਡਾ ਜਨਮ ਹੈ, ਸਾਗਰ ਵਿਚ ਹੀ ਸਾਡਾ ਮਰਣ ਹੈ, ਜੋ ਕੁਝ ਵੀ ਹੈ ਸਾਗਰ ਹੀ ਹੈ, ਪਰ ਜੇ ਇਸ ਦਾ ਬੋਧ ਨ ਹੋਵੇ ਤਾਂ ਫਿਰ ਮਨੁੱਖ ਅਨੁਭਉ ਵਿਚ ਜੀ ਰਿਹਾ ਹੈ। ਮੈਂ ਜੀ ਰਿਹਾ ਹਾਂ ਆਪਣੇ ਪਰਿਵਾਰ ਵਿਚ, ਮੈਂ ਸ਼ੁਭ ਕਰਮ ਕਰ ਰਿਹਾ ਹਾਂ, ਮੈਂ ਦਾਨ ਕਰ ਰਿਹਾ ਹਾਂ, ਮੈਂ ਪੁੰਨ ਕਰ ਰਿਹਾ ਹਾਂ। ਮੈਂ ਸ਼ੁੱਭ ਕਰ ਰਿਹਾ ਹਾਂ, ਮੈਂ ਅਸ਼ੁੱਭ ਕਰ ਰਿਹਾ ਹਾਂ। 'ਮੈਂ' ਦੇ ਵਿਚ ਜੀਵਣਾ ਅਧਰਮ ਹੈ, 'ਤੂੰ' ਦੇ ਵਿਚ ਜੀਵਣਾ ਧਰਮ ਹੈ। ਜਿਹਦਾ 'ਮੈਂ' ਮਿਟ ਗਿਆ ਉਹ ਧਰਮੀ ਹੈ, ਜਿਸ ਦੇ ਅੰਦਰੋਂ 'ਤੂੰ' ਮਿਟ ਗਿਆ ਅਧਰਮੀ ਹੈ। ਕਹਿੰਦੇ ਹਨ ਜਿਹੜਾ ਹਰ ਵਕਤ 'ਮੈਂ' ਦੇ ਬੋਧ ਵਿਚ ਜੀਉਂਦਾ ਹੈ ਉਹ ਸੰਸਾਰੀ ਹੈ, ਜਿਹੜਾ 'ਤੂੰ' ਦੇ ਬੋਧ ਵਿਚ ਜੀਉਂਦਾ ਹੈ, ਉਹੀ ਭਗਤ ਹੈ, ਉਹ ਧਰਮੀ ਹੈ। ਤੂੰ ਹੈ, ਤੂੰ ਹੈ, ਤੂੰ ਹੈ, ਗੁਰੂ ਗੋਬਿੰਦ ਸਿੰਘ ਜੀ ਦੀ ਰਸਨਾ ਵਿਚੋਂ ਵਾਕ ਨਿਕਲਿਆ। ਭਾਈ ਮਨੀ ਸਿੰਘ ਜੀ ਲਿਖ ਰਹੇ ਸਨ ਤੂੰ ਹੀ ਤੂੰ ਹੀ ਤੂੰ ਹੀ। ਇਹੀ ਬੋਲੀ ਗਏ, ਇਹੀ ਬੋਲੀ ਗਏ। ਜਿਵੇਂ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਰਸਨਾ ਤੋਂ ਨਿਕਲਿਆ ਸੀ ਤੱਕੜੀ ਤੋਲਦਿਆਂ ਹੋਇਆਂ ਤੇਰਾ ਤੇਰਾ ਤੇਰਾ, ਐਸਾ ਤੇਰਾ ਭਾਵ ਵਿਚ ਲੀਨ ਹੋਏ, ਮੇਰਾ ਭਾਵ ਵੀ ਖੋਹ ਗਿਆ। ਮੈਂ ਹੀ ਮਿੱਟ ਗਿਆ। ਜਦ 'ਮੇਰਾ ਮੇਰਾ' ਭਾਵ ਹੀ ਮਿਟ ਗਿਆ, ਮੇਰਾ ਮਿਟ ਜਾਏ, ਬਸ ਇਹ ਧਰਮ ਦੀ ਸਿਖਰਤਾ ਨੂੰ ਮਨੁੱਖ ਨੇ ਛੋਹ ਲਿਆ। ਜਿੰਨਾ ਮੇਰਾ ਮੇਰਾ ਵੱਧਦਾ ਹੈ ਉਨਾ ਦੁੱਖ ਵੱਧਦਾ ਹੈ, ਜਿਤਨਾ ਤੇਰਾ ਤੇਰਾ ਵੱਧਦਾ ਹੈ ਉਤਨੀਆਂ ਬਰਕਤਾਂ ਵਧਦੀਆਂ ਹਨ, ਉਤਨਾ ਸੁੱਖ ਵੱਧਦਾ ਹੈ। ਸਤਿਗੁਰੂ ਦਾ ਫੁਰਮਾਣ ਵੀ ਹੈ -

*ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥*
*ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥*

(ਪੰਨਾ ੧੧੬੦)

ਜਿਥੇ 'ਮੈਂ ' ਮਿੱਟ ਜਾਂਦੀ ਹੈ ਉਥੇ ਫੇਰ 'ਤੂੰ' ਦਾ ਜਨਮ ਹੁੰਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ -

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਪੰਨਾ ੧੩੭੫)

ਕਿਸੇ ਉਰਦੂ ਦੇ ਸ਼ਾਇਰ ਨੇ ਇਕ ਬੜੀ ਸੁੰਦਰ ਕਾਲਪਨਿਕ ਗੱਲ ਆਪਣੇ ਸ਼ੇਅਰ ਵਿਚ ਕਥਨ ਕੀਤੀ ਹੈ - ਬੱਕਰੇ ਕੀ ਬੋਲੀ ਹੈ ਮੈਂ ਮੈਂ ਮੈਂ। ਬਕਰਾ ਮੈਂ ਮੈਂ ਵਿਚ ਜੀਉਂਦਾ ਹੈ। ਜਿਤਨਾ ਸੰਸਾਰ ਵਿਚ ਬਕਰਾ ਕਤਲ ਕੀਤਾ ਜਾਂਦਾ ਹੈ ਸ਼ਾਇਦ ਹੀ ਕੋਈ ਹੋਰ ਜਾਨਵਰ ਕੀਤਾ ਜਾਂਦਾ ਹੋਵੇ ਕਿ ਮੈਨੂੰ ਤੇ ਮਰਨਾ ਹੀ ਪਏਗਾ, ਮੈਨੂੰ ਤੇ ਕੁਦਰਤ ਨਹੀਂ ਪ੍ਰਵਾਨ ਕਰਦੀ, ਤਾਂ ਸ਼ਾਇਰ ਕਹਿੰਦਾ ਹੈ "ਫਕਤ ਬਕਰੇ ਨੇ ਕੀਆ ਬਸ ਮੇਰੇ ਸਿਵਾ ਕੋਈ ਨਹੀਂ। ਮੈਂ ਹੀ ਮੈਂ ਹੂੰ ਬਸ ਜਹਾਂ ਮੇਂ ਦੂਸਰਾ ਕੋਈ ਨਹੀਂ।"

ਜਿਸ ਦਿਨ 'ਮੈਂ' ਮਿੱਟਦਾ ਹੈ ਉਸੇ ਦਿਨ ਹੀ 'ਤੂੰ' ਦਾ ਜਨਮ ਹੁੰਦਾ ਹੈ। 'ਤੂੰ' ਪੂਜਿਆ ਜਾਂਦਾ ਹੈ, 'ਤੂੰ' ਸਦੀਵੀ ਹੈ, 'ਤੂੰ' ਅਮਰ ਹੈ, 'ਤੂੰ' ਸੱਚ ਹੈ, 'ਤੂੰ' ਸੁੰਦਰ ਹੈ। 'ਮੈਂ' ਤਿਰਕਾਲ ਵਿਚ ਹਾਂ, 'ਮੈਂ ਇਕ ਰੂਪ ਹੈ। 'ਮੈਂ ਤਾਂ ਦੁੱਖ ਹੈ 'ਮੈਂ' ਤਾਂ ਅਗਿਆਨ ਹਾਂ। ਮੈਂ ਮੈਂ ਕਰਨ ਵਾਲਾ ਅਗਿਆਨ ਵਿਚ ਜੀਉਂਦਾ ਹੈ। ਮੈਂ ਮੈਂ ਕਰਨ ਵਾਲਾ ਦੁੱਖ ਵਿਚ ਜੀਉਂਦਾ ਹੈ। ਮੈਂ ਮੈਂ ਕਰਨ ਵਾਲਾ ਚਿੰਤਾ ਵਿਚ ਜੀਉਂਦਾ ਹੈ। ਤੂੰ ਤੂੰ ਕਰਨ ਵਾਲਾ ਅਤੇ ਤੂੰ ਹੋ ਜਾਣ ਵਾਲਾ ਪਰਮ ਅਨੰਦ ਦਾ ਰੂਪ ਬਣ ਜਾਂਦਾ ਹੈ। ਸਾਹਿਬ ਕਹਿੰਦੇ ਹਨ -

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

ਜਿਸ ਨੂੰ ਹੁਕਮ ਦੀ ਸਮਝ ਪੈ ਜਾਏ ਫੇਰ ਉਥੇ ਹਉਮੈ ਭਾਵ 'ਮੈਂ ਹਾਂ' ਇਹ ਭਾਵ ਮਿਟ ਜਾਂਦਾ ਹੈ। ਸਾਡਾ ਜਨਮ ਹੋ ਗਿਆ, ਸਭ ਕੁਝ ਹੋ ਗਿਆ। ਸਾਡੀ ਚਾਹਤ ਨਹੀਂ ਸੀ। ਅਸੀਂ ਆਪਣੀ ਚਾਹਤ ਦੇ ਮੁਤਾਬਿਕ ਮਾਂ ਬਾਪ ਨਹੀਂ ਚੁਣੇ। ਹੋ ਗਿਆ ਜਨਮ ਆਪਣੀ ਚਾਹਤ ਦੇ ਮੁਤਾਬਿਕ, ਆਪਣਾ ਰੰਗ ਰੂਪ ਨਹੀਂ ਚੁਣਿਆ, ਆਪਣੀ ਚਾਹਤ ਦੇ ਮੁਤਾਬਿਕ ਨੈਣ ਨਕਸ਼ ਨਹੀਂ ਚੁਣੇ। ਇਹ ਜਿਸ ਨੇ ਦੇ ਦਿੱਤਾ, ਜੋ ਕੁਝ ਦੇ ਦਿੱਤਾ, ਇਹਨੂੰ ਕਬੂਲ ਕਰ, ਇਹਨੂੰ ਪ੍ਰਵਾਨ ਕਰ ਲੈ। ਜਿਹੜਾ ਆਖੇ ਇਹ ਮਾਂ ਮੈਨੂੰ ਕਬੂਲ ਨਹੀਂ, ਇਹ ਪਿਉ ਮੈਨੂੰ ਕਬੂਲ ਨਹੀਂ, ਪਰ ਇਹਨੂੰ ਕੌਣ ਦੱਸੇ ਕਿ ਮਾਂ ਤੇ ਬਾਪ ਨੂੰ ਤੂੰ ਕਬੂਲ ਕਰ ਸਕੇਂ, ਤੂੰ ਪ੍ਰਵਾਨ ਕਰ ਸਕੇਂ, ਤੂੰ ਚੁਣ ਸਕੇਂ, ਇਸ ਤਰ੍ਹਾਂ ਦੀ ਚਨੌਤੀ ਤਾਂ ਤੈਨੂੰ ਦਿੱਤੀ ਨਹੀਂ ਗਈ। ਇਹ ਤਾਂ ਤੈਨੂੰ ਹੱਕ ਦਿੱਤਾ ਹੀ ਨਹੀਂ। ਸਭ ਕੁਝ ਹੋ ਰਿਹਾ ਹੈ ਉਸ ਪਰੀਪੂਰਨ ਪ੍ਰਮਾਤਮਾ ਤੋਂ ਹੋ ਰਿਹਾ ਹੈ, ਇਸ ਗੱਲ ਦੀ ਸਮਝ ਆਉਦਿਆਂ ਹੀ ਹਉਮੈ ਭਾਵ ਮਿਟ ਜਾਂਦਾ ਹੈ ਕਿ ਜਿਸ ਤਰ੍ਹਾਂ ਮੈਨੂੰ ਮਾਂ ਬਾਪ ਮਿਲੇ ਹਨ, ਜਿਸ ਤਰ੍ਹਾਂ ਮੈਨੂੰ ਤਨ ਮਿਲਿਆ ਹੈ, ਇਸੇ ਤਰ੍ਹਾਂ ਜਗਤ ਵਿਚ ਸਭ ਕੁਝ ਹੋ ਰਿਹਾ ਹੈ। ਏਨੀ ਸਮਝ ਆਉਂਦਿਆਂ ਹੀ ਮਨੁੱਖ ਪਰਮ ਬਿਸਰਾਮ ਵਿਚ ਚਲਾ ਜਾਂਦਾ ਹੈ। ਸਮਝ ਆਉਂਦਿਆਂ ਹੀ ਜਨਮ ਤੇ ਮਰਨ ਦੇ ਚੱਕਰ ਵਿਚੋਂ ਨਿਕਲ ਜਾਂਦਾ ਹੈ। ਜਿਸ ਦਿਨ ਇਹ ਪੂਰਨ ਤੌਰ 'ਤੇ ਬੋਧ ਹੋ ਜਾਏ ਕਿ ਸਭ ਕੁਝ ਹੋ ਰਿਹਾ ਹੈ। ਅਸੀਂ ਮਕਾਨ ਬਣਾਉਣਾ ਹੋਵੇ ਤਾਂ ਮਕਾਨ ਤੋਂ ਪੁੱਛਦੇ ਨਹੀਂ ਤੂੰ ਬਣਨਾ ਵੀ ਚਾਹੁੰਦਾ ਹੈਂ ਕਿ ਨਹੀਂ। ਅਸੀਂ ਮਕਾਨ ਢਾਉਣਾ ਹੋਵੇ ਤਾਂ ਮਕਾਨ ਕੋਲੋਂ ਪੁੱਛਦੇ ਨਹੀਂ ਕਿ ਤੂੰ ਢਹਿਣਾ ਵੀ ਚਾਹੁੰਦਾ ਹੈਂ ਕਿ ਨਹੀਂ। ਰੱਬ ਸਾਥੋਂ ਨਹੀਂ ਪੁੱਛਦਾ ਤੂੰ ਮਰਨਾ ਵੀ ਚਾਹੁੰਦਾ ਹੈਂ ਕਿ ਨਹੀਂ -

*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥*

ਇਹ ਜਨਮ ਮਰਣ ਸਾਡੇ ਵੱਸ ਨਹੀਂ। ਇਹ ਸਭ ਤੋਂ ਵੱਡੀਆਂ ਦੋ ਘਟਨਾਵਾਂ ਹਨ – ਜਨਮ ਤੇ ਮਰਨ। ਇਹ ਬੰਦੇ ਦੇ ਹੱਥ ਵਿਚ ਨਹੀਂ। ਜਨਮ ਮਰਨ ਬੰਦੇ ਦੇ ਹੱਥ ਵਿਚ ਹੁੰਦਾ ਤਾਂ ਫਿਰ ਇਸ ਨੇ ਆਪਣੀ ਮਰਜ਼ੀ ਦੀ ਚੋਣ ਕਰਨੀ ਸੀ – ਇਹ ਪਿਉ ਮੈਨੂੰ ਨਹੀਂ ਚਾਹੀਦਾ ਸੀ, ਇਹ ਭਰਾ ਮੈਨੂੰ ਨਹੀਂ ਚਾਹੀਦਾ ਸੀ, ਇਹ ਘਰ ਮੈਨੂੰ ਨਹੀਂ ਚਾਹੀਦਾ ਸੀ। ਇਸ ਤਰ੍ਹਾਂ ਦੇ ਨੈਣ ਨਕਸ਼ ਮੈਨੂੰ ਨਹੀਂ ਚਾਹੀਦੇ ਸਨ ਤੇ ਮੌਤ ਮਨੁੱਖ ਦੇ ਆਪਣੇ ਹੱਥ ਵਿਚ ਹੁੰਦੀ ਤਾਂ ਸ਼ਾਇਦ ਮਨੁੱਖ ਨੇ ਮਰਨਾ ਹੀ ਨਹੀਂ ਸੀ। ਇਹ ਜਨਮ ਤੇ ਮਰਨ ਮਨੁੱਖ ਦੇ ਹੱਥ ਵਿਚ ਨਹੀਂ। ਜਦ ਇਤਨੀ ਵੱਡੀ ਘਟਨਾ ਐ ਜੀਵ ! ਤੇਰੇ ਹੱਥ ਵਿਚ ਨਹੀਂ ਤਾਂ ਏਥੋਂ ਹੀ ਕਬੂਲ ਕਰ ਲੈ ਕਿ ਮੇਰੇ ਹੱਥ ਵਿਚ ਕੁਝ ਹੈ ਹੀ ਨਹੀਂ, ਸਭ ਕੁਝ ਤੇਰੇ ਹੱਥ ਵਿਚ ਹੈ। ਇਸ ਗੱਲ ਦੀ ਸਮਝ ਆਉਂਦਿਆਂ ਹੀ ਸਤਿਗੁਰੂ ਕਹਿੰਦੇ ਹਨ, ਮਨੁੱਖ ਦਾ ਹਉਮੈ ਭਾਵ ਮਿੱਟ ਜਾਂਦਾ ਹੈ –

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

'ਤੂੰ' ਸੱਚ ਹੈ, 'ਮੈਂ' ਝੂਠ ਹੈ। 'ਮੈਂ' ਦੇ ਮਿਟਦਿਆਂ ਝੂਠ ਮਿੱਟ ਜਾਂਦਾ ਹੈ, 'ਮੈਂ' ਦੇ ਮਿੱਟਦਿਆਂ ਮਨੁੱਖ ਸੱਚ ਦੀ ਮੂਰਤੀ ਹੋ ਜਾਂਦਾ ਹੈ –

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਕਿਵੇਂ ਸਚਿਆਰ ਬਣੀਏ ? ਕਿਵੇਂ ਕੂੜ ਦੀ ਕੰਧ ਟੁੱਟੇ ? ਕੂੜ ਦੀ ਕੰਧ, 'ਮੈਂ' ਦੀ ਕੰਧ। ਸਚਿਆਰ ਹੋਣਾ 'ਤੂੰ' ਵਿਚ ਲੀਨ ਹੋਣਾ ਹੈ। ਇਹ 'ਮੈਂ' ਦੀ ਕੰਧ ਕਿਵੇਂ ਟੁੱਟੇ ? ਇਹ ਝੂਠ ਦੀ ਕੰਧ ਕਿਵੇਂ ਟੁੱਟੇ ? ਇਸ ਗੱਲ ਨੂੰ ਸਮਝਣਾ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ ਅਤੇ ਇਸ ਗੱਲ ਦੀ ਸਮਝ ਆਉਂਦਿਆਂ ਉਹਦੀ ਰਸਨਾ ਤੋਂ ਇਹ ਪੰਗਤੀ ਨਿਕਲੇਗੀ –

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*



# ਪਉੜੀ ਤੀਜੀ

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥*
*ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥*
*ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥*
*ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥*
*ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥*
*ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥*
*ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥ ੩॥*

ਜਪੁਜੀ ਸਾਹਿਬ ਦੀ ਇਸ ਤੀਸਰੀ ਪਉੜੀ ਵਿਚ ਉਸ ਬੇਪ੍ਰਵਾਹ ਹੁਕਮੀ ਦੇ ਹੁਕਮ ਦੀ ਵਿਸਥਾਰ ਸਹਿਤ ਗੁਰੂ ਬਾਬਾ ਜੀ ਵਿਆਖਿਆ ਕਰਦੇ ਹਨ। ਦੂਸਰੀ ਪਉੜੀ ਵਿਚ ਸਤਿਗੁਰੂ ਨੇ ਇਹ ਗੱਲ ਸਪੱਸ਼ਟ ਕੀਤੀ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਜਿਸ ਤੋਂ ਹੋ ਰਿਹਾ ਹੈ, ਉਹੀ ਕਰਤਾ ਹੈ। ਮਨੁੱਖ ਕਰਤਾ ਨਹੀਂ। ਉਸ ਦੇ ਹੁਕਮ ਵਿਚ ਹੀ ਤਰ੍ਹਾਂ ਤਰ੍ਹਾਂ ਦੇ ਆਕਾਰ, ਤਰ੍ਹਾਂ ਤਰ੍ਹਾਂ ਦੇ ਛੋਟੇ ਵੱਡੇ ਜੀਵ ਜੰਤੂ, ਉਹਦੀ ਬਣਾਈ ਹੋਈ ਮਰਿਆਦਾ ਦੇ ਮੁਤਾਬਿਕ ਹੀ ਜੋਨੀਆਂ ਦੇ ਚੱਕਰ ਵਿਚ ਘੁੰਮਦੇ ਹਨ। ਕਿਸੇ ਨੂੰ ਬਖ਼ਸ਼ੀਸ਼ ਹੋ ਜਾਂਦੀ ਹੈ, ਮੋਕਸ਼ ਦੀ ਪ੍ਰਾਪਤੀ ਹੋ ਜਾਂਦੀ ਹੈ। ਸਭ ਕੁਝ ਉਸ ਦੇ ਹੁਕਮ ਵਿਚ ਹੁੰਦਾ ਹੈ, ਉਸ ਦੇ ਹੁਕਮ ਤੋਂ ਬਾਹਰ ਕੁਝ ਨਹੀਂ। ਮੱਛੀ ਜਲ ਵਿਚ ਕਲੋਲ ਕਰਦੀ ਹੈ, ਬਾਹਰ ਨਹੀਂ। ਉਸ ਹੁਕਮੀ ਦਾ ਜੋ ਹੁਕਮ ਅਸੀਂ ਵਰਤ ਲਿਆ ਚਾਰੋਂ ਪਾਸੇ। ਜਿਵੇਂ ਜਿਵੇਂ ਮਨੁੱਖ ਨੂੰ ਸੂਝ ਪੈਂਦੀ ਹੈ, ਸਮਝ ਪੈਂਦੀ ਹੈ, ਉਵੇਂ ਉਵੇਂ ਅਭਿਆਸੀ ਉਸ ਦੇ ਗੁਣਾਂ ਦਾ ਜ਼ਿਕਰ ਕਰਦਾ ਹੈ। ਪ੍ਰਭੂ ਦਾ ਕੋਈ ਇਕ ਅਧਿਆਸ ਗੁਣ ਹੀ ਮਨੁੱਖ ਦੇ ਸਾਹਮਣੇ ਪ੍ਰਗਟ ਹੋ ਸਕਦਾ ਹੈ, ਇਸੇ ਕਰਕੇ ਆਦਿ ਕਾਲ ਤੋਂ ਹੀ ਰਿਸ਼ੀ ਮੁਨੀਆਂ ਨੇ ਇਕ ਅੱਧ ਹੋਣ ਦੀ ਹੀ ਵਿਸ਼ੇਸ਼ ਚਰਚਾ ਕੀਤੀ ਹੈ। ਜਿਵੇ ਕੋਈ ਚਾਹੇ ਕਿ ਸਾਰੇ ਦੇ ਸਾਰਾ ਸੂਰਜ ਮੇਰੇ ਘਰ ਵਿਚ ਆ ਜਾਏ ਤਾਂ ਮੁਸ਼ਕਿਲ ਹੈ। ਉਹਦੀ ਕਿਰਨ ਆ ਸਕਦੀ ਹੈ। ਸੂਰਜ ਦਾ ਨੂਰ ਕਮਰੇ ਵਿਚ ਆ ਸਕਦਾ ਹੈ, ਸਾਰੇ

ਦਾ ਸਾਰਾ ਸੂਰਜ ਕਮਰੇ ਵਿਚ ਨਹੀਂ ਆ ਸਕਦਾ। ਜੇਕਰ ਕੋਈ ਆਖੇ ਸਾਰੇ ਦਾ ਸਾਰਾ ਸਾਗਰ ਮੇਰੇ ਘਰ ਵਿਚ ਆ ਜਾਏ, ਨਹੀਂ ਆ ਸਕਦਾ। ਛੋਟੇ ਜਿਹੇ ਘਰ ਵਿਚ ਇਤਨਾ ਵੱਡਾ ਸਾਗਰ ਕਿਵੇਂ ਸਮਾਏਗਾ ? ਹਾਂ, ਬਦਲਾਂ ਦੇ ਰੂਪ ਵਿਚ ਵਰਖਾ ਹੋ ਸਕਦੀ ਹੈ। ਉਸ ਦੇ ਘਰ ਵਿਚ ਬੂੰਦਾਂ ਪੈ ਸਕਦੀਆਂ ਹਨ, ਕਣੀਆਂ ਪੈ ਸਕਦੀਆਂ ਹਨ। ਸਾਗਰ ਬੂੰਦਾਂ ਦੇ ਰੂਪ ਵਿਚ ਤਾਂ ਆ ਸਕਦਾ ਹੈ, ਪਰ ਸਾਗਰ ਸਾਗਰ ਦੇ ਰੂਪ ਵਿਚ ਨਹੀਂ ਆ ਸਕਦਾ। ਪ੍ਰਮਾਤਮਾ ਨਾਮ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ, ਗਿਆਨ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ, ਗੁਣਾਂ ਦੇ ਰੂਪ ਵਿਚ ਪ੍ਰਗਟ ਹੋ ਸਕਦਾ ਹੈ। ਸਾਰੇ ਦਾ ਸਾਰਾ ਪ੍ਰਮਾਤਮਾ ਮਨੁੱਖ ਦੀ ਛੋਟੀ ਜਿਹੀ ਬੁੱਧ ਵਿਚ ਨਹੀਂ ਪ੍ਰਗਟ ਹੋ ਸਕਦਾ ਤੇ ਜਿਹੜੀ ਜਿਹੜੀ ਬੂੰਦ ਜਿਸ ਜਿਸ ਘਰ 'ਤੇ ਪਈ, ਉਹਨਾਂ ਉਹਨਾਂ ਬੂੰਦਾਂ ਦਾ ਭਗਤ ਜਨਾਂ ਨੇ ਜ਼ਿਕਰ ਕੀਤਾ ਹੈ। ਉਹ ਬੂੰਦਾਂ ਜੋ ਉਹਨਾਂ ਦੇ ਘਰ ਵਿਚ ਪਈਆਂ, ਉਸ ਦਾ ਉਹ ਜ਼ਿਕਰ ਕਰਦੇ ਹਨ। ਉਸ ਕਿਰਨ ਦਾ ਭਗਤਾਂ ਨੇ ਜ਼ਿਕਰ ਕੀਤਾ ਹੈ ਜਿਸ ਕਿਰਨ ਨਾਲ ਉਹਨਾਂ ਦੇ ਘਰ ਵਿਚ ਰੌਸ਼ਨੀ ਹੋਈ, ਉਹਨਾਂ ਦੇ ਕਮਰੇ ਵਿਚ ਉਜਾਲਾ ਹੋਇਆ।

ਭਾਰਤ ਵਿਚ ਖਾਸ ਕਰਕੇ ਧਰਮ ਦੀਆਂ ਤਿੰਨ ਦ੍ਰਿਸ਼ਟੀਆਂ ਬਹੁਤ ਪ੍ਰਵਾਨ ਤੇ ਪ੍ਰਧਾਨ ਮੰਨੀਆਂ ਗਈਆਂ ਹਨ। ਇਕ ਦ੍ਰਿਸ਼ਟੀ ਬ੍ਰਹਮਾ ਦੀ, ਇਕ ਦ੍ਰਿਸ਼ਟੀ ਵਿਸ਼ਨੂੰ ਦੀ ਅਤੇ ਇਕ ਦ੍ਰਿਸ਼ਟੀ ਸ਼ੰਕਰ ਦੀ। ਸ਼ੰਕਰ ਨੇ ਸੰਸਾਰ ਨੂੰ ਤੇ ਪ੍ਰਮਾਤਮਾ ਨੂੰ ਆਪਣੇ ਢੰਗ ਨਾਲ ਤੇ ਆਪਣੇ ਸੁਭਾਉ ਨਾਲ ਵੇਖਿਆ। ਵਿਸ਼ਨੂੰ ਨੇ ਆਪਣੇ ਸੁਭਾਉ, ਆਪਣੀ ਵਿਚਾਰ ਦੇ ਮੁਤਾਬਿਕ ਪ੍ਰਮਾਤਮਾ ਨੂੰ ਦੇਖਿਆ। ਇਸੇ ਤਰੀਕੇ ਨਾਲ ਬ੍ਰਹਮਾ ਹੈ, ਉਹਦੀ ਸੋਚਣੀ, ਉਹਦੀ ਵਿਚਾਰਨੀ ਆਪਣੀ ਹੈ, ਉਸ ਨੇ ਆਪਣੇ ਢੰਗ ਨਾਲ ਬਾਕਾਇਦਾ ਪ੍ਰਮਾਤਮਾ ਦੀ ਤਸਦੀਕ ਕੀਤੀ ਹੈ, ਇਸ ਵਾਸਤੇ ਇਹ ਤੀਸਰੀ ਪਉੜੀ ਸਾਹਿਬ ਕਹਿੰਦੇ ਹਨ –

*ਕਥਨਾ ਕਥੀ ਨ ਆਵੈ ਤੋਟਿ॥*

ਕਥਨ ਕਰਨ ਵਾਲਿਆਂ ਦੀ ਤੇ ਕਥਨੀਆਂ ਦੀ ਕੋਈ ਤੋਟ ਨਹੀਂ। ਉਸ ਪ੍ਰਮਾਤਮਾ ਦੀਆਂ ਬੇਸ਼ੁਮਾਰ ਕਥਨੀਆਂ ਹੋ ਚੁੱਕੀਆਂ ਹਨ। ਤਰ੍ਹਾਂ ਤਰ੍ਹਾਂ ਦੇ ਵਿਚਾਰ ਜਗਤ ਦੇ ਵਿਚ ਪ੍ਰਗਟ ਕੀਤੇ ਜਾ ਚੁੱਕੇ ਹਨ। ਸਾਹਿਬ ਕਹਿੰਦੇ ਹਨ –

*ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥*

ਕ੍ਰੋੜਾਂ ਤਰ੍ਹਾਂ ਦੇ ਕਥਾਕਾਰਾਂ ਨੇ ਕ੍ਰੋੜਾਂ ਤਰ੍ਹਾਂ ਦੀਆਂ ਕਥਨੀਆਂ ਕ੍ਰੋੜਾਂ ਵਾਰ ਕੀਤੀਆਂ ਹਨ, ਪਰ ਗੱਲ ਅਜੇ ਮੁੱਕੀ ਨਹੀਂ, ਤੋਟ ਨਹੀਂ ਆਈ, ਕਿਸ ਬੰਦੇ ਦੀ ਕਥਾ ਅਰੰਭ ਕਰੀਏ। ਮੇਰੇ ਖ਼ਿਆਲ ਵਿਚ ਪੰਜ ਸੱਤ ਮਿੰਟਾਂ ਵਿਚ ਉੱਚੇ ਤੋਂ ਉੱਚੇ ਮਨੁੱਖ ਦੀ ਕਥਾ ਇਉਂ ਮੁੱਕ ਜਾਂਦੀ ਹੈ – ਬਈ ਇਹ ਖ਼ੁਸ਼ ਪੋਸ਼ ਹੈ, ਖੁਸ਼ ਮਿਜ਼ਾਜ ਹੈ, ਆਲਾ ਤਾਲੀਮ ਯਾਫ਼ਤਾ ਹੈ, ਦਾਨੀ ਹੈ, ਗਿਆਨੀ ਹੈ, ਕਿਰਦਾਰ ਦਾ ਉੱਚਾ ਹੈ, ਕੁਲ ਇਸ ਦੀ ਬੜੀ ਮਹਾਨ ਹੈ ਅਤੇ ਇਸ ਦੇ ਮਾਂ

ਬਾਪ ਬੜੇ ਚੰਗੇ ਹਨ। ਪੰਜ ਸੱਤ ਗੱਲਾਂ ਹੋਰ ਕਰੋ, ਮਨੁੱਖ ਦੀ ਗੱਲ ਮੁੱਕ ਗਈ, ਮਨੁੱਖ ਦੀ ਕਥਾ ਖ਼ਤਮ ਹੋ ਗਈ। ਕਿਸੇ ਮੁਲਕ ਦੀ ਮਹਿਮਾ ਬਿਆਨ ਕਰੀਏ ਬਈ ਜਨ ਸੰਖਿਆ ਇਤਨੀ ਹੈ, ਜ਼ਮੀਨ ਬੜੀ ਉਪਜਾਊ ਹੈ, ਉਥੇ ਇਤਨੇ ਦਰਿਆ ਹਨ, ਇਤਨੇ ਪਹਾੜ ਹਨ ਅਤੇ ਉਥੋਂ ਦੇ ਬੰਦਿਆਂ ਦੀ ਇਹ ਭਾਸ਼ਾ ਹੈ, ਇਹ ਬੋਲੀ ਹੈ। ਪੰਜ ਦੱਸ ਗੱਲਾਂ ਹੋਰ ਕਹਿਣ 'ਤੇ ਇਕ ਮੁਲਕ ਦੀ ਕਥਾ ਵੀ ਮੁੱਕ ਜਾਂਦੀ ਹੈ, ਪਰ ਜੇ ਪ੍ਰਮਾਤਮਾ ਦੀ ਕਥਾ ਕਰਨ ਲੱਗੀਏ ਤਾਂ ਕਥਾ ਕਰਨ ਵਾਲਾ ਮੁੱਕ ਜਾਂਦਾ ਹੈ, ਉਹਦੀ ਕਥਾ ਨਹੀਂ ਮੁਕਦੀ। ਪ੍ਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲੱਗੀਏ, ਉਹਦੀ ਚਰਚਾ ਕਰਨ ਵਾਲੇ ਦਾ ਤਾਂ ਅੰਤ ਹੋ ਜਾਂਦਾ ਹੈ, ਉਹਦੀ ਚਰਚਾ ਦਾ ਅੰਤ ਨਹੀਂ ਹੁੰਦਾ, ਕਿਉਂਕਿ ਉਹ ਬੇਅੰਤ ਹੈ। ਨਿੱਕੀ ਜਿਹੀ ਰਸਨਾ ਛੋਟੀ ਜਿਹੀ ਬੁੱਧ ਪ੍ਰਮਾਤਮਾ ਦਾ ਪੂਰਨ ਤੌਰ 'ਤੇ ਜ਼ਿਕਰ ਨਹੀਂ ਕਰ ਸਕਦੀ ਤਾਂ ਘਰ ਵਿਚ ਜਿਹੜੀਆਂ ਜਿਹੜੀਆਂ ਬੂੰਦਾਂ ਪਈਆਂ, ਅਭਿਆਸੀ ਜਨਾਂ ਨੇ ਉਹਨਾਂ ਬੂੰਦਾਂ ਦੀ ਕਥਾ ਕੀਤੀ ਹੈ। ਹਿਰਦੇ ਰੂਪੀ ਘਰ ਵਿਚ ਜਿਸ ਜਿਸ ਘਰ 'ਤੇ ਰੌਸ਼ਨੀ ਪਾਈ, ਅਭਿਆਸੀ ਜਨਾਂ ਨੇ ਉਸ ਉਸ ਰੌਸ਼ਨੀ ਦਾ ਜ਼ਿਕਰ ਕੀਤਾ ਕਿ ਉਸ ਹੁਕਮੀ ਦੇ ਹੁਕਮ ਵਿਚ ਜੋ ਕੁਝ ਹੋ ਰਿਹਾ ਹੈ, ਉਹਨੂੰ ਵੇਖ ਵੇਖ ਹੁਕਮੀ ਵਿਗਸਦਾ ਪਿਆ ਹੈ। ਕਥਨ ਕਰਨ ਦਾ ਵੀ ਤਾਣ ਚਾਹੀਦਾ ਹੈ। ਤਾਣ ਤੋਂ ਬਿਨਾਂ ਕਥਨੀ ਨਹੀਂ ਹੋ ਸਕਦੀ। ਤਾਣ ਹੋਵੇ ਤਾਂ ਇਹ ਕੁਝ ਕਰ ਸਕਦਾ ਹੈ। ਸਰੀਰ ਦਾ ਤਾਣ, ਬੁਧੀ ਦਾ ਤਾਣ, ਕਥਨੀ ਦਾ ਤਾਣ, ਇਹ ਸਭ ਕੁਝ ਹੈ। ਜਿਵੇਂ ਕਹਿੰਦੇ ਹਨ, ਕਿਸੇ ਵੀ ਵਿਸ਼ੇ ਨੂੰ ਕਥਨ ਕਰਨ ਲੱਗਿਆਂ ਤਿੰਨ ਗੱਲਾਂ ਦਾ ਹੋਣਾ ਬੜਾ ਲਾਜ਼ਮੀ ਹੈ- ਸ਼ਬਦ ਫਰਮਾਣ ਦਾ ਹੋਣਾ ਬੜਾ ਲਾਜ਼ਮੀ ਹੈ, ਜੁਗਤੀ ਦਾ ਹੋਣਾ ਬੜਾ ਲਾਜ਼ਮੀ ਹੈ, ਅਨੁਭਵ ਦਾ ਹੋਣਾ ਬੜਾ ਲਾਜ਼ਮੀ ਹੈ। ਅਨੁਭਵ ਹੈ ਪਰ ਸ਼ਬਦ ਪ੍ਰਮਾਣ ਨਹੀਂ ਹੈ। ਸ਼ਬਦ ਪ੍ਰਮਾਣ ਹੈ, ਪਰ ਪ੍ਰਮਾਣ ਦੇ ਵਰਤਣ ਦੀ ਯੁਕਤੀ ਨਹੀਂ ਤੇ ਗੱਲ ਨਹੀਂ ਬਣੀ ਤੋਂ ਅਨੁਭਵ ਹੋਵੇ ਤਾਂ ਵੀ ਸਾਹਿਬ ਕਹਿੰਦੇ ਹਨ ਕਿ ਉਸ ਪ੍ਰਮਾਤਮਾ ਦੀ ਗੱਲ ਕਥਨ ਨਹੀਂ ਹੋ ਸਕਦੀ, ਬਿਆਨ ਨਹੀਂ ਹੋ ਸਕਦੀ। ਜਿਤਨੇ ਵੀ ਸ਼ਬਦ-ਪ੍ਰਮਾਣ ਦਿਆਂਗੇ, ਅਧੂਰੇ ਹਨ। ਜਿਤਨੀਆਂ ਵੀ ਉਕਤੀਆਂ ਯੁਕਤੀਆਂ ਵਰਤਾਂਗੇ, ਸਭ ਅਧੂਰੀਆਂ ਹਨ ਤਾਂ ਸਾਹਿਬ ਕਹਿੰਦੇ ਹਨ ਕਿ ਜੇਕਰ ਕਿਸੇ ਕੋਲ ਕਥਨ ਕਰਨ ਦਾ ਤਾਣ ਹੈ, ਕਿਸੇ ਕੋਲ ਲਿਖਣ ਦਾ ਤਾਣ ਹੈ, ਕਿਸੇ ਕੋਲ ਸਰੀਰ ਦਾ ਇਤਨਾ ਜ਼ਿਆਦਾ ਬਲ ਹੈ ਕਿ ਉਹ ਦੱਸ ਬੰਦਿਆਂ ਦੀ ਤਾਕਤ ਇਕੱਲਾ ਆਪਣੇ ਜਿਸਮ ਵਿਚ ਰੱਖਦਾ ਹੈ। ਵੱਖ ਵੱਖ ਇਹ ਤਾਣ ਹਨ। ਕਿਸੇ ਕੋਲ ਮਾਨਸਿਕ ਤਾਣ ਹੁੰਦਾ ਹੈ, ਜਿਵੇਂ ਕਿਸੇ ਮੰਤਰ ਦੀ ਉਸਨੇ ਸਾਧਨਾ ਕੀਤੀ ਹੈ, ਕਿਸੇ ਕੋਲ ਰੂਹਾਨੀ ਤਾਣ ਹੁੰਦਾ ਹੈ। ਭਾਵ ਕਿ ਮਨੁੱਖ ਕੋਈ ਨਾ ਕੋਈ ਤਾਣ ਲੈ ਕੇ ਆਉਂਦਾ ਅਤੇ ਆਪਣੀ ਆਪਣੀ ਸਾਧਨਾ ਨਾਲ ਤਰ੍ਹਾਂ ਤਰ੍ਹਾਂ ਦੇ ਤਾਣ ਮਨੁੱਖ ਵਧਾ ਲੈਂਦੇ ਹਨ। ਇਥੇ ਸਾਹਿਬ ਕਹਿੰਦੇ ਹਨ ਕਿ ਜੇ ਮਨੁੱਖ ਕੋਲ ਕਥਨ ਕਰਨ ਦਾ ਤਾਣ ਹੋਵੇ, ਬਿਆਨ ਕਰਨ ਦਾ ਤਾਣ ਹੋਵੇ –

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਤਾਂ ਉਹ ਵਰਨਣ ਕਰਦਾ ਹੈ ਕਿ ਪ੍ਰਮਾਤਮਾ ਇਕ ਤਾਣ ਹੈ, ਪ੍ਰਮਾਤਮਾ ਇਕ ਸ਼ਕਤੀ ਹੈ ਅਤੇ ਇਹ ਗੱਲ ਕਿਸੇ ਹੱਦ ਤੱਕ ਹੈ ਵੀ ਸਹੀ ਕਿ ਵਾਕਿਆ ਪ੍ਰਮਾਤਮਾ ਇਕ ਸ਼ਕਤੀ ਹੈ, ਇਕ ਤਾਣ ਹੈ, ਇਕ ਤਾਕਤ ਹੈ। ਸ਼ਕਤੀ ਪ੍ਰਮਾਤਮਾ ਵਿਚੋਂ ਕੱਢ ਦੇਈਏ ਤਾਂ ਪ੍ਰਮਾਤਮਾ ਪੂਜ ਹੀ ਨਹੀਂ ਰਹਿੰਦਾ। ਸ਼ਕਤੀ ਚਾਹੀਦੀ ਹੈ। ਸ਼ਕਤੀ ਹੀ ਸਿਰਫ਼ ਚਾਹੀਦੀ ਨਹੀਂ, ਸ਼ਕਤੀ ਹੀ ਪ੍ਰਮਾਤਮਾ ਹੈ। 'ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ।' ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰਣ ਕੀਤੀ ਹੋਈ ਭਗਤੀ ਦੀ ਵਾਰ ਪ੍ਰਥਮ ਭਗੌਤੀ। ਪ੍ਰਥਮ ਉਸ ਅਕਾਲ ਪੁਰਖ ਨੂੰ, ਸ਼ਕਤੀ ਨੂੰ ਸਿਮਰ ਕੇ ਜਿਵੇਂ ਸੇਕ ਅੱਗ ਨਾਲੋਂ ਵੱਖ ਨਹੀਂ ਹੈ। ਤਪਸ਼ ਕੱਢ ਦਿਉ ਤਾਂ ਅੱਗ ਅੱਗ ਹੀ ਨਹੀਂ ਹੈ। ਸ਼ਕਤੀ ਕੱਢ ਦਿਉ ਪ੍ਰਮਾਤਮਾ ਪ੍ਰਮਾਤਮਾ ਨਹੀਂ ਹੈ। ਪ੍ਰਮਾਤਮਾ ਸ਼ਕਤੀ ਹੈ, ਸ਼ਕਤੀ ਪ੍ਰਮਾਤਮਾ ਹੈ। ਕੋਈ ਕਥਨੀ ਕਰ ਰਿਹਾ ਹੈ ਕਿ ਪ੍ਰਮਾਤਮਾ ਇਕ ਤਾਣ ਹੈ ਅਤੇ ਉਸ ਦੇ ਤਾਣ ਦਾ ਜ਼ਿਕਰ ਕਰ ਰਿਹਾ ਹੈ। ਚੜ੍ਹਦੇ ਹੋਏ ਸੂਰਜ ਵਿਚ ਇਤਨੀ ਸ਼ਕਤੀ ਹੈ ਕਿ ਉਹ ਚਾਰੋਂ ਪਾਸੇ ਜਿਥੋਂ ਤੱਕ ਦ੍ਰਿਸ਼ਟੀ ਮਾਰਦਾ ਹੈ, ਉਹਦੀ ਦ੍ਰਿਸ਼ਟੀ ਵਿਚ ਹਰ ਪਾਸੇ ਤਾਣ ਹੀ ਦਿੱਸਦਾ ਹੈ। ਸਾਹਿਬ ਜਪੁਜੀ ਸਾਹਿਬ ਦੀ ਪੰਗਤੀ ਵਿਚ ਅਜਿਹਾ ਵੀ ਫੁਰਮਾਣ ਕਰਦੇ ਹਨ -

*ਕੇਤਾ ਤਾਣੁ ਸੁਆਲਿਹੁ ਰੂਪੁ॥*
*ਕੇਤੀ ਦਾਤਿ ਜਾਣੈ ਕੌਣੁ ਕੂਤੁ॥*

ਕਿਤਨਾ ਕੁ ਤਾਣ ਹੈ ਜਗਤ ਦੇ ਵਿਚ, ਕਿਤਨਾ ਸੁੰਦਰ ਸਰੂਪ ਹੈ ਅਤੇ ਕਿਤਨੀ ਦਾਤ ਉਸ ਦਾਤੇ ਨੇ ਜਗਤ ਨੂੰ ਵੰਡੀ ਹੋਈ ਹੈ। ਸਾਹਿਬ ਕਹਿੰਦੇ ਹਨ -

*ਕੇਤੀ ਦਾਤਿ ਜਾਣੈ ਕੌਣੁ ਕੂਤੁ॥*

ਕਿਸ ਕੋਲ ਤਾਕਤ ਹੈ ? ਕੌਣ ਅੰਦਾਜ਼ਾ ਲਾ ਕੇ ਬਿਆਨ ਕਰ ਸਕਦਾ ਹੈ ਕਿ ਕਿੰਨਾ ਕੁ ਤਾਣ ਹੈ ? ਕਿੰਨੀ ਕੁ ਸ਼ਕਤੀ ਪਸਰੀ ਹੋਈ ਹੈ ? ਕਿਤਨੀ ਜਗਤ ਵਿਚ ਸੁੰਦਰਤਾ ਹੈ ? ਕਿੰਨੀਆਂ ਦਾਤਾਂ ਜਗਤ ਵਿਚ ਪਸਰੀਆਂ ਹੋਈਆਂ ਹਨ ? ਸਾਹਿਬ ਕਹਿੰਦੇ ਹਨ, ਇਹ ਅੰਦਾਜ਼ਾ ਕੋਈ ਨਹੀਂ ਲਗਾ ਸਕਦਾ, ਇਤਨੀ ਸ਼ਕਤੀ ਕਿਸੇ ਕੋਲ ਨਹੀਂ, ਪਰ ਇਤਨੀ ਗੱਲ ਸਪੱਸ਼ਟ ਹੈ ਕਿ ਪ੍ਰਭੂ ਇਕ ਸ਼ਕਤੀ ਹੈ। ਆਮ ਧਾਰਮਿਕ ਪੱਧਰ 'ਤੇ ਉਸ ਪ੍ਰਮਾਤਮਾ ਨੂੰ ਵਿਅਕਤੀ ਮੰਨ ਲਿਆ ਜਾਂਦਾ ਹੈ ਤੇ ਵਿਅਕਤੀ ਦੇ ਮੰਨਦਿਆਂ ਹੀ ਵਿਅਕਤੀ ਦਾ ਸਾਰਾ ਦੋਸ਼ ਪ੍ਰਮਾਤਮਾ ਵਿਚ ਨਿਰੂਪਣ ਕਰ ਦਿੱਤਾ ਜਾਂਦਾ ਹੈ ਤਾਂ ਫਿਰ ਭਗਵਾਨ ਦਾ ਵੀ ਜਨਮ ਹੁੰਦਾ ਹੈ ਤੇ ਜਿਸ ਦਾ ਜਨਮ ਹੈ, ਫੇਰ ਉਹਦਾ ਮਰਨ ਵੀ ਹੁੰਦਾ ਹੈ। ਸੋ ਸਾਹਿਬ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ -

*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥*

(ਪੰਨਾ ੧੧੩੬)

ਉਹਦੀ ਰਸਨਾ ਜਲ ਜਾਣੀ ਚਾਹੀਦੀ ਹੈ ਜੋ ਕਹਿੰਦਾ ਹੈ ਭਗਵਾਨ ਦਾ ਜਨਮ ਹੋ ਗਿਆ, ਠਾਕੁਰ ਦਾ ਜਨਮ ਹੋ ਗਿਆ। ਜੇ ਪ੍ਰਮਾਤਮਾ ਨੂੰ ਵਿਅਕਤੀ ਮੰਨੀਏ ਤਾਂ ਫਿਰ ਜਨਮ ਮੰਨਣਾ ਪੈਂਦਾ ਹੈ ਤੇ ਜਨਮ ਦੇ ਮੰਨਦਿਆਂ ਹੀ ਮਰਨ ਵੀ ਮੰਨਣਾ ਪੈਂਦਾ ਹੈ। ਤਾਤ ਮਾਤ ਵੀ ਮੰਨਣੇ ਪੈਂਦੇ ਹਨ। ਜਾਤ ਪਾਤ ਵੀ ਮੰਨਣੀ ਪੈਂਦੀ ਹੈ। ਜੇ ਉਸ ਨੂੰ ਵਿਅਕਤੀ ਮੰਨ ਲਈਏ ਤਾਂ ਫਿਰ ਇਹ ਵੀ ਮੰਨਣਾ ਪਏਗਾ ਕਿ ਇਸਤਰੀ ਹੈ ਕਿ ਪੁਰਸ਼ ? ਕਿਉਂਕਿ ਵਿਅਕਤੀ ਦੇ ਇਹ ਦੋ ਰੂਪ ਹਨ। ਵਿਅਕਤੀ ਸਰਬ ਠੌਰ ਵੀ ਨਹੀਂ ਹੈ, ਵਿਅਕਤੀ ਸਰਬ ਕਾਲ ਵੀ ਨਹੀਂ ਹੈ ਤਾਂ ਵਿਅਕਤੀ ਦੀਆਂ ਸਾਰੀਆਂ ਕਮਜ਼ੋਰੀਆਂ ਪ੍ਰਮਾਤਮਾ ਨਾਲ ਜੋੜਨੀਆਂ ਪੈਣਗੀਆਂ। ਜੇਕਰ ਪ੍ਰਮਾਤਮਾ ਨੂੰ ਵਿਅਕਤੀ ਮੰਨ ਲਈਏ ਤਾਂ ਵਿਅਕਤੀ ਸਰਬ ਵਿਆਪਕ ਨਹੀਂ ਹੈ। ਸਤਿਗੁਰੂ ਕਹਿੰਦੇ ਹਨ, ਉਹ ਤਾਂ ਇਕ ਭਗੌਤੀ ਹੈ, ਸ਼ਕਤੀ ਹੈ, ਤਾਕਤ ਹੈ, ਪਸਰੀ ਹੋਈ ਹੈ, ਪਰ ਐਸੀ ਤਾਕਤ ਜੋ ਸਤਿ ਹੈ, ਜੋ ਸਦੀਵੀ ਹੈ। ਐਸੀ ਤਾਕਤ ਜੋ ਅਤਿਅੰਤ ਸੁੰਦਰ ਹੈ ਤੇ ਐਸੀ ਤਾਕਤ ਜੋ ਪਰਮ ਪ੍ਰਕਾਸ਼ ਹੈ ਭਾਵ ਉਸ ਨੂੰ ਪਤਾ ਵੀ ਹੈ ਕਿ ਮੈਂ ਹਾਂ। ਉਹ ਜੜ੍ਹ ਨਹੀਂ ਹੈ, ਉਹ ਠੌਸ ਨਹੀਂ ਹੈ। ਉਹ ਅਤਿ ਕੋਮਲ ਆਪਣੀ ਹੋਂਦ ਦਾ ਗਿਆਨ ਰੱਖਣ ਵਾਲੀ ਹੈ। ਸਾਹਿਬ ਕਹਿੰਦੇ ਹਨ, ਜੇ ਕਿਸੇ ਕੋਲ ਕਥਨ ਕਰਨ ਦੀ ਸ਼ਕਤੀ ਹੋਵੇ, ਕਿਸੇ ਕੋਲ ਸੋਚਣ ਦੀ ਸ਼ਕਤੀ ਹੋਵੇ ਤੇ ਵੇਖਣ ਦੀ ਸ਼ਕਤੀ ਵੀ ਹੋਵੇ ਤਾਂ ਉਹ ਕਹਿ ਰਿਹਾ ਹੈ ਪ੍ਰਮਾਤਮਾ ਇਕ ਸ਼ਕਤੀ ਹੈ, ਉਹ ਹਰ ਪਾਸੇ ਪਸਰੀ ਹੋਈ ਸ਼ਕਤੀ ਦਿਖਾਈ ਦੇਂਦੀ ਹੈ। ਬਦਲਾਂ ਦੀ ਗਰਜਣ ਵਿਚ, ਸਾਗਰਾਂ ਦੀਆਂ ਲਹਿਰਾਂ ਵਿਚ, ਪਹਾੜਾਂ ਵਿਚ, ਦਰਿਆਵਾਂ ਵਿਚ, ਮਨੁੱਖ ਦੇ ਅੰਦਰ, ਪਸ਼ੂ ਪੰਛੀਆਂ ਦੇ ਅੰਦਰ, ਵਗਦੀ ਪਵਨ ਦੇ ਅੰਦਰ, ਚਾਰੋਂ ਪਾਸੇ ਉਹ ਜਿੱਥੋਂ ਤੱਕ ਦ੍ਰਿਸ਼ਟੀ ਮਾਰਦਾ ਹੈ, ਸ਼ਕਤੀ ਹੀ ਸ਼ਕਤੀ ਦਿਖਾਈ ਦੇਂਦੀ ਹੈ। ਸਾਹਿਬ ਕਹਿੰਦੇ ਹਨ ਕਿ ਇਸ ਢੰਗ ਨਾਲ ਕਥਨ ਕਰ ਰਿਹਾ ਹੈ –

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਪਰ ਜਿਤਨੀ ਮਨੁੱਖ ਦੀ ਦ੍ਰਿਸ਼ਟੀ ਹੁੰਦੀ ਹੈ, ਸ੍ਰਿਸ਼ਟੀ ਉਤਨੀ ਹੀ ਹੁੰਦੀ ਹੈ ਅਤੇ ਜੈਸੀ ਦ੍ਰਿਸ਼ਟੀ ਹੋਵੇ ਵੈਸੀ ਹੀ ਸ੍ਰਿਸ਼ਟੀ ਹੁੰਦੀ ਹੈ। ਜ਼ਰੂਰੀ ਨਹੀਂ ਕਿ ਗੁਲਾਬ ਦਾ ਇਕ ਫੁੱਲ ਬੱਕਰੀ ਨੂੰ ਦਿਖਾਈ ਦੇ ਰਿਹਾ ਹੈ, ਉਸੇ ਰੂਪ ਵਿਚ ਉਹ ਸੂਅਰ ਨੂੰ ਦਿਖਾਈ ਦੇ ਰਿਹਾ ਹੋਵੇ। ਉਸ ਫੁੱਲ ਨੂੰ ਸੂਅਰ ਆਪਣੀ ਦ੍ਰਿਸ਼ਟੀ ਨਾਲ ਵੇਖਦਾ ਹੈ। ਉਸ ਫੁੱਲ ਨੂੰ ਬਿੱਲੀ ਆਪਣੀ ਦ੍ਰਿਸ਼ਟੀ ਨਾਲ ਵੇਖਦੀ ਹੈ। ਫੁੱਲ ਚਾਹੇ ਇਕ ਹੈ ਪਰ ਵੱਖ ਵੱਖ ਦ੍ਰਿਸ਼ਟੀਆਂ ਹੋਣ ਕਰਕੇ ਫੁੱਲ ਦੇ ਬਹੁਤ ਰੂਪ ਹੋ ਜਾਂਦੇ ਹਨ। ਅਨੇਕਾਂ ਰੂਪ ਬਣ ਜਾਂਦੇ ਹਨ। ਉਸ ਫੁੱਲ ਨੂੰ ਜਦ ਇਕ ਸੂਅਰ ਦੇਖਦਾ ਹੈ ਤਾਂ ਆਪਣੀ ਦ੍ਰਿਸ਼ਟੀ ਦੇ ਮੁਤਾਬਿਕ ਦੇਖਦਾ ਹੈ। ਸ਼ਾਇਦ ਉਸ ਨੂੰ ਮੈਲਾ ਹੀ ਦਿਖਾਈ ਦੇਂਦੀ ਹੋਵੇ, ਗੰਦਗੀ ਹੀ ਦਿਖਾਈ ਦੇਂਦੀ ਹੋਵੇ ਅਤੇ ਜਦ ਉਹ ਫੁੱਲ ਬੱਕਰੀ ਦੇਖਦੀ ਹੈ ਤਾਂ ਉਹਨੂੰ ਘਾਹ ਹੀ ਦਿਖਾਈ ਦੇਂਦਾ ਹੋਵੇ, ਕਿਉਂਕਿ ਉਹਦੇ ਵਾਸਤੇ ਘਾਹ ਹੈ। ਉਹ ਖਿੜੇ ਹੋਏ ਗੁਲਾਬ ਦੇ ਫੁੱਲ ਨੂੰ ਇਕ ਸੱਪ ਦੇਖੇ ਤਾਂ ਉਹਦੀ ਆਪਣੀ ਤੱਕਣੀ ਹੈ। ਇਕ ਨਿਉਲਾ ਦੇਖੇ

ਉਹਦੀ ਆਪਣੀ ਤੱਕਣੀ ਹੈ ਅਤੇ ਉਸੇ ਖਿੜੇ ਹੋਏ ਫੁੱਲ ਨੂੰ ਇਕ ਬੁਲਬੁਲ ਦੇਖੇ ਤਾਂ ਉਹਦੀ ਆਪਣੀ ਤੱਕਣੀ ਹੈ। ਉਹਨੇ ਜਿਉਂ ਦੇਖਣਾ ਨਗ਼ਮਿਆਂ ਵਾਂਗ ਦੇਖਣਾ ਹੈ। ਕਹਿੰਦੇ ਹਨ ਫੁੱਲ ਦੇ ਪਿਆਰ ਵਿਚ ਬੁਲਬੁਲ ਨਗ਼ਮੇ ਅਲਾਪਦੀ ਹੈ ਅਤੇ ਕਹਿੰਦੇ ਹਨ ਪਿਆਰ ਅਮਰ ਹੁੰਦਾ ਹੈ, ਸਦੀਵੀ ਹੁੰਦਾ ਹੈ, ਇਸ ਦਾ ਆਕਾਰ ਨਾਲ ਸੰਬੰਧ ਨਹੀਂ। ਜਿਸ ਪਿਆਰ ਦਾ ਆਕਾਰ ਨਾਲ ਸੰਬੰਧ ਹੋਵੇ, ਆਕਾਰ ਮਿਥਿਆ ਹੁੰਦਾ ਹੈ, ਉਹ ਪਿਆਰ ਵੀ ਮਿਥਿਆ ਹੁੰਦਾ ਹੈ। ਮੌਸਮੇ ਫ਼ਿਜ਼ਾਂ ਸੀ, ਗੁਲਾਬ ਦੇ ਫੁੱਲ ਝੜ ਚੁਕੇ ਸਨ, ਪਰ ਬੂਟਿਆਂ ਉੱਤੇ ਸਵਾਏ ਕੰਢਿਆਂ ਦੇ ਹੋਰ ਕੁਝ ਨਹੀਂ ਸੀ ਤੇ ਐਸੀ ਹਾਲਤ ਵਿਚ ਬੈਠੀ ਇਕ ਬੁਲਬੁਲ ਉਸੇ ਢੰਗ ਨਾਲ ਨਗ਼ਮੇ ਅਲਾਪ ਰਹੀ ਸੀ। ਔਰੰਗਜ਼ੇਬ ਦੀ ਚਹੇਤੀ ਲੜਕੀ ਜ਼ੇਬੁਲਨਿਸ਼ਾ ਇਹ ਦ੍ਰਿਸ਼ ਦੇਖ ਕੇ ਦੰਗ ਰਹਿ ਗਈ ਬਈ ਸੁਣਿਆ ਸੀ ਫੁੱਲਾਂ ਦੇ ਪਿਆਰ ਵਿਚ ਫੁੱਲਾਂ ਨੂੰ ਦੇਖ ਕੇ ਬੁਲਬੁਲ ਗੀਤ ਅਲਾਪਦੀ ਹੈ, ਸੰਗੀਤ ਅਲਾਪਦੀ ਹੈ, ਪਰ ਫੁੱਲ ਤਾਂ ਨਹੀਂ ਹਨ, ਕੰਡੇ ਰਹਿ ਗਏ ਹਨ, ਪਰ ਬੁਲਬੁਲ ਨਗ਼ਮੇ ਅਲਾਪ ਰਹੀ ਹੈ। ਭਾਵੇਂ ਫੁੱਲ ਬਾਗ਼ ਤੋਂ ਝੜ ਚੁੱਕੇ ਹਨ, ਭਾਵ ਫੁੱਲ ਟਹਿਣੀ ਤੋਂ ਝੜ ਚੁਕੇ ਹਨ, ਭਾਵੇਂ ਬਗ਼ੀਚੇ ਵਿਚ ਫੁੱਲ ਨਹੀਂ ਰਹੇ, ਪਰ ਕੋਇਲ ਦੀ, ਬੁਲਬੁਲ ਦੀ ਸਦ ਮੌਜੂਦ ਹੈ, ਬੁਲਬੁਲ ਦਾ ਸੰਗੀਤ ਕਿਸ ਵਾਸਤੇ ਜਦ ਫੁੱਲ ਹੀ ਨਹੀਂ ? ਤੇਰਾ ਚਹਿਚਹਾਨਾ ਕਿਸ ਵਾਸਤੇ ? ਬੋਲੀ ਐ ਬੁਲਬੁਲ ! ਰੂਪ ਨਾਸਵੰਤ ਨਹੀਂ, ਖ਼ੂਬਸੂਰਤੀ ਹੁਸਨ ਨਾਸਵੰਤ ਹੈ। ਇਸ਼ਕ ਨਾਸਵੰਤ ਨਹੀਂ। ਇਸ਼ਕ ਨਾਸਵੰਤ ਹੈ ਤਾਂ ਉਹ ਸਿਰਫ ਰੂਪ 'ਤੇ ਹੀ ਟਿਕਿਆ ਹੋਇਆ ਹੈ, ਉਹ ਅਰੂਪ ਤੱਕ ਨਹੀਂ ਪਹੁੰਚਿਆ ਹੋਵੇਗਾ, ਜਿਸ ਤੋਂ ਰੂਪ ਪ੍ਰਗਟ ਹੁੰਦਾ ਹੈ। ਸਤਿਗੁਰੂ ਕਹਿੰਦੇ ਹਨ -

*ਰੂਪਵੰਤੁ ਹੋਇ ਨਾਹੀ ਮੋਹੈ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ॥*

(ਪੰਨਾ ੨੮੨)

ਰੂਪ ਵਿਚ ਅਰੂਪ ਵੇਖਣ ਦੀ ਕੋਸ਼ਿਸ਼ ਕਰ ਜਿਹੜਾ ਰੂਪ ਨੂੰ ਵੇਖਦਿਆਂ ਵੇਖਦਿਆਂ ਅਰੂਪ ਤੱਕ ਪਹੁੰਚ ਜਾਂਦਾ ਹੈ, ਉਹਦਾ ਇਸ਼ਕ ਸਦੀਵੀ ਹੈ, ਉਹਦਾ ਪਿਆਰ ਸਦੀਵੀ ਹੈ ਤੇ ਉਸੇ ਪਿਆਰ ਨੂੰ ਨਿਰੰਕਾਰ ਕਹਿੰਦੇ ਹਨ, ਉਸੇ ਪਿਆਰ ਨੂੰ ਪ੍ਰਮਾਤਮਾ ਕਹਿੰਦੇ ਹਨ ਤੇ ਜਿਹੋ ਜਿਹੀ ਦ੍ਰਿਸ਼ਟੀ ਹੈ ਉਹੋ ਜਿਹੀ ਸ੍ਰਿਸ਼ਟੀ ਹੁੰਦੀ ਹੈ। ਇਕ ਚੋਰ ਕਿਸੇ ਦੀ ਦੁਕਾਨ ਨੂੰ, ਕਿਸੇ ਦੀ ਧਨ ਸੰਪੱਤੀ ਨੂੰ ਆਪਣੇ ਢੰਗ ਨਾਲ ਤੱਕਦਾ ਹੈ, ਪਰ ਇਕ ਸੰਤ ਜਿਹਦੇ ਵਾਸਤੇ ਸੰਸਾਰ ਮਿਥਿਆ ਹੋ ਚੁੱਕਿਆ ਹੈ ਉਹ ਆਪਣੇ ਢੰਗ ਨਾਲ ਤੱਕਦਾ ਹੈ। ਉਸ ਧੰਨ ਸੰਪੱਤੀ ਨੂੰ ਇਕ ਕਾਮੀ ਆਪਣੇ ਢੰਗ ਨਾਲ ਤੱਕਦਾ ਹੈ, ਪਰ ਇਕ ਸਦਾਚਾਰੀ ਆਪਣੇ ਢੰਗ ਨਾਲ ਤੱਕਦਾ ਹੈ। ਜਿਹੋ ਜਿਹੀ ਤੱਕਣੀ ਹੋਵੇ, ਉਹੋ ਜਿਹਾ ਸੰਸਾਰ ਬਣ ਜਾਂਦਾ ਹੈ। ਜਦ ਸੰਸਾਰ ਵੱਖ ਵੱਖ ਦ੍ਰਿਸ਼ਟੀ ਕਰਕੇ ਅਨੇਕਾਂ ਰੂਪ ਧਾਰਨ ਕਰ ਲੈਂਦਾ ਹੈ ਤਾਂ ਪ੍ਰਮਾਤਮਾ ਬਾਰੇ ਵੀ ਜਗਤ ਵਿਚ ਵੱਖ ਵੱਖ ਦ੍ਰਿਸ਼ਟੀਆਂ ਹਨ। ਇੰਝ ਕਹਿ ਲਉ ਇਕ ਦ੍ਰਿਸ਼ਟੀ ਮੁਹੰਮਦ ਸਾਹਿਬ ਦੀ ਹੈ, ਇਕ ਦ੍ਰਿਸ਼ਟੀ ਮਹਾਤਮਾ ਬੁੱਧ ਦੀ ਹੈ, ਇਕ ਦ੍ਰਿਸ਼ਟੀ ਰਾਮ ਦੀ ਹੈ ਅਤੇ ਇਕ ਦ੍ਰਿਸ਼ਟੀ

ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਰਾਮ ਦੀ ਦ੍ਰਿਸ਼ਟੀ ਜਗਤ ਮਰਿਆਦਾ ਹੈ, ਪ੍ਰਭੂ ਮਰਿਆਦਾ ਹੈ, ਪ੍ਰਕਿਰਤੀ ਮਰਿਆਦਾ ਹੈ, ਕੁਦਰਤ ਮਰਿਆਦਾ ਹੈ, ਕਾਦਰ ਮਰਿਆਦਾ ਹੈ। ਪਰੀਪੂਰਨ ਪ੍ਰਮਾਤਮਾ ਤੱਕ ਪਹੁੰਚਣ ਵਾਸਤੇ ਮਰਿਆਦਾ ਵਿਚ ਜੀਵਨ ਨੂੰ ਢਾਲਣਾ ਬਹੁਤ ਲਾਜ਼ਮੀ ਹੈ, ਇਸ ਵਾਸਤੇ ਉਸ ਅਵਤਾਰੀ ਪੁਰਸ਼ ਦਾ ਨਾਮ ਹੀ ਪੈ ਗਿਆ ਮਰਿਆਦਾ ਪ੍ਰਸ਼ੋਤਮ। ਸਭ ਕੁਝ ਮਰਿਆਦਾ ਵਿਚ ਹੈ, ਸਾਗਰ ਮਰਿਆਦਾ ਵਿਚ, ਧਰਤੀ ਮਰਿਆਦਾ ਵਿਚ ਟਿਕੀ ਹੋਈ ਹੈ ਅਤੇ ਦਰਿਆ ਮਰਿਆਦਾ ਵਿਚ ਚਲਦੇ ਹਨ, ਪਵਨ ਮਰਿਆਦਾ ਵਿਚ ਚੱਲ ਰਹੀ ਹੈ, ਜੀਵਨ ਮਰਨ ਸਭ ਮਰਿਆਦਾ ਵਿਚ ਚਲ ਰਿਹਾ ਹੈ, ਰਾਤ, ਥਿਤ, ਰੁੱਤਾਂ, ਮੌਸਮ ਸਭ ਮਰਿਆਦਾ ਵਿਚ ਚਲ ਰਹੇ ਹਨ, ਇਸ ਵਾਸਤੇ ਪ੍ਰਭੂ ਜੋ ਹੈ ਮਰਿਆਦਾ ਹੈ, ਪ੍ਰਮਾਤਮਾ ਜੋ ਹੈ ਮਰਿਆਦਾ ਹੈ। ਮਰਿਆਦਾ ਦੀ ਇਤਨੀ ਵੱਡੀ ਚਰਚਾ ਕੀਤੀ, ਮਰਿਆਦਾ ਦਾ ਇਤਨਾ ਪ੍ਰਚਾਰ ਕੀਤਾ, ਆਪ ਦਾ ਨਾਮ ਹੀ ਪੈ ਗਿਆ ਮਰਿਆਦਾ ਪ੍ਰਸ਼ੋਤਮ। ਉਹ ਪੁਰਸ਼ ਉਤਮ ਹੈ ਜਿਸ ਦੀ ਜ਼ਿੰਦਗੀ ਵਿਚ ਮਰਿਆਦਾ ਪ੍ਰਧਾਨ ਹੈ, ਮਰਿਆਦਾ ਨਿਰਮੋਲ ਹੈ, ਪਰੰਤੂ ਕ੍ਰਿਸ਼ਨ ਦੀ ਦ੍ਰਿਸ਼ਟੀ ਬਿਲਕੁਲ ਵਿਪਰੀਤ ਹੈ। ਆਪ ਨੂੰ ਮਰਿਆਦਾ ਪ੍ਰਸ਼ੋਤਮ ਨਹੀਂ ਆਖਿਆ ਗਿਆ, ਆਪ ਨੂੰ ਲੀਲਾ ਪ੍ਰਸ਼ੋਤਮ ਆਖਿਆ ਗਿਆ। ਧੋਬੀ ਨੇ ਸੀਤਾ 'ਤੇ ਇਲਜ਼ਾਮ ਲਾਇਆ ਕਿ ਇਹ ਅਪਵਿੱਤਰ ਹੈ ਅਤੇ ਮਰਿਆਦਾ ਬਣ ਚੁੱਕੀ ਸੀ ਕਿ ਪਰਜਾ ਦੂਸ਼ਨ ਲਾਏਗੀ, ਰਾਜੇ ਨੂੰ ਗੱਲ ਮੰਨਣੀ ਪਏਗੀ। ਰਾਜੇ ਨੂੰ ਝੁਕਣਾ ਪਏਗਾ ਤਾਂ ਝੁਕਣਾ ਪਿਆ ਰਾਮ ਨੂੰ, ਸਤਵੰਤੀ ਸੀਤਾ ਨੂੰ ਘਰੋਂ ਕੱਢਣਾ ਪਿਆ। ਦਾਰਸ਼ਨਿਕ ਫ਼ਿਲਾਸਫ਼ਰ ਤੇ ਲੀਲਾ ਦੀ ਦੁਨੀਆਂ ਵਿਚ ਰਹਿਣ ਵਾਲੇ ਪੁਰਸ਼ਾਂ ਨੂੰ ਇਹ ਮਰਿਆਦਾ ਕਬੂਲ ਨਹੀਂ ਸੀ, ਕਿਉਂਕਿ ਐਸੀ ਮਰਿਆਦਾ ਕਿ ਸੱਚ ਨੂੰ ਘਰੋਂ ਕੱਢਣਾ ਪਏ। ਭਾਰਤ ਵਿਚ ਜਦ ਵੀ ਕਿਸੇ ਸਤਵੰਤੀ ਨਾਰੀ ਦਾ ਜ਼ਿਕਰ ਕੀਤਾ ਜਾਵੇ ਤਾਂ ਸੀਤਾ ਨੂੰ ਸਿਰਮੌਰ ਰੱਖਣਾ ਪੈਂਦਾ ਹੈ, ਸੀਤਾ ਨੂੰ ਸਭ ਤੋਂ ਅੱਗੇ ਰੱਖਣਾ ਪੈਂਦਾ ਹੈ, ਪਰ ਸੀਤਾ ਵਾਸਤੇ ਵੀ ਰਾਮ ਦੇ ਘਰ ਕੋਈ ਜਗ੍ਹਾ ਨਹੀਂ, ਪਰ ਸੀਤਾ ਵਾਸਤੇ ਵੀ ਮਹਿਲਾਂ ਵਿਚ ਕੋਈ ਥਾਂ ਨਹੀਂ, ਸਤੰਵਤੀ ਸੀਤਾ ਵਾਸਤੇ ਵੀ ਘਰ ਵਿਚ ਕੋਈ ਥਾਂ ਨਹੀਂ। ਜੇਕਰ ਘਰ ਵਿਚ ਸੱਚ ਵਾਸਤੇ ਕੋਈ ਥਾਂ ਨਹੀਂ ਤੇ ਮਰਿਆਦਾ ਸੱਚ ਨੂੰ ਘਰੋਂ ਕੱਢਣ ਵਿਚ ਮਜਬੂਰ ਕਰ ਦੇਵੇ ਤਾਂ ਇਸ ਤਰ੍ਹਾਂ ਦੀ ਮਰਿਆਦਾ ਦੀ ਪਾਲਣਾ ਕਰਨ ਤੋਂ ਦੁਆਪਰ ਯੁਗ ਦੇ ਅਵਤਾਰੀ ਪੁਰਸ਼ ਕ੍ਰਿਸ਼ਨ ਇਨਕਾਰੀ ਹੋ ਗਏ। ਇਸ ਤਰ੍ਹਾਂ ਉਹਨਾਂ ਦੀ ਜ਼ਿੰਦਗੀ ਮਰਿਆਦਾ ਵਿਚ ਢਲੀ ਹੋਈ ਨਹੀਂ ਦਿਖਾਈ ਦੇਂਦੀ। ਰਾਮ ਪੂਰਨ ਤੌਰ 'ਤੇ ਮਰਿਆਦਾ ਵਿਚ ਹਨ, ਉਹ ਮਰਿਆਦਾ ਦੀ ਖ਼ਾਤਰ ਵਿਅਕਤੀ ਨੂੰ ਕੁਰਬਾਨ ਕਰ ਸਕਦੇ ਹਨ, ਵਿਅਕਤੀ ਦੀ ਖ਼ਾਤਰ ਮਰਿਆਦਾ ਭੰਗ ਨਹੀਂ ਕਰ ਸਕਦੇ। ਦਰ ਅਸਲ ਚਾਹੀਦਾ ਇਹੀ ਸੀ। ਵਾੜ ਖੇਤੀ ਦੀ ਰੱਖਿਆ ਵਾਸਤੇ ਸੀ। ਇਹ ਨਹੀਂ ਖੇਤੀ ਨੂੰ ਹੀ ਵਾੜ ਤੋਂ ਕੁਰਬਾਨ ਕੀਤਾ ਜਾਏ, ਪਰ ਸੱਚ ਮਰਿਆਦਾ ਤੋਂ ਕੁਰਬਾਨ ਹੋ ਜਾਏ ਤਾਂ ਫਿਰ ਸੱਚ ਤਾਂ ਨੀਵਾਂ ਹੋ ਗਿਆ। ਫੇਰ ਸੱਚ ਤਾਂ ਤੁੱਛ ਹੋ ਗਿਆ ਤੇ ਮਰਿਆਦਾ ਪ੍ਰਧਾਨ ਹੋ

ਗਈ। ਦੁਆਪਰ ਯੁਗ ਦੇ ਸੰਸਾਰੀ ਪੁਰਸ਼ ਨੂੰ ਇਹ ਸਿਲਸਿਲਾ ਪ੍ਰਵਾਨ ਨਹੀਂ ਹੋਇਆ ਤੇ ਇਸ ਵਾਸਤੇ ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਕਿਧਰੇ ਵੀ ਮਰਿਆਦਾ ਵਿਚ ਚਲੀ ਹੋਈ ਦਿਖਾਈ ਨਹੀਂ ਦੇਂਦੀ। ਉਹ ਕਿਧਰੇ ਸੁਭੱਦਰਾ ਹਰਨ ਵਿਚ ਸਹਾਈ ਹੋਏ ਹਨ, ਕਿਧਰੇ –

*ਜੁਜ ਮਹਿ ਜੋਰਿ ਛਲੀ ਚੰਦ੍ਰਾਵਲ ਕਾਨ੍ ਕ੍ਰਿਸਨੁ ਜਾਦਮੁ ਭਇਆ॥*
*ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ॥*

(ਪੰਨਾ ੪੭੦)

ਕਿਧਰੇ ਛੱਲ ਨਾਲ ਚੰਦਰਾਵਲ ਨੂੰ ਧੋਖੇ ਨਾਲ ਛਲਿਆ। ਖਿਮਾ ਕਰਨੀ, ਰਾਮ ਦੀ ਮਰਿਆਦਾ ਹੋਵੇ ਤਾਂ ਐਸਾ ਨਹੀਂ ਹੋ ਸਕਦਾ ਪਰ ਇਤਨੀ ਗੱਲ ਸਪੱਸ਼ਟ ਹੈ ਕਿ ਸ੍ਰੀ ਕ੍ਰਿਸ਼ਨ ਦੇ ਸਾਹਮਣੇ ਬਿਲਕੁਲ ਰੁਖੇ ਪ੍ਰਤੀਤ ਹੁੰਦੇ।

ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਜਿਥੇ ਜੀਵਨ ਨੂੰ ਬਚਾਉਣਾ ਹੈ, ਜਿਥੇ ਸੱਚ ਨੂੰ ਬਚਾਉਣਾ ਹੈ, ਉਥੇ ਮਰਿਆਦਾ ਵੀ ਕੁਰਬਾਨ ਕਰ ਦੇਣੀ। ਮਰਿਆਦਾ ਤਾਂ ਇਹ ਹੈ ਕਿ ਜੀਵਨ ਵਿਚ ਸੱਚ ਹੀ ਬੋਲਣਾ ਹੈ। ਜਿਥੇ ਮਰਿਆਦਾ ਵਿਚ ਸੱਚ ਕੁਰਬਾਨ ਹੁੰਦਾ ਦਿਖਾਈ ਦੇਵੇ, ਉਥੇ ਸ੍ਰੀ ਕ੍ਰਿਸ਼ਨ ਜੈਸੀ ਆਤਮਾ ਕਹਿ ਦੇਂਦੀ ਹੈ ਕਿ ਹੇ ਯੁਧਿਸ਼ਟਰ ! ਤੂੰ ਝੂਠ ਬੋਲ ਦੇ ਕਿ ਅਸਵਥਾਮਾ ਮਰ ਗਿਆ। ਕਿਉਂਕਿ ਸਚਾਈ ਨੂੰ ਬਚਾਉਣਾ ਹੈ, ਮਜ਼ਲੂਮ ਨੂੰ ਬਚਾਉਣਾ ਹੈ, ਜ਼ਾਲਮ ਨੂੰ ਖ਼ਤਮ ਕਰਨਾ ਹੈ, ਦੁਸ਼ਟ ਨੂੰ ਖ਼ਤਮ ਕਰਨਾ ਹੈ, ਪਰ ਮਰਿਆਦਾ ਪੁਰਸ਼ੋਤਮ ਪੁਰਸ਼ ਐਸਾ ਨਹੀਂ ਕਰ ਸਕਦਾ। ਜੰਗ ਵਿਚ ਚਾਹੇ ਹਾਰ ਜਾਏ, ਦੁਸ਼ਟਾਂ ਕੋਲੋਂ ਚਾਹੇ ਹਾਰ ਜਾਏ, ਪਰ ਮਰਿਆਦਾ ਤੋਂ ਵਿਪਰੀਤ ਚਲੇਗਾ ਨਹੀਂ। ਪਰ ਇਕ ਲੀਲਾ ਪ੍ਰਸ਼ੋਤਮ ਜੋ ਅਵਤਾਰ ਹੋਵੇਗਾ ਉਹਨੇ ਇਸ ਢੰਗ ਨਾਲ ਸੋਚਣਾ ਹੈ ਕਿ ਦੁਸ਼ਟ ਨੂੰ ਖ਼ਤਮ ਕਰਨਾ ਹੈ ਚਾਹੇ ਮਰਿਆਦਾ ਭੰਗ ਹੁੰਦੀ ਹੈ ਤਾਂ ਹੋਣ ਦਿਉ। ਸੱਚ ਨੂੰ ਬਚਾਣਾ ਹੈ, ਚਾਹੇ ਮਰਿਆਦਾ ਭੰਗ ਹੁੰਦੀ ਹੈ ਤਾਂ ਹੋਣ ਦਿਉ। ਇਕ ਅਬਲਾ ਜੇਕਰ ਕਿਸੇ ਸ਼ਰੀਫ਼ ਦੇ ਘਰ ਵਿਚ ਪਨਾਹ ਲਵੇ ਤੇ ਉਸ ਦੇ ਪਿੱਛੇ ਪੰਜ ਸੱਤ ਗੁੰਡੇ ਲੱਗੇ ਹੋਣ। ਉਹ ਦੁਆਰ 'ਤੇ ਦਸਤੱਕ ਦੇ ਕੇ ਪੁੱਛਣ ਕਿ ਇਥੇ ਕੋਈ ਲੜਕੀ ਆਈ ਹੈ ਤਾਂ ਕਹਿ ਦਿੱਤਾ ਜਾਏ ਨਹੀਂ ਆਈ ਤਾਂ ਇਹ ਵੀ ਸੱਚ ਹੈ। ਇਸ ਝੂਠ ਦੇ ਵਿਚ ਵੀ ਸੱਚ ਹੈ। ਠੀਕ ਹੈ ਗੰਦੇ ਕੱਪੜੇ ਹਨ, ਇਸ ਤਰ੍ਹਾਂ ਦਾ ਬੋਲਣਾ ਝੂਠ ਹੈ, ਪਰ ਇਹਨਾਂ ਗੰਦਿਆਂ ਕਪੜਿਆਂ ਵਿਚ ਵੀ ਸੱਚਾਈ ਹੈ, ਹਮਦਰਦ ਭਾਉ ਹੈ। ਕਸਾਈ ਕੋਲੋਂ ਭੱਜਦੀ ਹੋਈ ਕੋਈ ਗਊ ਘਰ ਦੇ ਵਿਚ ਆ ਕੇ ਪਨਾਹ ਲੈ ਲਵੇ ਅਤੇ ਕਸਾਈ ਦੁਆਰ 'ਤੇ ਆ ਜਾਏ ਅਤੇ ਪੁੱਛੇ ਕਿ ਗਊ ਆਈ ਹੈ ? ਤਾਂ ਕਹਿ ਦਿਉ ਨਹੀਂ ਆਈ ਤਾਂ ਇਸ ਝੂਠ ਵਿਚ ਵੀ ਸੱਚ ਹੈ। ਕਈਆਂ ਦੇ ਸੱਚ ਵਿਚ ਵੀ ਝੂਠ ਹੈ। ਕਈ ਰੇਸ਼ਮੀ ਕਪੜਿਆਂ ਵਿਚ ਵੀ ਭਰਿਸ਼ਟਾ ਲਿਪਟੀ ਹੁੰਦੀ ਹੈ। ਕਈਆਂ ਦੇ ਚੀਥੜਿਆਂ ਵਿਚ ਵੀ ਹੀਰੇ ਲਿਪਟੇ ਹੁੰਦੇ ਹਨ, ਕਈਆਂ ਦੇ ਝੂਠ ਬੋਲਣ ਵਿਚ ਵੀ ਸੱਚ ਹੁੰਦਾ ਹੈ। ਕਈਆਂ ਦੇ ਸੱਚ ਬੋਲਣ ਦੇ ਵਿਚ ਵੀ

ਝੂਠ ਹੁੰਦਾ ਹੈ। ਕਈਆਂ ਦਾ ਦਿੱਤਾ ਹੋਇਆ ਸਨਮਾਨ ਵੀ ਝੂਠ ਹੁੰਦਾ ਹੈ, ਕਈਆਂ ਦਾ ਦਿੱਤਾ ਹੋਇਆ ਸਨਮਾਨ ਵੀ ਅਪਮਾਨ ਹੁੰਦਾ ਹੈ, ਕਈਆਂ ਦੇ ਮਿੱਠੇ ਬੋਲ ਵੀ ਜ਼ਹਿਰ ਹੁੰਦੇ ਹਨ, ਕਈਆਂ ਦੇ ਕੌੜੇ ਬੋਲਾਂ ਵਿਚ ਵੀ ਮਿਠਾਸ ਛੁਪੀ ਹੁੰਦੀ ਹੈ, ਕੋਈ ਅਨੰਤ ਛੁਪਿਆ ਹੁੰਦਾ ਹੈ। ਗੱਲ ਤਾਂ ਸਾਰੀ ਅੰਤਰਿਕ ਹੈ। ਖ਼ੈਰ ! ਕ੍ਰਿਸ਼ਨ ਦੀ ਆਪਣੀ ਦ੍ਰਿਸ਼ਟੀ ਤੇ ਰਾਮ ਦੀ ਆਪਣੀ ਦ੍ਰਿਸ਼ਟੀ। ਜੀਵਨ ਇਕ ਲੀਲਾ ਹੈ – ਇਹ ਸ੍ਰੀ ਕ੍ਰਿਸ਼ਨ ਦੀ ਦ੍ਰਿਸ਼ਟੀ, ਜੀਵਨ ਇਕ ਮਰਿਆਦਾ ਹੈ, ਰਾਮ ਦੀ ਦ੍ਰਿਸ਼ਟੀ। ਕਲਯੁਗ ਦੇ ਅਵਤਾਰੀ ਪੁਰਸ਼ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਨੇ ਇਕ ਗੱਲ ਨਹੀਂ ਕੀਤੀ ਕਿ ਜੀਵਨ ਮਰਿਆਦਾ ਹੈ। ਕੇਵਲ ਐਸਾ ਨਹੀਂ ਆਖਿਆ ਕਿ ਜੀਵਨ ਲੀਲਾ ਹੈ, ਬਲਕਿ ਆਖਿਆ ਜ਼ਿੰਦਗੀ ਮਰਿਆਦਾ ਹੈ, ਜ਼ਿੰਦਗੀ ਲੀਲਾ ਹੈ। ਲੀਲਾ ਨੂੰ ਮਰਿਆਦਾ ਦੇ ਦਿਉ ਤੇ ਮਰਿਆਦਾ ਵਿਚ ਲੀਲਾ ਖ਼ਤਮ ਨਹੀਂ ਹੋਣੀ। ਜ਼ਿੰਦਗੀ ਇਕ ਲੀਲਾ ਹੈ, ਖੇਲ ਹੈ, ਪਰ ਖੇਲ ਦੀ ਵੀ ਤਾਂ ਆਪਣੀ ਮਰਿਆਦਾ ਹੁੰਦੀ ਹੈ। ਚਾਹੇ ਕ੍ਰਿਕਟ ਦਾ ਖੇਲ ਹੋਵੇ, ਹਾਕੀ ਦਾ ਖੇਲ ਹੋਵੇ, ਫੁਟਬਾਲ ਖੇਡਿਆ ਜਾ ਰਿਹਾ ਹੋਵੇ, ਕਬੱਡੀ ਖੇਡੀ ਜਾ ਰਹੀ ਹੋਵੇ, ਕੁਸ਼ਤੀਆਂ ਹੋ ਰਹੀਆਂ ਹੋਣ, ਦੰਗਲ ਹੋ ਰਿਹਾ ਹੋਵੇ, ਪਰ ਖੇਲ ਦੀ ਵੀ ਆਪਣੀ ਮਰਿਆਦਾ ਹੈ। ਇਹ ਗੱਲ ਵੱਖਰੀ ਹੈ ਕਿ ਕਈ ਦਫ਼ਾ ਖੇਲ ਨੂੰ ਵੀ ਬੰਦਾ ਵਾਸਤਵਿਕ ਰੂਪ ਦੇ ਦੇਂਦਾ ਹੈ, ਮਜ਼ਾ ਸਾਰਾ ਗਵਾ ਦੇਂਦਾ ਹੈ। ਜਿਵੇਂ ਦੋ ਮੁਲਕ ਖੇਲਦੇ ਪਏ ਹੋਣ ਕ੍ਰਿਕਟ ਜਾਂ ਹਾਕੀ ਤਾਂ ਕਹਿ ਦਿੱਤਾ ਜਾਂਦਾ ਹੈ ਕਿ ਫਲਾਨਾ ਮੁਲਕ ਹਾਰ ਗਿਆ, ਫਲਾਨਾ ਮੁਲਕ ਜਿੱਤ ਗਿਆ। ਤੇ ਖੇਲ ਵੀ ਮੁਲਕਾਂ ਦੀ ਹਾਰ ਬਣ ਗਈ, ਖੇਲ ਵੀ ਮੁਲਕਾਂ ਦੀ ਜਿੱਤ ਬਣ ਗਈ। ਇਹ ਖੇਲ ਵੀ ਜੰਗ ਬਣ ਗਈ। ਫਲਾਨਾ ਮੁਲਕ ਹਾਰ ਗਿਆ, ਫਲਾਨਾ ਜਿੱਤ ਗਿਆ। ਫਲਾਨੀ ਕੌਮ ਹਾਰ ਗਈ, ਫਲਾਨੀ ਜਿੱਤ ਗਈ। ਮਹਾਂ ਪੁਰਸ਼ ਦਾ ਤਾਂ ਜੀਵਨ ਐਸਾ ਹੁੰਦਾ ਹੈ ਕਿ ਉਹਨਾਂ ਜੰਗ ਨੂੰ ਵੀ ਖੇਲ ਬਣਾ ਦਿੱਤਾ। ਮੈਦਾਨ ਦੇ ਜੰਗਾਂ ਵਿਚ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਸਿੰਘ ਸੂਰਮੇ ਦੁਸ਼ਟਾਂ ਨੂੰ ਮਾਰ ਮਾਰ ਕੇ ਗਿਰਾ ਰਹੇ ਹਨ, ਪਰ ਇਹ ਪਾਣੀ ਪਿਲਾ ਕੇ ਫਿਰ ਖੜਾ ਕਰ ਰਿਹਾ ਹੈ। ਪਕੜ ਕੇ ਗੁਰੂ ਗੋਬਿੰਦ ਸਿੰਘ ਜੀ ਕੋਲ ਪੇਸ਼ ਕੀਤਾ। ਮਹਾਰਾਜ ਏਨੀ ਮਿਹਨਤ ਨਾਲ ਮਾਰ ਮਾਰ ਕੇ ਗਿਰਾਂਦੇ ਹਾਂ ਅਸੀਂ ਪਰ ਇਹ ਦੁਸ਼ਟ ਬਾਗ਼ੀ ਪੈਦਾ ਹੋ ਗਿਆ ਹੈ। ਸਾਡੇ ਵਿਚ, ਉਹਨਾਂ ਨੂੰ ਪਾਣੀ ਪਿਲਾ ਕੇ ਫੇਰ ਖੜਾ ਕਰ ਦੇਂਦਾ ਹੈ। ਸਤਿਗੁਰੂ ਨੇ ਗਲਵੱਕੜੀ ਵਿਚ ਲੈ ਲਿਆ ਤੇ ਕਿਹਾ ਨਿਰਾ ਪਾਣੀ ਨਾ ਪਿਲਾਇਆ ਕਰ, ਇਹ ਮਲੱਮ ਪੱਟੀ ਵੀ ਕਰਿਆ ਕਰ। ਇਹ ਤੇ ਖੇਲ ਹੋ ਗਈ ਜੰਗ। ਜਿਸਨੂੰ ਮਾਰਨਾ ਹੈ ਉਹਨੂੰ ਜੀਵਾਉਣਾ ਹੈ, ਜਿਸਨੂੰ ਖ਼ਤਮ ਕਰਨਾ ਹੈ, ਉਹਦੇ ਨਾਲ ਹਮਦਰਦੀ ਕਰਨੀ, ਦਰਅਸਲ ਜ਼ਖ਼ਮ ਨੂੰ ਕੱਟਣਾ ਹੈ, ਜ਼ਖ਼ਮੀ ਨੂੰ ਨਹੀਂ ਕੱਟਣਾ ਹੈ, ਬੁਰੇ ਨੂੰ ਨਹੀਂ ਕੱਟਣਾ। ਇਹ ਖੇਲ ਹੋ ਗਿਆ ਲੜਨਾ ਵੀ ਹੈ ਤੇ ਅੰਦਰ ਲੜਨ ਦੀ ਬਿਰਤੀ ਵੀ ਨਹੀਂ। ਜੰਗ ਵੀ ਕਰਨਾ ਹੈ ਪਰ ਜੰਗ ਕਰਨ ਦਾ ਕੋਈ ਸ਼ੌਕ ਵੀ ਨਹੀਂ। ਜੰਗ ਤਾਂ ਖੇਲ ਹੋ ਗਈ। ਲੋਕੀਂ ਤਾਂ ਖੇਲ ਖੇਲ ਵਿਚ ਵੀ ਲੜ ਪੈਂਦੇ ਹਨ। ਲੋਕੀਂ ਤਾਂ ਖੇਲ ਵਿਚ ਕਹਿ ਦੇਂਦੇ

ਹਨ ਕਿ ਫਲਾਨਾ ਮੁਲਕ ਹਾਰ ਗਿਆ, ਫਲਾਨਾ ਮੁਲਕ ਜਿੱਤ ਗਿਆ। ਆਪਣੀ ਆਪਣੀ ਦ੍ਰਿਸ਼ਟੀ ਹੈ। ਸਾਹਿਬ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਕਹਿ ਦਿੱਤਾ ਕਿ ਜ਼ਿੰਦਗੀ ਇਕ ਮਰਿਆਦਾ ਹੈ, ਜ਼ਿੰਦਗੀ ਇਕ ਲੀਲਾ ਹੈ। ਜਿਵੇਂ ਸੰਸਾਰ ਨੂੰ ਵੇਖਣ ਦੀ ਵੱਖ ਵੱਖ ਦ੍ਰਿਸ਼ਟੀ ਹੈ, ਉਵੇਂ ਨਿਰੰਕਾਰ ਨੂੰ ਵੇਖਣ ਦੀ ਵੱਖ ਵੱਖ ਦ੍ਰਿਸ਼ਟੀ ਹੈ। ਇਸ ਪਉੜੀ ਦੇ ਵਿਚ ਵੱਖ ਵੱਖ ਦ੍ਰਿਸ਼ਟੀਆਂ ਦਾ ਜ਼ਿਕਰ ਹੈ। ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਕਰਤੇਪਣ ਦਾ ਭਾਵ ਕਰਤੇਪਣ ਦੀ ਹੋਂਦ ਨੂੰ ਤਸਲੀਮ ਕਰਨਾ ਹੀ ਮਨੁੱਖ ਦੀ ਮਿਥਿਆ ਵਿਚਾਰ ਹੈ। ਸਭ ਕੁਝ ਹੋ ਰਿਹਾ ਹੈ, ਮਰਨ ਹੋ ਰਿਹਾ ਹੈ, ਨਸਾਂ ਵਿਚ ਖ਼ੂਨ ਦੌੜ ਰਿਹਾ ਹੈ, ਦਿਲ ਧੜਕ ਰਿਹਾ ਹੈ, ਸੁਆਸ ਚਲ ਰਹੇ ਹਨ, ਇਹ ਸਭ ਕੁਝ ਦੇ ਅਸੀਂ ਕਰਤਾ ਨਹੀਂ ਹਾਂ। ਸੁਆਸ ਆਪਣੇ ਆਪ ਚਲ ਰਹੇ ਹਨ, ਦਿਲ ਆਪਣੇ ਆਪ ਹੀ ਧੜਕ ਰਿਹਾ ਹੈ, ਨਬਜ਼ ਆਪਣੇ ਆਪ ਹੀ ਚਲ ਰਹੀ ਹੈ। ਜ਼ਿੰਦਗੀ ਵਿਚ ਇਹ ਤਿੰਨ ਕਰਮ ਇਤਨੇ ਮਹਾਨ, ਇਤਨੇ ਜ਼ਰੂਰੀ ਹਨ ਕਿ ਇਕ ਸੈਕਿੰਡ ਵਾਸਤੇ ਵੀ ਦਿਲ ਧੜਕਣਾ ਬੰਦ ਹੋ ਜਾਏ ਤਾਂ ਸਰੀਰ ਗਿਆ। ਇਕ ਸੈਕਿੰਡ ਵਾਸਤੇ ਵੀ ਸਵਾਸਾਂ ਦੀ ਗਤੀ ਰੁਕ ਜਾਏ ਤਾਂ ਸਰੀਰ ਦਾ ਅੰਤ ਅਤੇ ਇਕ ਛਿਨ ਵਾਸਤੇ ਵੀ ਨਬਜ਼ ਚਲਣੀ ਬੰਦ ਤਾਂ ਮਨੁੱਖ ਦੀ ਹੋਂਦ ਦਾ ਅੰਤ। ਇਤਨਾ ਕੀਮਤੀ ਕਰਮ ਸਾਡੇ ਹੱਥ ਵਿਚ ਨਹੀਂ। ਫੇਰ ਅਸੀਂ ਇਸ ਤਰ੍ਹਾਂ ਕਹਿ ਸਕਦੇ ਹਾਂ ਕਿ ਇਹ ਸਰੀਰ ਮੇਰਾ ਹੈ, ਇਹ ਸਰੀਰ ਮੇਰਾ ਨਹੀਂ, ਇਹ ਕਿਸੇ ਦਾ ਹੈ। ਕਿਸੇ ਦਾ ਦਿੱਤਾ ਹੋਇਆ ਹੈ ਤਾਂ ਸਭ ਕੁਝ ਹੋ ਰਿਹਾ ਹੈ ਕੀਤਾ ਨਹੀਂ ਜਾ ਰਿਹਾ। ਕਰਤੇਪਣ ਦਾ ਭਾਵ ਹੀ ਝੂਠ ਹੈ, ਪਰ ਇਹੀ ਝੂਠ ਦੀ ਕੰਧ ਬਹੁਤ ਵੱਡੀ, ਇਤਨੀ ਵੱਡੀ ਹੋ ਜਾਂਦੀ ਹੈ ਕਿ ਸੱਚ ਤੱਕ ਪਹੁੰਚਣਾ ਕਠਿਨ ਹੋ ਜਾਂਦਾ ਹੈ। ਕਿਸ ਤਰ੍ਹਾਂ ਝੂਠ ਦੀ ਕੰਧ ਨੂੰ ਤੋੜੀਏ ਤੇ ਸੱਚ ਤੱਕ ਪਹੁੰਚੀਏ ? ਸਾਹਿਬਾਂ ਨੇ ਜੋ ਫ਼ੁਰਮਾਣ ਕੀਤਾ ਹੈ ਉਸ ਹੁਕਮ ਨੂੰ ਸਮਝਣਾ ਹੈ। ਜੋ ਨਾਲ ਲਿਖਿਆ ਹੋਇਆ ਹੈ ਉਸ ਹੁਕਮ ਨੂੰ ਸਮਝਣਾ ਹੈ, ਜੋ ਸਾਡੇ ਰੋਮ ਰੋਮ ਵਿਚ ਚੱਲ ਰਿਹਾ ਹੈ। ਸਮਝਦਿਆਂ ਹੀ ਝੂਠ ਦੀ ਕੰਧ ਟੁੱਟ ਜਾਂਦੀ ਹੈ ਅਤੇ ਸੱਚ ਤੱਕ ਮਨੁੱਖ ਅਪੜ ਜਾਂਦਾ ਹੈ। ਹੁਕਮ ਵਿਚ ਅਨੰਤ ਪਸਾਰਾ ਹੋ ਰਿਹਾ ਹੈ ਅਤੇ ਜਿਤਨਾ ਵੱਡਾ ਹੁਕਮੀ ਹੈ, ਉਸ ਦਾ ਹੁਕਮ ਕਥਨ ਤੋਂ ਪਰ੍ਹੇ, ਗਿਆਨ ਤੋਂ ਪਰ੍ਹੇ ਹੈ, ਫਿਰ ਵੀ ਕਥਾਕਾਰਾਂ ਨੇ ਉਸ ਹੁਕਮ ਦੀਆਂ ਕੁਝ ਨਾ ਕੁਝ ਕਥਨੀਆਂ ਕੀਤੀਆਂ ਹਨ। ਜਿਵੇਂ ਕਿ ਸਤਿਗੁਰੂ ਜੀ ਦੀ ਪੰਗਤੀ ਹੈ –

*ਕਥਨਾ ਕਥੀ ਨ ਆਵੈ ਤੋਟਿ॥*
*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥*

ਅਨੇਕਾਂ ਤਰ੍ਹਾਂ ਦੇ ਕਥਾਕਾਰਾਂ ਨੇ ਅਨੇਕਾਂ ਤਰ੍ਹਾਂ ਦੀਆਂ ਕਥਨੀਆਂ ਅਣਗਿਣਤ ਵਾਰ ਕੀਤੀਆਂ ਪਰ ਕਥਾ ਮੁਕੀ ਨਹੀਂ, ਕਥਾ ਦੀ ਟੋਟ ਨਹੀਂ ਆਈ। ਉਹਨਾਂ ਅਨੇਕਾਂ ਕਥਨੀਆਂ ਵਿਚ ਜੋ ਵਿਸ਼ੇਸ਼ ਕਥਨੀਆਂ ਹਨ, ਸਤਿਗੁਰੂ ਉਸ ਦਾ ਜ਼ਿਕਰ ਕਰਦੇ ਹਨ –

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਕੋਈ ਇਸ ਢੰਗ ਨਾਲ ਕਥਨ ਕਰ ਰਿਹਾ ਹੈ ਕਿ ਪ੍ਰਭੂ ਇਕ ਸ਼ਕਤੀ ਹੈ, ਅਕਾਲ ਪੁਰਖ ਇਕ ਸ਼ਕਤੀ ਹੈ। ਉਹ ਜਦ ਸੂਰਜ ਨੂੰ ਵੇਖੇਗਾ ਤਾਂ ਉਸਨੂੰ ਸੂਰਜ ਦੀ ਸ਼ਕਤੀ ਦਿਖਾਈ ਦੇਵੇਗੀ, ਬਨਸਪਤੀ ਦੀ ਸ਼ਕਤੀ ਦਿਖਾਈ ਦੇਵੇਗੀ, ਸਾਗਰ ਦੀਆਂ ਲਹਿਰਾਂ ਤੇ ਸ਼ਕਤੀ ਦਿਖਾਈ ਦੇਵੇਗੀ। ਮਨੁੱਖ ਨੂੰ ਜਦੋਂ ਕੋਈ ਦੇਖੇਗਾ, ਮਨੁੱਖ ਦੇ ਅੰਦਰ ਝਾਤ ਮਾਰ ਕੇ ਕੇਵਲ ਸ਼ਕਤੀ ਨੂੰ ਹੀ ਵੇਖੇਗਾ। ਪਰਿੰਦਿਆਂ ਦੇ ਅੰਦਰ ਉਹ ਅੱਠੇ ਪਹਿਰ ਹਰ ਪਾਸੇ ਸ਼ਕਤੀ ਦੇ ਹੀ ਦਰਸ਼ਨ ਕਰੇਗਾ। ਇਸ ਤਰ੍ਹਾਂ ਦੀ ਬਿਰਤੀ ਰੱਖਣ ਵਾਲਾ ਜੋ ਮਨੁੱਖ ਹੈ ਉਹਦੇ ਸਾਹਮਣੇ ਪ੍ਰਮਾਤਮਾ ਇਕ ਸ਼ਕਤੀ ਹੈ ਅਤੇ ਵਿਆਪਕ ਸ਼ਕਤੀ ਹੈ, ਪਰ ਇਸ ਸ਼ਕਤੀ ਨੂੰ ਕਥਨ ਕਰਨ ਦੀ ਵੀ ਸ਼ਕਤੀ ਹੋਵੇ ਤੇ ਸਮਝਣ ਦੀ ਵੀ ਸ਼ਕਤੀ ਹੋਵੇ ਤਾਂ ਹੀ ਉਹ ਕਥਨ ਕਰ ਸਕੇਗਾ।

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਇਸ ਸ਼ਕਤੀ ਨੂੰ ਸਮਝਣ ਦੀ ਸ਼ਕਤੀ ਹੋਵੇ, ਇਸ ਸ਼ਕਤੀ ਨੂੰ ਕਥਨ ਕਰਨ ਦੀ ਸ਼ਕਤੀ ਹੋਵੇ, ਫਿਰ ਹੀ ਉਹ ਕਥਨ ਕਰ ਸਕੇਗਾ। ਸਤਿਗੁਰੂ ਕਹਿੰਦੇ ਹਨ ਕਿ ਕੋਈ ਤਾਂ ਐਸਾ ਹੈ ਜੋ ਕਹਿ ਰਿਹਾ ਹੈ ਕਿ ਪ੍ਰਭੂ ਇਕ ਸ਼ਕਤੀ ਹੈ। ਉਹ ਇਕ ਤਾਣ ਹੈ। ਜਿਹਦੇ ਕੋਲ ਇਕ ਢੰਗ ਦੇ ਕਥਨ ਕਰਨ ਦਾ ਤਾਣ ਹੈ –

*ਗਾਵੈ ਕੋ ਦਾਤਿ ਜਾਣੈ ਨੀਸਾਣੁ॥*

ਕਿਸੇ ਦੀ ਗਾਵਨੀ, ਕਿਸੇ ਦੀ ਕਥਨੀ ਇਸ ਪ੍ਰਕਾਰ ਹੈ ਕਿ ਪ੍ਰਭੂ ਸਾਡਾ ਦਾਤਾ ਹੈ। ਜੋ ਕੁਝ ਵੀ ਸਾਡੇ ਕੋਲ ਹੈ ਇਹ ਸਭ ਕੁਝ ਸਾਨੂੰ ਦਾਨ ਵਿਚ ਮਿਲਿਆ ਹੈ। ਮਨੁੱਖ ਨੇ ਜੋ ਖ਼ੁਦ ਬਣਾਇਆ ਹੋਵੇ ਜਾਂ ਖ਼ੁਦ ਖ਼ਰੀਦਿਆ ਹੋਵੇ ਤਾਂ ਉਹ ਤੇ ਮਨੁੱਖ ਦਾ ਆਪਣਾ ਹੈ, ਪਰ ਜੋ ਖ਼ਰੀਦਿਆ ਵੀ ਨਹੀਂ, ਬਣਾਇਆ ਵੀ ਨਹੀਂ, ਉਹ ਤੇ ਸਭ ਕੁਝ ਦਾਨ ਹੈ। ਇਹ ਜੀਵਨ ਨਾ ਤਾਂ ਅਸੀਂ ਬਣਾਇਆ ਹੈ ਤੇ ਨਾ ਅਸੀਂ ਖ਼ਰੀਦਿਆ ਹੈ, ਸਾਨੂੰ ਦਾਨ ਵਿਚ ਮਿਲਿਆ ਹੈ। ਮਾਂ ਬਾਪ ਸਾਨੂੰ ਦਾਨ ਵਿਚ ਮਿਲੇ ਹਨ। ਵੱਗਦੀ ਹੋਈ ਪਵਨ ਸਾਨੂੰ ਦਾਨ ਵਿਚ ਮਿਲੀ ਹੈ। ਹੱਥ ਸਾਨੂੰ ਦਾਨ ਵਿਚ ਮਿਲੇ ਹਨ। ਪੈਰ ਸਾਨੂੰ ਦਾਨ ਵਿਚ ਮਿਲੇ ਹਨ। ਦਿਲ ਦਿਮਾਗ਼ ਅੱਖਾਂ ਸਾਨੂੰ ਦਾਨ ਵਿਚ ਮਿਲੇ ਹਨ। ਬਜ਼ਾਰ ਵਿਚ ਪੱਥਰ ਦੀ ਅੱਖ ਤਾਂ ਮਿਲ ਸਕਦੀ ਹੈ ਪਰ ਇਹ ਅੱਖ ਨਹੀਂ। ਪਲਾਸਟਿਕ ਤੇ ਰਬੜ ਦੇ ਹੱਥ ਪੈਰ ਤਾਂ ਮਿਲ ਸਕਦੇ ਹਨ, ਪਰ ਇਹ ਹੱਥ ਪੈਰ ਨਹੀਂ। ਪੈਸਿਆਂ ਨਾਲ ਜੇਕਰ ਦੰਦ ਮਿਲਣ ਤਾਂ ਪੱਥਰ ਤੇ ਪਲਾਸਟਿਕ ਦੇ ਦੰਦ ਜ਼ਰੂਰ ਮਿਲ ਜਾਣਗੇ ਪਰ ਜੋ ਅਜੀਬੋ ਗ਼ਰੀਬ ਇਹ ਦੰਦ ਕੀਮਤੀ ਉਸ ਪ੍ਰਭੂ ਨੇ ਰਤਨਾਂ ਦੇ ਰੂਪ ਵਿਚ ਬਖ਼ਸ਼ੀਸ਼ ਕੀਤੇ ਹਨ, ਇਹ ਤਾਂ ਦਾਨ ਵਿਚ ਸਾਨੂੰ ਇਕ ਸੌਗਾਤ ਮਿਲੀ ਹੈ। ਕਿਸੇ ਦੀ ਵੀ ਦ੍ਰਿਸ਼ਟੀ ਇਸ ਤਰੀਕੇ ਦੀ ਹੈ ਕਿ ਪ੍ਰਭੂ ਦਾਤਾ ਹੈ। ਜੋ ਕੁਝ ਵੀ ਸਾਡੇ ਕੋਲ ਹੈ, ਇਹ ਸਭ

ਕੁਝ ਦਾਨ ਹੈ ਅਤੇ ਉਸ ਨੇ ਅਣਮੰਗਿਆ ਹੀ ਦਿੱਤਾ ਹੈ।

*ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥*

(ਪੰਨਾ ੭੩)

ਤੂੰ ਮੰਗ ਵੀ ਨਹੀਂ ਕੀਤੀ, ਫਿਰ ਵੀ ਇਸ ਤਰ੍ਹਾਂ ਦਾ ਜੀਵਨ, ਪਵਨ, ਪਾਣੀ ਦਾਨ ਦੇ ਰੂਪ ਵਿਚ ਦੇ ਦਿੱਤਾ। ਉਸ ਦਾਤੇ ਨੂੰ ਚੇਤੇ ਕਰ। ਕੋਈ ਇਸ ਢੰਗ ਨਾਲ ਗਾ ਰਿਹਾ ਹੈ ਕਿ ਦਾਤ ਉਸ ਦਾਤੇ ਦੀ ਦਿਤੀ ਹੋਈ ਨਿਸ਼ਾਨੀ ਹੈ। ਦੇਣ ਵਾਲਾ ਚੇਤੇ ਆ ਜਾਂਦਾ ਹੈ ਤੇ ਇਕ ਦ੍ਰਿਸ਼ਟੀ ਇਹ ਸੀ ਕਿ ਤਨ ਨੂੰ ਦੇਖੋ, ਦਾਤੇ ਪ੍ਰਮਾਤਮਾ ਨੂੰ ਚੇਤੇ ਕਰੋ। ਇਕ ਇਕ ਅੰਗ ਨੂੰ ਵੇਖੋ ਤੇ ਪ੍ਰਭੂ ਦਾ ਧੰਨਵਾਦ ਕਰੋ। ਮਾਂ ਬਾਪ ਨੂੰ ਵੇਖੋ ਤੇ ਸੋਚੋ ਪ੍ਰਭੂ ਹੀ ਮਾਂ ਦੇ ਰੂਪ ਵਿਚ ਮਿਲਿਆ ਹੈ, ਪ੍ਰਭੂ ਹੀ ਪਿਉ ਦੇ ਰੂਪ ਵਿਚ ਮਿਲਿਆ ਹੈ, ਪ੍ਰਭੂ ਹੀ ਧੀਆਂ ਪੁੱਤਰਾਂ ਦੇ ਰੂਪ ਵਿਚ ਮਿਲਿਆ ਹੈ। ਅਕਾਲ ਪੁਰਖ ਹੀ ਭਰਾਵਾਂ ਦੇ ਰੂਪ ਵਿਚ ਮਿਲਿਆ ਹੈ, ਪਤਨੀ ਦੇ ਰੂਪ ਮਿਲਿਆ ਹੈ, ਪਤੀ ਦੇ ਰੂਪ ਵਿਚ ਮਿਲਿਆ ਹੈ, ਸੂਰਜ ਦੇ ਰੂਪ ਵਿਚ ਮਿਲਿਆ ਹੈ, ਚੰਦਰਮਾ ਦੇ ਰੂਪ ਵਿਚ ਮਿਲਿਆ ਹੈ, ਜ਼ਮੀਨ ਦੇ ਰੂਪ ਵਿਚ ਮਿਲਿਆ ਹੈ, ਆਸਮਾਨ ਦੇ ਰੂਪ ਮਿਲਿਆ ਹੈ ਤੇ ਸਭ ਕੁਝ ਨੂੰ ਨਿਸ਼ਾਨੀ ਸਮਝ। ਐ ਮਨੁੱਖ ! ਜੋ ਕੁਝ ਵੀ ਤੇਰੇ ਕੋਲ ਹੈ, ਉਸ ਦਾਤੇ ਦਾ ਦਿੱਤਾ ਹੋਇਆ ਦਾਨ ਹੈ ਅਤੇ ਇਸ ਦਾਨ ਨੂੰ ਦੇਖ ਕੇ ਦਾਤੇ ਦਾ ਧੰਨਵਾਨ ਕਰ। ਜੋ ਕੁਝ ਤੇਰੇ ਕੋਲ ਹੈ, ਇਸ ਦਾ ਸ਼ੁਕਰਾਨਾ ਕਰੀ ਜਾ ਅਤੇ ਆਪਣੀ ਯੋਗਤਾ ਵਧਾਈ ਜਾ। ਉਹ ਹੋਰ ਵੀ ਤੇਰੀਆਂ ਝੋਲੀਆਂ ਵਿਚ ਅਨੰਤ ਪਦਾਰਥ ਭਰ ਦੇਵੇਗਾ। ਸਪੱਸ਼ਟ ਹੈ ਕਿ ਜੈਸੀ ਦ੍ਰਿਸ਼ਟੀ ਹੋਵੇ, ਵੈਸੀ ਸ੍ਰਿਸ਼ਟੀ ਬਣ ਜਾਂਦੀ ਹੈ। ਸਾਢੇ ਚਾਰ ਅਰਬ ਦੇ ਕਰੀਬ ਇਸ ਵਕਤ ਮਨੁੱਖ ਹਨ ਜਾਂ ਇਉਂ ਸਮਝ ਲਉ ਕਿ ਸਾਢੇ ਚਾਰ ਅਰਬ ਦੇ ਕਰੀਬ ਸੰਸਾਰ ਹੈ। ਹਰ ਮਨੁੱਖ ਦਾ ਆਪਣਾ ਵੱਖ ਵੱਖ ਸੰਸਾਰ ਹੈ। ਹਰ ਮਨੁੱਖ ਦੀ ਆਪਣੀ ਵੱਖ ਵੱਖ ਦ੍ਰਿਸ਼ਟੀ ਹੈ। ਹਰ ਮਨੁੱਖ ਦੇ ਆਪਣੇ ਜੀਵਨ ਦਾ ਵੱਖ ਵੱਖ ਢੰਗ ਹੈ। ਜੈਸੀ ਦ੍ਰਿਸ਼ਟੀ ਹੋ ਜਾਂਦੀ ਹੈ, ਵੈਸੀ ਸ੍ਰਿਸ਼ਟੀ ਹੋ ਜਾਂਦੀ ਹੈ। ਹੂ ਬੂ ਹੂ ਇਹ ਨਿਯਮ ਪ੍ਰਮਾਤਮਾ 'ਤੇ ਵੀ ਲਾਗੂ ਹੈ। ਮਨੁੱਖ ਨੇ ਆਪਣੇ ਰੰਗ ਦੇ ਵਿਚ, ਆਪਣੇ ਸੁਭਾਅ ਦੇ ਵਿਚ ਪ੍ਰਮਾਤਮਾ ਨੂੰ ਵੇਖਿਆ ਹੈ। ਇਕ ਹੋਰ ਦ੍ਰਿਸ਼ਟੀ ਦਾ ਜਨਮ ਹੋਇਆ ਸਾਡੇ ਦੇਸ਼ ਵਿਚ। ਉਹ ਸੀ ਬ੍ਰਹਮਾ ਦੀ ਜੋ ਵਿਚਾਰਕ ਸਨ, ਦਾਰਸ਼ਨਿਕ ਸਨ, ਸੂਖਸ਼ਮ ਬਿਰਤੀਆਂ ਦੇ ਮਾਲਕ ਸਨ। ਉਹਨਾਂ ਨੂੰ ਵਿਸ਼ਨੂੰ ਦੀ ਇਹ ਮੋਟੀ ਗੱਲ ਕੋਈ ਚੰਗੀ ਨਹੀਂ ਲੱਗੀ। ਵਿਸ਼ਨੂੰ ਦੀ ਇਸ ਵਿਚਾਰਧਾਰਾ ਨਾਲ ਤਾਲਮੇਲ ਨਹੀਂ ਬਣਾ ਸਕੇ। ਦਾਰਸ਼ਨਿਕ ਦੀ ਆਪਣੀ ਖੋਜ ਹੁੰਦੀ ਹੈ ਤੇ ਆਮ ਪੱਧਰ ਦੇ ਮਨੁੱਖ ਦੀ ਹੋਰ ਖੋਜ ਹੁੰਦੀ ਹੈ। ਕਹਿੰਦੇ ਹਨ ਬ੍ਰਹਮਾ ਰਜੋਗੁਣੀ ਹੈ, ਸੰਸਾਰ ਦਾ ਪਸਾਰਾ ਕਰਨ ਵਾਲਾ ਹੈ। ਸੰਸਾਰੀ ਹੈ ਨਹੀਂ, ਪਰ ਸੰਸਾਰ ਦਾ ਗਿਆਨ ਦੇਣ ਵਾਲਾ ਹੈ। ਸੰਸਾਰ ਦੀ ਸੂਝ ਬੂਝ ਦੇਣ ਵਾਲੀ ਉਸ ਦੀ ਮਨੋ ਇਛਾ ਇਹ ਸੀ ਕਿ ਮੈਂ ਵੇਖਣਾ ਚਾਹੁੰਦਾ ਹਾਂ ਕਿ ਸੰਸਾਰ ਦੀ ਉੱਤਪਤੀ ਕਦੋਂ ਹੋਈ, ਕਿਵੇਂ ਹੋਈ ਅਤੇ ਜਗਤ ਦਾ ਮੂਲ ਕੀ ਹੈ ? ਖੋਜ ਦੇ ਵਿਚ ਉਸ ਨੇ ਜ਼ਿੰਦਗੀ ਦਾ ਕੋਈ ਤਿੰਨ ਭਾਗ

ਖ਼ਰਚ ਕਰ ਲਿਆ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਜ਼ਿਕਰ ਕਰਦੇ ਹਨ -

*ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ॥*
*ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥*

(ਪੰਨਾ ੩੫੦)

ਬ੍ਰਹਮਾ ਸ੍ਰਿਸ਼ਟੀ ਦੀ ਭਾਲ ਵਿਚ ਗਿਆ। ਉਹਨੇ ਬਨਸਪਤੀ ਵਿਚ ਝਾਤ ਮਾਰੀ। ਉਹਨੇ ਕੀੜੇ ਮਕੌੜਿਆਂ ਦਾ ਤਲ ਵੇਖਿਆ। ਉਹਨੇ ਪਸ਼ੂਆਂ ਦੇ ਅੰਦਰ ਝਾਤ ਮਾਰ ਕੇ ਦੇਖਿਆ ਕਿ ਦੁਨੀਆਂ ਕੀ ਹੈ। ਉਹਨੇ ਮਨੁੱਖ ਦਾ ਤਨ ਵੇਖਿਆ, ਉਹਨੇ ਮਨੁੱਖ ਦਾ ਮਨ ਵੇਖਿਆ। ਉਹਨੇ ਦ੍ਰਿਸ਼ਟੀ ਉਪਰ ਕੀਤੀ। ਗ੍ਰਹਿ ਨਛੱਤਰਾਂ ਵਿਚ ਵੀ ਝਾਤ ਮਾਰ ਕੇ ਜੋਤਿਸ਼ ਵਿਗਿਆਨ ਨੂੰ ਜਨਮ ਦਿੱਤਾ। ਉਸ ਨੇ ਬਨਸਪਤੀ 'ਤੇ ਝਾਤ ਮਾਰ ਕੇ ਜੜੀ ਬੂਟੀਆਂ ਦੇ ਗਿਆਨ ਨੂੰ ਜਨਮ ਦਿੱਤਾ। ਉਸ ਨੇ ਮਨੁੱਖ ਦੇ ਤਨ ਦੇ ਅੰਦਰ ਝਾਤ ਮਾਰ ਕੇ ਆਯੁਰਵੈਦਿਕ ਨੂੰ ਜਨਮ ਦਿੱਤਾ। ਉਸ ਨੇ ਮਨੁੱਖ ਦੇ ਮਨ ਦੇ ਅੰਦਰ ਝਾਤ ਮਾਰ ਕੇ ਮਾਨਵ ਵਿਗਿਆਨ ਨੂੰ ਜਨਮ ਦਿੱਤਾ। ਉਸ ਨੇ ਆਵਾਜ਼ ਨੂੰ ਵੀ ਸਮਝਣ ਦੀ ਕੋਸ਼ਿਸ਼ ਕੀਤੀ ਅਤੇ ਕਹਿ ਦਿੱਤਾ ਕਿ ਅਵਾਜ਼ ਸੱਤ ਤਰ੍ਹਾਂ ਦੀਆਂ ਹਨ। ਸੰਗੀਤ ਦਾ ਜਨਮ ਦਾਤਾ ਵੀ ਬ੍ਰਹਮਾ ਹੈ। ਉਹਨੇ ਦੇਖਿਆ ਕਿ ਜ਼ਬਾਨ ਜੋ ਰਸ ਮਾਣਦੀ ਹੈ, ਉਹ ਕੁਲ ਛੇ ਹਨ। ਇਸ ਤਰ੍ਹਾਂ ਦੀ ਵਿਆਖਿਆ ਵੀ ਬ੍ਰਹਮਾ ਨੇ ਕਰ ਦਿੱਤੀ ਕਿ ਰੰਗ ਕੁਲ ਨੌਂ ਹਨ। ਉਹਨੇ ਰੰਗਾਂ ਦੀ ਬਾਰੀਕੀ ਨੂੰ ਵੀ ਵੇਖਿਆ। ਦੋ ਰੰਗ ਮਿਸ਼ਰਤ ਕਰਕੇ ਤੀਸਰੇ ਰੰਗ ਨੂੰ ਜਨਮ ਦਿੱਤਾ ਜਾ ਸਕਦਾ ਹੈ। ਤਿੰਨ ਰੰਗਾਂ ਨੂੰ ਇਕੱਠਾ ਕਰਕੇ ਕੋਈ ਹੋਰ ਰੰਗ ਉਪਜੇਗਾ, ਪਰ ਮੂਲ ਵਿਚ ਰੰਗ ਨੌਂ ਹਨ। ਸੂਖਸ਼ਮ, ਅਸਥੂਲ, ਜੜ ਚੇਤਨ ਦੀ ਹਰ ਪਾਸੇ ਉਸ ਨੇ ਖੋਜ ਕੀਤੀ। ਲੱਭਣਾ ਚਾਹੁੰਦਾ ਸੀ ਅੰਤ, ਪਰੰਤੂ ਉਸ ਦੀ ਆਪਣੀ ਹੀ ਕਾਇਆ ਦਾ ਅੰਤ ਹੋਣ ਲੱਗਾ। ਬੁੱਢਾ ਹੋ ਗਿਆ, ਬਿਰਧ ਹੋ ਗਿਆ ਤੇ ਉਸ ਨੂੰ ਐਸਾ ਮਹਿਸੂਸ ਹੋਇਆ ਕਿ ਜਿਹੜਾ ਮੇਰੇ ਕੋਲ ਗਿਆਨ ਹੈ, ਇਹ ਗਿਆਨ ਇਤਨਾ ਹੀ ਹੈ ਜਿਵੇਂ ਸਾਗਰ ਵਿਚੋਂ ਚਮਚ ਪ੍ਰਾਪਤ ਕੀਤੀ ਹੋਵੇ। ਖੋਜ ਵਿਚ ਸਾਰੀ ਜ਼ਿੰਦਗੀ ਲਗ ਗਈ, ਪਰ ਸੰਸਾਰ ਦੇ ਇਕ ਜ਼ੱਰੇ ਦੀ ਵੀ ਪੂਰਨ ਤੌਰ 'ਤੇ ਖੋਜ ਨਾ ਹੋ ਸਕੀ ਤੇ ਖੋਜ ਨੂੰ ਸੁੱਟ ਕੇ ਉਹਦੀ ਰਸਨਾ ਤੋਂ ਇਹ ਵਾਕ ਨਿਕਲੇ "ਨੇਕੀ ਨੇਕੀ ਨੇਕੀ। ਇਹ ਨਹੀਂ ਇਹ ਨਹੀਂ। ਜੋ ਕੁਝ ਮੈਂ ਖੋਜਿਆ ਉਸ ਤੋਂ ਵੱਧ ਹੋਰ ਵੀ ਹੈ, ਹੋਰ ਵੀ ਹੈ, ਪਰੇ ਵੀ ਹੈ, ਪਰੇ ਵੀ ਹੈ, ਇਹ ਨਹੀਂ ਹੈ, ਇਹ ਨਹੀਂ ਹੈ।" ਐਸਾ ਕਹਿੰਦਿਆਂ ਕਹਿੰਦਿਆਂ ਬਿਸਮਾਦ ਵਿਚ ਚਲਿਆ ਗਿਆ। ਐਸਾ ਕਹਿੰਦਾ ਕਹਿੰਦਾ ਅਨੰਤ ਵਿਚ ਚਲਿਆ ਗਿਆ। ਐਸਾ ਕਹਿੰਦਿਆਂ ਕਹਿੰਦਿਆਂ ਬੇਅੰਤ ਵਿਚ ਚਲਿਆ ਗਿਆ। ਆਪ ਦੇ ਨਾਲ ਲਕਬ ਜੁੜਿਆ - ਸੰਸਾਰੀ, ਕਿਉਂਕਿ ਸੰਸਾਰ ਦੀ ਬਹੁਤ ਵੱਡਮੁੱਲੀ ਖੋਜ ਇਸ ਨੇ ਜਗਤ ਦੇ ਸਾਹਮਣੇ ਰੱਖੀ ਹੈ। ਸ਼ਾਸਤਰੀ ਸੀ, ਵਿਗਿਆਨਿਕ ਸੀ, ਦਾਰਸ਼ਨਿਕ ਸੀ, ਕਵੀ ਸੀ, ਸੰਗੀਤਕਾਰ ਸੀ, ਇਸੇ ਵਾਸਤੇ ਕਲਾਵਿਗਿਆਨ ਦੀਆਂ ਸਾਰੀਆਂ ਗੱਲਾਂ ਉਸ ਨੇ ਲਿਖਤੀ ਰੂਪ ਵਿਚ ਜਗਤ ਦੇ ਸਾਹਮਣੇ

ਰੱਖੀਆਂ ਪਰੰਤੂ ਲਿਖ ਲਿਖ ਕੇ ਕਹਿ ਦਿੱਤਾ ਮੈਂ ਨਹੀਂ ਲਿਖ ਸਕਦਾ, ਮੈਂ ਨਹੀਂ ਕਹਿ ਸਕਦਾ। ਮੈਂ ਪੂਰਨ ਨਹੀਂ ਬਿਆਨ ਕਰ ਸਕਦਾ। ਹੋਰ ਨਹੀਂ ਬਿਆਨ ਕਰ ਸਕਦਾ, ਹੋਰ ਨਹੀ ਬਿਆਨ ਕਰ ਸਕਦਾ। ਇਕ ਭਾਉ ਨੇ ਹੀ ਬ੍ਰਹਮਾ ਨੂੰ ਸਮਾਧੀ ਦੀ ਗੋਦ ਵਿਚ ਬਿਠਾ ਦਿੱਤਾ, ਬਿਸਮਾਦ ਰਸ ਵਿਚ ਬਿਠਾ ਦਿੱਤਾ ਤੇ ਸਤਿਗੁਰੂ ਕਹਿੰਦੇ ਨੇ ਇਕ ਇਹ ਦ੍ਰਿਸ਼ਟੀ ਹੈ -

*ਗਾਵੈ ਕੋ ਗੁਣ ਵਡਿਆਈਆ ਚਾਰ॥*

ਕੋਈ ਗਾ ਰਿਹਾ ਹੈ ਵੱਡੇ ਦੀਆਂ ਸੁੰਦਰ ਵਡਿਆਈਆਂ ਦਾ ਜ਼ਿਕਰ ਕਰਕੇ, ਉਚਾਰਣ ਕਰਕੇ, ਉਹਦੇ ਗੁਣਾਂ ਦਾ ਉਚਾਰਣ ਕਰਕੇ। ਉਹ ਇਸ ਢੰਗ ਨਾਲ ਸਿਫਤਿ-ਸਾਲਾਹ ਕਰ ਰਿਹਾ ਹੈ - ਹੇ ਪ੍ਰਭੂ ! ਤੂੰ ਮਹਾਨ ਹੈਂ, ਵਿਦਵਾਨ ਹੈਂ, ਤੂੰ ਸਰਬ ਕਲਾ ਦਾ ਗਿਆਨੀ ਹੈਂ। ਇਸ ਤਰੀਕੇ ਦੇ ਸੁੰਦਰ ਸੁੰਦਰ ਗੁਣਾਂ ਨੂੰ ਲੈ ਕੇ ਉਹਦੀਆਂ ਸੁੰਦਰ ਵਡਿਆਈਆਂ ਦਾ ਉਚਾਰਣ ਕਰ ਰਿਹਾ ਹੈ -

*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥*

ਇਤਨੀ ਬਿਖੜੀ ਵਿਦਿਆ ਨੂੰ ਸਾਹਮਣੇ ਰੱਖ ਕੇ ਪ੍ਰਭੂ ਦੇ ਗੀਤ ਗਾ ਰਿਹਾ ਹੈ। ਆਮ ਬੰਦੇ ਦੀ ਤੇ ਕਲਪਨਾ ਦੀ ਵੀ ਪਹੁੰਚ ਨਹੀਂ। ਇਸ ਢੰਗ ਦੀ ਬਰੀਕ ਵਿਦਿਆ। ਕਈਆਂ ਮਹਾਂ ਪੁਰਸ਼ਾਂ ਦੇ ਬੋਲਾਂ ਨੂੰ ਪੜ੍ਹਨਾ ਕੀ, ਬੜਾ ਔਖਾ ਹੁੰਦਾ ਹੈ। ਸਮਝਣਾ ਤੇ ਇਕ ਪਾਸੇ, ਜਾਣਨਾ ਤੇ ਇਕ ਪਾਸੇ ਅਤੇ ਜਿਸ ਨੂੰ ਸਮਝਿਆ ਹੀ ਨਹੀਂ ਗਿਆ, ਜਿਸ ਨੂੰ ਢੰਗ ਨਾਲ ਬੋਲਣ ਦੇ ਵਿਚ ਹੀ ਕੁਝ ਦਿੱਕਤ ਮਹਿਸੂਸ ਹੋਵੇ, ਉਹਨੂੰ ਹਿਰਦੇ ਵਿਚ ਥਾਂ ਦੇਣੀ ਬੜੀ ਔਖੀ ਗੱਲ ਹੈ। ਤਾਂ ਮੈਂ ਐਸਾ ਦੇਖਦਾ ਹਾਂ ਕਿ ਬ੍ਰਹਮੇ ਨੂੰ ਕੋਈ ਬਹੁਤੀ ਥਾਂ ਇਸ ਦੇਸ਼ ਵਿਚ ਨਹੀਂ ਮਿਲ ਸ਼ਕੀ। ਸਮੁੱਚੇ ਦੇਸ਼ ਵਿਚ ਜਿਤਨੇ ਵਿਸ਼ਨੂੰ ਦੇ ਮੰਦਰ ਹਨ, ਜਿਤਨੇ ਸ਼ਿਵ ਜੀ ਦੇ ਮੰਦਰ ਹਨ, ਉਤਨੇ ਬ੍ਰਹਮੇ ਦੇ ਮੰਦਰ ਨਹੀਂ ਹਨ। ਇਕ ਦੋ ਹੀ ਮੰਦਰ ਹਨ। ਕਾਰਣ ਦਾਰਸ਼ਨਿਕ ਸੀ, ਫ਼ਿਲਾਸਫ਼ਰ ਸੀ। ਇਸ ਦੀ ਪਹੁੰਚ ਹਰ ਦਿਮਾਗ਼ ਤੱਕ ਨਾ ਹੋ ਸਕੀ। ਹਰ ਦਿਮਾਗ਼ ਬ੍ਰਹਮਾ ਤੱਕ ਨਾ ਪਹੁੰਚ ਸਕਿਆ, ਪਰ ਹਰ ਦਿਮਾਗ਼ ਵਿਸ਼ਨੂੰ ਤੱਕ ਪਹੁੰਚ ਗਿਆ ਤਾਂ ਸਮਝ ਆ ਗਈ ਜੋ ਕੁਝ ਵੀ ਮੇਰੇ ਕੋਲ ਹੈ, ਦਾਤ ਹੈ। ਸੋ ਇਸ ਦਾਤ ਨੂੰ ਦਾਤੇ ਦੀ ਨਿਸ਼ਾਨੀ ਜਾਣ ਕੇ ਉਹਦਾ ਧੰਨਵਾਦ ਕਰਨਾ ਇਕ ਆਮ ਗੱਲ ਸੀ, ਮੋਟੀ ਗੱਲ ਸੀ। ਸਮਝ ਵਿਚ ਆ ਗਈ। ਲੋਕੀਂ ਜੁੜ ਗਏ, ਪਰੰਤੂ ਬ੍ਰਹਮਾ ਦੀ ਗੱਲ ਬੜੀ ਬਿਖੜੀ ਵਿਦਿਆ ਅਤਿਅੰਤ ਵਿਖਮੁ, ਅਤਿਅੰਤ ਸੂਖਸ਼ਮ ਵਿਚਾਰਾਂ, ਜਿਥੇ ਦਿਮਾਗ਼ ਦੇ ਤੰਤੂ ਢਿੱਲੇ ਹੀ ਪੈ ਜਾਣ, ਇਸ ਢੰਗ ਦੀ ਬਰੀਕ ਬੀਨੀਆਂ ਦਾ ਜ਼ਿਕਰ ਜਦ ਬ੍ਰਹਮੇ ਨੇ ਕੀਤਾ ਤਾਂ ਥੋੜ੍ਹੇ ਮਨੁੱਖ ਜੋ ਦਿਮਾਗ਼ੀ ਤਲ 'ਤੇ ਜੀਣ ਵਾਲੇ ਸਨ, ਜੋ ਅਕਲ ਦੇ ਤਲ 'ਤੇ ਜੀਣ ਵਾਲੇ ਸਨ, ਦਾਰਸ਼ਨਿਕ ਫ਼ਿਲਾਸਫ਼ਰ ਸਨ, ਕਵੀ ਸਨ, ਸਾਹਿਤਕਾਰ ਸਨ, ਉਹਨਾਂ ਨੂੰ ਤੇ ਬ੍ਰਹਮੇ ਦੀ ਗੱਲ ਪਿਆਰੀ ਲੱਗੀ, ਚੰਗੀ ਲੱਗੀ। ਬ੍ਰਹਮੇ ਦੇ ਸਾਥੀ ਬਣੇ। ਬਾਕੀ ਜੋ ਇਕੱਠ ਸੀ ਉਹ

ਵਿਸ਼ਨੂੰ ਦੇ ਆਲੇ ਦੁਆਲੇ ਇਕੱਠਾ ਹੋ ਗਿਆ ਜੋ ਸੰਸਾਰ ਵਿਚ ਲੀਨ ਸੀ। ਵਿਸ਼ਨੂੰ ਦੀ ਗੱਲ ਉਹਨਾਂ ਨੂੰ ਬੜੀ ਭਾਈ ਕਿ ਠੀਕ ਹੈ ਸਭ ਕੁਝ ਸਾਡੇ ਕੋਲ ਹੈ, ਇਹਨੂੰ ਦਾਤੇ ਦੀ ਨਿਸ਼ਾਨੀ ਜਾਣ ਕੇ ਸਿਫਤਿ-ਸਾਲਾਹ ਕਰਦੇ ਹਾਂ ਤੇ ਬ੍ਰਹਮੇ ਦੀ ਦ੍ਰਿਸ਼ਟੀ ਇਹ ਸੀ -

*ਗਾਵੈ ਕੋ ਗੁਣ ਵਡਿਆਈਆ ਚਾਰ॥*
*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥*

ਕੋਈ ਗਾ ਰਿਹਾ ਹੈ ਉਹਦੀਆਂ ਸੁੰਦਰ ਸੁੰਦਰ ਵਡਿਆਈਆਂ ਨੂੰ ਲੈ ਕੇ ਅਤੇ ਅਤਿਅੰਤ ਬਿਖੜੀ ਵਿਦਿਆ ਨੂੰ ਸਾਹਮਣੇ ਰੱਖ ਕੇ ਉਹਦੀ ਸਿਫਤਿ-ਸਾਲਾਹ ਕਰ ਰਿਹਾ ਹੈ, ਉਹਦੀ ਵਿਚਾਰ ਕਰ ਰਿਹਾ ਹੈ। ਇਸ ਤੋਂ ਇਲਾਵਾ ਇਕ ਹੋਰ ਦ੍ਰਿਸ਼ਟੀ, ਇਕ ਹੋਰ ਕਥਨੀ ਦਾ ਜਨਮ ਹੋਇਆ, ਉਹ ਸੀ—

*ਗਾਵੈ ਕੋ ਸਾਜਿ ਕਰੇ ਤਨੁ ਖੇਹ॥*
*ਗਾਵੈ ਕੋ ਜੀਅ ਲੈ ਫਿਰਿ ਦੇਹ॥*

ਇਸ ਦ੍ਰਿਸ਼ਟੀ ਦੇ ਜਨਮ ਦਾਤਾ ਹਨ ਸ਼ੰਕਰ ਸ਼ਿਵ ਜੀ। ਉਹਨਾਂ ਨੂੰ ਹਰ ਪਾਸੇ ਮੁਰਝਾਏ ਹੋਏ ਫੁੱਲ ਹੀ ਦਿਖਾਈ ਦੇਂਦੇ ਸਨ। ਉਹ ਹੌਕਾ ਭਰ ਕੇ ਕਹਿੰਦੇ ਸਨ ਕਿ ਦੋ ਹਨੇਰੀਆਂ ਰਾਤਾਂ ਦੇ ਵਿਚਕਾਰ ਆਖ਼ਰ ਇਕ ਹੀ ਤੇ ਦਿਨ ਹੈ, ਪਰ ਵਿਸ਼ਨੂੰ ਦੇ ਦੇਖਣ ਦਾ ਢੰਗ ਇਹ ਸੀ ਕਿ ਇਕ ਦੋ ਬਹੁਤ ਖ਼ੂਬਸੂਰਤ ਚਮਕਦੇ ਹੋਏ ਦਿਨਾਂ ਦੇ ਵਿਚਕਾਰ ਆਖ਼ਰ ਇਕੋ ਤੇ ਰਾਤ ਹੈ, ਪਰ ਦੋਹਾਂ ਦਾ ਕਹਿਣਾ ਆਪਣੀ ਆਪਣੀ ਥਾਂ 'ਤੇ ਠੀਕ ਹੈ। ਇਕ ਰਾਤ ਵੇਖ ਰਿਹਾ ਹੈ, ਇਕ ਦਿਨ ਵੇਖ ਰਿਹਾ ਹੈ। ਇਕ ਫੁੱਲ ਦਾ ਖਿੜਨਾ ਵੇਖ ਰਿਹਾ ਹੈ, ਇਕ ਫੁੱਲ ਦਾ ਮੁਰਝਾਣਾ ਵੇਖ ਰਿਹਾ ਹੈ। ਇਕ ਬੱਚੇ ਦਾ ਜਨਮ ਵੇਖ ਰਿਹਾ ਹੈ, ਇਕ ਮਨੁੱਖ ਦਾ ਮਰਨਾ ਵੇਖ ਰਿਹਾ ਹੈ। ਇਕ ਉਦੇ ਹੁੰਦਾ ਹੋਇਆ ਸੂਰਜ ਵੇਖ ਰਿਹਾ ਹੈ, ਇਕ ਡੁਬਦੇ ਹੋਏ ਸੂਰਜ ਨੂੰ ਵੇਖ ਰਿਹਾ ਹੈ ਪਰ ਦੋਵੇਂ ਜੋ ਵੇਖ ਰਹੇ ਹਨ ਵਾਸਤਵਿਕ ਸੂਰਜ ਉਦੇ ਵੀ ਹੋ ਰਿਹਾ ਹੈ ਤੇ ਸੂਰਜ ਅਸਤ ਵੀ ਹੋ ਰਿਹਾ ਹੈ। ਜਨਮ ਵੀ ਹੋ ਰਿਹਾ ਹੈ, ਮਰਨ ਵੀ ਹੋ ਰਿਹਾ ਹੈ। ਜੋ ਸੰਸਾਰ ਵਿਚ ਮਰਨ ਹੋ ਰਿਹਾ ਸੀ ਉਸ 'ਤੇ ਦ੍ਰਿਸ਼ਟੀ ਪਈ ਸ਼ੰਕਰ ਦੀ ਅਤੇ ਉਸਨੂੰ ਮੁਰਝਾਏ ਹੋਏ ਫੁੱਲ, ਮੁਰਝਾਏ ਹੋਏ ਮਨੁੱਖ, ਕੁਮਲਾਏ ਹੋਏ ਮਨੁੱਖ ਹੀ ਦਿਖਾਈ ਦਿੱਤੇ ਅਤੇ ਇਹ ਹਕੀਕਤ ਹੈ ਕਿ ਜਦ ਸਾਰਾ ਸੰਸਾਰ ਕੁਮਲਾਇਆ ਹੋਇਆ ਦਿਖਾਈ ਦੇਵੇ ਤਾਂ ਮਨੁੱਖ ਉਪਰਾਮ ਹੋ ਜਾਂਦਾ ਹੈ, ਉਦਾਸ ਹੋ ਜਾਂਦਾ ਹੈ। ਇਸ ਸੰਸਾਰ ਵਿਚ ਫੇਰ ਰਹਿਣ ਦੀ ਤਮੰਨਾ ਨਹੀਂ ਰਹਿੰਦੀ। ਫੇਰ ਐਸੀ ਜਗਤ ਦੀ ਭਾਲ ਮਨੁੱਖ ਕਰਦਾ ਹੈ ਜਿਥੇ ਫੁੱਲ ਖਿੜਨ ਮੁਰਝਾਣ ਨਾ, ਜਿਥੇ ਕੋਈ ਮੌਤ ਨਾ ਹੋਵੇ, ਜਿਥੇ ਕੋਈ ਬੁਢੇਪਾ ਨਾ ਹੋਵੇ, ਜਿਥੇ ਕੋਈ ਉਦਾਸੀ ਨਾ ਹੋਵੇ। ਹੈ ਇਕ ਐਸੀ ਦੁਨੀਆਂ ਵੀ ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ -

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥* (ਪੰਨਾ ੪੪)

ਇਸ ਤਰ੍ਹਾਂ ਦੀ ਦ੍ਰਿਸ਼ਟੀ ਰੱਖਣ ਵਾਲਿਆਂ ਚੋਂ ਮਹਾਤਮਾ ਬੁੱਧ ਵੀ ਕਿਸੇ ਹੱਦ ਤੱਕ ਸ਼ਾਮਲ ਹਨ। ਬਗ਼ੀਚੇ ਦਾ ਮੁਰਝਾਇਆ ਹੋਇਆ ਫੁੱਲ ਵੇਖ ਕੇ ਉਹਨਾਂ ਦਾ ਮਨ ਮੁਰਝਾਇਆ। ਮਾਲੀ ਨੂੰ ਪੁੱਛਿਆ ਕੀ ਸਾਰੇ ਹੀ ਫੁੱਲ ਮੁਰਝਾ ਜਾਂਦੇ ਹਨ ? ਹਾਂ, ਸਾਰੇ ਮੁਰਝਾ ਜਾਂਦੇ ਹਨ। ਟਹਿਲਦੇ ਬਾਗ਼ ਵਿਚੋਂ ਬਾਹਰ ਆਏ ਤਾਂ ਆਪ ਨੂੰ ਇਕ ਬੁੱਢਾ ਦਿਖਾਈ ਦਿੱਤਾ। ਬੁੱਢਾ ਬਿਲਕੁਲ ਇੰਝ ਪ੍ਰਤੀਤ ਹੋਵੇ ਜਿਵੇਂ ਮੁਰਝਾਇਆ ਹੋਇਆ ਫੁੱਲ। ਇਹ ਹਕੀਕਤ ਹੈ ਕਿ ਖਿੜਿਆਂ ਦੇ ਅੰਦਰ ਹੀ ਤਾਂ ਮੁਰਝਾਣਾ ਛੁਪਿਆ ਹੋਇਆ ਹੈ।

*"ਫੂਲ ਖਿਲਤਾ ਹੈ ਮੁਰਝਾਨੇ ਕਾ ਤਖ਼ਈਅਲ ਲੇ ਕਰ।*
*ਜਿਸੇ ਹਸਤਾ ਹੂਆ ਪਾਓਗੇ ਵੋਹ ਪ੍ਰੇਸ਼ਾਨ ਹੋਗਾ।"*

ਬੁੱਢੇ ਨੂੰ ਵੇਖ ਕੇ ਸਾਰਥੀ ਨੂੰ ਪੁੱਛਦੇ ਹਨ ਇਹ ਕੌਣ ਹੈ, ਪਰ ਇਹ ਕਿਉਂ ਲੰਗੜਾ ਕੇ, ਲਾਠੀ ਦੇ ਆਸਰੇ ਅਤੇ ਰੁਕ ਰੁਕ ਕੇ ਚਲ ਰਿਹਾ ਹੈ ? ਬਿਰਧ ਹੋ ਗਿਆ ਹੈ, ਜ਼ਿੰਦਗੀ ਕੁਮਲਾ ਗਈ ਹੈ, ਚੋਲਾ ਪੁਰਾਣਾ ਹੋ ਗਿਆ ਹੈ। ਇਕ ਅਰਥੀ ਦੇਖੀ, ਮੁਰਦਾ ਦੇਖਿਆ। ਚਾਰ ਮਨੁੱਖ ਚੁੱਕ ਕੇ ਲਿਜਾ ਰਹੇ ਸਨ। ਪੁੱਛਿਆ ਕਿਸ ਨੂੰ ਚਾਰ ਬੰਦੇ ਚੁੱਕ ਕੇ ਲਿਜਾ ਰਹੇ ਹਨ ? ਸਾਰਥੀ ਨੇ ਆਖਿਆ, ਇਹ ਬੰਦੇ ਨੂੰ ਹੀ ਬੰਦੇ ਚੁੱਕ ਕੇ ਲਿਜਾ ਰਹੇ ਹਨ ਕਿਉਂਕਿ ਮਰ ਗਿਆ ਹੈ ਤਾਂ ਸਿਧਾਰਥ ਕਹਿੰਦੇ ਹਨ ਕਿ ਮੈਂ ਵੀ ਮਰ ਜਾਵਾਂਗਾ। ਮਜਬੂਰ ਹੋ ਕੇ ਸਾਰਥੀ ਨੇ ਕਿਹਾ, ਜੋ ਜੰਮਦਾ ਹੈ, ਉਹ ਮਰਦਾ ਹੈ। ਰਸਨਾ ਤੋਂ ਬੋਲ ਨਿਕਲੇ ਸਿਧਾਰਥ ਦੇ ਕਿ ਫੇਰ ਮੈਂ ਮਰ ਗਿਆ। ਜਿਸ ਢੰਗ ਨਾਲ ਮੈਂ ਜੀਵਨ ਜੀ ਰਿਹਾ ਸੀ ਮੈਂ ਮਰ ਗਿਆ, ਜਿਸ ਤਰ੍ਹਾਂ ਦੀ ਜ਼ਿੰਦਗੀ ਮੈਂ ਬਤੀਤ ਕਰ ਰਿਹਾ ਸੀ, ਉਸ ਤੋਂ ਮੈਂ ਮਰ ਗਿਆ। ਇਹ ਠੀਕ ਹੈ ਕਿ ਮੇਰੀ ਜ਼ਿੰਦਗੀ ਦੀ ਅਜੇ ਮੈਨੂੰ ਪ੍ਰਾਪਤੀ ਨਹੀਂ। ਇਸ ਜ਼ਿੰਦਗੀ ਨੂੰ ਮੈਂ ਸ਼ਰਧਾਂਜਲੀ ਦੇ ਦਿੱਤੀ। ਇਹ ਜੀਵਨ ਮੈਨੂੰ ਨਹੀਂ ਚਾਹੀਦਾ ਜਿਹਦੇ ਵਿਚ ਮੁਰਝਾਣਾ ਹੈ। ਇਹ ਜੀਵਨ ਮੈਨੂੰ ਨਹੀਂ ਚਾਹੀਦਾ ਜਿਹਦੇ ਵਿਚ ਬੁਢੇਪਾ ਹੈ। ਇਹ ਜੀਵਨ ਮੈਨੂੰ ਨਹੀਂ ਚਾਹੀਦਾ ਜਿਸ ਦੇ ਵਿਚ ਮੌਤ ਹੈ। ਤਿੰਨ ਹੀ ਤਾਂ ਦੁੱਖ ਹਨ - ਬੁਢੇਪਾ, ਜਨਮ ਤੇ ਮਰਨ। ਤਦੇ ਤਾਂ ਸਤਿਗੁਰੂ ਕਹਿੰਦੇ ਹਨ, ਐਸੀ ਦੁਨੀਆਂ ਜਿਥੇ ਤਿੰਨ ਦੁੱਖ ਨਹੀਂ ਹਨ -

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥* (ਪੰਨਾ ੪੪)

ਸ਼ਿਵ ਜੀ ਨੇ ਵੀ ਇਸ ਗੱਲ 'ਤੇ ਜ਼ੋਰ ਦਿੱਤਾ ਹੈ ਕਿ ਐ ਬੰਦੇ ! ਆਪਣਾ ਅੰਤ ਵੇਖ, ਤਾਂ ਹੀ ਬੇਅੰਤ ਤੱਕ ਪਹੁੰਚ ਸਕੇਂਗਾ। ਆਪਣੀ ਮੌਤ ਦੇਖ ਤਾਂ ਹੀ ਮੌਤ ਤੋਂ ਪਰੇ ਜਾ ਸਕੇਂਗਾ। ਆਪਣਾ ਅੰਤ ਦਿਖਾਈ ਦੇਵੇ ਤਾਂ ਕੁਝ ਨਾ ਕੁਝ ਦ੍ਰਿਸ਼ ਸਾਹਮਣੇ ਰੱਖਣੇ ਹੀ ਪੈਣ ਤਾਂ ਮੁਰਦਿਆਂ ਦੀਆਂ ਖੋਪੜੀਆਂ ਦੀ ਮਾਲਾ ਬਣਾ ਕੇ ਸ਼ਿਵ ਜੀ ਗਲੇ ਵਿਚ ਪਹਿਨਦਾ ਸੀ, ਤਾਂਕਿ ਪਤਾ ਲੱਗੇ ਕਿ ਇਹ ਖੋਪੜੀ, ਜਿਸ ਵਿਚ ਇਤਨਾ ਫਤੂਰ ਹੈ, ਅੰਜਾਮ ਉਸ ਦਾ

ਇਹੀ ਹੈ। ਵਾਸਾ ਜ਼ਿਆਦਾਤਰ ਉਸ ਸ਼ਮਸ਼ਾਨ ਘਾਟ 'ਤੇ ਹੀ ਕਰਦਾ ਸੀ ਤਾਂ ਕਿ ਜਲਦੇ ਹੋਏ ਮਨੁੱਖਾਂ ਨੂੰ ਵੇਖ ਕੇ, ਚਿਤਾਵਾਂ ਨੂੰ ਵੇਖ ਕੇ ਜ਼ਿੰਦਗੀ ਦਾ ਅੰਤ ਹਰ ਵਕਤ ਚੇਤੇ ਰਹੇ। ਕਬੀਰ ਜੀ ਅਕਸਰ ਬਨਾਰਸ ਵਿਚ ਸ਼ਮਸ਼ਾਨ ਘਾਟ 'ਤੇ ਚਲੇ ਜਾਇਆ ਕਰਦੇ ਸਨ। ਇਕ ਦਿਨ ਮਾਤਾ ਨੇ ਬੜੇ ਪੁਰਜ਼ੋਰ ਢੰਗ ਨਾਲ ਰੋਕਿਆ। ਪੁੱਤਰ ਕੋਈ ਰਿਸ਼ਤੇਦਾਰ ਸੰਬੰਧੀ ਚਲਾਣਾ ਕਰ ਜਾਏ ਤਾਂ ਸ਼ਮਸ਼ਾਨ ਘਾਟ ਜਾਂਦੇ ਨੇ, ਪਰੰਤੂ ਤੂੰ ਰੋਜ਼ ਪਹੁੰਚ ਜਾਂਦਾ ਏਂ। ਕਬੀਰ ਕਹਿੰਦੇ ਹਨ—ਮਾਂ ਬੜੇ ਰਤਨ ਉਥੇ ਬਿਖਰੇ ਪਏ ਹੁੰਦੇ ਨੇ। ਲੋਕੀਂ ਮੋਹ ਦੇ ਮਾਰੇ ਹੋਏ, ਅਗਿਆਨ ਦੇ ਮਾਰੇ ਹੋਏ ਉਹਨਾਂ ਰਤਨਾਂ ਨੂੰ ਉਥੇ ਛੱਡ ਕੇ ਆ ਜਾਂਦੇ ਹਨ। ਮੈਂ ਉਹਨਾਂ ਨੂੰ ਰੋਜ਼ ਝੋਲੀ ਭਰ ਕੇ ਲੈ ਆਉਂਦਾ ਹਾਂ। ਮਾਂ ਹੱਸ ਪਈ ਤੇ ਕਹਿਣ ਲੱਗੀ, ਪੁੱਤਰ ਸ਼ੁਦਾਈ ਹੈ ਅਤੇ ਹਕੀਕਤ ਹੈ ਕਿ ਮਹਾਂ ਪੁਰਸ਼ਾਂ ਤੋਂ ਮਾਂ ਬਾਪ ਕਦੇ ਲਾਭ ਨਹੀਂ ਉਠਾਇਆ ਕਰਦੇ ਅਤੇ ਮਹਾਂ ਪੁਰਸ਼ਾਂ ਤੋਂ ਸ਼ਰੀਕਾਂ ਨੇ ਕਦੀ ਲਾਭ ਨਹੀਂ ਉਠਾਇਆ। ਮਾਂ ਸੀ, ਮਮਤਾ ਦੀ ਮਾਰੀ ਹੋਈ ਕਹਿਣ ਲੱਗੀ, ਤੂੰ ਸ਼ੁਦਾਈਆਂ ਵਾਲੀ ਗੱਲ ਕਰ ਦਿੱਤੀ। ਘਰ ਵਿਚ ਖਾਣ ਨੂੰ ਨਹੀਂ, ਤੂੰ ਰਤਨਾਂ ਦੀ ਪੰਡ ਕਿਥੋਂ ਬੰਨ੍ਹ ਕੇ ਲਿਆਇਆ ਏਂ। ਜਿਸ ਰਹੱਸ ਰਮਜ਼ ਦੀ ਕਬੀਰ ਗੱਲ ਕਰ ਰਿਹਾ ਹੈ ਉਹਨੂੰ ਸਮਝਣ ਵਾਲੇ ਦਾ ਹਿਰਦਾ ਵੀ ਕਬੀਰ ਵਰਗਾ ਚਾਹੀਦਾ ਹੈ। ਤਾਂ ਹੀ ਕਬੀਰ ਸਤਿਨਾਮ ਦੀ ਧੁਨ ਵਿਚ ਮਸਤ ਹੈ, ਅਤੇ ਸ਼ਮਸ਼ਾਨ ਘਾਟ ਵਿਚ ਮੁਰਦੇ ਸੜ ਰਹੇ ਹਨ। ਮਾਂ ਨੇ ਡਾਂਟਦੇ ਹੋਇਆਂ ਕਿਹਾ, ਪੁੱਤਰ ਤੂੰ ਤਾਂ ਕਹਿੰਦਾ ਸੀ ਕਿ ਮੈਂ ਰਤਨ ਚੁਣਦਾ ਹਾਂ ਇਥੇ। ਮੋਤੀਆਂ ਦੀ ਇਥੇ ਚਾਰੋਂ ਪਾਸੇ ਖਾਨ ਹੈ। ਮੈਂ ਕੱਢ ਕੇ ਲਿਆਂਦਾ ਹਾਂ ਰੋਜ਼। ਕਿਥੇ ਨੇ ਮੋਤੀ ? ਕਿਥੇ ਨੇ ਰਤਨ ? ਮਾਂ ! ਜੋ ਮੇਰੀ ਰਸਨਾ ਸਤਿਨਾਮ ਸਤਿਨਾਮ ਜਪਦੀ ਪਈ ਹੈ ਹਿਰਦੇ ਦੀ ਖਾਨ ਦੇ ਵਿਚੋਂ ਇਹ ਜੋ ਰਤਨ, ਇਹ ਜੋ ਮੋਤੀ ਮੈਂ ਕੱਢ ਰਿਹਾ ਹਾਂ, ਇਹ ਤੈਨੂੰ ਨਹੀਂ ਦਿਖਾਈ ਦਿੰਦੇ ? ਮਾਂ ਆਖ਼ਰ ਮਾਂ ਸੀ ! ਪੁੱਤਰ ! ਇਹ ਤਾਂ ਤੂੰ ਘਰ ਵੀ ਕਰ ਸਕਦਾ ਹੈਂ। ਕਬੀਰ ਕਹਿੰਦੇ ਹਨ, ਨਹੀਂ, ਘਰ ਵਿਚ ਮਨ ਨਹੀਂ ਮੰਨਦਾ। ਕਿਉਂ ਨਹੀਂ ? ਘਰ ਵਿਚ ਜ਼ਿੰਦਗੀ ਯਾਦ ਆਉਂਦੀ ਹੈ, ਇਥੇ ਮੌਤ ਯਾਦ ਆਉਂਦੀ ਹੈ। ਘਰ ਵਿਚ ਸੰਸਾਰ ਦੀ ਯਾਦ ਆਉਂਦੀ ਹੈ, ਇਥੇ ਨਿਰੰਕਾਰ ਯਾਦ ਆਉਂਦਾ ਹੈ। ਇਥੇ ਕਿਉਂ ਨਿਰੰਕਾਰ ਯਾਦ ਆਉਂਦਾ ਹੈ ? ਮਾਂ ਇਹ ਵੇਖ ਰਹੀ ਹੈਂ ਜਲਦੇ ਹੋਏ ਮੁਰਦੇ। ਜਦ ਮੈਂ ਇਹਨਾਂ ਨੂੰ ਵੇਖਦਾ ਹਾਂ ਤੇ ਵੇਖ ਕੇ ਆਪਣੇ ਮਨ ਨੂੰ ਸਮਝਾਉਂਦਾ ਹਾਂ -

*ਕਹਤ ਕਬੀਰ ਸੁਨਹੁ ਮਨ ਮੇਰੇ॥ ਇਹੀ ਹਵਾਲ ਹੋਹਿਗੇ ਤੇਰੇ॥*

(ਪੰਨਾ ੩੩੦)

ਜਦ ਮੈਨੂੰ ਇਹ ਆਪਣਾ ਹਵਾਲ ਦਿੱਸਦਾ ਤਾਂ ਇਕ ਦਮ ਸੁਰਤ ਨਾਮ ਵਿਚ ਜੁੜਦੀ ਹੈ। ਇਕ ਦਮ ਮੈਂ ਬੇਅੰਤ ਦੀ ਤਲਾਸ਼ ਕਰਦਾ ਹਾਂ। ਆਪਣਾ ਅੰਤ ਦਿਖਾਈ ਦੇਂਦਿਆਂ ਹੀ ਸੁਰਤ ਬੇਅੰਤ ਵਿਚ ਚਲੀ ਜਾਂਦੀ ਹੈ ਤੇ ਇਸ ਤਰ੍ਹਾਂ ਦੀ ਦ੍ਰਿਸ਼ਟੀ ਦੇ ਜਨਮ ਦਾਤਾ ਸਾਡੇ ਦੇਸ਼ ਵਿਚ ਪੁਰਾਣੇ ਜੋਗੀਆਂ ਵਿਚੋਂ ਸ਼ੰਕਰ ਜੀ ਜਿਨ੍ਹਾਂ ਕਹਿ ਦਿੱਤਾ ਕਿ ਜ਼ਿੰਦਗੀ ਇਕ ਮੌਤ

ਹੈ, ਜੀਵਨ ਇਕ ਅੰਤ ਹੈ ਅਤੇ ਐ ਬੰਦੇ ! ਬੇਅੰਤ ਤੱਕ ਲੀਨ ਹੋਣ ਵਾਸਤੇ ਆਪਣਾ ਅੰਤ ਵੇਖਣਾ ਬੜਾ ਲਾਜ਼ਮੀ ਹੈ ਤਾਂ ਇਸ ਤਰ੍ਹਾਂ ਦੀ ਕਥਨੀ ਕਰਨ ਵਾਸਤੇ ਸਾਡੇ ਦੇਸ਼ ਵਿਚ ਅਨੇਕਾਂ ਪੈਦਾ ਹੋਏ ਜੋ ਕਹਿੰਦੇ ਰਹੇ –

*ਗਾਵੈ ਕੋ ਸਾਜਿ ਕਰੇ ਤਨੁ ਖੇਹੁ॥*

*ਗਾਵੈ ਕੋ ਜੀਅ ਲੈ ਫਿਰਿ ਦੇਹ॥*

ਉਹ ਤਨ ਨੂੰ ਸਾਜ ਕੇ ਖੇਹ ਕਰ ਦੇਂਦਾ ਹੈ ਅਤੇ ਜੀਵਨ ਦੇ ਕੇ ਫਿਰ ਵਾਪਸ ਲੈ ਲੈਂਦਾ ਹੈ। ਕੋਈ ਇਸ ਤਰ੍ਹਾਂ ਦੀ ਉਸ ਦੀ ਸਿਫ਼ਤਿ ਸਾਲਾਹ ਕਰ ਰਿਹਾ ਹੈ ਤੇ ਕੋਈ ਇਸ ਢੰਗ ਨਾਲ ਗਾਉਂਦਾ ਹੈ –

*ਗਾਵੈ ਕੋ ਜਾਪੈ ਦਿਸੈ ਦੂਰਿ॥*

ਉਹ ਕਿਧਰੇ ਦੂਰ ਬੈਕੁੰਠ ਵਿਚ ਬੈਠਾ, ਕਿਧਰੇ ਸੱਤਵੇਂ ਅਸਮਾਨ ਵਿਚ ਬੈਠਾ, ਕਿਧਰੇ ਚੌਦਵੇਂ ਤਖ਼ਤ 'ਤੇ ਬੈਠਾ, ਕਿਧਰੇ ਸੱਤਵੇਂ ਪਤਾਲ ਦੇ ਵਿਚ ਬੈਠਾ ਬਹੁਤ ਦੂਰ ਹੈ ਅਤੇ ਦੂਰ ਤੱਕ ਪਹੁੰਚਣ ਵਾਸਤੇ ਪੈਂਡਾ ਬਹੁਤ ਤਹਿ ਕਰਨਾ ਪਏਗਾ। ਕੋਈ ਇਸ ਢੰਗ ਨਾਲ ਗਾ ਰਿਹਾ ਹੈ। ਕਿਸੇ ਦੇ ਗਾਉਣ ਦਾ ਢੰਗ ਇਹ ਹੈ –

*ਗਾਵੈ ਕੋ ਵੇਖੈ ਹਾਦਰਾ ਹਦੂਰਿ॥*

ਉਹ ਤਾਂ ਹਾਜ਼ਰ ਨਾਜ਼ਰ ਹੈ। ਉਹ ਤਾਂ ਬਿਲਕੁਲ ਕੋਲ ਹੈ ਕਿ ਜ਼ਾਹਰਾ ਜ਼ਹੂਰ ਹੈ॥ ਕਿ ਹਾਜ਼ਰਾ ਹਜ਼ੂਰਿ ਹੈਂ।

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਪੰਨਾ ੬੫੮)

ਤਾਂ ਕੋਈ ਇਸ ਢੰਗ ਨਾਲ ਗਾ ਰਿਹਾ ਹੈ ਕਿ ਉਹ ਤਾਂ ਬਿਲਕੁਲ ਨੇੜੇ, ਬਿਲਕੁਲ ਨੇੜੇ ਹੈ। ਤਾਂ ਸਾਹਿਬ ਕਹਿੰਦੇ ਹਨ –

*ਕਥਨਾ ਕਥੀ ਨ ਆਵੈ ਤੋਟਿ॥*

ਇਸ ਤਰ੍ਹਾਂ ਦੀਆਂ ਜੋ ਕਥਨੀਆਂ ਹਨ, ਕਥਨ ਕਰਨ ਵਿਚ ਤੋਟ ਨਹੀਂ ਆ ਰਹੀ। ਨਵੀਆਂ ਤੋਂ ਨਵੀਆਂ ਕਥਨੀਆਂ ਦਾ ਜਨਮ ਹੋ ਰਿਹਾ ਹੈ। ਜਿਹੋ ਜਿਹੀ ਝਲਕ ਕਿਸੇ ਮਹਾਂਪੁਰਸ਼ ਨੂੰ ਮਿਲਦੀ ਹੈ, ਉਹੋ ਜਿਹੀ ਉਹ ਪ੍ਰਮਾਤਮਾ ਦਾ ਰੂਪ ਬਿਆਨ ਕਰਨ ਲੱਗ ਪੈਂਦਾ ਹੈ, ਪਰ ਆਪਣੀ ਦ੍ਰਿਸ਼ਟੀ ਦੇ ਆਧਾਰ 'ਤੇ ਬਿਆਨ ਕਰਦਾ ਹੈ ਨਹੀਂ ਤਾਂ ਸੰਸਾਰ ਹੋਰ ਅਨੇਕਾਂ ਰੂਪਾਂ ਦਾ ਹੈ। ਮਨੁੱਖ ਦੀ ਜੈਸੀ ਦ੍ਰਿਸ਼ਟੀ ਹੁੰਦੀ ਹੈ ਵੈਸੀ ਉਹ ਸੰਸਾਰ ਦੀ ਰੂਪ ਰੇਖਾ ਬਿਆਨ ਕਰ ਲੈਂਦਾ ਹੈ। ਹੂ ਬ ਹੂ ਇਹੀ ਗੱਲ ਪ੍ਰਮਾਤਮਾ 'ਤੇ ਪੂਰੀ ਉਤਰਦੀ ਹੈ –

*ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥*

ਕਰੋੜਾਂ ਤਰ੍ਹਾਂ ਦੇ ਕਲਾਕਾਰ ਹਨ, ਕਰੋੜਾਂ ਤਰ੍ਹਾਂ ਦੀਆਂ ਕਥਨੀਆਂ ਕਰੋੜਾਂ ਵਾਰ ਕੀਤੀਆਂ ਪਰੰਤੂ ਤੋਟ ਨਹੀਂ ਆਈ, ਖ਼ਤਮ ਨਹੀਂ ਹੋਈ। ਪਰੀਪੂਰਨ ਪ੍ਰਮਾਤਮਾ ਹੀ

*ਦੇਦਾ ਦੇ ਲੈਦੇ ਥਕਿ ਪਾਹਿ॥*

ਕੋਈ ਇਸ ਢੰਗ ਨਾਲ ਗਾ ਰਿਹਾ ਹੈ। ਪ੍ਰਮਾਤਮਾ ਦੇਈ ਜਾ ਰਿਹਾ ਹੈ, ਲੈਣ ਵਾਲੇ ਥੱਕ ਜਾਂਦੇ ਹਨ। ਦੰਦ ਡਿਗ ਗਏ, ਅੱਖਾਂ ਵੇਖਦੀਆਂ ਵੇਖਦੀਆਂ ਰਹਿ ਗਈਆਂ, ਕੰਨ ਬੋਲੇ ਹੋ ਗਏ, ਪਰ ਜਗਤ ਵਿਚ ਪਦਾਰਥ ਤਾਂ ਨਹੀਂ ਖ਼ਤਮ ਹੋ ਗਏ, ਜਗਤ ਦੇ ਵਿਚ ਰੂਪ ਤਾਂ ਨਹੀਂ ਖ਼ਤਮ ਹੋ ਗਿਆ। ਅੱਖਾਂ ਥੱਕ ਗਈਆਂ, ਦੰਦ ਥੱਕ ਗਏ, ਕੰਨ ਥੱਕ ਗਏ ਪਰ ਸੰਸਾਰ ਵਿਚ ਦ੍ਰਿਸ਼ ਤੇ ਨਜ਼ਾਰੇ ਨਹੀਂ ਖ਼ਤਮ ਹੋਏ। ਲੱਤਾਂ ਰਹਿ ਗਈਆਂ, ਪਰ ਜਗਤ ਵਿਚ ਹੋਰ ਵਸਤੂਆਂ ਤੇ ਪਦਾਰਥ ਅਤੇ ਰੰਗੀਨ ਮਹਿਫ਼ਲਾਂ ਤਾਂ ਨਹੀਂ ਖ਼ਤਮ ਹੋਈਆਂ। ਹੱਥਾਂ ਵਿਚ ਹੁਣ ਪਕੜਨ ਦੀ ਸਮਰੱਥਾ ਨਹੀਂ। ਹੱਥ ਹੀ ਜੋ ਥੱਕ ਗਏ –

*ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥*

ਕੋਈ ਇਸ ਢੰਗ ਨਾਲ ਗਾ ਰਿਹਾ ਹੈ, ਜੁਗਾਂ ਜੁਗੰਤਰਿ ਤੋਂ ਜੀਅ ਖਾ ਰਹੇ ਹਨ, ਦਾਤਾ ਦੇਈ ਜਾ ਰਿਹਾ ਹੈ, ਦੇਈ ਜਾ ਰਿਹਾ ਹੈ, ਲੈਣ ਵਾਲੇ ਥੱਕ ਜਾਂਦੇ ਹਨ, ਦੇਣ ਵਾਲਾ ਦੇਂਦਿਆਂ ਨਹੀਂ ਥੱਕਦਾ –

*ਹੁਕਮੀ ਹੁਕਮੁ ਚਲਾਏ ਰਾਹੁ॥*
*ਨਾਨਕ ਵਿਗਸੈ ਵੇਪਰਵਾਹੁ॥*

ਉਹ ਹੁਕਮੀ ਆਪਣੇ ਹੁਕਮ ਦੇ ਅੰਦਰ ਸਾਰੇ ਜੀਵਾਂ ਨੂੰ ਚਲਾਉਂਦਾ ਹੈ ਤੇ ਸਾਰੇ ਜੀਵਾਂ ਨੂੰ ਚੱਲਦੇ ਹੋਏ ਵੇਖ ਕੇ ਉਹ ਵਿਗਸਦਾ ਹੈ, ਉਹ ਖਿੜਦਾ ਅਤੇ ਖ਼ੁਸ਼ ਹੁੰਦਾ ਹੈ –

*ਨਾਨਕ ਵਿਗਸੈ ਵੇਪਰਵਾਹੁ॥*

ਉਹ ਵੇਪਰਵਾਹੁ ਸਾਰੀ ਸ੍ਰਿਸ਼ਟੀ ਨੂੰ ਦੇਖ ਕੇ ਖਿੜਦਾ ਹੈ, ਖ਼ੁਸ਼ ਹੁੰਦਾ ਹੈ।



# ਪਉੜੀ ਚੌਥੀ

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥*
*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*
*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*
*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*
*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*
*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥ ੪॥*

ਉਹ ਜੋ ਹੁਕਮੀ ਆਪਣੇ ਹੁਕਮ ਵਿਚ ਜਗਤ ਨੂੰ ਚਲਾ ਰਿਹਾ ਹੈ ਤੇ ਚਲਦੇ ਹੋਏ ਜਗਤ ਨੂੰ ਆਪਣੇ ਹੁਕਮ ਵਿਚ ਵੇਖਕੇ ਵਿਗਸ ਰਿਹਾ ਹੈ, ਖੇੜੇ ਵਿੱਚ ਆ ਰਿਹਾ ਹੈ।

*ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥*

ਹੁਕਮ ਕਿਤਨਾ ਵੱਡਾ ਹੈ ਤੇ ਹੁਕਮੀ ਕਿਤਨਾ ਵੱਡਾ ਹੈ। ਹੁਕਮੀ ਦੇ ਹੁਕਮ ਵਿਚ ਕੀ ਕੁਝ ਹੋ ਰਿਹਾ ਹੈ। ਇਹ ਸਾਰਾ ਵਿਸਥਾਰ ਸਤਿਗੁਰੂ ਨੇ ਦੱਸਿਆ ਹੈ। ਹੁਕਮੀ ਦੇ ਹੁਕਮੁ ਨੂੰ ਮੰਨਕੇ ਹੀ ਜੀਵਨ ਨੂੰ ਬਤੀਤ ਕਰਨ ਨਾਲ ਝੂਠ ਦੀ ਕੰਧ ਟੁੱਟਦੀ ਹੈ। ਜੋ ਹੁਕਮੀ ਹੈ, ਉਹ ਸਚਿਆਰ ਹੋ ਕੇ ਸੱਚ ਵਿਚ ਲੀਨ ਹੋ ਜਾਂਦਾ ਹੈ। ਵਾਸਤਵਿਕਤਾ ਕੀ ਹੈ ? ਉਹਦੀ ਸਮਰੱਥਾ, ਉਹਦੀ ਮਹਾਨਤਾ ਸਤਿਗੁਰੂ ਇਸ ਪਉੜੀ ਵਿਚ ਇੰਝ ਵਰਨਣ ਕਰਦੇ ਹਨ -

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥*

ਮਾਲਕ ਉਹ ਸੱਚਾ ਹੈ। ਦਰਅਸਲ ਅਸੀਂ ਕਹਿ ਤਾਂ ਦੇਂਦੇ ਹਾਂ ਕਿ ਇਹ ਮਕਾਨ ਦਾ ਮਾਲਕ ਹੈ। ਇਹ ਧਨ ਦਾ ਮਾਲਕ ਹੈ, ਇਹ ਪਰਿਵਾਰ ਦਾ ਸੁਆਮੀ ਹੈ। ਇਹ ਜ਼ਮੀਨ ਦਾ ਮਾਲਕ ਹੈ, ਪਰ ਕਿਸੇ ਹੱਦ ਤੱਕ ਬਾਰੀਕੀ ਨਾਲ ਦੇਖੀਏ ਕਿ ਮਕਾਨ ਹੀ ਉਸਦਾ ਮਾਲਿਕ ਹੈ। ਜ਼ਮੀਨ ਸਾਹਿਬ ਹੈ। ਕਿਉਂਕਿ ਮਾਲਕ ਮਰ ਜਾਏ ਤਾਂ ਜ਼ਮੀਨ ਰੋਂਦੀ ਨਹੀਂ, ਮਾਲਕ ਮਰ

ਜਾਏ ਮਕਾਨ ਨਹੀਂ ਰੋਂਦਾ, ਮਕਾਨ ਨੂੰ ਰੋਣ ਦੀ ਲੋੜ ਹੀ ਨਹੀਂ, ਪਰ ਹਕੀਕਤ ਇਹ ਹੈ ਕਿ ਜੇਕਰ ਮਕਾਨ ਢਹਿ ਜਾਏ ਤਾਂ ਜਿਹੜਾ ਮਾਲਕ ਹੈ ਉਹ ਤਾਂ ਰੋਂਦਾ ਹੈ, ਉਹ ਤਾਂ ਜ਼ਾਰੋ ਜ਼ਾਰ ਪਿੱਟਦਾ ਹੈ। ਇਥੋਂ ਗੱਲ ਸਪੱਸ਼ਟ ਹੋ ਗਈ ਕਿ ਮਾਲਕ ਕੌਣ ਹੈ ? ਮਨੁੱਖ ਝੂਠਾ ਮਾਲਕ ਹੈ, ਮਾਲਕ ਹੋਣ ਦਾ ਇਸ ਨੇ ਲੇਬਲ ਲਗਾਇਆ ਹੈ। ਸਾਹਿਬ ਹੋਣ ਦਾ ਸਿਰਫ਼ ਇਸਨੇ ਢੰਡੋਰਾ ਪਿਟਿਆ ਹੈ। ਮਨੁੱਖ ਸਾਹਿਬ ਨਹੀਂ ਹੈ। ਕਬੀਰ ਜੀ ਦਾ ਕਥਨ ਹੈ:-

*ਖਸਮੁ ਮਰੈ ਤਉ ਨਾਰਿ ਨ ਰੋਵੈ॥ ਉਸੁ ਰਖਵਾਰਾ ਅਉਰੋ ਹੋਵੈ॥*

*ਰਖਵਾਰੇ ਕਾ ਹੋਇ ਬਿਨਾਸ॥ ਆਗੈ ਨਰਕੁ ਈਹਾ ਭੋਗ ਬਿਲਾਸ॥*

(ਪੰਨਾ ੮੭੧)

ਧਨ ਦਾ ਮਾਲਕ ਜੋ ਮਾਇਆ ਹੈ। ਇਹਦਾ ਖਸਮ, ਇਹਦਾ ਮਾਲਕ ਜੇ ਕਿਧਰੇ ਮਰ ਜਾਏ ਤਾਂ ਮਾਇਆ ਰੋਂਦੀ ਨਹੀਂ ਅਤੇ ਇਹਦਾ ਛੇਤੀ ਕੋਈ ਹੋਰ ਰਖਵਾਲਾ ਹੋ ਜਾਂਦਾ ਹੈ। ਪਿਉ ਮਰ ਗਿਆ, ਪੁੱਤਰ ਰਖਵਾਲਾ ਬਣ ਜਾਂਦਾ ਹੈ, ਪੋਤਰਾ ਰਖਵਾਲਾ ਬਣਾ ਜਾਂਦਾ ਹੈ। ਇਹਨੂੰ ਸਦਾ ਸੁਹਾਗਣ ਮੰਨਿਆ। ਇਹ ਰੰਡੀ ਨਹੀਂ ਹੁੰਦੀ। ਇਹ ਰੋਂਦੀ ਵੀ ਨਹੀਂ ਤਾਂ ਹਕੀਕਤ ਸਪੱਸ਼ਟ ਹੋ ਗਈ ਕਿ ਮਕਾਨ ਮਾਲਕ ਹੈ, ਕਿਉਂਕਿ ਮਕਾਨ ਗਿਰ ਜਾਏ ਤਾਂ ਮਾਲਿਕ ਰੋਂਦਾ ਹੈ। ਮਾਲਿਕ ਮਰ ਜਾਏ ਤਾਂ ਮਕਾਨ ਨਹੀਂ ਰੋਂਦਾ। ਜ਼ਮੀਨ ਕਿਸੇ ਨੇ ਖੋਹ ਲਈ ਹੈ। ਜ਼ਮੀਨ ਨਹੀਂ ਰੋਂਦੀ, ਪਰ ਜਿਸਦੇ ਕੋਲੋਂ ਖੋਹ ਲਈ ਗਈ ਹੈ, ਉਹ ਰੋਂਦਾ ਹੈ। ਧਨ ਜੋ ਜ਼ਾਇਆ ਹੋ ਗਿਆ, ਚਲਾ ਗਿਆ ਤਾਂ ਧਨ ਨਹੀਂ ਰੋਂਦਾ, ਪਰ ਜਿਹਦੇ ਕੋਲੋਂ ਚਲਾ ਧਨ ਗਿਆ ਉਹ ਰੋਂਦਾ ਹੈ। ਪਰੀਪੂਰਨ ਪ੍ਰਮਾਤਮਾ ਨਹੀਂ ਮੰਨਿਆ ਹੈ। ਉਸ ਵਿੱਚ ਸੱਚਾ ਮਾਲਿਕ ਹੈ ਅਤੇ ਅਜਿਹੀ ਸਾਜ਼ੋ ਸਮੱਗਰੀ ਦਾ ਮਾਲਕ ਹੈ, ਜਿਸਨੂੰ ਨਾ ਕੋਈ ਉਸ ਕੋਲੋਂ ਖੋਹ ਸਕਦਾ ਹੈ, ਨਾ ਹੀ ਉਸਦੀ ਮਲਕੀਅਤ ਖ਼ਤਰੇ ਵਿਚ ਹੈ। ਅਸਲੀ ਮਾਲਕ ਤਾਂ ਪੂਰਨ ਪ੍ਰਮਾਤਮਾ ਹੀ ਹੈ। ਮਨੁੱਖ ਤਾਂ ਮਾਲਕ ਹੋਣ ਦਾ ਦਾਅਵਾ ਹੀ ਕਰਦਾ ਹੈ। ਇਹ ਦੂਸਰੇ ਤੀਸਰੇ ਨੂੰ ਵੇਖ ਕੇ ਕਿਸੇ ਐਸੇ ਜਜ਼ੀਰੇ ਵਿੱਚ, ਕਿਸੇ ਐਸੇ ਦੀਪ ਵਿੱਚ ਇਕੱਲਾ ਹੀ ਰਹਿ ਜਾਏ, ਹੋਰ ਕੋਈ ਵੀ ਨਾ ਹੋਵੇ, ਕਿਸੇ ਐਸੇ ਹਾਦਸੇ ਦਾ ਸ਼ਿਕਾਰ ਹੋ ਕੇ ਕਿਧਰੇ ਉਥੇ ਜਾਣਾ ਪੈ ਜਾਵੇ, ਭਾਵੇਂ ਉਥੇ ਇਕੱਲਾ ਜਜ਼ੀਰੇ ਦਾ ਮਾਲਕ ਹੋਵੇ, ਪਰ ਉਸਨੂੰ ਨੇਮ ਪਲੇਟ ਲਾਉਣ ਦੀ ਲੋੜ ਨਹੀਂ ਪਏਗੀ ਕਿ ਮੈਂ ਇਸ ਜਜ਼ੀਰੇ ਦਾ ਮਾਲਕ ਹਾਂ, ਇਸ ਜ਼ਮੀਨ ਦਾ ਮਾਲਕ ਹਾਂ। ਕੌਣ ਪੜ੍ਹੇਗਾ ਇਸ ਨੇਮ ਪਲੇਟ ਨੂੰ ? ਕੌਣ ਉਸਦੀ ਮਲਕੀਅਤ ਨੂੰ ਪੜ੍ਹੇਗਾ ? ਉਹ ਠੀਕ ਹੀ ਇਸ ਜਜ਼ੀਰੇ ਦਾ ਮਾਲਕ ਹੈ, ਇਸ ਜਗ੍ਹਾ ਦਾ ਮਾਲਕ ਹੈ। ਇਸ ਦੇ ਲਈ ਦੂਸਰਾ ਤੇ ਤੀਸਰਾ ਵੀ ਚਾਹੀਦਾ ਹੈ। ਮਨੁੱਖ ਦੀ ਮਲਕੀਅਤ ਦੂਸਰਿਆਂ ਤੇ ਤੀਸਰਿਆਂ ਦੇ ਆਸਰੇ 'ਤੇ ਹੀ ਪ੍ਰਗਟ ਪ੍ਰਗਟ ਹੁੰਦੀ ਹੈ। ਪ੍ਰਮਾਤਮਾ ਦੀ ਮਲਕੀਅਤ ਪ੍ਰਗਟ ਹੋ ਸਕੇ, ਦੂਜੇ ਤੀਜੇ ਦੀ ਲੋੜ ਨਹੀਂ। ਉਹ ਆਪ ਹੀ ਇਕ ਮਾਲਕ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ, ਪ੍ਰਭੂ ਤੂੰ ਸੱਚਾ ਮਾਲਕ ਹੈਂ। ਬਾਕੀ ਝੂਠੇ ਹੀ ਮਾਲਕ ਹਨ।

ਇਕ ਫ਼ਕੀਰ ਨੇ ਇਕ ਰਾਜ ਮਹਿਲ ਦੇ ਦਰਵਾਜ਼ੇ 'ਤੇ ਦਸਤਕ ਦਿੱਤੀ। ਦਰਬਾਨਾਂ ਨੇ ਬੂਹਾ ਖੋਲ੍ਹਿਆ ਤੇ ਕੋਲ ਹੀ ਟਹਿਲ ਰਿਹਾ ਸੀ ਬਾਦਸ਼ਾਹ। ਫ਼ਕੀਰ ਕਹਿਣ ਲੱਗਾ ਕਿ ਇਸ ਸਰਾਂ ਵਿੱਚ ਰਾਤ ਕੱਟਣੀ ਹੈ। ਇਹ ਲਫ਼ਜ਼ ਉਸ ਬਾਦਸ਼ਾਹ ਨੇ ਵੀ ਸੁਣੇ। ਕੌਣ ਆਇਆ ਹੈ ? ਬਾਦਸ਼ਾਹ ਕਹਿਣ ਲੱਗਾ, ਫ਼ਕੀਰ ਸਾਈਂ ਇਹ ਸਰਾਂ ਨਹੀਂ ਹੈ, ਇਹ ਮੇਰਾ ਮਹਿਲ ਹੈ। ਇਹ ਮੇਰਾ ਘਰ ਹੈ। ਤਾਂ ਫ਼ਕੀਰ ਕਹਿਣ ਲੱਗਾ, ਅੱਜ ਤੋਂ ਕੁਝ ਸਾਲ ਪਹਿਲੇ ਮੈਂ ਆਇਆ ਸੀ ਤਾਂ ਇਥੇ ਕੋਈ ਹੋਰ ਮਿਲਿਆ ਸੀ। ਕਹਿੰਦਾ ਸੀ ਮੈਂ ਇਸ ਮਹਿਲ ਦਾ ਮਾਲਕ ਹਾਂ। ਤਾਂ ਬਾਦਸ਼ਾਹ ਕਹਿਣ ਲੱਗਾ, ਹਾਂ ਉਹ ਮੇਰੇ ਪਿਤਾ ਸਨ। ਫ਼ਕੀਰ ਕਹਿਣ ਲੱਗਾ, ਉਸ ਤੋਂ ਕੁਝ ਸਮਾਂ ਪਹਿਲਾਂ ਮੈਂ ਜਦ ਆਇਆ ਸੀ ਤਾਂ ਕੋਈ ਹੋਰ ਸੀ। ਬਾਦਸ਼ਾਹ ਨੇ ਕਿਹਾ ਕਿ ਉਹ ਮੇਰੇ ਦਾਦਾ ਜੀ ਸਨ। ਤਾਂ ਫ਼ਕੀਰ ਕਹਿਣ ਲੱਗਾ ਕਿ ਜਿਥੇ ਮਾਲਕ ਬਦਲਦੇ ਰਹਿੰਦੇ ਹਨ ਤੇ ਮਹਿਲ ਆਪਣੀ ਥਾਂ 'ਤੇ ਖੜ੍ਹਾ ਰਹਿੰਦਾ ਹੈ, ਅਟੱਲ ਰਹਿੰਦਾ ਹੈ, ਤਾਂ ਮਹਿਲ ਮਾਲਕ ਹੈ ਕਿ ਤੁਸੀਂ ਮਾਲਕ ਹੋ ? ਇਹ ਤਾਂ ਸਰਾਂ ਹੈ ਤੇ ਇਥੇ ਮੁਸਾਫ਼ਿਰ ਬਦਲਦੇ ਰਹਿੰਦੇ ਹਨ। ਇਥੇ ਤਾਂ ਕੁਝ ਦਿਨ ਪਹਿਲੇ ਕੋਈ ਹੋਰ ਸੀ, ਉਸਤੋਂ ਪਹਿਲੇ ਕੋਈ ਹੋਰ ਸੀ। ਐ ਰਾਜਨ ! ਕੁਝ ਸਾਲਾਂ ਬਾਅਦ ਇਥੇ ਕੋਈ ਹੋਰ ਮਾਲਕ ਹੋਵੇਗਾ, ਕੋਈ ਹੋਰ ਹੋਵੇਗਾ, ਇਸ ਵਾਸਤੇ ਮਨੁੱਖ ਦੀ ਮਲਕੀਅਤ ਝੂਠੀ ਹੈ, ਮਨੁੱਖ ਦਾ ਸਾਹਿਬ ਹੋਣਾ ਜਾਂ ਆਪਣੇ ਆਪ ਨੂੰ ਸਾਹਿਬ ਪ੍ਰਗਟ ਕਰਨਾ ਝੂਠਾ ਹੰਕਾਰ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ ਕਿ ਜਿਹੜਾ ਹੁਕਮੀ ਹੈ, ਜਿਸਦੇ ਹੁਕਮ ਵਿਚ ਸਭ ਕੁਝ ਹੋ ਰਿਹਾ ਹੈ, ਉਹੀ ਸਾਹਿਬ ਹੈ, ਸੱਚਾ ਮਾਲਕ ਹੈ। ਉਹਦੀ ਵਡਿਆਈ ਵੀ ਸੱਚੀ ਹੈ। ਉਹਦਾ ਨਾਮ ਵੀ ਸੱਚਾ ਹੈ। ਮਨੁੱਖਾਂ ਦੇ ਨਾਮ ਮਿੱਟ ਜਾਂਦੇ ਹਨ। ਇਹ ਗੱਲ ਵੱਖਰੀ ਹੈ ਕਿ ਚਾਹਤ ਮਨੁੱਖ ਦੀ ਵੀ ਇਹੀ ਹੈ ਕਿ ਮੇਰੀ ਵਡਿਆਈ, ਮੇਰੀ ਸ਼ੋਭਾ, ਮੇਰਾ ਨਾਮ ਸਦੀਵੀ ਹੋਵੇ, ਇਸ ਵਾਸਤੇ ਮਨੁੱਖ ਨੂੰ ਕਿਧਰੇ-ਕਿਧਰੇ ਤਾਂਬੇ ਦੇ ਪੱਤਰੇ, ਸੋਨੇ ਦੇ ਪੱਤਰੇ ਜਾਂ ਪੱਥਰ ਦੀਆਂ ਪਲੇਟਾਂ ਦਾ ਸਹਾਰਾ ਲੈ ਕੇ ਆਪਣਾ ਨਾਮ ਅਮਰ ਕਰਾਉਣ ਦੀ ਕੋਸ਼ਿਸ਼ ਕਰਨੀ ਪੈਂਦੀ ਹੈ। ਅਕਸਰ ਧਰਮ ਮੰਦਰਾਂ ਦੇ ਚਿੱਟੇ ਪੱਥਰ ਬੰਦਿਆਂ ਦੇ ਕਾਲੇ ਨਾਮ ਲਿਖ ਲਿਖਕੇ ਕਾਲੇ ਕੀਤੇ ਜਾ ਚੁੱਕੇ ਹਨ। ਖ਼ੂਬਸੂਰਤ ਸੰਗਮਰਮਰ ਦੇ ਚਿੱਟੇ ਫਰਸ਼ ਬੰਦਿਆਂ ਦੇ ਕਾਲੇ ਨਾਮ ਲਿਖਕੇ ਕਾਲੇ ਹੋਏ ਪਏ ਹਨ। ਮਨੁੱਖ ਦੇ ਅੰਦਰ ਦੀ ਹਉਮੈ, ਮਨੁੱਖ ਦੇ ਅੰਦਰ ਦਾ ਕਾਲਾ ਹੰਕਾਰ ਧਰਮ ਮੰਦਰਾਂ 'ਤੇ ਵੀ ਛਾ ਗਿਆ ਹੈ, ਫ਼ਰਸ਼ 'ਤੇ ਵੀ ਛਾ ਗਿਆ ਹੈ। ਮਨੁੱਖ ਦੀ ਭੁੱਖ ਹੈ ਕਿ ਮੈਂ ਮਿੱਟ ਜਾਵਾਂਗਾ। ਪੱਥਰਾਂ ਦੇ ਆਸਰੇ 'ਤੇ ਸ਼ਾਇਦ ਮੇਰਾ ਨਾਮ ਕੁਝ ਦਿਨ ਹੋਰ ਰਹੇ। ਅਮਰ ਹੋਣ ਦੀ ਭੁੱਖ ਮਨੁੱਖ ਦੇ ਅੰਦਰ ਹੈ। ਇਸ ਵਾਸਤੇ ਇਹ ਤਾਂਬੇ ਤੇ ਸੋਨੇ ਦੀ ਪਲੇਟ ਜਾਂ ਪੱਥਰਾਂ ਦੀਆਂ ਪਲੇਟਾਂ ਦੇ ਉੱਤੇ ਆਪਣਾ ਨਾਂ ਲਿਖਾਉਂਦਾ ਹੈ। ਕੌਣ ਦੱਸੇ ਇਸਨੂੰ ਕਿ ਇਹ ਵੀ ਮਿੱਟ ਜਾਂਦੇ ਹਨ। ਪੱਥਰਾਂ ਦੀ ਵੀ ਉਮਰ ਹੈ। ਨਾਮ ਤਾਂ ਮਿੱਟ ਜਾਏਗਾ। ਤੇਰੀ ਤਾਂ ਹਸਤੀ ਹੀ ਮਿੱਟ ਗਈ, ਤੇਰੀ ਵਡਿਆਈ ਹੀ ਮਿਟ ਗਈ, ਤੇਰੇ ਗੁਣ ਹੀ ਖੋਹੇ ਗਏ ਤੇਰੇ ਨਾਲ ਤਾਂ ਹੁਣ ਤੇਰਾ ਨਾਮ ਕੀ

ਅਰਥ ਰੱਖਦਾ ਹੈ ? ਸਤਿਗੁਰੂ ਇਥੇ ਕਹਿ ਰਹੇ ਹਨ ਕਿ ਉਹ ਨਾਮ ਸੱਚਾ ਹੈ ਅਤੇ ਉਸਦੀ ਵਡਿਆਈ ਵੀ ਸੱਚੀ ਹੈ ਜੇ ਉਹਨੂੰ ਮਾਲਕ ਆਖੀਏ। ਉਸਨੂੰ ਮਾਲਕ ਆਖਣਾ ਸੱਚ ਹੈ। ਉਹਨੂੰ ਦਾਨੀ ਆਖਣਾ ਸੱਚ ਹੈ। ਉਹਨੂੰ ਗਿਆਨੀ ਆਖਣਾ ਸੱਚ ਹੈ ਤੇ ਇਹੀ ਪਛਾਣ ਮਨੁੱਖ ਨਾਲ ਜੋੜੀਏ ਤਾਂ ਥੋੜ੍ਹਾ ਸੰਕੋਚ ਵੱਸ ਹੋ ਕੇ ਕਹਿਣਾ ਪਏਗਾ ਕਿ ਪਤਾ ਨਹੀਂ ਇਹ ਮਾਲਕ ਹੈ ਵੀ ਸਹੀ ਕਿ ਨਹੀਂ ? ਇਹ ਦਾਨੀ ਹੈ ਵੀ ਸਹੀ ਕਿ ਨਹੀਂ ? ਇਹ ਗਿਆਨੀ ਹੈ ਵੀ ਸਹੀ ਕਿ ਨਹੀਂ ਕਿ ਐਵੇਂ ਝੂਠੇ ਮਾਲਕ ਹੋਣ ਦਾ ਦਾਅਵਾ ਕਰਦਾ ਰਿਹਾ ਕਿ ਮੈਂ ਗਿਆਨ ਦਾ ਮਾਲਕ ਹਾਂ, ਮੈਂ ਭੂਮੀ ਦਾ ਮਾਲਕ ਹਾਂ, ਮੈਂ ਮਹਿਲ ਦਾ ਮਾਲਕ ਹਾਂ, ਜਦਕਿ ਦੇਖਣ ਵਿੱਚ ਆਇਆ ਹੈ ਕਿ ਵਸਤੂਆਂ ਬਣੀਆਂ ਰਹਿੰਦੀਆਂ ਹਨ, ਮਾਲਕ ਤੁਰ ਜਾਂਦੇ ਹਨ। ਸੰਸਾਰ ਵਿਚੋਂ ਮਨੁੱਖ ਦੇ ਤੁਰ ਜਾਣ ਭਾਵ ਮਰ ਜਾਣ ਨਾਲ ਧਨ ਨਹੀਂ ਮਰਦਾ, ਰੂਪ ਰੰਗ ਨਹੀਂ ਮਰਦਾ, ਸਭ ਕੁਝ ਬਣਿਆ ਰਹਿੰਦਾ ਹੈ। ਜਿਥੇ ਮਾਲਕ ਮਿਟ ਜਾਏ ਉਹ ਮਾਲਕ ਹੈ ਹੀ ਨਹੀਂ ਤੇ ਸਤਿਗੁਰੂ ਕਹਿ ਰਹੇ ਹਨ, ਉਹ ਸੱਚਾ ਮਾਲਕ ਹੈ ਤੇ ਉਸਦੀ ਵਡਿਆਈ ਵੀ ਸੱਚੀ ਹੈ—

*ਭਾਖਿਆ ਭਾਉ ਅਪਾਰੁ॥*

ਹੁਣ ਉਸਦੀ ਭਾਖਿਆ ਕੀ ਹੈ? ਬੋਲੀ ਕੀ ਹੈ ? ਅਰਬੀ ਲੋਕ ਕਹਿੰਦੇ ਹਨ, ਖ਼ੁਦਾ ਅਰਬੀ ਵਿਚ ਬੋਲਦਾ ਹੈ ਕਿਉਂਕਿ ਮੁਹੰਮਦ ਸਾਹਿਬ ਦੇ ਉੱਤੇ ਜਿਹੜੀ ਕੁਰਾਨ ਨਾਜ਼ਲ ਹੋਈ, ਉਹ ਅਰਬੀ ਵਿੱਚ ਹੋਈ। ਸਾਡੇ ਦੇਸ਼ ਦਾ ਬ੍ਰਾਹਮਣ ਕਹਿੰਦਾ ਹੈ ਕਿ ਪ੍ਰਮਾਤਮਾ ਦੀ ਬੋਲੀ ਦੇਵਤਿਆਂ ਦੀ ਬੋਲੀ ਸੰਸਕ੍ਰਿਤ ਹੈ, ਇਹ ਦੇਵ ਬਾਣੀ ਹੈ, ਇਹ ਫ਼ਰਿਸ਼ਤਿਆਂ ਦੀ ਬਾਣੀ ਹੈ, ਇਹ ਪ੍ਰਭੂ ਦੀ ਬਾਣੀ ਹੈ, ਕਿਉਂਕਿ ਵੇਦ ਨਾਜ਼ਲ ਹੋਏ ਹਨ ਸੰਸਕ੍ਰਿਤ ਵਿੱਚ। ਇਸੇ ਤਰੀਕੇ ਨਾਲ ਬੋਧੀਆਂ ਕੋਲੋਂ ਪੁੱਛੀਏ ਤਾਂ ਉਹ ਕਹਿੰਦੇ ਹਨ, ਪ੍ਰਭੂ ਦੀ ਜੋ ਬੋਲੀ ਹੈ, ਉਹ ਪਾਲੀ ਹੈ। ਦਮ ਪੱਦ ਮਹਾਤਮਾ ਬੁੱਧ 'ਤੇ ਜੋ ਨਾਜ਼ਲ ਹੋਇਆ ਉਹ ਪਾਲੀ ਭਾਸ਼ਾ ਵਿਚ ਹੈ। ਸੂਫ਼ੀ ਕਹਿੰਦੇ ਹਨ ਖ਼ੁਦਾ ਪ੍ਰਸ਼ਿਦ ਵਿਚ ਬੋਲਦਾ ਹੈ। ਪ੍ਰਸ਼ਿਦ ਬਹੁਤ ਮਿੱਠੀ ਜ਼ਬਾਨ ਹੈ। ਦਰਅਸਲ ਇਸ ਤਰ੍ਹਾਂ ਦੀ ਜੋ ਭਾਸ਼ਾ ਹੈ, ਇਹ ਭਾਂਡੇ ਹਨ। ਜਿਵੇਂ ਭੋਜਨ ਨੂੰ ਪਰੋਸਨ ਲਈ, ਭੋਜਨ ਨੂੰ ਵੰਡਣ ਲਈ ਭਾਂਡੇ ਚਾਹੀਦੇ ਹਨ - ਸੰਸਕ੍ਰਿਤ, ਅਰਬੀ, ਫ਼ਾਰਸੀ, ਪੰਜਾਬੀ, ਸਿੰਧੀ, ਇੰਗਲਿਸ਼, ਫਰੈਂਚ - ਇਹ ਸਭ ਭਾਂਡੇ ਹਨ ਤੇ ਇਹਨਾਂ ਭਾਂਡਿਆਂ ਵਿੱਚ ਅਨੁਭਉ ਪ੍ਰਮਾਤਮਾ ਦਾ ਗਿਆਨ ਪਾ ਕੇ ਜਗਤ ਦੇ ਸਾਹਮਣੇ ਰੱਖਣਾ ਪੈਂਦਾ ਹੈ, ਪਰ ਗਿਆਨ ਹੀ ਨਹੀਂ, ਵਿਚਾਰ ਹੀ ਨਹੀਂ, ਖ਼ਾਲੀ ਭਾਂਡਿਆਂ ਦੇ ਨਾਲ ਭੁੱਖ ਨਹੀਂ ਮਿੱਟਦੀ ਹੁੰਦੀ। ਚਾਰ ਦਿਨਾਂ ਦਾ ਭੁੱਖਾ ਹੋਵੇ ਤੇ ਸੋਨੇ ਦੇ ਖ਼ਾਲੀ ਭਾਂਡੇ ਉਹਦੇ ਅੱਗੇ ਰੱਖ ਦੇਈਏ ਤਾਂ ਕਿਸ ਤਰ੍ਹਾਂ ਆਪਣੀ ਭੁੱਖ ਮਿਟਾਏਗਾ। ਸੋ ਭਾਸ਼ਾ ਇਕ ਭਾਂਡਾ ਹੈ। ਭਾਂਡੇ ਤੋਂ ਜ਼ਿਆਦਾ ਇਸਦੀ ਕੋਈ ਅਹਿਮੀਅਤ ਨਹੀਂ। ਜੋ ਮਨੁੱਖ ਬੋਲਦਾ ਹੈ, ਦਰਅਸਲ ਇਹ ਭਾਂਡੇ ਹਨ। ਇਸਦੇ ਵਿਚ ਪ੍ਰਮਾਤਮਾ ਦਾ ਜੋ ਗਿਆਨ ਹੈ, ਉਹ ਗਿਆਨ ਈਸ਼ਵਰ ਦਾ ਹੈ। ਪ੍ਰਮਾਤਮਾ ਦਾ ਹੈ। ਬੋਲੀ ਮਨੁੱਖ ਦੀ ਹੋ ਸਕਦੀ ਹੈ, ਗਿਆਨ ਪ੍ਰਮਾਤਮਾ ਦਾ ਹੈ। ਭਾਂਡੇ ਮਨੁੱਖ ਦੇ ਹੋ ਸਕਦੇ ਹਨ,

ਗਿਆਨ ਈਸ਼ਵਰ ਦਾ ਹੈ। ਇਸ ਵਾਸਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੱਖ ਵੱਖ ਭਾਸ਼ਾਵਾਂ ਵਿਚ ਪ੍ਰਭੂ ਦਾ ਗਿਆਨ ਜਗਤ ਦੇ ਸਾਹਮਣੇ ਰਖਿਆ, ਪਰ ਨਾਲ ਹੀ ਸਾਫ ਕਹਿ ਦਿੱਤਾ ਕਿ ਇਹ ਗਿਆਨ ਮੇਰਾ ਨਹੀਂ –

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਪੰਨਾ ੭੨੨)

ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਉਹ ਪ੍ਰਭੂ ਚਾਹੇ ਮਾਲਕ ਹੈ, ਸਦੀਵੀ ਮਾਲਕ ਹੈ ਅਤੇ ਜਿਸਦੀ ਵਡਿਆਈ ਸੱਚੀ ਹੈ। ਉਸਦੀ ਭਾਸ਼ਾ ਕੀ ਹੈ ? ਕਿਸੇ ਨਾਲ ਸੰਬੰਧ ਜੋੜਨ ਵਾਸਤੇ ਕਥਾ ਕਲਾਮੀ ਹੈ, ਗੱਲ ਬਾਤ ਦਾ ਲਹਿਜਾ ਤੋਰਨ ਵਾਸਤੇ ਉਹਦੀ ਭਾਸ਼ਾ ਨੂੰ ਸਮਝਣਾ ਬੜਾ ਹੀ ਜ਼ਰੂਰੀ ਹੈ। ਜੇਕਰ ਬੋਲੀ ਹੀ ਸਮਝ ਵਿਚ ਨਹੀਂ ਆ ਰਹੀ ਜਾਂ ਜਿਸਦੇ ਨਾਲ ਬੋਲ ਬੋਲੇ ਜਾ ਰਹੇ ਹਨ, ਉਹ ਸਾਡੀ ਬੋਲੀ ਹੀ ਨਹੀਂ ਸਮਝ ਰਿਹਾ ਤਾਂ ਸੰਬੰਧ ਨਹੀਂ ਜੁੜਨਗੇ, ਇਸ ਵਾਸਤੇ ਦੋ ਐਸੇ ਬੰਦੇ ਜੋ ਇਕ ਦੂਜੇ ਦੀ ਬੋਲੀ ਨਾ ਸਮਝਦੇ ਹੋਣ, ਉਨ੍ਹਾਂ ਦੀ ਬਹੁਤ ਗੂੜ੍ਹੀ ਮਿੱਤਰਤਾ ਨਹੀਂ ਹੋ ਸਕਦੀ। ਇਸ਼ਾਰਿਆਂ ਦੇ ਆਸਰੇ 'ਤੇ ਹੀ ਬੜੀ ਥੋੜ੍ਹੀ ਜਿਹੀ ਗੱਲ ਨੂੰ ਸਮਝਿਆ ਜਾ ਸਕਦਾ ਹੈ। ਹਾਂ ਕਰਨੀ ਹੈ ਤਾਂ ਸਿਰ ਹਿਲਾ ਦੇਣਾ, ਨਾ ਕਰਨੀ ਹੈ ਤਾਂ ਸਿਰ ਹਿਲਾ ਦੇਣਾ। ਰੋਟੀ ਖਾਣ ਦਾ ਇਸ਼ਾਰਾ ਕਰ ਦੇਣਾ, ਪਾਣੀ ਪੀਣ ਦਾ ਇਸ਼ਾਰਾ ਕਰ ਦੇਣਾ। ਇਸ ਤਰ੍ਹਾਂ ਇੰਝ ਪੰਜ ਸੱਤ ਗੱਲਾਂ ਦਾ ਹੋਰ ਇਸ਼ਾਰਾ ਹੋ ਸਕਦਾ ਹੈ। ਪਰ ਬਹੁਤ ਗਹਿਰੀ ਗੱਲ ਤਾਂ ਹੀ ਆਖੀ ਜਾ ਸਕਦੀ ਹੈ, ਸਮਝੀ ਜਾ ਸਕਦੀ ਹੈ ਜਿੰਨਾ ਚਿਰ ਦੋ ਮਨੁੱਖ ਇਕ ਦੂਜੇ ਦੀ ਬੋਲੀ ਨੂੰ ਨਾ ਸਮਝ ਸਕਦੇ ਹੋਣ। ਪ੍ਰਭੂ ਕਿਤਨਾ ਵਿਸ਼ਾਲ ਹੈ, ਪ੍ਰਭੂ ਦੀ ਬੋਲੀ ਸਮਝਣੀ ਲਾਜ਼ਮੀ ਹੈ। ਪ੍ਰਭੂ ਹੀ ਸਾਰਿਆਂ ਦੀ ਬੋਲੀ ਸਮਝ ਸਕਦਾ ਹੈ, ਪਰ ਹੁਣ ਪ੍ਰਭੂ ਦੀ ਬੋਲੀ ਕੋਈ ਕੋਈ ਸਮਝਦਾ ਹੈ ਅਤੇ ਸਾਧਨਾ ਜਪ, ਤਪ ਸਤਿਸੰਗ ਇਸ ਵਾਸਤੇ ਹੈ ਕਿ ਪ੍ਰਮਾਤਮਾ ਦੀ ਭਾਸ਼ਾ ਸਾਨੂੰ ਸਮਝ ਆਏ। ਅਸੀਂ ਕੀ ਬੋਲਦੇ ਹਾਂ, ਇਹ ਪ੍ਰਮਾਤਮਾ ਨੂੰ ਪਤਾ ਹੈ, ਪਰ ਪ੍ਰਮਾਤਮਾ ਕੀ ਬੋਲਦਾ ਹੈ, ਇਹ ਸਾਨੂੰ ਨਹੀਂ ਪਤਾ। ਅਸੀਂ ਪ੍ਰਮਾਤਮਾ ਨੂੰ ਨਹੀਂ ਵੇਖ ਸਕਦੇ, ਪ੍ਰਮਾਤਮਾ ਸਾਰਿਆਂ ਨੂੰ ਵੇਖਦਾ ਹੈ–

*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*

ਉਹ ਸੁਣ ਰਿਹਾ ਹੈ ਸਾਰਿਆਂ ਨੂੰ ਪਰ ਜਗਤ ਉਸਨੂੰ ਨਹੀਂ ਸੁਣ ਰਿਹਾ। ਨਾ ਸੁਣਨ ਦਾ ਇਕ ਕਾਰਣ ਕਿ ਮਨੁੱਖ ਦੇ ਕੋਲ ਉਸ ਭਾਸ਼ਾ ਦਾ ਗਿਆਨ ਨਹੀਂ ਹੈ, ਜੋ ਪ੍ਰਭੂ ਦੀ ਭਾਸ਼ਾ ਹੈ, ਜੋ ਈਸ਼ਵਰ ਦੀ ਭਾਸ਼ਾ ਹੈ ਤੇ ਉਸਦੀ ਭਾਸ਼ਾ ਕੀ ਹੈ ? ਉਸਦੀ ਬੋਲੀ ਕੀ ਹੈ ? ਗੁਰੂ ਨਾਨਕ ਦੀ ਦ੍ਰਿਸ਼ਟੀ ਵਿਚ ਪ੍ਰਮਾਤਮਾ ਦੀ ਬੋਲੀ ਨਾ ਅਰਬੀ ਹੈ, ਨਾ ਫਾਰਸੀ ਹੈ, ਨਾ ਸੰਸਕ੍ਰਿਤ ਹੈ, ਨਾ ਪੰਜਾਬੀ ਹੈ। ਨਾ ਉਹ ਉਰਦੂ ਬੋਲਦਾ ਹੈ, ਨਾ ਉਹ ਪਸ਼ਤੋ ਬੋਲਦਾ ਹੈ, ਨਾ ਉਹ ਫ਼ਰੈਂਚ ਬੋਲਦਾ ਹੈ, ਨਾ ਉਹ ਇੰਗਲਿਸ਼ ਬੋਲਦਾ ਹੈ ਤਾਂ ਪ੍ਰਭੂ ਦੀ ਕੀ ਭਾਸ਼ਾ ਹੈ ?

ਭਾਖਿਆ ਭਾਉ ਉਹਦੀ ਬੋਲੀ ਹੈ, ਪਿਆਰ ਉਹਦੀ ਬੋਲੀ ਹੈ। ਜਿਸਦੇ ਅੰਦਰ ਭਾਉ ਪੈਦਾ ਹੋ ਗਿਆ, ਪਿਆਰ ਪੈਦਾ ਹੋ ਗਿਆ, ਬਸ ਇਸਨੂੰ ਉਹ ਸਮਝਦਾ ਹੈ ਤੇ ਜਿਸਦੇ ਅੰਦਰ ਭਾਉ ਪੈਦਾ ਹੋ ਜਾਏ ਉਹੀ ਪ੍ਰਮਾਤਮਾ ਦੀ ਬੋਲੀ ਨੂੰ ਸਮਝ ਜਾਏਗਾ। ਕਹਿੰਦੇ ਹਨ ਜਿਵੇਂ ਜਿਵੇਂ ਮਨੁੱਖ ਦੇ ਅੰਦਰ ਪਿਆਰ ਪ੍ਰਫੁੱਲਤ ਹੁੰਦਾ ਹੈ, ਤਿਵੇਂ ਤਿਵੇਂ ਖ਼ਾਮੋਸ਼ੀ ਜਨਮ ਲੈਂਦੀ ਹੈ। ਪਿਆਰ ਆਪਣੇ ਆਪ ਵਿਚ ਬੋਲਦਾ ਹੈ। ਪਿਆਰ ਦੀ ਕੋਈ ਭਾਸ਼ਾ ਨਹੀਂ, ਪ੍ਰੇਮ ਦੀ ਕੋਈ ਭਾਸ਼ਾ ਨਹੀਂ, ਕਿਉਂਕਿ ਖ਼ੁਦ ਪ੍ਰੇਮ ਇਕ ਭਾਸ਼ਾ ਹੈ। ਪ੍ਰੇਮ ਆਪ ਇਕ ਬਹੁਤ ਵੱਡੀ ਭਾਸ਼ਾ ਹੈ, ਜਿਸਦਾ ਬਹੁਤ ਵੱਡਾ ਅਸਰ ਹੈ, ਜਿਸਦੀ ਬਹੁਤ ਵੱਡੀ ਪਹੁੰਚ ਹੈ ਅਤੇ ਪ੍ਰਮਾਤਮਾ ਹਰ ਪਾਸੇ ਪਿਆਰ ਰੂਪ ਹੋ ਕੇ ਛਾਇਆ ਹੋਇਆ ਹੈ ਤੇ ਉਹਦੀ ਬੋਲੀ ਵੀ ਪਿਆਰ ਹੈ, ਉਹ ਸਮਝਦਾ ਵੀ ਹੈ ਪਿਆਰ ਦੀ ਬੋਲੀ ਨੂੰ। ਬਾਕੀ ਬੋਲੀਆਂ ਤਾਂ ਇਵੇਂ ਹਵਾ ਵਿਚ ਉੱਡ ਜਾਂਦੀਆਂ ਹਨ। ਜਿਸਦੇ ਅੰਦਰ ਪਿਆਰ ਪੈਦਾ ਹੋ ਜਾਂਦਾ ਹੈ, ਉਹ ਪ੍ਰਮਾਤਮਾ ਦੀ ਬੋਲੀ ਵੀ ਸਮਝ ਲੈਂਦਾ ਹੈ ਤੇ ਪ੍ਰਮਾਤਮਾ ਨਾਲ ਆਪਣਾ ਸੰਬੰਧ ਵੀ ਜੋੜ ਲੈਂਦਾ ਹੈ। ਪ੍ਰਮਾਤਮਾ ਦੀ ਬੋਲੀ ਵੀ ਪਿਆਰ ਹੈ, ਸੰਸਕ੍ਰਿਤ ਨਹੀਂ ਹੈ, ਅਰਬੀ ਨਹੀਂ ਹੈ।

*ਭਾਖਿਆ ਭਾਉ ਅਪਾਰੁ॥*

ਉਹ ਸਮਝਦਾ ਹੈ ਪਿਆਰ ਦੀ ਬੋਲੀ ਨੂੰ। ਉਹਦੀ ਜੋ ਬੋਲੀ ਹੈ ਪਿਆਰ ਹੈ। ਜਿਸਨੂੰ ਰੋਜ਼ ਯਾਦ ਕਰੀਏ ਤਾਂ ਯਾਦ ਹੀ ਪਿਆਰ ਬਣ ਜਾਂਦੀ ਹੈ। ਜਿਸ ਤਰ੍ਹਾਂ ਥੋੜ੍ਹੀ ਦੇਰ ਬਾਅਦ ਖਾਧਾ ਹੋਇਆ ਭੋਜਨ ਖ਼ੂਨ ਬਣ ਜਾਂਦਾ ਹੈ, ਕੀਤਾ ਹੋਇਆ ਸਿਮਰਨ ਪਿਆਰ ਬਣ ਜਾਂਦਾ ਹੈ। ਕੀਤੀ ਹੋਈ ਯਾਦ ਪਿਆਰ ਬਣ ਜਾਂਦੀ ਹੈ।

*ਭਾਖਿਆ ਭਾਉ ਅਪਾਰੁ॥*

ਉਹਦੀ ਬੋਲੀ ਪਿਅਰ ਹੈ, ਪਰ ਮਨੁੱਖ ਕਿਧਰੇ ਵਿਚਾਰ ਨਾਲ ਸੰਬੰਧ ਜੋੜਨਾ ਚਾਹੁੰਦਾ ਹੈ, ਕਿਧਰੇ ਧਨ ਨਾਲ ਜੋੜਨਾ ਚਾਹੁੰਦਾ ਹੈ, ਕਿਧਰੇ ਗੁਣ ਨਾਲ ਜੋੜਨਾ ਚਾਹੁੰਦਾ ਹੈ। ਕਿਧਰੇ ਵਿਗਿਆਨ ਕਰਕੇ ਉਸਦੀ ਖੋਜ ਕਰਨਾ ਚਾਹੁੰਦਾ ਹੈ ਤਾਂ ਹੁੰਦਾ ਕੀ ਹੈ ? ਕਲਾਕਾਰ ਵੀ ਉਸ ਤੱਕ ਪਹੁੰਚਣ ਵਿਚ ਅਸਮਰੱਥ ਹੋ ਜਾਂਦਾ ਹੈ, ਧਨਵਾਨ ਵੀ ਉਰਾਰ ਰਹਿ ਜਾਂਦਾ ਹੈ, ਵਿਗਿਆਨਿਕ ਵੀ ਉਰਾਰ ਰਹਿ ਜਾਂਦਾ ਹੈ, ਗਿਆਨੀ ਵੀ ਉਮਰ ਰਹਿ ਜਾਂਦਾ ਹੈ, ਪਰ ਪ੍ਰੇਮੀ ਪਹੁੰਚ ਜਾਂਦਾ ਹੈ। ਪ੍ਰੇਮੀ ਦਾ ਸੰਬੰਧ ਜੁੜ ਜਾਂਦਾ ਹੈ, ਕਿਉਂਕਿ ਉਸ ਪਰੀਪੂਰਨ ਪ੍ਰਮਾਤਮਾ ਦੀ ਬੋਲੀ ਹੈ— ਭਾਖਿਆ ਭਾਉ ਅਪਾਰੁ॥ ਉਸ ਨਾਲ ਸੰਬੰਧ ਜੋੜਨ ਦਾ ਇਕ ਤਰੀਕਾ ਪਿਆਰ ਹੈ। ਉਹ ਸਰਬ ਵਿਆਪਕ ਹੈ। ਜ਼ੱਰੇ ਜ਼ੱਰੇ ਵਿੱਚ ਸਮਾਇਆ ਹੋਇਆ ਹੈ। ਸਮੱਗਰੀ ਰੂਪ ਵਿਚ ਤਾਂ ਪਿਆਰ ਦੀ ਕੋਈ ਸੀਮਾ ਨਹੀਂ ਹੁੰਦੀ। ਜਿਸਦੀ ਸੀਮਾ ਹੈ ਉਹ ਮੋਹ ਹੈ। ਜੋ ਅਸੀਮ ਹੈ, ਉਹ ਪਿਆਰ ਹੈ। ਪਿਆਰ ਦੀ ਜੇਕਰ ਸੀਮਾ ਬਣ ਜਾਏ ਤਾਂ ਸਿਰਫ ਪਰਿਵਾਰ ਤੱਕ ਹੀ ਰਹੇਗਾ। ਮਿੱਤਰਾਂ ਤੱਕ ਰਹੇਗਾ ਉਹ ਮੋਹ ਹੈ। ਜਦ ਇਹ ਬੰਧਨ ਟੁੱਟਦੇ

ਹਨ, ਇਹ ਦੀਵਾਰਾਂ ਟੁੱਟਦੀਆਂ ਹਨ ਫੇਰ ਇਹ ਪ੍ਰੇਮ ਹੈ, ਪ੍ਰੇਮ ਤੇ ਸਮੱਗਰੀ ਹੈ, ਕਿਉਂਕਿ ਪ੍ਰਮਾਤਮਾ ਸਮੱਗਰੀ ਰੂਪ ਵਿਚ ਵਿਆਪਕ ਹੈ, ਇਸ ਵਾਸਤੇ ਪਿਆਰ ਦੀ ਕੋਈ ਸੀਮਾ ਨਹੀਂ ਹੁੰਦੀ। ਜਿਸਨੂੰ ਅਸੀਂ ਪਿਆਰ ਕਹਿੰਦੇ ਹਾਂ ਇਹ ਮੋਹ ਹੈ। ਇਹ ਮੋਹ ਦੇ ਸੰਬੰਧ ਦੇਣ ਲੈਣ ਦੇ ਹਨ। ਦੇਣ ਦੇ ਨਾਲ ਲੈਣਾ ਨਾ ਹੋਵੇ, ਲੈਣੇ ਨਾਲ ਦੇਣਾ ਨਾ ਹੋਵੇ ਤਾਂ ਸੰਬੰਧ ਟੁੱਟ ਜਾਂਦੇ ਹਨ। ਪ੍ਰੇਮ ਦੇ ਵਿਚ ਕੇਵਲ ਦੇਣਾ ਹੀ ਦੇਣਾ ਹੈ। ਪ੍ਰੇਮ ਵਿਚ ਕੇਵਲ ਕੁਰਬਾਨੀ ਹੈ। ਪ੍ਰੇਮ ਵਿਚ ਮਨੁੱਖ ਨਿਛਾਵਰ ਹੋ ਜਾਂਦਾ ਹੈ, ਕੁਰਬਾਨ ਹੋ ਜਾਂਦਾ ਹੈ। ਪ੍ਰਮਾਤਮਾ ਪ੍ਰੇਮ ਰੂਪ ਹੈ। ਉਹ ਸਿਰਫ ਦੇਣਾ ਹੀ ਜਾਣਦਾ ਹੈ।

*ਵਡਾ ਦਾਤਾ ਤਿਲੁ ਨ ਤਮਾਇ॥*

ਪਹਾੜ ਜਿਤਨੀ ਸੁਗਾਤ ਦੇ ਕੇ ਬਦਲੇ ਵਿਚ ਤਿਲ ਜੈਸੀ ਵੀ ਉਸ ਦੀ ਕੋਈ ਮਨਸ਼ਾ ਨਹੀਂ। ਪਹਾੜ ਜਿਤਨਾ ਸਾਜ਼ੋ ਸਾਮਾਨ ਦੇ ਕੇ ਰੰਚਕ ਮਾਤਰ ਕਿਧਰੇ ਜਤਾਉਣ ਦੀ ਵੀ ਕੋਸ਼ਿਸ਼ ਨਹੀਂ। ਤਿਲ ਜਿਤਨਾ ਦੇ ਕੇ ਵੀ ਪਹਾੜ ਜਿਤਨੀ ਗੱਲ ਕਰਦਾ ਹੈ। ਪ੍ਰਮਾਤਮਾ ਪਹਾੜ ਜਿਤਨਾ ਦੇ ਕੇ ਤਿੱਲ ਜਿਤਨੀ ਵੀ ਗੱਲ ਨਹੀਂ ਕਰਦਾ, ਕਿਉਂਕਿ ਪ੍ਰੇਮ ਰੂਪ ਵਿੱਚ ਵਿਆਪਕ ਹੈ, ਪਿਆਰ ਦੇਣਾ ਜਾਣਦਾ ਹੈ, ਮੋਹ ਲੈਣਾ ਜਾਣਦਾ ਹੈ। ਮੋਹ ਵਿਚ ਵੱਸੀ ਹੋਈ ਮਾਂ ਕਹਿ ਦੇਂਦੀ ਹੈ ਕਿ ਬੱਚੇ ਨੂੰ ਬੜਾ ਸੁੱਖ ਦਿੱਤਾ ਸੀ, ਪਰ ਬੱਚੇ ਨੇ ਸਾਨੂੰ ਸੁੱਖ ਨਹੀਂ ਦਿੱਤਾ। ਮੋਹ ਵਿਚ ਹਾਰਿਆ ਹੋਇਆ ਪਤੀ ਕਹਿ ਦੇਂਦਾ ਹੈ ਕਿ ਮੈਂ ਤਾਂ ਪਤਨੀ ਨੂੰ ਬਹੁਤ ਸੁੱਖ ਦਿੱਤਾ ਪਰ ਉਸਨੇ ਮੈਨੂੰ ਸੁੱਖ ਨਹੀਂ ਦਿੱਤਾ। ਮੈਂ ਤਾਂ ਮਿੱਤਰ ਨੂੰ ਬਹੁਤ ਸੁੱਖ ਦਿੱਤਾ, ਪਰ ਮਿੱਤਰ ਨੇ ਮੈਨੂੰ ਸੁੱਖ ਨਹੀਂ ਦਿੱਤਾ। ਤੇ ਸੁੱਖ ਦੇਣਾ, ਸੁੱਖ ਲੈਣਾ, ਦੇਣ ਲੈਣ ਦਾ ਸੰਬੰਧ ਮੋਹ ਦਾ ਸੰਬੰਧ ਹੈ। ਇਹ ਸਭ ਮੋਹ ਹੈ। ਪ੍ਰੇਮ ਦੀ ਕੋਈ ਸੀਮਾ ਨਹੀਂ, ਪ੍ਰੇਮ ਤਾਂ ਨਿਛਾਵਰ ਹੋਣਾ ਹੈ, ਕੁਰਬਾਨ ਹੋਣਾ ਹੈ। ਦੇਣ ਦੀ ਤਾਂ ਇਕ ਕਲਾ ਹੈ ਤੇ ਐਸੀ ਕਲਾ ਕੇਵਲ ਪ੍ਰਮਾਤਮਾ ਕੋਲ ਹੈ ਜਾਂ ਉਨ੍ਹਾਂ ਕੋਲ ਹੈ ਜੋ ਪ੍ਰਮਾਤਮਾ ਨਾਲ ਜੁੜ ਜਾਂਦੇ ਹਨ।

ਇਸ ਦੇਸ਼ ਦੇ ਉੱਤੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਚਾਰ ਲਾਲ ਕੁਰਬਾਨ ਕੀਤੇ, ਆਪਣਾ ਪਿਤਾ ਕੁਰਬਾਨ ਕੀਤਾ, ਆਪ ਦਰ-ਦਰ ਦੀਆਂ ਠੋਕਰਾਂ ਖਾਧੀਆਂ, ਪਰ ਬਦਲੇ ਵਿਚ ਦੇਸ਼ ਵਾਸੀਆਂ ਕੋਲੋਂ ਕੁਝ ਨਹੀਂ ਮੰਗਿਆ ਬਈ ਇਸ ਦੇ ਬਦਲੇ ਵਿਚ ਮੈਨੂੰ ਕੁਝ ਦਿੱਤਾ ਜਾਏ। ਨੌ ਖੰਡ ਪ੍ਰਿਥਮੀ ਦਾ ਗੁਰੂ ਨਾਨਕ ਨੇ ਭਰਮਣ ਕੀਤਾ ਅਤੇ ਰੋਗੀਆਂ ਦੀ ਤਲਾਸ਼ ਕਰਦੇ ਰਹੇ। ਰੋਗੀ ਕਿੱਥੇ ਬੈਠਾ ਹੈ ? ਉਹ ਸੱਜਣ ਠੱਗ, ਉਹ ਵਲੀ ਕੰਧਾਰੀ ਪਹਾੜ ਦੀ ਟੀਸੀ 'ਤੇ ਬੈਠਾ ਹੈ। ਇਕ ਮਹਾਨ ਰੋਗੀ ਸਮੇਤ ਪਰਬਤ 'ਤੇ ਬੈਠੇ ਨਿਰੰਕਾਰ ਦੇ ਬਣਾਏ ਹੋਏ ਜੋਗੀ ਰਿਧੀਆਂ ਸਿਧੀਆਂ ਵਿਚ ਫਸੇ ਹੋਏ ਹਨ। ਗੁਰੂ ਨਾਨਕ ਇਕ ਐਸਾ ਵੈਦ ਸੀ, ਜੋ ਬਿਨਾਂ ਫ਼ੀਸ ਅਤੇ ਬਿਨਾ ਸੱਦਿਆਂ ਹੀ ਰੋਗੀਆਂ ਕੋਲ ਪਹੁੰਚ ਜਾਂਦਾ ਸੀ। ਇਹ ਪ੍ਰੇਮ ਦੀ ਬਹੁਤ ਵੱਡੀ ਸੌਗਾਤ ਹੈ। ਇਹ ਪ੍ਰੇਮ ਦੇਣਾ ਹੀ ਜਾਣਦਾ ਹੈ। ਸੱਜਣ ਠੱਗ ਦੇ ਕੋਲੋਂ ਇਤਨੀ ਵੱਡੀ ਸੌਗਾਤ ਦੇ ਕੇ ਗੁਰੂ ਨਾਨਕ ਨੇ ਕੁਝ ਮੰਗਿਆ ਨਹੀਂ। ਸੱਜਣ ਨੂੰ ਸੱਜਣਤਾਈ ਦੇ ਦਿੱਤੀ

ਅਤੇ ਉਸਦੇ ਕੋਲੋਂ ਠੱਗੀ ਪੁਣਾ ਲੈ ਲਿਆ, ਉਹਦੇ ਕੋਲੋਂ ਕਠੋਰਤਾ ਲੈ ਲਈ ਤੇ ਦਇਆ ਦੇ ਦਿੱਤੀ। ਅਗਿਆਨਤਾ ਲੈ ਲਈ ਮੱਕੇ ਦੇ ਹਾਜ਼ੀਆਂ ਕੋਲੋਂ ਤੇ ਗਿਆਨ ਦੇ ਦਿੱਤਾ। ਸੁਮੇਰ ਪਰਬਤ ਦੇ ਜੋਗੀਆਂ ਕੋਲੋਂ ਹੰਕਾਰ ਲੈ ਲਿਆ ਤੇ ਨਿਰਮਾਨਤਾ ਦੇ ਦਿੱਤੀ, ਹਲੀਮੀ ਦੇ ਦਿੱਤੀ ਅਤੇ ਜਿਵੇਂ ਮਾਂ ਖ਼ੁਦ ਗਿੱਲੀ ਥਾਂ 'ਤੇ ਸੌਂ ਜਾਂਦੀ ਹੈ। ਬੱਚਾ ਸੁੱਕੇ ਤੇ ਸੌਂਵੇ ਇਸ ਲਈ ਉਸਦਾ ਮਲ-ਮੂਤਰ ਸਾਫ ਕਰਕੇ ਕਈ ਦਫ਼ਾ ਆਪ ਅਪਵਿੱਤਰ ਹੋ ਜਾਂਦੀ ਹੈ। ਕੋਈ ਗੱਲ ਨਹੀਂ ਬੱਚਾ ਸਾਫ਼ ਹੋਵੇ। ਚਿੱਕੜ ਵਿੱਚ ਡਿੱਗੇ ਹੋਏ ਮਨੁੱਖ ਨੂੰ ਕੱਢਣ ਲਈ ਚਿੱਕੜ ਵਿੱਚ ਜਾਣਾ ਪੈਂਦਾ ਹੈ। ਧੱਬੇ ਲੱਗ ਜਾਂਦੇ ਹਨ। ਜਲਦੇ ਹੋਏ ਮਕਾਨ ਵਿਚੋਂ ਕਿਸੇ ਨੂੰ ਕੱਢਣਾ ਹੋਵੇ ਤਾਂ ਸੇਕ ਲੱਗ ਜਾਂਦਾ ਹੈ ਅਤੇ ਜਿਹੜਾ ਸੇਕ ਲੱਗਣ ਤੋਂ ਡਰਦਾ ਹੋਵੇ ਤਾਂ ਉਸ ਲਈ ਕਿਸੇ ਨੂੰ ਬਲਦੀ ਹੋਈ ਅੱਗ ਵਿਚੋਂ ਕੱਢਣਾ ਬੜਾ ਹੀ ਔਖਾ ਹੈ। ਇਸ ਲਈ ਪ੍ਰੇਮ ਕੁਰਬਾਨੀ ਹੈ, ਪ੍ਰੇਮ ਨਿਛਾਵਰ ਹੋਣਾ ਹੈ। ਪ੍ਰਮਾਤਮਾ ਦੀ ਬੋਲੀ ਹੈ ਪ੍ਰੇਮ ਅਤੇ ਪ੍ਰੇਮ ਦੇ ਨਾਤੇ ਉਹ ਜਗਤ ਨੂੰ ਦੇਣਾ ਹੀ ਜਾਣਦਾ ਹੈ। ਸਾਨੂੰ ਜੀਵਨ ਦਿੱਤਾ, ਇੰਦਰੇ ਦਿੱਤੇ, ਪਵਨ ਦਿੱਤੀ, ਸੂਰਜ ਚੰਦ ਤਾਰੇ ਦਿੱਤੇ, ਸਾਡੇ ਘਰ ਵਿਚ ਬਿਜਲੀ ਦਿੱਤੀ ਹੈ ਪਰ ਮਹੀਨੇ ਬਾਅਦ ਬਿੱਲ ਦੇਣਾ ਪੈਂਦਾ ਹੈ। ਸਦੀਆਂ ਤੋਂ ਸੂਰਜ ਰੌਸ਼ਨੀ ਦੇ ਰਿਹਾ ਹੈ ਪਰ ਅਸੀਂ ਕੋਈ ਬਿੱਲ ਨਹੀਂ ਦੇਂਦੇ, ਇਸਦਾ ਕੋਈ ਮੁਆਵਜ਼ਾ ਨਹੀਂ ਦੇਂਦੇ। ਇਹ ਸਭ ਕੁਝ ਦਾਨ ਵਿੱਚ ਮਿਲਿਆ ਹੈ, ਕਿਉਂਕਿ ਉਹ ਪ੍ਰੇਮੀ ਹੈ। ਪ੍ਰਮਾਤਮਾ ਪਿਆਰ ਰੂਪ ਹੋ ਕੇ ਛਾਇਆ ਹੈ। ਉਹ ਦੇਣਾ ਹੀ ਜਾਣਦਾ ਹੈ। ਸਤਿਗੁਰੂ ਕਹਿੰਦੇ ਹਨ -

*ਭਾਖਿਆ ਭਾਉ ਅਪਾਰੁ॥*

ਪ੍ਰਮਾਤਮਾ ਦੀ ਜੋ ਬੋਲੀ ਹੈ ਉਹ ਹੈ ਪਿਆਰ, ਪਰ ਜਗਤ ਜਿਸ ਢੰਗ ਨਾਲ ਸੰਬੰਧ ਜੋੜਦਾ ਹੈ, ਉਸਦਾ ਸਤਿਗੁਰੂ ਇੰਝ ਜ਼ਿਕਰ ਕਰਦੇ ਹਨ -

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*

ਉਹ ਜੋ ਦਾਤਾਰੁ ਹੈ, ਉਸ ਨਾਲ ਕੋਈ ਸੰਬੰਧ ਜੋੜਦੇ ਹਨ ਦਾਤ ਕਰਕੇ। ਉਹਨਾਂ ਦੇ ਆਖਣ ਵਿਚ ਮੰਗ ਹੈ, ਉਹਨਾ ਦੇ ਬੋਲਣ ਵਿਚ ਸਿਫ਼ਤਿ-ਸਾਲਾਹ ਨਹੀਂ ਹੈ। ਉਨ੍ਹਾਂ ਦੇ ਆਖਣ ਵਿਚ ਪ੍ਰੇਮ ਨਹੀਂ ਹੈ। ਉਨ੍ਹਾਂ ਦੇ ਆਖਣ ਵਿਚ ਭਗਤੀ ਨਹੀਂ ਹੈ। ਉਹਨਾਂ ਦੇ ਆਖਣ ਵਿਚ ਮੰਗ ਹੈ ਅਤੇ ਜਿੱਥੇ ਆਖਣ ਵਿਚ ਮੰਗ ਆ ਜਾਏ, ਜਿਥੇ ਬੋਲਣ ਵਿੱਚ ਮੰਗ ਆ ਜਾਏ, ਉਹ ਤਾਂ ਈਆਨਪ ਸ਼ੁਰੂ ਹੋ ਗਈ, ਸਿਆਣਪ ਨਹੀਂ। ਪ੍ਰਮਾਤਮਾ ਨੂੰ ਮੰਨਣਾ ਹੋਰ ਗੱਲ, ਪ੍ਰਮਾਤਮਾ ਤੋਂ ਮੰਗਣਾ ਹੋਰ ਗੱਲ ਹੈ। ਮੰਗ ਪੂਰੀ ਹੋ ਜਾਏ ਸੰਬੰਧ ਟੁੱਟ ਜਾਂਦੇ ਹਨ, ਮੰਗ ਨਾ ਪੂਰੀ ਹੋਵੇ ਸੰਬੰਧ ਰਹਿੰਦੇ ਹਨ। ਉਂਵ ਵੀ ਨਹੀਂ ਰਹਿੰਦੇ ਸੰਬੰਧ, ਟੁੱਟ ਜਾਂਦੇ ਹਨ ਤੇ ਮੰਗ ਕਰਕੇ ਹੀ ਪ੍ਰਮਾਤਮਾ ਨਾਲ ਸੰਬੰਧ ਜੋੜਿਆ। ਪ੍ਰਮਾਤਮਾ ਵੱਡਾ ਨਹੀਂ, ਮੰਗ ਹੀ ਵੱਡੀ ਹੈ, ਦਾਤਾ ਵੱਡਾ ਨਹੀਂ, ਦਾਤ ਵੱਡੀ ਹੈ ਤਾਂ ਦਾਤ ਕਰਕੇ ਉਸ ਨਾਲ ਸੰਬੰਧ ਜੋੜਿਆਂ ਦਾਤ ਮਿਲ ਗਈ, ਸੰਬੰਧ ਟੁੱਟ ਜਾਂਦੇ ਹਨ ਦਾਤ ਨਾ ਮਿਲੀ ਤਾਂ ਸੰਬੰਧ ਫਿਰ ਵੀ ਟੁੱਟ ਜਾਂਦੇ ਹਨ। ਫਿਰ

ਉਸ ਪਰੀਪੂਰਨ ਪ੍ਰਮਾਤਮਾ ਨੇ ਧੰਨ ਸੰਪੱਤੀ ਮਾਂ ਬਾਪ, ਪੁੱਤਰ ਆਦਿ ਨੂੰ ਦਿੱਤੀ, ਪਰ ਬੰਧਨ ਐਸਾ ਹੈ-

*ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥*

(ਪੰਨਾ ੬੭੬)

ਦਾਤਿ ਨਾਲ ਹੀ ਪਿਆਰ ਹੋ ਗਿਆ, ਦਾਤਾ ਭੁੱਲ ਗਿਆ ਤਾਂ ਆਖਦੇ ਹਨ ਆਖਣ ਵਿਚ ਕੀ ਹੈ। ਸਦੀਆਂ ਤੋਂ ਜੀਵ ਮੰਗ ਰਹੇ ਹਨ। ਜੋ ਇਸਦੇ ਪਿਤਾ ਨੇ ਮੰਗਿਆ, ਉਹ ਉਸਦੇ ਦਾਦੇ ਨੇ ਮੰਗਿਆ। ਉਹੀ ਇਸਦੇ ਪੜਦਾਦਾ ਨੇ ਮੰਗਿਆ। ਪੀੜੀ ਦਰ ਪੀੜੀ ਮੰਗ ਚਲੀ ਆ ਰਹੀ ਹੈ। ਸੰਪਦਾ, ਔਲਾਦ, ਪ੍ਰਤਿਸ਼ਠਾ, ਅਹੁਦਾ ਦੇਣ ਦੀ ਮੰਗ ਪੀੜੀ ਦਰ ਪੀੜੀ ਚਲੀ ਆ ਰਹੀ ਹੈ।

*ਵਿਣੁ ਤੁਧੁ ਹੋਰ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮ ਸੰਤੋਖੀਆ ਉਤਰੈ ਮਨ ਕੀ ਭੁਖ॥*

(ਪੰਨਾ ੯੫੮)

ਹੇ ਪ੍ਰਭੂ ! ਜੇ ਦੇਣਾ ਹੈ ਤੇ ਆਪਣਾ ਨਾਮ ਦੇ। ਬਹੁਤ ਵੱਡੀ ਸਿਆਣਪ ਹੈ। ਨਾਮ ਆ ਗਿਆ ਜਗਤ ਦੇ ਸਾਰੇ ਸੁਖ ਆਪਣੇ ਆਪ ਗਏ। ਨਾਮ ਆ ਗਿਆ, ਜਗਤ ਦਾ ਖੇੜਾ ਖ਼ੁਸ਼ੀਆਂ ਆਪਣੇ ਆਪ ਆ ਗਈਆਂ। ਇਸ ਵਾਸਤੇ ਕਹਿੰਦੇ ਹਨ, ਧਾਰਮਿਕ ਬੰਦਾ ਬਹੁਤ ਸਿਆਣਾ ਹੈ। ਸੰਸਾਰੀ ਤਾ ਮੂੜ੍ਹ ਹਨ-

*ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ॥*

(ਪੰਨਾ ੧੩੬੫)

ਭਗਤ ਕਬੀਰ ਕਹਿੰਦੇ ਹਨ - ਮੱਖਣ ਤੇ ਸੰਤ ਜਨ ਛਕਦੇ ਨੇ, ਬਾਕੀ ਜਗਤ ਤਾਂ ਲੱਸੀ ਪੀਂਦਾ ਹੈ, ਜਗਤ ਤਾਂ ਪਦਾਰਥਾਂ ਦੇ ਰਸ ਵਿੱਚ ਜੀਉਂਦਾ ਹੈ, ਨਾਮ ਦਾ ਰਸ ਤਾਂ ਸੰਤ ਮਾਣ ਲੈਂਦਾ ਹੈ, ਭਗਤ ਮਾਣ ਲੈਂਦਾ ਹੈ। ਇਹ ਤਾਂ ਬਹੁਤ ਸਿਆਣੇ ਹੁੰਦੇ ਹਨ, ਬਹੁਤ ਮਹਾਨ ਹੁੰਦੇ ਹਨ -

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*

ਬੜੀ ਚੰਗੀ ਗੱਲ ਸਤਿਗੁਰੂ ਜੀ ਕਹਿ ਰਹੇ ਹਨ। ਇਹ ਜੋ ਵਾਸ਼ਨਾ ਵੱਸ ਹੋ ਕੇ, ਕਾਮਨਾ ਵੱਸ ਹੋ ਕੇ ਜੀਵ ਪ੍ਰਾਰਥਨਾ ਕਰਦੇ ਹਨ ਤਾਂ ਕੀ ਇਹਨਾਂ ਦੀਆਂ ਮੰਗਾਂ ਪੂਰੀਆਂ ਹੋ ਜਾਂਦੀਆਂ ਹਨ ? ਸਾਹਿਬ ਕਹਿੰਦੇ ਹਨ –

*ਦਾਤਿ ਕਰੇ ਦਾਤਾਰੁ॥*

ਦਾਤਾ ਲਾਜ਼ਮੀ ਦੇਂਦਾ ਹੈ। ਕਈ ਦਫ਼ਾ ਮੰਗਾਂ ਬਹੁਤ ਜ਼ਿਆਦਾ ਹੁੰਦੀਆਂ ਹਨ,

ਜੀਵਨ ਦੀ ਝੋਲੀ ਛੋਟੀ ਹੁੰਦੀ ਹੈ ਤਾਂ ਮੰਗ ਦੀ ਪੂਰਤੀ ਵਾਸਤੇ ਅਗਲਾ ਜਨਮ ਚਾਹੀਦਾ ਹੈ, ਹੋਰ ਜਨਮ ਚਾਹੀਦਾ ਹੈ। ਮੰਗ ਰੋਜ਼ ਵਧਦੀ ਜਾ ਰਹੀ ਹੈ, ਜੀਵਨ ਰੋਜ਼ ਛੋਟਾ ਹੁੰਦਾ ਜਾ ਰਿਹਾ ਹੈ। ਜੀਵਨ ਦੀ ਝੋਲੀ ਰੋਜ਼ ਛੋਟੀ ਹੁੰਦੀ ਜਾ ਰਹੀ ਹੈ। ਤੇ ਮੰਗਾਂ ਰੋਜ਼ ਵਧਦੀਆਂ ਜਾ ਰਹੀਆਂ ਹਨ। ਮੰਗ ਦੀ ਪੂਰਤੀ ਵਾਸਤੇ ਝੋਲੀ ਵੱਡੀ ਕਰਨੀ ਲਾਜ਼ਮੀ ਹੈ ਤੇ ਫੇਰ ਹੋਰ ਜਨਮ ਹੋ ਜਾਂਦਾ ਹੈ। ਜੀਵਨ ਦੀ ਝੋਲੀ ਫੇਰ ਇਸ ਤਰੀਕੇ ਨਾਲ ਵੱਡੀ ਹੁੰਦੀ ਰਹਿੰਦੀ ਹੈ। ਪਿਛਲੇ ਜਨਮ ਦੀ ਮੰਗ ਨੇ ਹੁਣ ਸਾਨੂੰ ਜਨਮ ਦਿੱਤਾ ਤੇ ਇਸ ਜਨਮ ਦੀਆਂ ਖਾਹਿਸ਼ਾਂ ਨੇ ਸਾਨੂੰ ਅੱਗੇ ਜਨਮ ਦੇਣਾ ਹੈ। ਸਤਿਗੁਰੂ ਕਹਿੰਦੇ ਹਨ ਕਿ ਜਿਤਨੇ ਚਿਰ ਤੱਕ ਖ਼ਾਹਿਸ਼ਾਂ ਦੀ ਡੋਰੀ ਨਹੀਂ ਟੁੱਟਦੀ, ਉਤਨੇ ਚਿਰ ਤੱਕ ਜਨਮ ਤੇ ਮਰਨ ਵੀ ਨਹੀਂ ਟੁੱਟਦੇ ਤੇ ਜੋ ਕੁਝ ਅਸੀਂ ਮੰਗੀ ਜਾ ਰਹੇ ਹਾਂ, ਦਿਲ ਕਰਕੇ, ਤੜਪ ਕਰਕੇ ਇਸ ਮੰਗ ਨੇ ਜ਼ਰੂਰ ਪੂਰਾ ਹੋਣਾ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਦਾ ਵਿਚਾਰ ਹੈ ਕਿ ਇਹ ਭੁਲ ਕੇ ਵੀ ਨਾ ਸੋਚਣਾ ਕਿ ਜੋ ਮੰਗਦੇ ਪਏ ਹੋ, ਨਹੀਂ ਮਿਲੇਗਾ। ਲਾਜ਼ਮੀ ਮਿਲੇਗਾ, ਪਰ ਐਸਾ ਹੋ ਸਕਦਾ ਹੈ ਜੀਵਨ ਛੋਟਾ ਹੋਵੇ, ਮੰਗ ਬਹੁਤ ਵੱਡੀ ਹੋਵੇ। ਇਹ ਤਾਂ ਅਸੀਂ ਰੋਜ਼ ਦੇਖਦੇ ਹਾਂ ਜੋ ਨਵਾਂ ਸੂਰਜ ਰੋਜ਼ ਚੜ੍ਹਦਾ ਹੈ, ਅਨੇਕਾਂ ਹੀ ਨਵੀਆਂ ਮੰਗਾਂ ਨੂੰ ਜਨਮ ਦੇਂਦਾ ਹੈ ਤੇ ਹਰ ਦਿਨ ਜੋ ਨਵਾਂ ਸੂਰਜ ਚੜ੍ਹਦਾ ਹੈ, ਜੀਵਨ ਦੀ ਝੋਲੀ ਨੂੰ ਛੋਟਾ ਕਰੀ ਜਾ ਰਿਹਾ ਹੈ। ਝੋਲੀ ਛੋਟੀ ਹੁੰਦੀ ਜਾ ਰਹੀ ਹੈ, ਮੰਗਾਂ ਵੱਧਦੀਆਂ ਜਾ ਰਹੀਆਂ ਹਨ। ਇਸ ਵਾਸਤੇ ਅਗਲਾ ਜਨਮ ਲਾਜ਼ਮੀ ਹੈ। ਸਾਹਿਬ ਕਹਿੰਦੇ ਹਨ – ਉਹ ਜੋ ਦਾਤਾਰ ਹੈ ਉਹ ਤਾਂ ਦਾਤਾਂ ਦੇਂਦਾ ਹੈ, ਪਰ ਇਸਦਾ ਸਦਕਾ ਇਹ ਹੁੰਦਾ ਹੈ –

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*

ਪਰ ਹੁਣ ਇਥੇ ਇਹ ਆਖਣਾ ਪਏਗਾ ਕਿ ਮੋਖ ਦਵਾਰ ਕਿਵੇਂ ਮਿਲੇ, ਕਿਉਂਕਿ –

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*

ਕਾਮਨਾ ਨਾਲ ਜੋ ਕੀਤੇ ਹੋਏ ਕਰਮ, ਮੰਗ ਨੂੰ ਸਾਹਮਣੇ ਰੱਖਕੇ ਜੋ ਕੀਤਾ ਹੋਇਆ ਭਜਨ, ਉਹਦੇ ਨਾਲ ਤਾਂ ਕਪੜਾ ਮਿਲੇਗਾ ਸਰੀਰ ਦਾ – ਕਰਮੀ ਆਵੈ ਕਪੜਾ ਤੇ ਬਖ਼ਸ਼ਿਸ਼ ਨਾਲ ਮੋਖ ਦੁਆਰੁ ਮਿਲਦਾ ਹੈ ਤਾਂ ਬਖ਼ਸ਼ਿਸ਼ ਕਿਵੇਂ ਹੋਵੇ ? ਮੋਖ ਦੁਆਰੁ ਦੀ ਪ੍ਰਾਪਤੀ ਕਿਵੇਂ ਹੋਵੇ ? ਤਾਂ ਬਾਕੀ ਦੀਆਂ ਪੰਗਤੀਆਂ ਸਤਿਗੁਰੂ ਇਸ ਢੰਗ ਨਾਲ ਫ਼ੁਰਮਾਣ ਕਰਦੇ ਹਨ ਕਿ ਉਹ ਮਾਲਕ ਸੱਚਾ ਹੈ, ਉਹਦੀ ਮਲਕੀਅਤ ਸੱਚੀ ਹੈ, ਉਹਦੀ ਹਸਤੀ ਸੱਚੀ ਹੈ, ਉਸਦੀ ਭਾਸ਼ਾ ਪ੍ਰੇਮ ਹੈ। ਪ੍ਰੇਮ ਐਸਾ ਅਪਾਰੁ –

*ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ॥*

ਪਿਆਰ ਜੇਕਰ ਕੇਵਲ ਪੁੱਤਰਾਂ 'ਤੇ ਹੀ ਰੁਕ ਗਿਆ ਤਾਂ ਮੋਹ ਹੈ, ਪਿਆਰ ਨਹੀਂ ਹੈ। ਪਿਆਰ ਸਿਰਫ ਪਤਨੀ ਪਤੀ 'ਤੇ ਰੁਕ ਗਿਆ ਤਾਂ ਮੋਹ ਹੈ, ਮੋਹ ਦੇ ਵਿਚ ਕੁਝ ਚਾਹਤ ਹੈ, ਮੋਹ ਦੇ ਵਿਚ ਕੁਝ ਮੰਗ ਹੈ, ਮੋਹ ਦੇ ਵਿਚ ਕੁਝ ਦੇਣਾ ਹੈ, ਮੋਹ ਦੇ ਵਿਚ ਕੁਝ ਲੈਣਾ ਹੈ।

ਪਿਆਰ ਦੇਣਾ ਹੀ ਦੇਣਾ ਹੈ। ਪਿਆਰ ਕੁਰਬਾਨੀ ਹੈ। ਪਿਆਰ ਬਿਰਾਜਮਾਨ ਹੁੰਦਿਆਂ ਹੀ ਮੋਹ ਬਣ ਜਾਂਦਾ ਹੈ। ਮੰਗ ਤੋਂ ਰਹਿਤ ਮੋਹ ਪਿਆਰ ਬਣ ਜਾਂਦਾ ਹੈ ਅਤੇ ਮੰਗ ਵਾਲਾ ਪਿਆਰ ਮੋਹ ਬਣ ਜਾਂਦਾ ਹੈ। ਉਹ ਪਰੀਪੂਰਨ ਪ੍ਰਮਾਤਮਾ ਜੋ ਉਸਦਾ ਪਿਆਰ ਹੈ, ਅਪਾਰੁ ਹੈ, ਸੀਮਾ ਵਿੱਚ ਨਹੀਂ ਹੈ। ਉਸਦਾ ਪਿਆਰ ਸਾਰਿਆਂ ਨਾਲ ਹੈ ਅਤੇ ਪਿਆਰ ਕੂਪ ਹੋ ਕੇ ਹੀ ਵਿਆਪਕ ਹੈ। ਗੁਰੂ ਨਾਨਕ ਦੇਵ ਜੀ ਇਸ ਪਉੜੀ ਵਿਚ ਫੁਰਮਾਣ ਕਰਦੇ ਹਨ ਕਿ ਉਹ ਮਾਲਕ ਸੱਚਾ ਹੈ, ਉਸਦੀ ਹਸਤੀ ਸੱਚੀ ਹੈ, ਉਸਦੀ ਮਲਕੀਅਤ ਸੱਚੀ ਹੈ, ਉਹਦੀ ਵਡਿਆਈ ਮਹਾਨ ਹੈ, ਉਹਦੀ ਭਾਸ਼ਾ ਹੈ ਪਿਆਰ। ਅੱਜ ਤੱਕ ਭਾਸ਼ਾ ਦੇ ਨਾਲ ਹੀ ਧਰਮ ਈਸ਼ਵਰ ਨੂੰ ਜੋੜਿਆ ਗਿਆ ਹੈ। ਇਹ ਧਰਮ ਦੀ ਭਾਸ਼ਾ ਹੈ, ਇਹ ਪ੍ਰਮਾਤਮਾ ਵੀ ਭਾਸ਼ਾ ਹੈ, ਇਹ ਦੇਵ ਬਾਣੀ ਹੈ, ਇਹ ਖ਼ੁਦਾ ਦਾ ਕਲਾਮ ਹੈ, ਪਰ ਖ਼ੁਦਾ ਦੀ ਜੋ ਭਾਸ਼ਾ ਹੈ, ਪ੍ਰਮਾਤਮਾ ਦੀ ਜੋ ਬਾਣੀ ਹੈ, ਉਹ ਕੇਵਲ ਹੈ ਇਸ ਵਾਸਤੇ। ਸਤਿਗੁਰੂ ਕਹਿੰਦੇ ਹਨ ਕਿ ਪ੍ਰਮਾਤਮਾ ਪਿਆਰ ਦੀ ਹੀ ਭਾਸ਼ਾ ਬੋਲਦਾ ਹੈ ਅਤੇ ਪਿਆਰ ਦੀ ਹੀ ਭਾਸ਼ਾ ਨੂੰ ਸਮਝਦਾ ਹੈ। ਪ੍ਰਮਾਤਮਾ ਨੂੰ ਸਮਝਣ ਵਾਸਤੇ ਪਿਆਰ ਨੂੰ ਹੀ ਸਮਝਣਾ ਪਏਗਾ। ਆਤਮਾ ਨਾਲ ਜੁੜਨ ਵਾਸਤੇ ਪਿਆਰ ਨੂੰ ਹੀ ਜਨਮ ਦੇਣਾ ਪਏਗਾ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਣ ਹੈ :-

*ਸਾਚੁ ਕਹੋਂ ਸੁਨ ਲੇਉ ਸਭੈ ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭੁ ਪਾਇਉ॥*

ਪ੍ਰਮਾਤਮਾ ਦੀ ਪ੍ਰਾਪਤੀ ਉਨ੍ਹਾਂ ਨੂੰ ਹੋਈ ਜਿਨ੍ਹਾਂ ਦੇ ਅੰਦਰੋਂ ਪ੍ਰੇਮ ਦਾ ਜਨਮ ਹੋਇਆ। ਦੇਖਣ ਵਿੱਚ ਆਇਆ ਹੈ ਕਿ ਗਿਆਨ ਦੇ ਹੁੰਦਿਆਂ ਵੀ ਹਿਰਦਾ ਮੈਲਾ ਰਹਿੰਦਾ ਹੈ। ਪਰਉਪਕਾਰ ਤੇ ਦਾਨ ਕਰਦਿਆਂ ਵੀ ਹਿਰਦਾ ਸ੍ਵੱਛ ਨਹੀਂ ਹੁੰਦਾ। ਅਕਸਰ ਦਾਨੀ ਹੰਕਾਰੀ ਦੇਖੇ ਗਏ ਹਨ। ਅਕਸਰ ਪੰਡਤ ਗਿਆਨੀ ਹੰਕਾਰੀ ਦੇਖੇ ਗਏ ਹਨ। ਬਹੁਤ ਵੱਡੀ ਸੇਵਾ ਕਰਨ ਵਾਲੇ ਸਮਾਜ ਸੁਧਾਰਕ ਵੀ ਦੇਖਣ ਵਿਚ ਆਇਆ ਹੈ ਕਿ ਹਿਰਦੇ ਦੇ ਸ਼ੁੱਧ ਨਹੀਂ ਹੁੰਦੇ। ਹਿਰਦਾ ਸ਼ੁਧ ਪ੍ਰੇਮ ਤੋਂ ਬਿਨਾਂ ਨਹੀਂ ਹੁੰਦਾ। ਜਿਸ ਨਾਲ ਪ੍ਰੇਮ ਹੋਵੇ, ਉਸਨੂੰ ਧੋਖਾ ਦੇਣਾ, ਉਸ ਨਾਲ ਧੋਖਾ ਕਰਨਾ, ਉਸਨੂੰ ਚੋਟ ਪਹੁੰਚਾਣੀ ਬੜੀ ਔਖੀ ਗੱਲ ਹੈ। ਸਾਹਿਬ ਕਹਿੰਦੇ ਹਨ - ਗੁਣਾਂ ਵਿਚੋਂ ਮਹਾਨ ਗੁਣ ਹੈ ਪ੍ਰੇਮ, ਪਰ ਇਹ ਗੁਣ ਐਸਾ ਹੈ ਸਿੱਖਿਆ ਨਹੀਂ ਜਾ ਸਕਦਾ ਤੇ ਸਿਖਾਇਆ ਨਹੀਂ ਜਾ ਸਕਦਾ, ਆਪਣੇ ਅੰਦਰ ਇਸ ਨੂੰ ਜਨਮ ਦੇਣਾ ਪੈਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਮੈਂ ਸੱਚ ਕਹਿੰਦਾ ਹਾਂ-

*ਸਾਚੁ ਕਹੋਂ ਸੁਨ ਲੇਉ ਸਭੈ ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭੁ ਪਾਇਉ॥*

ਤੇ ਪ੍ਰਮਾਤਮਾ ਦੀ ਬੋਲੀ ਪ੍ਰੇਮ ਹੈ।

*ਭਾਖਿਆ ਭਾਉ ਅਪਾਰੁ॥*

ਪਰੰਤੂ ਉਹ ਅਪਾਰ ਜੋ ਪਿਆਰ ਰੱਖਣ ਵਾਲਾ ਪ੍ਰਮਾਤਮਾ ਹੈ, ਜਿਸਦੀ ਮਲਕੀਅਤ ਸੱਚੀ ਹੈ, ਜੋ ਮਾਲਕ ਹੈ। ਤਰ੍ਹਾਂ-ਤਰ੍ਹਾਂ ਦੀਆਂ ਜੋਦੜੀਆਂ ਕਰਨ ਵਾਲੇ ਅੱਗੇ ਖੜੇ ਹਨ ਅਤੇ

ਉਹ ਕੁਝ ਆਖ ਰਹੇ ਹਨ। ਉਹ ਪ੍ਰਮਾਤਮਾ ਨਾਲ ਸੰਬੰਧ ਜੋੜ ਰਹੇ ਹਨ। ਕਿਸੇ ਮੰਗ ਨੂੰ ਮੁੱਖ ਰੱਖਕੇ ਅਤੇ ਮੰਗ ਹੀ ਹਕੀਕਤ ਹੈ। ਮੰਗ ਪੂਰੀ ਹੋ ਜਾਏ ਸੰਬੰਧ ਖੋਹ ਲਏ ਜਾਂਦੇ ਹਨ। ਮੰਗ ਨਾ ਪੂਰੀ ਹੋਵੇ ਤਾਂ ਵੀ ਸੰਬੰਧ ਟੁੱਟਦੇ ਹਨ। ਇਸ ਤਰ੍ਹਾਂ ਮੰਗਾਂ ਵਧਦੀਆਂ ਜਾ ਰਹੀਆਂ ਹਨ ਤੇ ਮੰਗਾਂ ਦੀ ਪੂਰਤੀ ਹੋ ਸਕੇ, ਜੀਵਨ ਛੋਟਾ ਹੁੰਦਾ ਜਾ ਰਿਹਾ ਹੈ, ਜ਼ਿੰਦਗੀ ਛੋਟੀ ਹੁੰਦੀ ਜਾ ਰਹੀ ਹੈ। ਮੰਗ ਤੇ ਜੀਵਨ ਦਾ ਫੇਰ ਤਾਲ ਮੇਲ ਬਿਠਾਉਣਾ ਬਹੁਤ ਔਖਾ ਹੋ ਜਾਂਦਾ ਹੈ। ਮੰਗਾਂ ਦੀ ਪੰਡ ਵੱਧਦੀ ਜਾ ਰਹੀ ਹੈ ਅਤੇ ਜੀਵਨ ਛੋਟਾ ਹੁੰਦਾ ਜਾ ਰਿਹਾ ਹੈ, ਜ਼ਿੰਦਗੀ ਕਮਜ਼ੋਰ ਹੁੰਦੀ ਜਾ ਰਹੀ ਹੈ, ਇਸ ਵਾਸਤੇ ਉਹਨਾਂ ਮੰਗਾਂ ਦੀ ਪੂਰਤੀ ਵਾਸਤੇ ਫੇਰ ਹੋਰ ਜੀਵਨ ਚਾਹੀਦਾ ਹੈ। ਇਸ ਵਾਸਤੇ ਕਹਿੰਦੇ ਹਨ ਪ੍ਰਭੂ ਨਿਰਾਸ਼ ਨਹੀਂ ਕਰਦਾ, ਮੰਗ ਲਾਜ਼ਮੀ ਪੂਰੀ ਕਰਦਾ ਹੈ, ਪਰ ਮੰਗਾਂ ਸਾਡੀਆਂ ਬਹੁਤ ਹਨ ਤੇ ਸਾਰੀਆਂ ਮੰਗਾਂ ਦੀ ਪੂਰਤੀ ਹੋ ਸਕੇ, ਇਸ ਲਈ ਜੀਵਨ ਬਹੁਤ ਛੋਟਾ ਹੈ। ਫੇਰ ਅਗਲਾ ਜੀਵਨ ਮੰਗਾਂ ਦੀ ਪੂਰਤੀ ਦੇ ਸਿਲਸਿਲੇ ਵਿਚ ਚੱਲ ਪੈਂਦਾ ਹੈ ਪਰੰਤੂ ਹਰ ਜੀਵਨ ਵਿਚ ਹੋਰ ਨਵੀਆਂ ਮੰਗਾਂ ਦਾ ਜਨਮ ਹੋ ਜਾਂਦਾ ਹੈ। ਇਸ ਵਾਸਤੇ ਮੰਗਾਂ ਹੀ ਜਨਮ ਤੇ ਮਰਨ ਦਾ ਕਾਰਣ ਬਣਦੀਆਂ ਰਹਿੰਦੀਆਂ ਹਨ। ਸਤਿਗੁਰੂ ਇਥੇ ਫੁਰਮਾਣ ਕਰਦੇ ਹਨ ਕਿ ਉਹ ਦਾਤਾਂ ਲਾਜ਼ਮੀ ਦੇਂਦਾ ਹੈ ਅਤੇ ਦਾਤਾ ਹੈ ਵੀ ਕੇਵਲ ਪ੍ਰਭੂ ਅਕਾਲ ਪੁਰਖ। ਦਾਤਾ ਉਸਨੂੰ ਕਹਿੰਦੇ ਹਨ ਜੋ ਦੇ ਕੇ ਕੁਝ ਵੀ ਨਾ ਮੰਗੇ। ਦੇਣ ਨਾਲ ਜੇਕਰ ਕੁਝ ਮੰਗਣਾ ਹੈ, ਲੈਣਾ ਹੈ ਤਾਂ ਇਸਨੂੰ ਕਹਿੰਦੇ ਨੇ ਵਪਾਰ। ਵਪਾਰ ਦੀ ਦੁਨੀਆਂ ਵਿੱਚ ਦੇਣਾ ਹੈ ਲੈਣਾ ਹੈ। ਇਕ ਸ਼ੂਮ ਦੀ ਦੁਨੀਆਂ ਹੈ – ਲੈਣਾ ਹੀ ਹੈ। ਇਕ ਦਾਨ ਦੀ ਦੁਨੀਆਂ ਹੈ – ਬਸ ਸਿਰਫ਼ ਦੇਣਾ ਹੀ ਹੈ, ਦੇਣਾ ਹੀ ਹੈ ਲੈਣਾ ਕੁਝ ਵੀ ਨਹੀਂ। ਤਿੰਨ ਤਰ੍ਹਾਂ ਦੇ ਜੀਵ ਜਗਤ ਵਿਚ ਮੌਜੂਦ ਹਨ – ਸ਼ੂਮ, ਵਪਾਰੀ ਤੇ ਦਾਤੇ। ਸ਼ੂਮ ਸਿਰਫ ਲੈਣ ਦੀ ਭਾਸ਼ਾ ਹੀ ਜਾਣਦਾ ਹੈ, ਦੇਣ ਦੀ ਨਹੀਂ। ਦਾਨੀ ਸਿਰਫ ਦੇਣ ਦੀ ਭਾਸ਼ਾ ਹੀ ਜਾਣਦਾ ਹੈ, ਲੈਣ ਦੀ ਨਹੀਂ। ਵਪਾਰੀ ਦੀ ਜ਼ਿੰਦਗੀ ਦੇਣ ਤੇ ਲੈਣ 'ਤੇ ਖੜੀ ਹੈ, ਕਿਉਂਕਿ ਇਕ ਪਾਸੇ ਵੀ ਸੰਬੰਧ ਟੁੱਟਦਿਆਂ ਜੀਵਨ ਵਪਾਰ ਦਾ ਖੜਾ ਕਰਨਾ ਬਹੁਤ ਔਖੀ ਗੱਲ ਹੈ ਪਰ ਪ੍ਰਭੂ ਕੇਵਲ ਦਾਤਾਰੁ ਹੈ, ਬਾਕੀ ਸਮੁੱਚੇ ਜਗਤ ਵਿਚ ਕੇਵਲ ਸ਼ੂਮਪੁਣਾ ਹੈ। ਦਾਤਾ ਇਕ ਕਰਤਾਰ ਹੈ। ਸਾਹਿਬ ਕਹਿੰਦੇ ਹਨ ਕਿ ਜੀਵ ਮੰਗਦੇ ਹਨ ਅਤੇ ਉਹ ਦਾਤਾਰੁ ਉਨ੍ਹਾਂ ਦੀ ਝੋਲੀ ਭਰਦਾ ਰਹਿੰਦਾ ਹੈ, ਪਰ ਮੰਗਾਂ ਬਹੁਤ ਹੋ ਗਈਆਂ ਹਨ ਤੇ ਝੋਲੀ ਛੋਟੀ ਹੋ ਗਈ ਹੈ ਇਸ ਲਈ ਜੀਵਨ ਦੀ ਝੋਲੀ ਹੁਣ ਫੇਰ ਮਿਲੇਗੀ। ਇਸ ਵਾਸਤੇ ਹੁਣ ਸਾਹਿਬ ਕਹਿੰਦੇ ਹਨ –*ਕਰਮੀ ਆਵੈ ਕਪੜਾ*– ਕਾਮਨਾ ਨਾਲ ਕੀਤੇ ਕਰਮ ਕਰਕੇ ਜੀਵਨ ਵਿੱਚ ਕੱਪੜਾ ਹੀ ਮਿਲੇਗਾ, ਸਰੀਰ ਹੀ ਮਿਲੇਗਾ ਪਰ ਮੋਖ ਦੁਆਰ ਕਿਸ ਤਰ੍ਹਾਂ ਮਿਲੇ ? ਕਰਮੀ ਆਵੈ ਕਪੜਾ। ਇਥੋਂ ਤੱਕ ਇਸ ਪੰਗਤੀ ਨੂੰ ਪੜ੍ਹਨਾ। ਕਾਮਨਾ ਨਾਲ ਕੀਤੇ ਹੋਏ ਕਰਮ, ਮੰਗ ਨੂੰ ਮੁੱਖ ਰੱਖਕੇ ਕੀਤੀ ਹੋਈ ਬੰਦਗੀ ਇਹਦੇ ਨਾਲ ਜ਼ਿੰਦਗੀ ਦਾ ਚੋਲਾ ਮਿਲੇਗਾ, ਲਾਜ਼ਮੀ ਮਿਲੇਗਾ। ਪਿਛਲੀਆਂ ਅਧੂਰੀਆਂ ਮੰਗਾਂ ਨੇ ਸਾਨੂੰ ਇਹ ਜੀਵਨ ਦਿੱਤਾ ਹੈ। ਇਸ ਜੀਵਨ ਵਿਚ ਜੋ ਅਧੂਰੀਆਂ ਮੰਗਾਂ

ਰਹਿ ਜਾਣਗੀਆਂ ਉਹ ਅਗਲੇ ਜਨਮ ਨੂੰ ਜਨਮ ਦੇਣਗੀਆਂ, ਅਗਲੀ ਜ਼ਿੰਦਗੀ ਨੂੰ ਪੈਦਾ ਕਰਨਗੀਆਂ। ਸੋ

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰ॥*

ਮੋਖ ਦੁਆਰ ਉਹਦੀ ਬਖ਼ਸ਼ਿਸ਼ ਨਾਲ ਮਿਲਦਾ ਹੈ, ਉਹਦੀ ਰਹਿਮਤ ਨਾਲ ਮਿਲਦਾ ਹੈ, ਉਹਦੀ ਨਦਰ ਨਾਲ ਮਿਲਦਾ ਹੈ, ਕਾਮਨਾ ਨਾਲ ਕੀਤੇ ਹੋਏ ਕਰਮ ਅੱਗੇ ਰੱਖੀਏ ਤਾਂ ਕੱਪੜਾ ਮਿਲਦਾ ਹੈ। ਜੀਵਨ ਦਾ ਮੋਖ ਦੁਆਰ ਕਿਵੇਂ ਮਿਲਦਾ ਹੈ ? ਇਕ ਪ੍ਰਸ਼ਨ ਹੈ।

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*

ਫੇਰ ਕੀ ਅੱਗੇ ਰੱਖੀਏ ? ਕਾਮਨਾ ਨਾਲ ਭਰੇ ਹੋਏ ਕਰਮ ਕਰੀਏ ਤਾਂ ਫੇਰ ਕੱਪੜਾ ਮਿਲਦਾ ਹੈ, ਨਵੀਂ ਜ਼ਿੰਦਗੀ ਮਿਲਦੀ ਹੈ, ਜੰਮਣਾ ਤੇ ਮਰਨਾ ਪੈਂਦਾ ਹੈ। ਫੇਰ ਕੀ ਅਗੇ ਰੱਖੀਏ ? ਕੀ ਭੇਟ ਕਰੀਏ ? ਫੇਰਿ ਕਿ ਅਗੈ ਰਖੀਐ ਜਿਹਦੇ ਨਾਲ ਦਿਸ ਪਏ ਮੁਕਤੀ ਦਾ ਦਰਬਾਰ, ਪਰਮ ਆਨੰਦ ਪ੍ਰਭੂ ਦਾ ਦਰਬਾਰ। ਫੇਰ *ਮੁਹੌ ਕਿ ਬੋਲਣੁ ਬੋਲੀਐ* ਮੰਗੀਏ ਕੁਛ ਨਾ। ਫੇਰ ਕੀ ਬੋਲੀਏ

*ਆਖਹਿ ਮੰਗਹਿ ਦੇਹਿ ਦੇਹਿ*

ਇਹ ਛੱਡ ਦੇਈਏ, ਮੰਗਣਾ ਛੱਡ ਦੇਈਏ ਐਹ ਦੇ, ਉਹ ਦੇ, ਫੇਰ ਕੀ ਬੋਲੀਏ

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*

ਜਿਸਨੂੰ ਸੁਣਕੇ ਪ੍ਰਭੂ ਪਿਆਰ ਕਰ ਲਏ, ਜਿਸਨੂੰ ਸੁਣ ਕੇ ਪ੍ਰਭੂ ਖ਼ੁਸ਼ ਹੋਵੇ ਉਸ ਮੰਗ ਨੂੰ ਸਾਹਮਣੇ ਰੱਖੀਏ। ਅਸੀਂ ਰੋਜ਼ਮਰਾ ਦੀ ਜ਼ਿੰਦਗੀ ਵਿਚ ਦੇਖਦੇ ਹਾਂ ਕਿ ਮੰਗ ਮਨੁੱਖ ਨੂੰ ਹੌਲਾ ਕਰ ਦੇਂਦੀ ਹੈ, ਮੰਗ ਸੰਬੰਧ ਖ਼ਤਮ ਕਰ ਦੇਂਦੀ ਹੈ ਅਤੇ ਜੇਕਰ ਮੰਗ ਵਧਦੀ ਹੀ ਜਾਵੇ ਤਾਂ ਸੰਬੰਧ ਟੁੱਟ ਵੀ ਜਾਂਦੇ ਹਨ, ਰਿਸ਼ਤੇ ਟੁੱਟ ਵੀ ਜਾਂਦੇ ਹਨ। ਹੂ-ਬ-ਹੂ ਇਹੀ ਨਿਯਮ ਪ੍ਰਮਾਤਮਾ 'ਤੇ ਲਾਗੂ ਹੁੰਦਾ ਹੈ।

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*

ਕੀ ਮੂੰਹੋਂ ਬੋਲੀਏ ਜਿਸਨੂੰ ਪ੍ਰਮਾਤਮਾ ਸੁਣੇ ਤੇ ਪਿਆਰ ਪਾਵੇ, ਪ੍ਰਸੰਨ ਹੋਵੇ। ਹੁਣ ਭੇਂਟ ਕੀ ਕਰਨਾ ਹੈ ਅਤੇ ਬੋਲਣਾ ਕੀ ਹੈ ? ਇਸਨੂੰ ਸਤਿਗੁਰੂ ਜੀ ਨੇ ਅਗਲੀ ਪੰਗਤੀ ਵਿਚ ਇਸ ਤਰ੍ਹਾਂ ਕਿਹਾ :

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਭੇਟ ਕਰਨਾ ਹੈ ਉਹਦੇ ਅੱਗੇ ਅੰਮ੍ਰਿਤ ਵੇਲਾ। ਐ ਬੰਦੇ ! ਤੂੰ ਦਿਨ ਆਪਣੇ ਕੋਲ ਰੱਖ, ਰਾਤ ਆਪਣੇ ਕੋਲ ਰੱਖ। ਦਿਨ ਵੀ ਤੇਰਾ ਹੈ, ਰਾਤ ਵੀ ਤੇਰੀ ਹੈ, ਪਰ ਜਿਸ ਵਕਤ ਪੋਹ

ਫੁਟਦੀ ਹੈ, ਥੋੜ੍ਹੀ-ਥੋੜ੍ਹੀ ਰਾਤ ਦੀ ਬਰੀਕੀ ਵਿਦਾ ਹੁੰਦੀ ਹੈ, ਥੋੜ੍ਹਾ-ਥੋੜ੍ਹਾ ਉਜਾਲਾ ਪ੍ਰਗਟ ਹੁੰਦਾ ਹੈ, ਉਸ ਸਮੇਂ ਨੂੰ ਆਲਮ ਸੁਭਾਅ ਆਖਿਆ ਗਿਆ ਹੈ, ਬ੍ਰਹਮ ਮਹੂਰਤ ਆਖਿਆ ਗਿਆ ਹੈ, ਉਸ ਵਕਤ ਨੂੰ ਅੰਮ੍ਰਿਤ ਵੇਲਾ ਆਖਿਆ ਗਿਆ ਹੈ, ਉਸ ਵਕਤ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਦਿਨ ਆਪਣਾ ਗ਼ਲਬਾ ਪਾਉਣ ਵਿਚ ਅਸਮਰੱਥ ਹੁੰਦਾ ਹੈ। ਰਾਤ ਆਪਣਾ ਗ਼ਲਬਾ ਪਾਉਣ ਵਿਚ ਅਸਮਰੱਥ ਹੁੰਦੀ ਹੈ। ਉਸ ਸਮੇਂ ਦਿਨ ਦੇ ਧੰਦੇ ਬੇਚੈਨ ਨਹੀਂ ਕਰਦੇ। ਉਸ ਸਮੇਂ ਰਾਤ ਦੀ ਕਾਮਨਾ ਬੇਚੈਨ ਨਹੀਂ ਕਰਦੀ। ਇਸ ਵਾਸਤੇ ਉਸ ਸਮੇਂ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਅੰਮ੍ਰਿਤ ਵੇਲਾ ਕਹਿੰਦੇ ਹਨ। ਸਾਹਿਬ ਕਹਿੰਦੇ ਹਨ ਕਿ ਦਿਨ ਤੂੰ ਆਪਣੇ ਕੋਲ ਰੱਖ, ਰਾਤ ਨੂੰ ਆਪਣੇ ਕੋਲ ਰੱਖ, ਪਰ ਅੰਮ੍ਰਿਤ ਵੇਲਾ ਆਪਣੇ ਕੋਲ ਨਾ ਰੱਖ, ਇਹ ਪ੍ਰਭੂ ਨੂੰ ਭੇਟ ਕਰ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਫ਼ੁਰਮਾਣ ਹੈ ਕਿ ਜਿਸ ਮਨੁੱਖ ਦੇ ਅੰਦਰ ਰੰਚਕ ਮਾਤਰ ਜ਼ਿੰਦਗੀ ਪ੍ਰਤੀ ਬੇਦਾਰੀ ਪੈਦਾ ਹੋਈ ਹੈ, ਉਸ ਮਨੁੱਖ ਨੇ ਅੰਮ੍ਰਿਤ ਵੇਲੇ ਦਾ ਸੌਣਾ ਹਰਾਮ ਕਰ ਛੱਡਿਆ। ਉਹ ਉਸ ਵਕਤ ਦੇ ਸੌਣੇ ਨੂੰ ਹਰਾਮ ਸਮਝਦਾ ਹੈ ਅਤੇ ਅੰਮ੍ਰਿਤ ਵੇਲਾ ਜਿਸ ਨੇ ਭੇਟ ਕਰ ਦਿੱਤਾ, ਪ੍ਰਭੂ ਦੇ ਚਰਨਾਂ ਵਿਚ ਰੱਖ ਦਿੱਤਾ, ਉਸ ਸਮੇਂ ਬੈਠਕੇ ਬੰਦਗੀ ਕਰ ਰਿਹਾ ਹੈ। ਉਸਦੀ ਮਹਿਮਾ ਭਾਈ ਗੁਰਦਾਸ ਜੀ ਸੋਹਣੇ ਢੰਗ ਨਾਲ ਗਾਇਨ ਕਰਦੇ ਹਨ।

ਭਾਈ ਜੀ ਕਹਿੰਦੇ ਹਨ – ਮੇਰੇ ਸਿਰ ਦੇ ਵਾਲਾਂ ਤੋਂ ਲੈ ਕੇ ਪੈਰਾਂ ਦੇ ਨਹੁੰਆਂ ਤੱਕ ਟੁਕੜੇ ਟੁਕੜੇ ਕਰ ਦਿਉ, ਪੁਰਜ਼ਾ-ਪੁਰਜ਼ਾ ਕਰ ਦਿਉ। ਸਰੀਰ ਦੇ ਪੁਰਜ਼ੇ-ਪੁਰਜ਼ੇ ਕਰਕੇ ਕਰੀਏ ਕੀ ? ਭਾਈ ਜੀ ਕਹਿੰਦੇ ਹਨ - ਕਾਟ-ਕਾਟ ਸਿੱਖਨ ਕੇ ਚਰਨ ਪਰ ਵਾਰੀਏ। ਜੋ ਸਿੱਖ ਹਨ ਉਨ੍ਹਾਂ ਦੇ ਚਰਨਾਂ ਦੇ ਉਤੋਂ ਮੇਰੇ ਮਾਸ ਦੇ ਟੁਕੜਿਆਂ ਨੂੰ ਵਾਰ ਦਿਉ ਫਿਰ ਵੀ ਟੁਕੜੇ ਬਚਣਗੇ। ਆਪ ਕਹਿੰਦੇ। ਫਿਰ ਜਲਾ ਦੇਣਾ ਮੇਰੇ ਮਾਸ ਦੇ ਟੁਕੜਿਆਂ ਨੂੰ ਅਤੇ ਜੋ ਹੱਡੀਆਂ ਬੱਚ ਜਾਣ, ਨਾ ਜਲਣ ਉਨ੍ਹਾਂ ਨੂੰ ਪੀਸ ਦੇਣਾ। ਫਿਰ ਹੱਡੀਆਂ ਦੇ ਚੂਰੇ ਨੂੰ ਕੀ ਕਰੀਏ ? ਮਾਸ ਦੀ ਭਸਮ ਨੂੰ ਕੀ ਕਰੀਏ ?

ਭਾਈ ਸਾਹਿਬ ਕਹਿੰਦੇ ਹਨ ਕਿ ਫੇਰ ਪਵਨ ਰਾਣੀ ਦੇ ਚਰਨਾਂ ਵਿਚ ਬਿਨੈ ਕਰਨਾ ਕਿ ਮੇਰੇ ਹੱਡੀਆਂ ਦੇ ਚੂਰੇ ਨੂੰ, ਮੇਰੀ ਮਾਸ ਦੀ ਭਸਮ ਨੂੰ ਉਡਾਕੇ ਲੈ ਜਾਏ। ਕਿੱਥੇ ਉਡਾਕੇ ਲੈ ਜਾਏ ? ਜਤ ਕਤ ਸਿੱਖ ਪੱਗ ਧਰੇ ਗੁਰੂ ਪੰਥ ਪਗਾਤ। ਅੰਮ੍ਰਿਤ ਵੇਲੇ ਜਦ ਗੁਰੂ ਦੇ ਮਾਰਗ 'ਤੇ ਚਲਦਿਆਂ ਹੋਇਆਂ ਕੋਈ ਸਿੱਖ ਕਦਮ ਰੱਖੇ, ਐ ਪਵਨ ! ਉਹਦੇ ਕਦਮਾਂ ਦੇ ਥੱਲੇ ਮੇਰੀ ਮਾਸ ਦੀ ਭਸਮ ਪਾ ਦੇਵੀਂ, ਉਹਦੇ ਕਦਮਾਂ ਦੇ ਥੱਲੇ ਮੇਰੇ ਹੱਡੀਆਂ ਦੇ ਚੂਰੇ ਨੂੰ ਪਾ ਦੇਵੀਂ। ਉਹ ਇੰਨਾ ਪਾਵਨ ਹੈ, ਮੈਂ ਪਾਵਨ ਹੋ ਜਾਵਾਂ, ਮੇਰੀ ਖ਼ਾਕ ਪਾਵਨ ਹੋ ਜਾਏਗੀ, ਮੇਰੀਆਂ ਹੱਡੀਆਂ ਪਾਵਨ ਹੋ ਜਾਣਗੀਆਂ। ਆਦਿ ਕਾਲ ਤੋਂ ਰੱਬੀ ਰਸਨਾ ਜੀਵੜੇ ਅੰਮ੍ਰਿਤ ਵੇਲੇ ਦੀ ਮਹਿਮਾ ਗਾਇਨ ਕਰਦੇ ਆਏ ਹਨ, ਪਰ ਬਦਕਿਸਮਤੀ ਇਹ ਹੈ ਕਿ ਮਨੁੱਖ ਦਿਨ ਵੀ ਆਪਣੇ ਕੋਲ ਰੱਖ ਲੈਂਦਾ ਹੈ, ਰਾਤ ਵੀ ਆਪਣੇ ਕੋਲ ਰੱਖ ਲੈਂਦਾ ਹੈ ਤੇ ਅੰਮ੍ਰਿਤ ਵੇਲਾ ਵੀ

ਆਪਣੇ ਕੋਲ ਰੱਖ ਲੈਂਦਾ ਹੈ। ਇਹ ਇੰਨਾ ਸ਼ੂਮ ਹੈ। ਅੰਮ੍ਰਿਤ ਵੇਲਾ ਕਿਉਂ ਤੂੰ ਆਪਣੇ ਕੋਲ ਰੱਖਿਆ ? ਇਹ ਪ੍ਰਭੂ ਨੂੰ ਭੇਂਟ ਕਰਨਾ ਹੈ। ਤਾਂ ਸਾਹਿਬ ਕਹਿੰਦੇ ਹਨ ਜੇ ਤੈਨੂੰ ਮੋਖ ਦੁਆਰ ਚਾਹੀਦਾ ਹੈ ਤਾਂ

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਅਭਿਆਸੀ ਮਨੁੱਖਾਂ ਨੇ ਤਜਰਬਾ ਕਰਕੇ ਵੇਖ ਲਿਆ ਹੈ। ਜਦ ਦਿਨ ਨੂੰ ਭਜਨ ਕਰਨ ਬੈਠੀਏ ਤਾਂ ਭਜਨ ਨਹੀਂ ਹੁੰਦਾ। ਜਦ ਰਾਤ ਨੂੰ ਭਜਨ ਕਰਨ ਬੈਠੀਏ ਤਾਂ ਨੀਂਦਰਾ ਤੰਦਰਾ ਕਾਮਨਾਵਾਂ ਹੀ ਚਾਰੋਂ ਪਾਸੇ ਘੇਰਦੀਆਂ ਹਨ, ਪਰ ਜੇ ਅੰਮ੍ਰਿਤ ਵੇਲੇ ਜੁੜਕੇ ਬੈਠੀਏ ਤਾਂ ਸਹੀ ਢੰਗ ਨਾਲ ਪ੍ਰਭੂ ਚੇਤੇ ਆਉਂਦਾ ਹੈ। ਅਕਾਲ ਪੁਰਖ ਚੇਤੇ ਆਉਂਦਾ ਹੈ।

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਅੰਮ੍ਰਿਤ ਵੇਲੇ ਉੱਠਕੇ ਸੱਚੇ ਨਾਮ ਦਾ ਜਾਪ ਕਰ, ਵਡਿਆਈਆਂ ਦੀ ਵਿਚਾਰ ਕਰ, ਪ੍ਰਭੂ ਦੀਆਂ ਵਡਿਆਈਆਂ ਦੀ ਵਿਚਾਰ ਕਰ। ਵਡਿਆਈਆਂ ਦੀ ਵਿਚਾਰ ਇਸ ਵਾਸਤੇ ਨਹੀਂ ਕਰਨੀ ਕਿ ਪ੍ਰਮਾਤਮਾ ਨੂੰ ਲੋੜ ਹੈ। ਵਡਿਆਈਆਂ ਦੀ ਵਿਚਾਰ ਕਰਨ ਨਾਲ, ਸਾਡੇ ਵੱਡਾ-ਵੱਡਾ ਆਖਣ ਨਾਲ ਉਹ ਵੱਡਾ ਨਹੀਂ ਹੈ। ਜੇ ਅਸੀਂ ਨਾ ਆਖੀਏ ਤਾਂ ਉਹ ਛੋਟਾ ਵੀ ਨਹੀਂ ਹੋ ਜਾਂਦਾ।

*ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥*

(ਪੰਨਾ ੩੪੯)

ਪਰ ਜੋ ਉਸਨੂੰ ਵੱਡਾ ਆਖਦਾ ਹੈ, ਆਪ ਵੱਡਾ ਹੈ, ਜੋ ਉਸਨੂੰ ਦਇਆਲੂ ਆਖਦਾ ਹੈ ਆਪ ਦਇਆਲ ਹੋ ਜਾਂਦਾ ਹੈ। ਜੋ ਉਸਨੂੰ ਗਿਆਨੀ ਆਖਦਾ ਹੈ, ਆਪ ਗਿਆਨੀ ਹੋ ਜਾਂਦਾ ਹੈ। ਜਿਹੜਾ ਪ੍ਰਮਾਤਮਾ ਨੂੰ ਦਾਤਾਰ ਆਖਦਾ ਹੈ, ਉਹ ਖ਼ੁਦ ਵੀ ਦਾਤਾਰ ਹੋ ਜਾਂਦਾ ਹੈ।

*ਉਏ ਦਾਤੇ ਦੁਖ ਕਾਟਨ ਹਾਰ॥*

ਉਹ ਖ਼ੁਦ ਵੀ ਦਾਤੇ ਬਣ ਜਾਂਦੇ ਹਨ ਅਤੇ ਦੁੱਖਾਂ ਦੇ ਕਟਣ ਵਾਲੇ ਵੀ ਬਣ ਜਾਂਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਉੱਠਕੇ ਤੂੰ ਸੱਚੇ ਨਾਮ ਦਾ ਜਾਪ ਕਰ, ਤੂੰ ਵਡਿਆਈਆਂ ਦਾ ਵਿਚਾਰ ਕਰ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਹਜ਼ੂਰੀ ਵਿਚ ਅੰਮ੍ਰਿਤ ਵੇਲੇ ਇਕ ਐਸਾ ਸਿੱਖ ਆਇਆ, ਜਿਸਦੀਆਂ ਅੱਖਾਂ ਵਿਚ ਸਚਮੁਚ ਅੰਮ੍ਰਿਤ ਹੀ ਸੀ। ਜਿਸ ਤਰ੍ਹਾਂ ਸਤਿਗੁਰੂ ਕਹਿੰਦੇ ਹਨ -

*ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥*

ਜਦ ਮਨ ਵਿੱਚ ਪ੍ਰੇਮ ਦਾ ਰਤਨ ਹੋਵੇ ਤਾਂ ਅੱਖਾਂ ਵਿਚ ਅੰਮ੍ਰਿਤ ਆ ਜਾਂਦਾ ਹੈ। ਉਸਨੂੰ

ਕਹਿੰਦੇ ਹਨ ਅੰਮ੍ਰਿਤ ਮਈ ਦ੍ਰਿਸ਼ਟੀ। ਬਈ ਇਸ ਮਨੁੱਖ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ। ਕਿਸ ਮਨੁੱਖ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ ? ਜਿਸ ਮਨੁੱਖ ਦੇ ਮਨ ਵਿਚ ਪ੍ਰੇਮ ਦਾ ਰਤਨ ਹੈ। ਪਿਆਰ ਦਾ ਰਤਨ ਹੈ ਤੇ ਐਸਾ ਸਿੱਖ ਆਇਆ ਜਿਸਦੀ ਦ੍ਰਿਸ਼ਟੀ ਵਿੱਚ ਅੰਮ੍ਰਿਤ ਸੀ। ਸਤਿਗੁਰੂ ਦੇ ਕੋਲ ਬੈਠਾ ਹੈ। ਸਤਿਗੁਰੂ ਉਹਨੂੰ ਵੇਖਕੇ ਕਹਿੰਦੇ ਹਨ ਕਿ ਦੱਸ ਤਾਂ ਸਹੀ ਤੇਰੇ 'ਤੇ ਕਿਹੜੀ ਬਖ਼ਸ਼ੀਸ਼ ਹੋ ਗਈ ? ਨੀਂਦ ਨੂੰ ਤਿਆਗ ਕੇ, ਮੋਹ ਨੂੰ ਤਿਆਗ ਕੇ ਤੂੰ ਉੱਠ ਬੈਠਾ ਹੈਂ। ਪ੍ਰਭੂ ਨਾਲ ਜੁੜਿਆ ਹੈ। ਦੱਸ ਤੇ ਸਹੀ ਤੇਰੇ 'ਤੇ ਕਿਹੜੀ ਬਖ਼ਸ਼ੀਸ਼ ਹੋ ਗਈ। ਮਹਾਂ ਮੋਹਨੀ ਮਾਇਆ ਤੈਨੂੰ ਨਹੀਂ ਵਿਆਪੀ ਅਤੇ ਇਹ ਤਾਂ ਦੱਸ ਕਿ ਆਲਸ ਕਿਥੇ ਚਲਾ ਗਿਆ ? ਜਿਸ ਆਲਸ ਨੇ ਅੰਮ੍ਰਿਤ ਵੇਲੇ ਸਾਰੇ ਜਗਤ ਨੂੰ ਆਪਣੀ ਲਪੇਟ ਵਿੱਚ ਲੈ ਲਿਆ, ਤੂੰ ਬੱਚਕੇ ਕਿਸ ਤਰ੍ਹਾਂ ਆ ਗਿਆ ? ਤੂੰ ਆਲਸ ਨੂੰ ਇਕ ਪਾਸੇ ਕਿਵੇਂ ਸੁੱਟ ਦਿੱਤਾ। ਜਿਸ ਮਾਇਆ ਦੇ ਮੋਹ ਨੇ ਆਮ ਮਨੁੱਖਾਂ ਦੀ ਗੱਲ ਤਾਂ ਇਕ ਪਾਸੇ, ਦੇਵਤਿਆਂ ਤੱਕ ਨੂੰ ਨਹੀਂ ਛੱਡਿਆ। ਜਿਹਦੇ ਸਾਹਮਣੇ ਦੇਵਤੇ ਵੀ ਆਪਣੀ ਦੈਵੀ ਸ਼ਕਤੀ ਬਚਾ ਕੇ ਨਹੀਂ ਰੱਖ ਸਕੇ। ਦੱਸ ਤੇ ਸਹੀ ਤੂੰ ਆਪਣੇ ਰੱਬੀ ਗੁਣ ਕਿਸਤਰ੍ਹਾਂ ਬਚਾ ਲਏ ? ਤੂੰ ਆਪਣੀ ਆਤਮਾ ਕਿਸ ਤਰ੍ਹਾਂ ਬਚਾ ਲਈ ? ਜਿਸ ਤ੍ਰਿਸ਼ਨਾ ਦੀ ਅੱਗ ਨੇ ਬਗ਼ੀਚਿਆਂ ਦੇ ਬਗ਼ੀਚੇ ਸਾੜਕੇ ਸੁਆਹ ਕਰ ਦਿੱਤੇ, ਚਮਨ ਉਜਾੜ ਕੇ ਸੁਆਹ ਕਰ ਦਿੱਤੇ, ਤੂੰ ਹਰਾ-ਭਰਾ ਰਹਿ ਗਿਆ। ਅਤੇ ਹਕੀਕਤ ਹੈ। ਇਕ ਹਜ਼ਾਰ ਬੂਟਿਆਂ ਦਾ ਬਾਗ਼ ਹੋਵੇ, ਅੱਗ ਲੱਗੇ ਤੇ ਨੌਂ ਸੌ ਨੜਿਨਵੇਂ ਸੜ ਕੇ ਰਾਖ ਹੋ ਜਾਣ, ਸਿਰਫ ਇਕ ਹੀ ਬੱਚ ਜਾਏ। ਕਰਾਮਾਤ ਹੈ, ਇਹ ਤਾਂ ਅਚੰਬਾ ਹੋ ਗਿਆ। ਹੈਰਾਨਗੀ ਹੋ ਗਈ ਇਸ ਵਾਸਤੇ ਗੁਰੂ ਅਰਜਨ ਦੇਵ ਜੀ ਪੁੱਛਦੇ ਹਨ ਕਿ ਜਿਸ ਤ੍ਰਿਸ਼ਨਾ ਦੀ ਅੱਗ ਨੇ ਬੂਟਿਆਂ ਦੇ ਬੂਟੇ ਸਾੜਕੇ ਰਾਖ ਕਰ ਦਿੱਤੇ, ਦਰੱਖ਼ਤਾਂ ਦੇ ਦਰੱਖ਼ਤ ਜਲਾਕੇ ਢੇਰ ਕਰ ਦਿੱਤੇ। ਕੋਈ ਹਰਾ ਬੂਟਾ ਨਹੀਂ ਰਹਿ ਗਿਆ ਜਿਸਨੂੰ ਗਿਆਨ ਦੇ ਫੁੱਲ ਲੱਗੇ ਹੋਣ, ਜਿਸਨੂੰ ਨਾਮ ਦੇ ਫੁੱਲ ਲੱਗੇ ਹੋਣ। ਜਿਹਦੇ ਕੋਲ ਸ਼ਾਂਤੀ ਦੀ ਸੰਘਣੀ ਛਾਂ ਹੈ। ਜਿਸ 'ਤੇ ਮੌਸਮ ਬਹਾਰ ਬਣਿਆ ਹੋਇਆ ਹੈ ਅਤੇ ਅੱਗ ਵਿੱਚ ਮੌਸਮੇ ਬਹਾਰ ? ਅੱਗ ਦੇ ਵਿੱਚ ਇਤਨੀ ਹਰਿਆਲੀ ? ਦੱਸ ਤਾਂ ਸਹੀ ਬਖ਼ਸ਼ੀਸ਼ ਕਿਹੜੀ ਹੋ ਗਈ ? ਰਹਿਮਤ ਕਿਹੜੀ ਹੋ ਗਈ? ਉਹ ਬੇਨਤੀ ਇੰਝ ਕਰਦਾ ਹੈ -

*ਕਰਿ ਕਿਰਪਾ ਪ੍ਰਭੁ ਨਦਰਿ ਅਵਲੋਕਨ ਅਪੁਨੈ ਚਰਣਿ ਲਗਾਈ॥*

*ਪ੍ਰੇਮ ਭਗਤਿ ਨਾਨਕ ਸੁਖੁ ਪਾਇਆ ਸਾਧੂ ਸੰਗਿ ਸਮਾਈ॥*

(ਪੰਨਾ ੩੮੪)

ਸਾਧੂ ਦੀ ਸੰਗਤ ਪ੍ਰਾਪਤ ਹੋਈ। ਉਸ ਸੰਗਤ ਨੇ ਮਨ ਵਿਚ ਪ੍ਰਭੂ ਦਾ ਪ੍ਰੇਮ ਪੈਦਾ ਕਰ ਦਿੱਤਾ। ਹਕੀਕਤ ਹੈ ਕਿ ਇਕ ਚੋਟੀ ਦੇ ਧਨਵਾਨ ਕੋਲ ਬੈਠੀਏ ਤਾਂ ਬਾਰ-ਬਾਰ ਧਨ ਚੇਤੇ ਆਵੇਗਾ। ਇਕ ਚੋਟੀ ਦੇ ਕਲਾਕਾਰ ਕੋਲ ਬੈਠੀਏ ਤਾਂ ਬਾਰ-ਬਾਰ ਕਲਾ ਚੇਤੇ ਆਵੇਗੀ, ਸੰਗੀਤ ਚੇਤੇ ਆਉਂਦਾ ਹੈ। ਇਕ ਦਾਰਸ਼ਨਿਕ ਕੋਲ ਬੈਠੀਏ ਤਾਂ ਫ਼ਿਲੋਸਫ਼ਰ ਬਣਨ ਦੀ

ਇੱਛਾ ਪੈਦਾ ਹੋ ਜਾਂਦੀ ਹੈ। ਇਕ ਮਹਾਨ ਸ਼ਾਇਰ ਕੋਲ ਬੈਠ ਕੇ ਕਵੀ ਬਣਨ ਦੀ ਰੁਚੀ ਪੈਦਾ ਹੋ ਜਾਂਦੀ ਹੈ। ਇਕ ਰੱਬ ਨਾਲ ਜੁੜੀ ਹੋਈ ਆਤਮਾ ਕੋਲ ਬੈਠੀਏ ਤਾਂ ਪ੍ਰਭੂ ਨਾਲ ਜੁੜਨ ਦਾ ਖ਼ਿਆਲ ਪੈਦਾ ਹੋ ਜਾਂਦਾ ਹੈ, ਪ੍ਰਮਾਤਮਾ ਨਾਲ ਜੁੜਨ ਦੀ ਵਿਚਾਰ ਦਾ ਜਨਮ ਹੋ ਜਾਂਦਾ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ -

*ਸਾਧ ਕੈ ਸੰਗਿ ਨਹੀ ਕਛੁ ਘਾਲ॥*

*ਦਰਸਨੁ ਭੇਟਤ ਹੋਤ ਨਿਹਾਲ॥*

ਜੋ ਸਾਧੂ ਜੁੜਿਆ ਹੋਇਆ ਹੈ, ਉਹਦੀ ਸੰਗਤ ਦੀ ਮਹਿਮਾ ਇਸ ਵਾਸਤੇ ਦੱਸੀ ਹੈ ਕਿ ਉਹਦੇ ਕੋਲ ਬੈਠ ਕੇ ਪ੍ਰਮਾਤਮਾ ਆਪਣੇ ਆਪ ਚੇਤੇ ਆਵੇ, ਈਸ਼ਵਰ ਆਪਣੇ ਆਪ ਚੇਤੇ ਆਵੇ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਪਉੜੀ ਵਿਚ ਫੁਰਮਾਣ ਕਰਦੇ ਹਨ ਕਿ ਤੂੰ ਅੰਮ੍ਰਿਤ ਵੇਲਾ ਪ੍ਰਭੂ ਨੂੰ ਜ਼ਰੂਰ ਭੇਟ ਕਰ। ਤੂੰ ਅੱਜ ਤੱਕ ਧਨ ਭੇਟ ਕੀਤਾ, ਅੰਨ ਭੇਟ ਕੀਤਾ, ਬਸਤਰ ਭੇਟ ਕੀਤੇ, ਪਰ ਗੱਲ ਬਣੀ ਨਹੀਂ। ਦੇਖਣ ਵਿਚ ਆਇਆ ਹੈ ਕਿ ਕਰੋੜਾਂ ਦਾ ਦਾਨ ਕਰਨ ਵਾਲੇ ਵੀ ਕਿਸੇ ਹੱਦ ਤੱਕ ਬੇਈਮਾਨ ਹੀ ਦਿਖਾਈ ਦੇ ਰਹੇ ਹਨ, ਦੁਖੀ ਹੀ ਦਿਖਾਈ ਦੇ ਰਹੇ ਹਨ, ਬੇਚੈਨ ਹੀ ਦਿਖਾਈ ਦੇ ਰਹੇ ਹਨ। ਦਾਨ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ, ਗਿਆਨ ਨਾਲ ਹਿਰਦਾ ਪਵਿੱਤਰ ਨਹੀਂ ਹੁੰਦਾ। ਹਿਰਦਾ ਪਵਿੱਤਰ ਹੁੰਦਾ ਹੈ ਕੇਵਲ ਪ੍ਰੇਮ ਨਾਲ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ, ਪ੍ਰੇਮ ਪੈਦਾ ਹੋ ਸਕੇ ਅੰਮ੍ਰਿਤ ਵੇਲਾ ਪ੍ਰਭੂ ਨੂੰ ਭੇਟ ਕਰ। ਉਹਦੇ ਕਦਮਾਂ ਵਿਚ ਨਿਛਾਵਰ ਕਰ ਅਤੇ ਉਸ ਵਕਤ ਅੰਮ੍ਰਿਤ ਵੇਲੇ ਬੈਠਕੇ ਸੱਚ ਨਾਮ, ਸੱਚੇ ਨਾਮ ਦਾ ਰਤਨ ਇਕੱਠਾ ਕਰਨਾ ਆਰੰਭ ਕਰ। ਵਾਹਿਗੁਰੂ ਵਾਹਿਗੁਰੂ ਦਾ ਜਾਪ ਆਰੰਭ ਕਰ। ਬਾਰ-ਬਾਰ ਇਸ ਢੰਗ ਨਾਲ ਕਰ ਜਿਵੇਂ ਬਾਰ-ਬਾਰ ਸਰੀਰ ਵਿਚ ਸਵਾਸ ਚੱਲ ਰਹੇ ਹਨ, ਬਾਰ-ਬਾਰ ਨਬਜ਼ ਚਲ ਰਹੀ ਹੈ, ਬਾਰ-ਬਾਰ ਦਿਲ ਧੜਕ ਰਿਹਾ ਹੈ। ਬਾਰ-ਬਾਰ ਹੀ ਜਾਪ ਚਲੇ ਅਤੇ ਇਹ ਬਾਰ-ਬਾਰ ਨਬਜ਼ ਦਾ ਚੱਲਣਾ ਹੀ ਜ਼ਿੰਦਗੀ ਹੈ, ਬਾਰ-ਬਾਰ ਸਵਾਸ ਦਾ ਚੱਲਣਾ ਹੀ ਜੀਵਨ ਹੈ, ਬਾਰ-ਬਾਰ ਦਿਲ ਦਾ ਧੜਕਣਾ ਹੀ ਜ਼ਿੰਦਗੀ ਹੈ, ਅਧਿਆਤਮਕ ਜ਼ਿੰਦਗੀ ਹੈ ਤੇ ਸਾਹਿਬ ਕਹਿੰਦੇ ਹਨ -

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

ਜੇਕਰ ਤੂੰ ਇਹ ਨਾ ਕੀਤਾ, ਅੰਮ੍ਰਿਤ ਵੇਲੇ ਤੂੰ ਵਡਿਆਈਆਂ ਦੀ ਵਿਚਾਰ ਨਾ ਕੀਤੀ, ਸੱਚੇ ਨਾਮ ਦਾ ਜਾਪ ਨਾ ਕੀਤਾ, ਅੰਮ੍ਰਿਤ ਵੇਲਾ ਪ੍ਰਭੂ ਨੂੰ ਅਰਪਣ ਨਾ ਕੀਤਾ ਅਤੇ ਸਿਰਫ ਕਾਮਨਾ ਨਾਲ ਭਰੇ ਹੋਏ ਕਰਮ ਹੀ ਕਰਦਾ ਰਿਹਾ, ਕਿਸੇ ਕਾਮਨਾ ਨੂੰ ਮੁੱਖ ਰੱਖ ਕੇ ਵਕਤ ਬੇ ਵਕਤ ਤੂੰ ਬੰਦਗੀ ਹੀ ਕਰਦਾ ਰਿਹਾ, ਉਸ ਤਰ੍ਹਾਂ ਦੀ ਬੰਦਗੀ, ਉਸ ਤਰ੍ਹਾਂ ਦੇ ਕੀਤੇ ਹੋਏ ਦਾਨ ਪੁੰਨ ਕਰਕੇ, ਉਹਨਾਂ ਕਰਮਾਂ ਕਰਕੇ ਵੀ ਕੱਪੜਾ ਮਿਲੇਗਾ, ਜ਼ਿੰਦਗੀ ਦਾ ਨਵਾਂ ਜੀਵਨ ਮਿਲੇਗਾ :

*ਨਦਰੀ ਮੋਖ ਦੁਆਰੁ॥*

ਮੋਖ ਦੁਆਰ ਤਾਂ ਨਦਰ ਨਾਲ, ਬਖ਼ਸ਼ੀਸ਼ ਨਾਲ ਹੀ ਪ੍ਰਾਪਤ ਹੋਵੇਗਾ ਤੇ ਬਖ਼ਸ਼ੀਸ਼ ਉਸ 'ਤੇ ਹੋਵੇਗੀ ਜੋ ਅੰਮ੍ਰਿਤ ਵੇਲਾ ਭੇਟ ਕਰੇਗਾ, ਸੱਚ ਨਾਮ ਦਾ ਜ਼ਾਪ ਕਰੇਗਾ, ਵਡਿਆਈਆਂ ਦਾ ਵਿਚਾਰ ਕਰੇਗਾ ਅਤੇ ਜਿਸਨੇ ਇਸ ਢੰਗ ਨਾਲ ਕੀਤਾ, ਉਸਦੀ ਇਹ ਦ੍ਰਿਸ਼ਟੀ ਬਣ ਜਾਏਗੀ -

*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰ॥*

ਉਹ ਇਸੇ ਢੰਗ ਨਾਲ ਜਾਣ ਲੈਂਦਾ ਹੈ ਕਿ ਹਰ ਪਾਸੇ ਜੋ ਕੁਝ ਵੀ ਹੈ, ਉਹੀ ਸਚਿਆਰ ਹੈ। ਉਹ ਪ੍ਰਮਾਤਮਾ, ਉਹੀ ਈਸ਼ਵਰ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਜੋ ਅੰਮ੍ਰਿਤ ਵੇਲੇ ਸੱਚ ਨਾਮ ਦਾ ਜਾਪ ਕਰੇਗਾ, ਵਡਿਆਈਆਂ ਦੀ ਵਿਚਾਰ ਕਰੇਗਾ, ਉਸ ਨੂੰ ਇਹ ਪ੍ਰਤੀਤ ਮਿਲੇਗੀ -

*ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥*

ਉਹ ਇਸ ਢੰਗ ਨਾਲ ਜਾਣ ਲਏਗਾ ਕਿ ਉਹੀ ਸਚਿਆਰੁ ਹੈ, ਉਹੀ ਪ੍ਰਭੂ ਹੈ, ਉਹੀ ਈਸ਼ਵਰ ਹੈ, ਉਸ ਤੋਂ ਬਿਨਾਂ ਹੋਰ ਕੁਝ ਨਹੀਂ। ਇਸ ਢੰਗ ਦੀ ਉਸਨੂੰ ਦਿਬ ਦ੍ਰਿਸ਼ਟੀ ਮਿਲ ਜਾਏਗੀ, ਉਸਨੂੰ ਇਕ ਤੱਕਣੀ ਮਿਲ ਜਾਏਗੀ। ਜਦ ਕੋਈ ਅੰਮ੍ਰਿਤ ਵੇਲੇ ਜਾਗ ਕੇ, ਅੰਮ੍ਰਿਤ ਮਈ ਪ੍ਰੇਮ ਨੂੰ ਹਿਰਦੇ ਵਿਚ ਧਾਰਨ ਕਰਕੇ ਰਸਨਾ ਨਾਲ ਅੰਮ੍ਰਿਤ ਮਈ ਨਾਮ ਜਪਦਾ ਹੈ, ਉਸ ਨੂੰ ਇਹ ਅੰਮ੍ਰਿਤ ਮਈ ਦ੍ਰਿਸ਼ਟੀ ਮਿਲ ਜਾਂਦੀ ਹੈ, ਜਿਸਦੇ ਨਾਲ ਚਾਰੋਂ ਪਾਸੇ ਸੰਸਾਰ ਵਿਚ ਸਚਿਆਰੁ ਹੀ ਸਚਿਆਰੁ ਦਿਖਾਈ ਦੇਂਦੇ ਹਨ। ਸੱਚ ਦੀ ਰੌਸ਼ਨੀ ਫੈਲ ਕੇ ਚਾਰੋਂ ਪਾਸੇ ਦਿਖਾਈ ਦੇਂਦੀ ਹੈ ਅਤੇ ਇਸ ਢੰਗ ਨਾਲ ਉਹ ਮਨੁੱਖ ਸੱਚ ਨੂੰ ਵੇਖਦਾ, ਸੱਚ ਵਿਚ ਜੀਉਂਦਾ ਤੇ ਸੱਚ ਵਿੱਚ ਲੀਨ ਰਹਿੰਦਾ ਹੈ।

☆☆☆

# ਪਉੜੀ ਪੰਜਵੀਂ

ਥਾਪਿਆ ਨ ਜਾਇ ਕੀਤਾ ਨ ਹੋਇ॥
ਆਪੇ ਆਪਿ ਨਿਰੰਜਨੁ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥
ਨਾਨਕ ਗਾਵੀਐ ਗੁਣੀ ਨਿਧਾਨੁ॥
ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੫॥

ਉਪਰੋਕਤ ਪਉੜੀ ਜਪੁਜੀ ਸਾਹਿਬ ਦੀ ਪੰਜਵੀਂ ਪਉੜੀ ਹੈ ਜਿਸ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰਮਾਤਮਾ ਦਾ ਸਰੂਪ, ਉਸ ਦੇ ਗੁਣ ਅਤੇ ਉਸ ਦੀ ਪ੍ਰਾਪਤੀ ਦਾ ਸਾਧਨ ਦੱਸਦੇ ਹਨ। ਇਤਨੀ ਗੱਲ ਤਾਂ ਸਪੱਸ਼ਟ ਹੋ ਗਈ ਕਿ ਪ੍ਰਭੂ ਸੱਚ ਹੈ ਅਤੇ ਪ੍ਰਭੂ ਤੇ ਸਾਡੇ ਵਿਚਕਾਰ ਜੋ ਦੀਵਾਰ ਹੈ, ਉਹ ਝੂਠ ਹੈ, ਜਿਸ ਨੂੰ ਗਿਰਾਣਾ ਹੈ ਅਤੇ ਉਹ ਗਿਰੇਗੀ ਸੱਚ ਦੇ ਹੁਕਮ ਨੂੰ ਮੰਨ ਕੇ, ਸੱਚ ਦੀ ਰਜ਼ਾ ਵਿਚ ਚੱਲ ਕੇ। ਹੁਕਮੀ ਇਤਨਾ ਵੱਡਾ ਹੈ, ਬਹੁਤ ਵੱਡਾ ਪਸਾਰਾ ਹੈ ਉਸ ਦਾ ਅਤੇ ਹੁਕਮ ਵਿਚ ਚੱਲਦੀ ਹੋਈ ਸ੍ਰਿਸ਼ਟੀ ਨੂੰ ਵੇਖ ਕੇ ਉਹ ਵਿਗਸਦਾ ਹੈ, ਖੇੜੇ ਵਿਚ ਆਉਂਦਾ ਹੈ। ਅਨੇਕਾਂ ਤਰ੍ਹਾਂ ਦੇ ਜੀਵ ਜੰਤ ਉਸ ਪ੍ਰਭੂ ਕੋਲ ਕਾਮਨਾ ਨਾਲ ਭਰੇ ਹੋਏ ਕਰਮ ਕਰਕੇ ਮੰਗਾਂ ਮੰਗਦੇ ਹਨ। ਪ੍ਰਭੂ ਦੇਈ ਜਾਂਦਾ ਹੈ ਅਤੇ ਇਸ ਤਰ੍ਹਾਂ ਮੰਗ ਵੱਧਦੀ ਜਾਂਦੀ ਹੈ, ਜਨਮ ਤੇ ਮਰਨ ਵੱਧਦਾ ਜਾਂਦਾ ਹੈ। ਕਦੀ ਕਦੀ ਕੋਈ

ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਜਾਪ ਕਰਕੇ ਤੇ ਪ੍ਰਭੂ ਦੀ ਦ੍ਰਿਸ਼ਟੀ ਦੀ ਮੇਹਰ ਦਾ ਪਾਤਰ ਬਣ ਕੇ ਮੋਕਸ਼ ਦੁਆਰ ਦੀ ਪ੍ਰਾਪਤੀ ਕਰ ਲੈਂਦਾ ਹੈ। ਉਹ ਮੋਕਸ਼ ਦੁਆਰ, ਉਹ ਪ੍ਰਭੂ ਦਾ ਦੁਆਰ, ਉਹ ਈਸ਼ਵਰ ਦਾ ਦਰ ਕੈਸਾ ਹੈ ? ਈਸ਼ਵਰ ਕੈਸਾ ਹੈ ? ਤਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਪ੍ਰਥਮ ਤਾਂ ਇਹ

*ਥਾਪਿਆ ਨ ਜਾਇ ਕੀਤਾ ਨ ਹੋਇ॥*

ਪ੍ਰਮਾਤਮਾ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ। ਕੋਈ ਮੂਰਤੀ ਅਸਥਾਪਨ ਕੀਤੀ ਜਾ ਸਕਦੀ ਹੈ, ਕੋਈ ਚਿੱਤਰ ਅਸਥਾਪਨਾ ਕੀਤਾ ਜਾ ਸਕਦਾ ਹੈ, ਕਿਸੇ ਵਿਅਕਤੀ ਨੂੰ ਕਿਸੇ ਥਾਂ 'ਤੇ ਬਿਠਾ ਕੇ ਟਿਕਾਇਆ ਜਾ ਸਕਦਾ ਹੈ, ਪਰ ਪ੍ਰਭੂ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ, ਪ੍ਰਭੂ ਨੂੰ ਟਿਕਾਇਆ ਨਹੀਂ ਜਾ ਸਕਦਾ ਕਿਉਂਕਿ ਪ੍ਰਭੂ ਚੇਤੰਨ ਹੈ, ਪ੍ਰਭੂ ਵਿਆਪਕ ਹੈ, ਪ੍ਰਭੂ ਪ੍ਰਕਾਸ਼ ਹੈ, ਪ੍ਰਭੂ ਦੈਵੀ ਸ਼ਕਤੀ ਹੈ, ਪ੍ਰਭੂ ਕਿਰਤ ਹੈ, ਪ੍ਰਭੂ ਕਰਤਾ ਹੈ, ਇਸ ਵਾਸਤੇ ਆਮ ਭਾਰਤ ਦੀ ਚਲੀ ਆ ਰਹੀ ਪੁਰਾਣੀ ਪਰੰਪਰਾ ਤੋਂ ਵੱਖ ਹੋ ਕੇ ਸਤਿਗੁਰੂ ਕਹਿੰਦੇ ਹਨ ਕਿ *ਥਾਪਿਆ ਨਾ ਜਾਇ।* ਈਸ਼ਵਰ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਈਸ਼ਵਰ ਕੋਈ ਕ੍ਰਿਤ ਨਹੀਂ, ਈਸ਼ਵਰ ਕੋਈ ਜੜ੍ਹ ਨਹੀਂ, ਈਸ਼ਵਰ ਕੋਈ ਚਿੱਤਰ ਨਹੀਂ, ਈਸ਼ਵਰ ਕੋਈ ਮੂਰਤੀ ਨਹੀਂ ਅਤੇ ਈਸ਼ਵਰ ਕੋਈ ਵਿਅਕਤੀ ਨਹੀਂ, *ਕੀਤਾ ਨਾ ਹੋਇ॥* ਜੋ ਅਸਥਾਪਨ ਨਹੀਂ ਕੀਤਾ ਜਾ ਸਕਦਾ, ਉਸ ਨੂੰ ਬਣਾਇਆ ਵੀ ਨਹੀਂ ਜਾ ਸਕਦਾ। ਪ੍ਰਭੂ ਸਾਡੀ ਕ੍ਰਿਤ ਨਹੀਂ, ਅਸੀਂ ਪ੍ਰਭੂ ਦੀ ਕ੍ਰਿਤ ਹਾਂ। ਜੇਕਰ ਪ੍ਰਮਾਤਮਾ ਸਾਡੀ ਹੀ ਕ੍ਰਿਤ ਹੈ ਤਾਂ ਫਿਰ ਪ੍ਰਮਾਤਮਾ ਦੇ ਪੂਜਣ ਦੀ ਲੋੜ ਨਹੀਂ। ਜਾਪ ਕਰਦਿਆਂ, ਸਿਮਰਨ ਕਰਦਿਆਂ, ਭਗਤੀ ਕਰਦਿਆਂ ਪ੍ਰਭੂ ਦੀ ਜਦ ਵੀ ਕਿਸੇ ਨੂੰ ਝਲਕ ਪਈ ਹੈ, ਉਸ ਦੀ ਰਸਨਾ ਤੋਂ ਕਰਤਾ ਨਿਕਲਿਆ। ਉਹ ਕਰਤਾ ਹੈ, ਕ੍ਰਿਤ ਨਹੀਂ। ਕ੍ਰਿਤ ਮਿੱਟ ਜਾਂਦੀ ਹੈ। ਕ੍ਰਿਤ ਜੜ੍ਹ ਹੈ। ਕ੍ਰਿਤ ਨਿਹਚਲ ਨਹੀਂ। ਅੱਜ ਹੈ, ਕੱਲ ਖ਼ਤਮ। ਪਰ ਕਰਤਾ ਸਦੀਵੀ ਹੈ, ਕਰਤਾ ਹਮੇਸ਼ਾਂ ਤੋਂ ਪ੍ਰਮਾਤਮਾ ਕੀਤਾ ਨਹੀਂ ਜਾ ਸਕਦਾ, ਬਣਾਇਆ ਨਹੀਂ ਜਾ ਸਕਦਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸੇ ਗੱਲ 'ਤੇ ਇਤਨਾ ਜ਼ੋਰ ਦੇਂਦੇ ਹਨ ਕਿ-

*"ਬਿਨ ਕਰਤਾਰ ਨ ਕੀਰਤਨ ਮਾਨੋ॥"*

ਹੇ ਅਭਿਆਸੀਉ ! ਹੇ ਗੁਰਮੁਖ ਜਨੋ ! ਬਿਨਾਂ ਕਰਤਾਰ ਤੋਂ ਕ੍ਰਿਤ ਨੂੰ ਕਰਤਾ ਨਾ ਮੰਨੋ, ਕ੍ਰਿਤ ਨੂੰ ਕਰਤਾ ਜਾਣ ਕੇ ਨਾ ਝੁਕੋ। ਹਾਂ, ਕਰਤਾ ਮਹਾਨ ਹੈ, ਉਹਦੀ ਕ੍ਰਿਤ ਵੀ ਮਹਾਨ ਹੈ, ਪਰ ਕ੍ਰਿਤ ਮਿੱਟ ਜਾਂਦੀ ਹੈ, ਕ੍ਰਿਤ ਨਾਸ ਹੋ ਜਾਂਦੀ ਹੈ। ਕ੍ਰਿਤ ਅੱਜ ਹੈ, ਕੱਲ ਨਹੀਂ। ਸਮੂਹ ਬ੍ਰਹਿਮੰਡ ਖੰਡ ਸਾਰੇ ਹੀ ਪ੍ਰਭੂ ਦੀ ਕ੍ਰਿਤ ਹਨ। ਪ੍ਰਭੂ ਆਪ ਵੱਡਾ ਹੈ, ਉਸ ਦੀ ਕ੍ਰਿਤ ਵੱਡੀ ਹੈ, ਪਰ ਕ੍ਰਿਤ ਕਿਤਨੀ ਵੀ ਵੱਡੀ ਕਿਉਂ ਨਾ ਹੋਵੇ, ਆਖ਼ਰ ਮਿੱਟ ਜਾਂਦੀ ਹੈ, ਆਖ਼ਰ ਨਾਸ ਹੋ ਜਾਂਦੀ ਹੈ ਤੇ ਸਾਹਿਬ ਕਹਿੰਦੇ ਹਨ –

*ਥਾਪਿਆ ਨ ਜਾਇ ਕੀਤਾ ਨ ਹੋਇ॥*

ਉਸ ਪ੍ਰਮਾਤਮਾ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ। ਫਿਰ ਉਸ ਦੀ ਹੋਂਦ ਕਿਸ ਤਰ੍ਹਾਂ ਹੈ, ਜਦ ਉਸ ਨੂੰ ਬਣਾਇਆ ਨਹੀਂ ਜਾ ਸਕਦਾ ਅਤੇ ਉਸ ਨੂੰ ਅਸਥਾਪਨ ਨਹੀਂ ਕੀਤਾ ਜਾ ਸਕਦਾ। ਫੇਰ ਉਹ ਕੈਸਾ ਹੈ ? ਫੇਰ ਕਿਵੇਂ ਉਸ ਦੀ ਹੋਂਦ ਹੈ ? ਤਾਂ ਸਤਿਗੁਰੂ ਕਹਿੰਦੇ ਹਨ –

*ਆਪੇ ਆਪਿ ਨਿਰੰਜਨੁ ਸੋਇ॥*

ਆਪਣੇ ਆਪ ਤੋਂ ਹੀ ਉਹ ਸੁਭਾਇਮਾਨ ਹੈ, ਨਿਰਲੇਪ ਹੈ, ਕ੍ਰਿਤ ਤੋਂ ਉੱਚਾ ਹੈ।

*ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥*

ਨਿਰਲੇਪ ਐਸਾ ਹੈ ਜਿਵੇਂ ਕਿ ਮੁਸੱਵਰ ਨੇ ਚਿੱਤਰ ਬਣਾਇਆ ਹੈ ਅਤੇ ਚਿੱਤਰ ਤਾਂ ਇਕ ਪਾਸੇ ਹੋ ਗਿਆ, ਇਸ ਵਾਸਤੇ ਕਰਤੇ ਨੂੰ ਭਗਤ ਕਬੀਰ ਚਤੇਰਾ ਵੀ ਕਹਿੰਦੇ ਹਨ –

*ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*

(ਪੰਨਾ ੩੪੦)

ਪ੍ਰਭੂ ਵੀ ਇਕ ਮਹਾਨ ਚਿੱਤਰਕਾਰ ਹੈ। ਐਸਾ ਚਿੱਤਰਕਾਰ ਜਿਸ ਨੇ ਦਰਿਆ, ਪਹਾੜ, ਸੂਰਜ, ਚੰਦਰ, ਤਾਰੇ ਚਿੱਤਰ ਦਿੱਤੇ ਹਨ। ਕਬੀਰ ਐਸਾ ਕਹਿੰਦੇ ਹਨ ਕਿ ਚਿੱਤਰ ਵੇਖੋ ਤੇ ਚਤੇਰੇ ਨਾਲ ਜੁੜੋ। ਚਿੱਤਰ ਕੇਵਲ ਵੇਖਣ ਵਾਸਤੇ ਹੈ, ਜੁੜਨ ਵਾਸਤੇ ਨਹੀਂ। ਚਿੱਤਰ ਵੇਖਣ ਤੱਕ ਹੀ ਚੰਗਾ ਹੈ। ਸੋਭਾ ਕਰੋ ਚਤੇਰੇ ਦੀ ਜਿਸ ਚਿੱਤਰਕਾਰ ਨੇ ਇਸ ਤਰ੍ਹਾਂ ਦਾ ਸੁੰਦਰ ਚਿੱਤਰ ਬਣਾਇਆ। ਸੰਗੀਤ ਦੀ ਧੁਨ ਆਪਣੀ ਥਾਂ 'ਤੇ ਮਹਾਨ ਹੋਵੇਗੀ, ਪਰ ਸੰਗੀਤਕਾਰ ਤੋਂ ਬਿਨਾਂ ਕੀ ਅਰਥ ਰੱਖਦੀ ਹੈ ? ਕਵਿਤਾ ਬਹੁਤ ਅੱਛੀ ਭਾਉ ਪੂਰਤ ਹੋਵੇ, ਪਰ ਕਵੀ ਤੋਂ ਬਿਨਾਂ ਉਸ ਦੀ ਹੋਂਦ ਆਲਮੇ ਵਜੂਦ ਵਿਚ ਨਹੀਂ ਆ ਸਕਦੀ। ਤਸਵੀਰ ਮੁਸੱਵਰ ਦੀ ਕ੍ਰਿਤ ਹੈ। ਸਾਰਾ ਜਗਤ ਕਰਤੇ ਦੀ ਕ੍ਰਿਤ ਹੈ, ਪਰ ਕਿਉਂਕਿ ਕਰਤਾ ਬਹੁਤ ਵੱਡਾ ਹੈ, ਉਹਦੀ ਕ੍ਰਿਤ ਵੀ ਬਹੁਤ ਵੱਡੀ ਹੈ ਅਤੇ ਇਸ ਸਾਰੇ ਜਗਤ ਨੂੰ ਗੁਰਬਾਣੀ ਚਿੱਤਰ ਕਹਿੰਦੀ ਹੈ। ਇਹ ਗੱਲ ਵੱਖਰੀ ਹੈ ਕੋਈ ਚਿੱਤਰਕਾਰ ਇਕ ਪਹਾੜ ਦਾ ਚਿੱਤਰ ਬਣਾਏ ਤਾਂ ਅਸੀਂ ਚਿੱਤਰਕਾਰ ਨੂੰ ਦਾਦ ਦੇਂਦੇ ਨਹੀਂ ਥੱਕਦੇ। ਕਹਿੰਦੇ ਹਾਂ ਤੂੰ ਕਮਾਲ ਕਰ ਦਿੱਤਾ ਐਸਾ ਸੋਹਣਾ ਪਹਾੜ ਦਾ ਚਿੱਤਰ ਬਣਾਇਆ, ਪਰ ਜਿਸ ਨੇ ਇਤਨੇ ਉੱਚੇ ਉੱਚੇ ਪਹਾੜ ਬਣਾ ਦਿੱਤੇ, ਉਸ ਚਿੱਤਰਕਾਰ ਨੂੰ ਕਦੀ ਦਾਦ ਨਹੀਂ ਦਿੱਤੀ, ਉਸਦੀ ਕਦੀ ਉਪਮਾ ਨਹੀਂ ਕੀਤੀ। ਸੋ ਸਾਡੀ ਬਹੁਤ ਸੋਹਣੀ ਤਸਵੀਰ ਬਣਾ ਦੇਵੇ ਅਸੀਂ ਉਸ ਮੁਸੱਵਰ ਨੂੰ ਦਾਦ ਦੇਂਦੇ ਹਾਂ, ਉਹਦੀ ਮਹਿਮਾ ਗਾਇਨ ਕਰਦੇ ਹਾਂ ਕਿ ਤੂੰ ਸਾਡੀ ਕਿਤਨੀ ਸੋਹਣੀ ਤਸਵੀਰ ਬਣਾਈ, ਪਰ ਕਦੀ ਉਸ ਦਾ ਧੰਨਵਾਦ ਨਹੀਂ ਕੀਤਾ, ਜਿਸ ਨੇ ਸਾਨੂੰ ਬਣਾਇਆ। ਕੋਈ ਫੁੱਲ ਦੀ ਤਸਵੀਰ ਬਣਾ ਦੇਵੇ, ਵਗਦੇ ਹੋਏ ਦਰਿਆ ਦੀ ਤਸਵੀਰ ਬਣਾ ਦੇਵੇ, ਕਿਸੇ ਪਸ਼ੂ ਦੀ ਤਸਵੀਰ ਬਣਾ

ਦੇਵੇ ਤਾਂ ਮੁਸੱਵਰ ਦੀ, ਚਿੱਤਰਕਾਰ ਦੀ ਅਸੀਂ ਉਪਮਾ ਕਰਦੇ ਹਾਂ, ਪਰ ਜਿਸ ਨੇ ਵਗਦੇ ਹੋਏ ਦਰਿਆ ਬਣਾ ਦਿੱਤੇ, ਸੂਰਜ ਚੰਦ ਤਾਰੇ ਬਣਾ ਦਿੱਤੇ, ਐਸਾ ਮਹਾਨ ਚਤੇਰਾ ਕਦੀ ਖ਼ਿਆਲ ਵਿਚ ਨਹੀਂ ਆਇਆ। ਕਦੀ ਧੰਨਵਾਦ ਉਸਦਾ ਨਹੀਂ ਕੀਤਾ ਕਿ ਹੇ ਪ੍ਰਭੂ ! ਤੂੰ ਇਕ ਮਹਾਨ ਚਿੱਤਰਕਾਰ ਹੈਂ। ਭਗਤ ਕਬੀਰ ਆਪਣੀ ਬਾਣੀ ਰਾਹੀਂ ਜਗਤ ਨੂੰ ਉਪਦੇਸ਼ ਕਰਦੇ ਹਨ -

*ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*

*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

ਐ ਬੰਦੇ ! ਚਿੱਤਰ ਨੂੰ ਕੇਵਲ ਦੇਖ ਤੇ ਚਿੱਤ ਚਤੇਰੇ ਵਿਚ ਰੱਖ, ਪਰ ਚਿੱਤ ਦੇ ਵਿਚ ਜਿਸ ਨੂੰ ਰੱਖਣਾ ਹੈ ਉਹ ਚਤੇਰਾ ਹੈ, ਉਹ ਚਿੱਤਰਕਾਰ ਹੈ। ਅਕਸਰ ਇਸ ਤੋਂ ਉਲਟ ਹੋ ਜਾਂਦਾ ਹੈ ਕਿ ਚਿੱਤਰਕਾਰ ਭੁੱਲ ਜਾਂਦਾ ਹੈ, ਚਿੱਤਰ ਹੀ ਚਿੱਤ ਵਿਚ ਰਹਿ ਜਾਂਦਾ ਹੈ ਅਤੇ ਇਸ ਤਰ੍ਹਾਂ ਮਿਥਿਆ ਜ਼ਿੰਦਗੀ ਮਨੁੱਖ ਦੀ ਬਤੀਤ ਹੁੰਦੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਇਥੇ ਫੁਰਮਾਣ ਕਰਦੇ ਹਨ ਕਿ ਪ੍ਰਭੂ ਅਸਥਾਪਣ ਨਹੀਂ ਕੀਤਾ ਜਾ ਸਕਦਾ, ਪ੍ਰਭੂ ਬਣਾਇਆ ਨਹੀਂ ਜਾ ਸਕਦਾ। ਈਸ਼ਵਰ ਸਾਡੀ ਕ੍ਰਿਤ ਨਹੀਂ। ਈਸ਼ਵਰ ਕਰਤਾ ਹੈ, ਈਸ਼ਵਰ ਜੜ੍ਹ ਨਹੀਂ। ਉਸ ਨੂੰ ਟਿਕਾ ਦੇਵੋ, ਅਸਥਾਪਨ ਕਰ ਦਿਉ। ਕੋਈ ਚੇਤਨਾ ਹੈ, ਪਰਮ ਚੇਤਨਾ। ਇਹ ਠੀਕ ਹੈ ਕਿ ਮਨੁੱਖ ਜਦ ਬੱਚਾ ਹੁੰਦਾ ਹੈ ਤਾਂ ਤਸਵੀਰਾਂ ਦੀ ਭਾਸ਼ਾ ਨਾਲ ਜ਼ਿਆਦਾ ਸਮਝ ਸਕਦਾ ਹੈ। ਛੇਤੀ ਪੜ੍ਹ ਲੈਂਦਾ ਹੈ ਜਦ ਕਿ ਪੰਜਾਬੀ ਦੇ ਬਾਲ ਉਪਦੇਸ਼ ਜਾਂ ਬਾਕੀ ਦੇ ਬਾਲ ਉਪਦੇਸ਼ਾਂ ਵਿਚ ਵੀ ਛਪਿਆ ਹੁੰਦਾ ਹੈ - ਕ-ਕਲਮ, ਚ-ਚਾਕੂ, ਛ-ਛੱਤਰੀ, ਦ - ਦਵਾਤ। ਬੱਚੇ ਨੂੰ 'ਦ' ਨਾਲ ਦਵਾਤ ਬਣਾ ਦਿੱਤੀ। ਅੱਖਰ ਤੇ 'ਚ' ਹੀ ਬਣਾਉਣਾ ਸੀ, ਪਰ ਚਾਕੂ ਬਣਾਉਣ ਦੀ ਕੀ ਲੋੜ ਪੈ ਗਈ ? ਅੱਖਰ ਤੇ 'ਕ' ਹੀ ਬਣਾਉਣਾ ਸੀ, ਪਰ ਕਲਮ ਕਿਉਂ ਬਣਾ ਦਿੱਤੀ। 'ਛ' ਅੱਖਰ ਲਿਖ ਕੇ ਸਾਹਮਣੇ ਛੱਤਰੀ ਕਿਉਂ ਬਣਾ ਦਿੱਤੀ ? ਦਰਅਸਲ ਚਿੱਤਰ ਬੱਚਾ ਬਹੁਤ ਛੇਤੀ ਪਕੜਦਾ ਹੈ। ਉਹ ਚਿੱਤਰ ਜਿਵੇਂ ਉਹ ਛੱਤਰੀ ਨੂੰ ਵੇਖਦਾ ਹੈ, ਉਸ ਨੂੰ ਬੋਧ ਹੋ ਜਾਂਦਾ ਹੈ ਕਿ ਇਹ ਅੱਖਰ 'ਛ' ਹੈ। ਜਿਉਂ ਹੀ ਉਹ ਕਲਮ ਨੂੰ ਵੇਖਦਾ ਹੈ ਉਸ ਨੂੰ ਬੋਧ ਹੋ ਜਾਂਦਾ ਹੈ, ਇਹ ਅੱਖਰ 'ਕ' ਹੋਵੇਗਾ। ਜਿਉਂ ਹੀ ਉਹ ਚਾਕੂ ਨੂੰ ਵੇਖਦਾ ਹੈ ਉਸ ਨੂੰ ਖ਼ਿਆਲ ਆ ਜਾਂਦਾ ਹੈ, ਇਹ ਅੱਖਰ 'ਚ' ਹੋਵੇਗਾ। ਤਸਵੀਰ ਦੇ ਰਾਹੀਂ ਉਹ ਛੇਤੀ ਅੱਖਰਾਂ ਨੂੰ ਪਕੜ ਲੈਂਦਾ ਤੇ ਅੱਖਰਾਂ ਦਾ ਬੋਧ ਹਾਸਲ ਕਰ ਲੈਂਦਾ ਹੈ। ਹੂ-ਬ-ਹੂ ਇਹ ਸੰਸਕਾਰ ਮਰਦੇ ਦਮ ਤਕ ਬਣੇ ਰਹਿੰਦੇ ਹਨ। ਫੇਰ ਅਗਾਂਹ ਚਲਕੇ ਮਨੁੱਖ ਪ੍ਰਮਾਤਮਾ ਨੂੰ ਵੀ ਤਸਵੀਰ ਦੇ ਰਾਹੀਂ ਹੀ ਸਮਝਦਾ ਹੈ। ਸਵਰਗ ਦੀ ਵੀ ਤਸਵੀਰ ਚਾਹੀਦੀ ਹੈ, ਨਰਕ ਦੀ ਵੀ ਤਸਵੀਰ ਚਾਹੀਦੀ ਹੈ, ਬਾਜ਼ਾਰ ਵਿਚ ਬਕਾਇਦਾ ਨਰਕ ਤੇ ਸਵਰਗ ਦੀਆਂ ਤਸਵੀਰਾਂ ਮਿਲਦੀਆਂ ਹਨ। ਹਕੀਕਤ ਕੀ ਹੈ ? ਇਹ ਤਸਵੀਰ ਉਹਨਾਂ ਲੋਕਾਂ ਨੇ ਬਣਾਈਆਂ ਜਿਨ੍ਹਾਂ ਨੂੰ ਆਪਣੇ ਘਰ ਦਾ ਨਕਸ਼ਾ ਨਹੀਂ ਬਣਾਉਣਾ ਹੁੰਦਾ ਹੈ।

ਉਹਨਾਂ ਨੇ ਸਵਰਗ ਦੇ ਨਕਸ਼ੇ ਬਣਾਏ, ਉਹਨਾਂ ਨੇ ਨਰਕ ਦੇ ਨਕਸ਼ੇ ਬਣਾਏ। ਮਿਥਿਆ ਹਨ, ਕਲਪਨਾ ਮਾਤਰ ਹਨ, ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਨ ਹੈ ਕਿ ਉਹ ਪਰੀਪੂਰਨ ਪ੍ਰਮਾਤਮਾ ਕਰਤਾ ਹੈ, ਕ੍ਰਿਤ ਨਹੀਂ ਹੈ, ਅਸਥਾਪਨ ਨਹੀਂ ਕੀਤਾ ਜਾ ਸਕਦਾ। ਆਪਣੇ ਆਪ ਤੋਂ ਆਪ ਹੀ ਸੁਭਾਏਮਾਨ ਹੈ, ਨਿਰਲੇਪ ਹੈ। ਨਿਰਲੇਪ ਕਿਵੇਂ ਹੈ ? ਵਿਆਪਕ ਕਿਵੇਂ ਹੈ ? ਇਸ ਦੇ ਉੱਤੇ ਦੋ ਬੜੀਆਂ ਸੋਹਣੀਆਂ ਉਦਾਹਰਣਾਂ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਨੇ ਦਿੱਤੀਆਂ ਹਨ -

*ਕਾਹੇ ਰੇ ਬਨ ਖੋਜਨ ਜਾਈ॥*

*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥* (ਪੰਨਾ ੬੮੪)

ਜੋ ਸਰਬ ਵਿਆਪਕ ਹੈ, ਸਦਾ ਨਿਰਲੇਪ ਹੈ, ਤੇਰੇ ਨਾਲ ਹੈ, ਉਹਦੀ ਟੋਲ ਕਰ, ਉਹਦੀ ਖੋਜ ਕਰ, ਉਹਦੇ ਨਾਲ ਜੁੜ। ਹੁਣ ਇਥੇ ਸਵਾਲ ਪੈਦਾ ਹੁੰਦਾ ਹੈ ਜੋ ਸਰਬ ਵਿਆਪਕ ਹੈ, ਉਹ ਸਦਾ ਨਿਰਲੇਪ ਕਿਸ ਤਰ੍ਹਾਂ ਹੋਇਆ? ਵਿਆਪਕ ਨਿਰਲੇਪ ਕਿਸ ਤਰ੍ਹਾਂ ਹੋ ਸਕਦਾ ਹੈ ? ਜ਼ੱਰੇ ਜ਼ੱਰੇ ਵਿਚ ਵਿਆਪਕ ਕਿਸ ਤਰ੍ਹਾਂ ਨਿਰਲੇਪ ਹੋ ਸਕਦਾ ਹੈ ? ਦੋ ਉਦਾਹਰਣਾਂ ਦਿੱਤੀਆਂ ਹਨ ਕਿ ਉਹ ਵਿਆਪਕ ਕਿਸ ਤਰ੍ਹਾਂ ਹੈ, ਨਿਰਲੇਪ ਕਿਸ ਤਰ੍ਹਾਂ ਹੈ ?

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*

ਉਹ ਵਿਆਪਕ ਤੇ ਐਸਾ ਹੈ ਜੈਸੇ ਸ਼ੀਸ਼ੇ ਵਿਚ ਅਕਸ ਦਿਖਾਈ ਦੇ ਰਹੇ ਹਾਂ ਅਸੀਂ ਪਰ ਫਿਰ ਵੀ ਸ਼ੀਸ਼ੇ ਵਿਚ ਨਹੀਂ ਹਾਂ। ਜਗਤ ਵਿਚ ਉਹ ਵਿਆਪਕ ਹੈ, ਫਿਰ ਵੀ ਜਗਤ ਦੀ ਪਕੜ ਵਿਚ ਨਹੀਂ। ਇਸ ਤਰ੍ਹਾਂ ਉਹ ਨਿਰਲੇਪ ਹੈ ਅਤੇ ਇਸ ਢੰਗ ਨਾਲ ਉਹ ਵਿਆਪਕ ਹੈ। ਮਹਾਤਮਾ ਟੈਗੋਰ ਨੂੰ ਪ੍ਰਭੂ ਦੇ ਨਿਰਲੇਪ ਹੋਣ ਦਾ ਬੋਧ ਉਸ ਵਕਤ ਮਿਲਿਆ ਜਦੋਂ ਉਹਨਾਂ ਦੇਖਿਆ ਕਿ ਗੰਦਗੀ ਦੇ ਢੇਰ ਦੇ ਉੱਤੇ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ। ਨੱਚ ਉਠੇ ਠਾਕਰ ਰਵਿੰਦਰ ਨਾਥ। ਨਾਲ ਦੇ ਸਾਥੀ ਪੁੱਛਦੇ ਹਨ ਕਿ ਐਸੀ ਕਿਹੜੀ ਦੈਵੀ ਸੰਪੱਤੀ ਲੱਭ ਪਈ ? ਬਹੁਤ ਕੁਝ ਲੱਭ ਪਿਆ ਪ੍ਰਮਾਤਮਾ ਦਾ। ਪ੍ਰਮਾਤਮਾ ਨਿਰਲੇਪ ਹੈ ਪਤਾ ਚੱਲ ਗਿਆ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਦੇ ਢੇਰ ਨੂੰ ਛੂਹ ਰਹੀਆਂ ਹਨ, ਪਰ ਗੰਦੀਆਂ ਨਹੀਂ ਹੋ ਰਹੀਆਂ, ਪ੍ਰਭੂ ਮੇਰੇ ਗੰਦੇ ਸਰੀਰ ਦੇ ਵਿਚ ਵਿਆਪਕ ਹੈ, ਪਰ ਗੰਦਾ ਨਹੀਂ ਹੁੰਦਾ, ਨਿਰਲੇਪ ਹੈ, ਪਾਵਨ ਹੈ, ਪਵਿੱਤਰ ਹੈ, ਇਸ ਵਾਸਤੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਨਿਰਅੰਜਨ ਅੰਜਨ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਨਿਰਲੇਪ ਹੈ, ਜੋ ਅਸਥਾਪਨ ਨਹੀਂ ਕੀਤਾ ਜਾ ਸਕਦਾ, ਬਣਾਇਆ ਨਹੀਂ ਜਾ ਸਕਦਾ, ਟਿਕਾਇਆ ਨਹੀਂ ਜਾ ਸਕਦਾ। ਜੋ ਆਪਣੇ ਆਪ ਤੋਂ ਆਪ ਸੁਭਾਏਮਾਨ ਹੈ ਅਤੇ ਨਰਿੰਜਨ ਹੈ। ਸਾਹਿਬ ਫੁਰਮਾਣ ਕਰਦੇ ਹਨ -

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥*

ਜਿਨ੍ਹਾਂ ਨੇ ਸੇਵਾ ਕੀਤੀ, ਉਹਨਾਂ ਨੇ ਮਾਨ ਪ੍ਰਾਪਤ ਕੀਤਾ। ਕੀ ਪ੍ਰਭੂ ਨੂੰ ਵੀ ਸਾਡੀ ਸੇਵਾ ਦੀ ਲੋੜ ਹੈ ? ਈਸ਼ਵਰ ਪਰੀਪੂਰਨ ਪ੍ਰਮਾਤਮਾ ਸਮਰੱਥ ਹੈ। ਸੇਵਾ ਆਪਣੇ ਤੋਂ ਕਮਜ਼ੋਰ ਦੀ ਕਰੀਦੀ ਹੈ। ਆਪਣੇ ਤੋਂ ਜੋ ਮਹਾਨ ਹੈ, ਉਹਦੀ ਕੀ ਸੇਵਾ ਕਰਾਂਗੇ ? ਉਸ ਦੀ ਪੂਜਾ ਹੋ ਸਕਦੀ ਹੈ, ਉਸ ਦੀ ਸੇਵਾ ਕਿਸ ਤਰ੍ਹਾਂ ਕਰਾਂਗੇ ? ਲੋੜ ਹੀ ਨਹੀਂ ਤੇ ਕਿਸ ਦੀ ਸੇਵਾ ? ਆਪਣੇ ਤੋਂ ਵੱਡੇ ਦੀ ਪੂਜਾ ਹੁੰਦੀ ਹੈ, ਆਪਣੇ ਤੋਂ ਛੋਟੇ ਦੀ ਸੇਵਾ ਹੁੰਦੀ ਹੈ, ਪਰ ਇਥੇ ਸਤਿਗੁਰੂ ਕਹਿੰਦੇ ਹਨ -

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥*

ਗੁਰਬਾਣੀ ਦੀ ਵਿਆਖਿਆ ਗੁਰਬਾਣੀ ਕਰਦੀ ਹੈ ਤੇ ਪਾਤਿਸ਼ਾਹ ਇਸ ਗੱਲ ਨੂੰ ਖੋਲ੍ਹਦੇ ਹਨ -

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*

(ਪੰਨਾ ੩੦੦)

ਬੱਸ ਪ੍ਰਭੂ ਦਾ ਨਾਮ ਹੀ ਸੇਵਾ ਹੈ ਹੋਰ ਕੁਝ ਨਹੀਂ ਅਤੇ ਪ੍ਰਭੂ ਦਾ ਨਾਮ ਜਪਦਿਆਂ ਬਾਦ ਵਿਚ ਪਤਾ ਚਲਦਾ ਹੈ ਕਿ ਮੈਂ ਤਾਂ ਆਪਣੀ ਸੇਵਾ ਕੀਤੀ। ਮੈਂ ਆਪਣੀ ਅਜਿਹੀ ਸੇਵਾ ਕੀਤੀ ਕਿ ਮੈਂ ਕਮਜ਼ੋਰ ਸੀ ਤੇ ਮੈਂ ਹੀ ਪ੍ਰਭੂ ਹੋ ਗਿਆ। ਮੈਂ ਪ੍ਰਮਾਤਮਾ ਵਰਗਾ ਹੋ ਗਿਆ ਪ੍ਰਭੂ ਦੇ ਗੀਤ ਗਾ ਗਾ ਕੇ, ਈਸ਼ਵਰ ਦੇ ਗੀਤ ਗਾ ਗਾ ਕੇ, ਇਸ ਵਾਸਤੇ ਈਸ਼ਵਰ ਦੀ ਮਹਿਮਾ ਗਾਇਨ ਕਰਨੀ ਆਪਣੀ ਮਹਿਮਾ ਵਧਾਉਣੀ ਹੈ। ਈਸ਼ਵਰ ਦੇ ਗੁਣਾਂ ਦਾ ਜ਼ਿਕਰ ਕਰਨਾ ਆਪਣੇ ਲਈ ਗੁਣਵਾਨ ਹੈ। ਜੋ ਈਸ਼ਵਰ ਨੂੰ ਬਲਵਾਨ ਆਖਦਾ ਹੈ, ਉਹ ਆਪ ਬਲਵਾਨ ਹੋ ਜਾਂਦਾ ਹੈ, ਜੋ ਈਸ਼ਵਰ ਨੂੰ ਪਰਮ ਪ੍ਰਕਾਸ਼ ਆਖਦਾ ਹੈ, ਉਹ ਆਪ ਪ੍ਰਕਾਸ਼ ਦਾ ਸੋਮਾ ਬਣ ਜਾਂਦਾ ਹੈ। ਜੋ ਈਸ਼ਵਰ ਨੂੰ ਦਾਤਾ ਆਖਦਾ ਹੈ ਉਹ ਆਪ ਦਾਤਾ ਬਣ ਜਾਂਦਾ ਹੈ। ਜੋ ਈਸ਼ਵਰ ਨੂੰ ਵਿਆਪਕ ਆਖਦਾ ਹੈ ਉਹ ਆਪ ਵਿਸ਼ਾਲ ਬਣ ਜਾਂਦਾ ਹੈ, ਵਿਆਪਕ ਦ੍ਰਿਸ਼ਟੀ ਦਾ ਮਾਲਕ ਬਣ ਜਾਂਦਾ ਹੈ। ਇਸ ਵਾਸਤੇ ਪ੍ਰਮਾਤਮਾ ਨੂੰ ਵੱਡਾ ਵੱਡਾ ਕਰਕੇ ਆਖਣਾ ਖ਼ੁਦ ਨੂੰ ਵੱਡਾ ਕਰਨਾ ਹੈ ਨਾ ਕਿ ਪ੍ਰਮਾਤਮਾ ਨੂੰ ਵੱਡਾ ਕਰਨਾ। ਪ੍ਰਮਾਤਮਾ ਨੂੰ ਵੱਡਾ ਵੱਡਾ ਅਸੀਂ ਆਖੀਏ, ਇਸ ਦੀ ਲੋੜ ਨਹੀਂ।

*ਜੇ ਸਭਿ ਮਿਲਿ ਕੈ ਆਖਣ ਪਾਹਿ॥*
*ਵਡਾ ਨ ਹੋਵੈ ਘਾਟਿ ਨ ਜਾਇ॥* (ਪੰਨਾ ੩੪੯)

ਜਿਵੇਂ ਅਸੀਂ ਕਹੀਏ ਕਿ ਸੂਰਜ ਵਿਚ ਬੜੀ ਰੌਸ਼ਨੀ ਹੈ। ਸਾਡੇ ਕਹਿਣ ਨਾਲ ਰੌਸ਼ਨੀ ਨਹੀਂ ਹੈ। ਜੇ ਅਸੀਂ ਨਾ ਆਖੀਏ ਤਾਂ ਸੂਰਜ ਦੇ ਵਿਚ ਕੋਈ ਅੰਧਕਾਰ ਵੀ ਨਹੀਂ ਹੋ ਜਾਏਗਾ। ਇਹ ਤੇ ਪਰਮ ਪ੍ਰਕਾਸ਼ ਹੈ। ਜੇ ਅਸੀਂ ਪ੍ਰਮਾਤਮਾ ਦੇ ਗੁਣਾਂ ਦਾ ਜ਼ਿਕਰ ਕਰੀਏ ਤਾਂ ਸਾਡੇ ਜ਼ਿਕਰ ਕਰਨ ਨਾਲ ਹੀ ਗੁਣਵਾਨ ਨਹੀਂ ਹੈ, ਉਸ ਤਰ੍ਹਾਂ ਵੀ ਗੁਣਵਾਨ ਹੈ। ਜੇ ਨਾ ਕਰੀਏ

ਤਾਂ ਉਸ ਦੇ ਗੁਣ ਕੋਈ ਘਟਦੇ ਨਹੀਂ। ਤਾਂ ਸੇਵਾ ਦਰਅਸਲ ਪ੍ਰਭੂ ਦੀ ਆਪਣੀ ਹੀ ਹੈ, ਆਪਣੇ ਹੀ ਗੁਣਾਂ ਨੂੰ ਵਧਾਉਣਾ ਹੈ –

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥*

ਜਿਨ੍ਹਾਂ ਨੇ ਫਿਰ ਸਿਮਰਨ ਕੀਤਾ, ਜਿਨ੍ਹਾਂ ਨੇ ਫਿਰ ਇਸ ਢੰਗ ਦੀ ਸੇਵਾ ਕੀਤੀ ਤਾਂ ਜਗਤ ਵਿਚ ਸਨਮਾਨ ਮਿਲਣਾ ਲਾਜ਼ਮੀ ਸੀ ਤੇ ਮਾਨ ਮਿਲਦਾ ਜਿਥੇ ਤਾਣ ਹੋਵੇ, ਜਿਥੇ ਸ਼ਕਤੀ ਹੋਵੇ ਤਾਂ ਪ੍ਰਭੂ ਵੀ ਸ਼ਕਤੀ ਹੈ। ਸ਼ਕਤੀ ਨਾਲ ਜੁੜਦਿਆਂ, ਤਾਣੁ ਨਾਲ ਜੁੜਦਿਆਂ, ਸ਼ਕਤੀ ਦੇ ਪ੍ਰਾਪਤ ਕਰਦਿਆਂ ਕੁਦਰਤੀ ਗੱਲ ਹੈ ਕਿ ਜਗਤ ਦੇ ਵਿਚ ਮਾਨ ਵੱਧਣਾ ਸੀ। ਹੁਣ ਉਸ ਪ੍ਰਮਾਤਮਾ ਦੀ ਸੇਵਾ ਕਰਨੀ ਹੈ ਅਤੇ ਕਿਸ ਢੰਗ ਨਾਲ ਕਰਨੀ ਹੈ ? ਇਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਅੱਗੇ ਚੱਲ ਕੇ ਖੋਹਲਦੇ ਹਨ –

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥*
*ਨਾਨਕ ਗਾਵੀਐ ਗੁਣੀ ਨਿਧਾਨੁ॥*

ਉਹ ਜੋ ਗੁਣਾਂ ਦਾ ਨਿਧਾਨ ਹੈ, ਗੁਣਾਂ ਦਾ ਸਾਗਰ ਹੈ, ਗੁਣਾਂ ਦਾ ਖ਼ਜ਼ਾਨਾ ਹੈ। ਇਹ ਤਾਂ ਗੁਣੀ ਨਿਧਾਨੁ ਹੈ, ਗੁਣਾਂ ਦਾ ਖ਼ਜ਼ਾਨਾ ਹੈ, ਗੁਣਾਂ ਦਾ ਭੰਡਾਰ ਹੈ। ਦਰਅਸਲ ਗੁਣ ਵਧਾਉਂਦੇ ਜਾਈਏ, ਗੁਣ ਇਕੱਠੇ ਕਰਦੇ ਜਾਈਏ ਤਾਂ ਜ਼ਿੰਦਗੀ ਵਿਚ ਪ੍ਰਗਟ ਹੋਣਾ ਸ਼ੁਭ ਹੋ ਜਾਂਦਾ ਹੈ। ਔਗੁਣ ਵੱਧਦੇ ਜਾਣ ਤਾਂ ਪ੍ਰਭੂ ਤੋਂ ਦੂਰੀ ਹੋ ਜਾਂਦੀ ਹੈ। ਗੁਣ ਵਧਦੇ ਜਾਣ ਤਾਂ ਪ੍ਰਮਾਤਮਾ ਦੇ ਮਨੁੱਖ ਨੇੜੇ ਆ ਜਾਂਦਾ ਹੈ ਅਤੇ ਇਕ ਦਿਨ ਐਸਾ ਹੋ ਜਾਂਦਾ ਹੈ ਕਿ ਮਨੁੱਖ ਗੁਣ ਗਾਂਦਿਆਂ ਗਾਂਦਿਆਂ ਗੁਣਾਂ ਦਾ ਸਾਗਰ ਹੋ ਜਾਂਦਾ ਹੈ, ਗੁਣਾਂ ਦਾ ਖ਼ਜ਼ਾਨਾ ਹੋ ਜਾਂਦਾ ਹੈ। ਗੁਣ ਤਾਂ ਉਂਜ ਮਹਾਨ ਹਨ ਪਰ ਧਾਰਮਿਕ ਦੁਨੀਆਂ ਵਿਚ ਦਇਆ ਤੇ ਸੰਤੋਖ ਦੋ ਗੁਣਾਂ ਨੂੰ ਬੜੀ ਵੱਡੀ ਪ੍ਰਧਾਨਤਾ ਦਿੱਤੀ ਗਈ ਹੈ। ਹਕੀਕਤ ਹੈ ਜਿਥੇ ਸੰਤੋਸ਼ ਨਹੀਂ ਮੁਸ਼ਕਿਲ ਹੈ, ਐਸਾ ਮਨੁੱਖ ਸਿਮਰਨ ਕਰ ਸਕੇ ਤੇ ਜਿਥੇ ਦਇਆ ਨਹੀਂ ਮੁਸ਼ਕਿਲ ਹੈ, ਐਸਾ ਮਨੁੱਖ ਸੇਵਾ ਕਰ ਸਕੇ। ਸੇਵਾ ਸੰਸਾਰ ਦੀ ਕਰਨੀ ਹੈ, ਸਿਮਰਨ ਨਿਰੰਕਾਰ ਦਾ ਕਰਨਾ ਹੈ। ਸਿਮਰਨ ਸੰਤੋਖੀ ਨੇ ਕਰਨਾ ਹੈ, ਸੇਵਾ ਦਿਆਲੂ ਨੇ ਕਰਨੀ ਹੈ। ਸੇਵਾ ਸੰਸਾਰ ਨਾਲ ਜੋੜਦੀ ਹੈ, ਸਿਮਰਨ ਕਰਤਾਰ ਨਾਲ ਜੋੜਦਾ ਹੈ। ਸੰਸਾਰ ਪ੍ਰਭੂ ਦਾ ਸਰਗੁਣ ਸਰੂਪ ਹੈ। ਨਿਰੰਕਾਰ ਪ੍ਰਭੂ ਦਾ ਨਿਰਗੁਣ ਸਰੂਪ ਹੈ। ਨਿਰਗੁਣ ਸਰੂਪ ਨਾਲ ਜੁੜਨਾ ਹੈ। ਪ੍ਰਭੂ ਸਿਮਰਨ ਕਰਕੇ ਸਰਗੁਣ ਸਰੂਪ ਨਾਲ ਜੁੜਨਾ ਹੈ। ਸੇਵਾ ਕਰਕੇ ਇਸ ਵਾਸਤੇ ਕਿ ਮੂਰਤੀ ਦੀ ਸੇਵਾ ਹੀ ਹੋ ਸਕਦੀ ਹੈ, ਸਿਮਰਨ ਨਹੀਂ। ਸਿਮਰਨ ਨਿਰਾਕਾਰ ਦਾ, ਸੇਵਾ ਸਾਕਾਰ ਦੀ। ਸਾਕਾਰ ਨੂੰ ਸੇਵਾ ਦੀ ਲੋੜ ਹੈ। ਬਸਤਰ ਪਹਿਨਾਣੇ ਹਨ, ਇਸ਼ਨਾਨ ਕਰਾਉਣਾ ਹੈ, ਭੋਜਨ ਦੇਣਾ ਹੈ। ਬਿਮਾਰ ਹੈ ਤਾਂ ਦਵਾਈ ਦੇਣੀ ਹੈ ਅਤੇ ਨਿਰਾਕਾਰ ਨੂੰ ਸੇਵਾ ਦੀ ਲੋੜ ਨਹੀਂ। ਨਿਰਾਕਾਰ ਨਿਰਲੇਪ ਹੈ। ਸੇਵਾ ਕਰਕੇ ਸਾਕਾਰ ਨਾਲ ਜੁੜਨਾ, ਸਿਮਰਨ ਕਰਕੇ ਨਿਰਾਕਾਰ ਨਾਲ ਜੁੜਨਾ। ਸੇਵਾ

ਕਿਸ ਦੀ ਕਰਨੀ ਹੈ, ਜਿਥੇ ਦਇਆ ਹੋਵੇ ਤੇ ਸਿਮਰਨ ਕਿਸ ਨੇ ਕਰਨਾ ਜਿਥੇ ਸੰਤੋਸ਼ ਹੋਵੇ। ਤਾਂ ਸਾਹਿਬ ਕਹਿੰਦੇ ਹਨ -

*ਨਾਨਕ ਗਾਵੀਐ ਗੁਣੀ ਨਿਧਾਨੁ॥*

ਕੀ ਗਾਈਏ ? ਕਿਸ ਤਰ੍ਹਾਂ ਗਾਈਏ ? ਕੋਈ ਸੁਰਤਾਲ ਦਾ ਬੋਧ ਨਹੀਂ, ਕੋਈ ਪ੍ਰਭੂ ਦੇ ਗੁਣਾਂ ਦਾ ਬੋਧ ਨਹੀਂ। ਕੀ ਗਾਈਏ ਤੇ ਕੀ ਗਾਈਏ ? ਸਾਹਿਬ ਕਹਿੰਦੇ ਹਨ -

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

ਕਹਿੰਦੇ ਹਨ ਉਸ ਪ੍ਰਭੂ ਨੂੰ ਸੁਣ। ਇਸ ਵਾਸਤੇ ਸਤਿਸੰਗ ਦੀ ਮਹਿਮਾ ਹੈ ਤੇ ਸਤਿਸੰਗ ਉਹ ਜਿਥੇ ਸੱਚ ਦੀ ਚਰਚਾ ਚੱਲ ਰਹੀ ਹੋਵੇ, ਜਿਥੇ ਸਤਿ ਦੀ ਵਿਆਖਿਆ ਕੀਤੀ ਜਾ ਰਹੀ ਹੋਵੇ, ਜਿਥੇ ਸੱਚ ਦੇ ਗੁਣਾਂ ਦਾ ਪ੍ਰਗਟਾਵਾ ਹੋ ਰਿਹਾ ਹੋਵੇ, ਉਥੇ ਕੋਈ ਬੈਠੇ। ਇਕ ਮਨ ਹੋ ਕੇ ਸੁਣੇ। ਧਿਆਨ ਲਾ ਕੇ ਸੁਣੇ। ਸੁਣਦਿਆਂ ਹੀ ਉਹ ਸਤਿਸੰਗ ਬਣੇਗਾ। ਸੁਣਦਿਆਂ ਹੀ ਉਸ ਦਾ ਸੰਬੰਧ ਜੁੜੇਗਾ। ਇਕ ਬੰਦਾ ਬੋਲ ਰਿਹਾ ਹੋਵੇ ਤੇ ਦੂਜਾ ਸੁਣ ਹੀ ਨਹੀਂ ਰਿਹਾ ਤਾਂ ਸੰਬੰਧ ਨਹੀਂ ਜੁੜੇਗਾ। ਸੰਬੰਧ ਤਾਂ ਸੁਣਦਿਆਂ ਹੀ ਜੁੜੇਗਾ। ਬੋਲਣਾ ਅਤੇ ਸੁਣਨਾ ਇਹ ਸੰਬੰਧ ਨੂੰ ਜੋੜਦਾ ਹੈ। ਵੇਖਣ ਨਾਲ ਸੰਬੰਧ ਨਹੀਂ ਜੁੜਦੇ। ਦੁਸ਼ਮਣ ਵੀ ਇਕ ਦੂਜੇ ਨੂੰ ਵੇਖ ਲੈਂਦੇ ਹਨ, ਪਰ ਦੁਸ਼ਮਣ ਆਪਸ ਵਿਚ ਨਾ ਇਕ ਦੂਜੇ ਨਾਲ ਬੋਲਦੇ ਹਨ, ਨਾ ਇਕ ਦੂਜੇ ਦੀ ਗੱਲ ਸੁਣਦੇ ਹਨ। ਇਸ ਵਾਸਤੇ ਪ੍ਰਭੂ ਦਾ ਸੰਬੰਧ ਸੁਣਨ ਤੇ ਬੋਲਣ 'ਤੇ ਖੜਾ ਹੈ। ਸੁਣਨੀ ਹੈ ਉਸ ਦੀ ਗੱਲ ਤਾਂ ਹੀ ਪ੍ਰਮਾਤਮਾ ਨਾਲ ਸੰਬੰਧ ਜੁੜ ਸਕੇਗਾ। ਪਹਿਲੇ ਸੁਣਨੀ ਹੈ ਤਾਂ ਕਿਹੜੇ ਬੋਲ ਹਨ ? ਉਹ ਪ੍ਰਭੂ ਦੇ ਬੋਲ ਹਨ, ਉਹ ਈਸ਼ਵਰੀ ਬੋਲ ਹਨ। ਇਸਲਾਮ ਦੇ ਪੈਗ਼ੰਬਰੀ ਪੁਰਸ਼ ਮੁਹੰਮਦ ਸਾਹਿਬ ਦਾ ਕਹਿਣਾ ਸੀ ਕਿ ਕੁਰਾਨ ਮੇਰੇ 'ਤੇ ਨਾਜ਼ਲ ਹੋਈ ਹੈ। ਇਹ ਮੇਰੇ ਨਹੀਂ ਖ਼ੁਦਾ ਦੇ ਬੋਲ ਹਨ, ਖ਼ੁਦਾ ਦੇ ਬਚਨ ਹਨ। ਮੈਂ ਤਾਂ ਇਕ ਮਾਧਿਅਮ ਦੀ ਤਰ੍ਹਾਂ ਉਸ ਕਲਾਮ ਨੂੰ ਪ੍ਰਗਟ ਕੀਤਾ ਹੈ, ਨਹੀਂ ਤਾਂ ਇਹ ਨਾਜ਼ਲ ਹੋਏ ਹਨ, ਇਹ ਖ਼ੁਦਾ ਦੇ ਹਨ। ਹੂ-ਬ-ਹੂ ਇਸ ਤਰੀਕੇ ਨਾਲ ਸਾਡੇ ਦੇਸ਼ ਦੇ ਰਿਸ਼ੀ ਮੁਨੀ ਕਹਿੰਦੇ ਰਹੇ ਹਨ - ਵੇਦ ਬਾਣੀ ਦੇਵ ਬਾਣੀ ਹੈ, ਪ੍ਰਭੂ ਦੀ ਬਾਣੀ ਹੈ। ਸਾਡੇ 'ਤੇ ਅਕਾਸ਼ ਬਾਣੀ ਹੋਈ ਹੈ। ਇਸ ਤਰੀਕੇ ਨਾਲ ਸੂਫ਼ੀ ਸੰਤ ਕਹਿੰਦੇ ਰਹੇ ਹਨ— ਅਲਹਾਮ ਹੋਇਆ ਹੈ ਸਾਨੂੰ ਅਤੇ ਜੋ ਕੁਝ ਉਹਨਾਂ ਨੂੰ ਅਲਹਾਮ ਹੋਇਆ, ਲਿਖਤ ਦੇ ਰਾਹੀਂ ਜਗਤ ਦੇ ਸਾਹਮਣੇ ਰੱਖ ਦਿੱਤਾ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਜਿਤਨੇ ਬਚਨ ਹਨ, ਜਿਤਨੀ ਬਾਣੀ ਹੈ, ਇਸ ਪ੍ਰਥਾਏ ਵਾਕ ਹੈ -

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

ਜਿਵੇਂ ਜਿਵੇਂ ਖਸਮ ਦੀ ਬਾਣੀ ਆਈ ਹੈ ਉਵੇਂ ਉਵੇਂ ਮੈਂ ਬੋਲਿਆ। ਮੈਂ ਤਾਂ ਸਿਰਫ ਬਾਂਸੁਰੀ ਹਾਂ, ਇਹ ਸਵਰ ਤਾਂ ਕਿਸੇ ਹੋਰ ਦੇ ਹਨ। ਮੈਂ ਤਾਂ ਸਿਰਫ ਸਾਜ਼ ਹਾਂ, ਇਹ ਅਵਾਜ਼ਤ ਕਿਸੇ ਹੋਰ ਦੀ ਹੈ। ਕਿਸੇ ਹੋਰ ਨੇ ਮੇਰੇ ਅੰਦਰੋਂ ਆਵਾਜ਼ ਕੱਢੀ ਹੈ, ਕੋਈ ਹੋਰ ਮੇਰੇ ਵਿਚੋਂ

ਬੋਲਿਆ ਹੈ। ਮੇਰੇ ਜੀਵਨ ਦੇ ਸਾਜ਼ ਵਿਚੋਂ ਇਹ ਨਗ਼ਮੇ ਕਿਸੇ ਹੋਰ ਨੇ ਕੱਢੇ ਹਨ। ਉਹ ਹੈ ਖਸਮ, ਉਹ ਹੈ ਮੇਰਾ ਮਾਲਕ, ਉਹ ਹੈ ਈਸ਼ਵਰ ਅਤੇ ਜਿਥੇ ਜਿਥੇ ਈਸ਼ਵਰ ਬੋਲਿਆ ਹੈ, ਭਗਤ ਜਨ, ਸੰਤ ਜਨ, ਇਹ ਅਵਤਾਰੀ ਪੁਰਸ਼ ਇਹ ਖ਼ੁਦ ਨਹੀਂ ਬੋਲਦੇ। ਇਹਨਾਂ ਵਿਚ ਪ੍ਰਭੂ ਬੋਲਦਾ ਹੈ। ਇਹਨਾਂ ਵਿਚ ਈਸ਼ਵਰ ਬੋਲਦਾ ਹੈ। ਇਸ ਵਾਸਤੇ ਇਹਨਾਂ ਦੇ ਬੋਲ ਪੁਰਾਣੇ ਨਹੀਂ ਹੁੰਦੇ। ਇਹਨਾਂ ਦੇ ਬੋਲ ਕਦੇ ਫਿੱਕੇ ਨਹੀਂ ਪੈਂਦੇ। ਇਹਨਾਂ ਦੇ ਬੋਲ ਕਦੇ ਬੇਰਸੀ ਨਹੀਂ ਪੈਦਾ ਕਰਦੇ। ਇਹਨਾਂ ਦੇ ਬੋਲਾਂ ਵਿਚ ਨਵੀਨਤਾ ਬਣੀ ਰਹਿੰਦੀ ਹੈ। ਇਕ ਕਵਿਤਾ ਇਕ ਵਾਰ ਸੁਣੋ, ਦੋ ਵਾਰ ਸੁਣੋ, ਤੀਸਰੀ ਵਾਰ ਲਾਜ਼ਮੀ ਪੁਰਾਣੀ ਹੋ ਜਾਏਗੀ, ਪਰੰਤੂ ਸੰਤ ਮਹਾਂਪੁਰਸ਼ਾਂ ਦੇ ਬਚਨ ਰੋਜ਼ ਰੋਜ਼ ਪੜ੍ਹੀਏ ਸੁਣੀਏ ਤਾਂ ਵੀ ਕੋਈ ਨਵਾਂ ਸਵਾਦ, ਕੋਈ ਨਵੀਂ ਉਮੰਗ, ਕੋਈ ਨਵੀਂ ਤਰੰਗ, ਕੋਈ ਨਵੀਂ ਦੁਨੀਆਂ ਦੇ ਦਵਾਰ ਖੁਲ੍ਹਦੇ ਹਨ। ਇਹ ਉਹ ਬਚਨ ਹਨ ਜੋ ਖਸਮ ਦੇ ਬਚਨ ਹਨ। ਸਭ ਸ੍ਰੇਸ਼ਟ ਪੁਰਸ਼ਾਂ ਨੇ ਐਸਾ ਹੀ ਆਖਿਆ ਹੈ ਕਿ ਅਸੀਂ ਨਹੀਂ ਬੋਲੇ, ਸਾਡੇ ਵਿਚੋਂ ਖਸਮ ਬੋਲਿਆ, ਮਾਲਕ ਬੋਲਿਆ-

*ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ॥*

(ਪੰਨਾ ੫੦੮)

*ਬੇਸੁਮਾਰ ਅਥਾਹ ਅਗਨਤ ਅਤੋਲੈ॥ ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥*

(ਪੰਨਾ ੨੯੨)

ਹੇ ਪ੍ਰਭੂ ! ਜਿਵੇਂ ਜਿਵੇਂ ਤੂੰ ਬੁਲਾਇਆ ਮੈਂ ਉਸ ਤਰ੍ਹਾਂ ਹੀ ਬੋਲਿਆ। ਇਹ ਬੋਲ ਮੇਰੇ ਨਹੀਂ। ਕੋਈ ਕਵੀ ਕਿਤਾਬ ਲਿਖਦਾ ਦਾਅਵਾ ਕਰਦਾ ਹੈ ਕਿ ਮੈਂ ਲੇਖਕ ਹਾਂ। ਇਹ ਕਿਤਾਬ ਮੇਰੀ ਹੈ। ਇਸ ਕਿਤਾਬ ਦਾ ਮੈਂ ਲਿਖਾਰੀ ਹਾਂ, ਪਰ ਸਤਿ ਪੁਰਸ਼ ਜੋ ਉਹਨਾਂ ਦੀ ਰਸਨਾ ਤੋਂ ਬੋਲ ਨਿਕਲਦੇ ਹਨ ਉਹਨਾਂ ਬਾਰੇ ਉਹਨਾਂ ਦਾ ਦਾਅਵਾ ਨਹੀਂ ਹੁੰਦਾ ਕਿ ਇਹ ਬਚਨ ਮੇਰੇ ਹਨ, ਕਿਉਂਕਿ ਖਸਮ ਦੇ ਬਚਨ ਹਨ ਤਾਂ ਉਹਨਾਂ ਬਚਨਾਂ ਨੂੰ ਬਾਰ ਬਾਰ ਬੋਲਣਾ ਹੈ, ਉਹਨਾਂ ਬਚਨਾਂ ਨੂੰ ਬਾਰ ਬਾਰ ਸੁਣਨਾ ਹੈ - *ਗਾਵੀਐ ਸੁਣੀਐ,* ਸੁਣਨਾ ਤੇ ਗਾਉਣਾ ਹੈ -

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

ਸੁਣਨਾ ਤੇ ਗਾ ਕੇ ਫਿਰ ਮਨ ਵਿਚ ਭਾਉ ਕਰਨਾ। ਇਹ ਠੀਕ ਹੈ ਕਿ ਭਾਉ ਐਸੀ ਅਵਸਥਾ ਹੈ ਜਿਸਨੂੰ ਅਸੀਂ ਗੁਣ ਤਾਂ ਨਹੀਂ ਕਹਿ ਸਕਦੇ, ਇਕ ਅਵਸਥਾ ਹੀ ਕਹਿ ਸਕਦੇ ਹਾਂ। ਤੰਦਰੁਸਤੀ ਇਕ ਸਰੀਰ ਦੀ ਅਵਸਥਾ ਹੈ। ਬਿਮਾਰੀ ਇਕ ਸਰੀਰ ਦੀ ਅਵਸਥਾ ਹੈ। ਭਾਉ ਮਨ ਦੀ ਇਕ ਅਵਸਥਾ ਹੈ, ਜਿਸ ਨੂੰ ਰੋਜ਼ ਯਾਦ ਕਰੀਏ ਤਾਂ ਯਾਦ ਹੀ ਭਾਉ ਬਣ ਜਾਂਦਾ ਹੈ ਤੇ ਯਾਦ ਹੀ ਪ੍ਰੇਮ ਬਣ ਜਾਂਦਾ ਹੈ, ਸਿਮਰਨ ਹੀ ਪ੍ਰੇਮ ਬਣ ਜਾਂਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਰੋਜ਼ ਸੁਣਨਾ ਹੈ, ਗਾਉਣਾ ਹੈ ਅਤੇ ਉਤਨੇ ਚਿਰ ਤੱਕ ਗਾਉਣਾ ਤੇ ਸੁਣਨਾ ਹੈ ਜਿੰਨਾ ਚਿਰ ਤੱਕ ਗਾਵੀਐ ਸੁਣੀਐ ਭਾਉ ਨਹੀਂ ਬਣ ਜਾਂਦਾ, ਪ੍ਰੇਮ ਨਹੀਂ ਬਣ ਜਾਂਦਾ।

ਪ੍ਰੇਮ ਬਣਿਆ, ਗਾਉਣਾ ਸਫਲ ਹੋ ਗਿਆ। ਸੁਣਨਾ ਅਜੇ ਬੀਜ ਰੂਪ ਵਿਚ ਹੈ, ਅੰਕੁਰਿਤ ਨਹੀਂ ਹੋਇਆ, ਫਲੀਭੂਤ ਨਹੀਂ ਹੋਇਆ। ਅਜੇ ਫਲ ਤੱਕ ਨਹੀਂ ਪਹੁੰਚਿਆ। ਤਾਂ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥*

ਫੇਰ ਤਮਾਮ ਦੁੱਖਾਂ ਦੀ ਨਵਿਰਤੀ ਹੋ ਜਾਂਦੀ ਹੈ ਅਤੇ ਮਨੁੱਖ ਸੁੱਖਾਂ ਦੇ ਘਰ ਵਿਚ ਵਿਸਰਾਮ ਕਰਦਾ ਅਨੰਦ ਲੈਂਦਾ ਹੈ।

*ਗਾਵੀਐ ਸੁਣੀਐ ਮਨਿ ਰਖੀਐ ਭਾਉ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥*

ਮਨੁੱਖ ਦੀ ਮੂਲ ਸਮੱਸਿਆ ਦੁੱਖ ਹੈ। ਹਰ ਫਲ ਦਾ ਬੀਜ ਇਕ ਹੁੰਦਾ ਹੈ, ਪਰ ਦੁੱਖਾਂ ਦੇ ਬੀਜ ਅਨੇਕਾਂ ਹੀ ਹਨ। ਅਨੇਕਾਂ ਕਾਰਣਾਂ ਤੋਂ ਦੁੱਖ ਪੈਦਾ ਹੋ ਜਾਂਦੇ ਹਨ। ਅਨੰਤ ਬੀਜ ਹਨ ਇਥੇ ਅਤੇ ਦੁੱਖ ਇਕ ਬੀਜ ਹੈ। ਜਿਸ ਤਰ੍ਹਾਂ ਪ੍ਰਮਾਤਮਾ ਵਿਆਪਕ ਹੈ ਜੀਵਾਂ ਵਿਚ, ਦੁੱਖ ਵੀ ਵਿਆਪਕ ਹੈ। ਦੁੱਖ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ ? ਜਗਤ ਵਿਚ ਸ੍ਰੇਸ਼ਟ ਪੁਰਸ਼ਾਂ ਨੇ ਆਪਣੇ ਢੰਗ ਨਾਲ ਦੁੱਖਾਂ ਦੀ ਨਵਿਰਤੀ ਦੇ ਸਾਧਨ ਲੱਭੇ ਹਨ। ਇਹਨਾਂ ਵਿਚੋਂ ਕੁਝ ਰਾਜਨੀਤਿਕ ਹਨ। ਉਹਨਾਂ ਨੇ ਆਪਣੇ ਢੰਗ ਨਾਲ ਜਗਤ ਨੂੰ, ਦੇਸ਼ ਨੂੰ ਸੁੱਖ ਪਹੁੰਚਾਣ ਦੀ ਕੋਸ਼ਿਸ਼ ਕੀਤੀ। ਹਰ ਮੁਲਕ ਵਿਚ ਉੱਘੇ ਚੋਟੀ ਦੇ ਰਾਜਨੀਤਿਕ ਪੁਰਸ਼ ਹੋਏ ਹਨ, ਪਰ ਦੇਸ਼ ਨੂੰ, ਜਗਤ ਨੂੰ ਸੁੱਖ ਨਹੀਂ ਦੇ ਸਕੇ। ਇਸੇ ਤਰੀਕੇ ਨਾਲ ਦੂਜੇ ਦਰਜੇ 'ਤੇ ਆ ਜਾਂਦੇ ਹਨ ਵੈਦ ਹਕੀਮ, ਡਾਕਟਰ, ਜਿਨ੍ਹਾਂ ਦੀ ਕੋਸ਼ਿਸ਼ ਹੈ ਮਨੁੱਖ ਦੇ ਤਨ ਵਿਚ ਜੋ ਰੋਗ ਹਨ, ਰੋਗਾਂ ਕਰਕੇ ਦੁੱਖੀ ਹੈ, ਇਹ ਮਨੁੱਖ ਦੇ ਸਰੀਰ ਵਿਚੋਂ ਕੱਢ ਦੇਈਏ। ਹਿਕਮਤ ਮੌਜੂਦ ਹੈ, ਵੈਦ ਮੌਜੂਦ ਹਨ, ਡਾਕਟਰ ਮੌਜੂਦ ਹਨ, ਪਰ ਰੋਗ ਵੀ ਮੌਜੂਦ ਹਨ, ਰੋਗਾਂ ਦੀ ਨਵਿਰਤੀ ਨਹੀਂ ਹੋ ਸਕਦੀ। ਇਕ ਰੋਗ ਨੂੰ ਕਾਬੂ ਕਰੀਏ, ਅਨੰਤ ਰੋਗ ਹੋਰ ਪੈਦਾ ਹੋ ਜਾਂਦੇ ਹਨ। ਜਿਤਨੇ ਚਿਰ ਤੱਕ ਕੋਈ ਨਵੀਂ ਦਵਾਈ ਬਜ਼ਾਰ ਵਿਚ ਆਉਂਦੀ ਹੈ, ਉਸ ਤੋਂ ਪਹਿਲੇ ਕੋਈ ਨਵਾਂ ਰੋਗ ਮਨੁੱਖ ਦੇ ਸਰੀਰ ਵਿਚ ਪੈਦਾ ਹੋ ਜਾਂਦਾ ਹੈ। ਔਸ਼ਧੀਆਂ ਮੌਜੂਦ ਹਨ, ਰੋਗ ਵੀ ਮੌਜੂਦ ਹਨ, ਮਨੁੱਖ ਦੀ ਮਾਨਸਿਕ ਪੀੜਾ ਹਰਨ ਵਾਸਤੇ ਅਨੇਕਾਂ ਤਰ੍ਹਾਂ ਦੇ ਮਨੋਵਿਗਿਆਨੀ ਵੀ ਮੌਜੂਦ ਹਨ ਜਿਨ੍ਹਾਂ ਦੀ ਕੋਸ਼ਿਸ਼ ਹੈ ਮਨੁੱਖ ਦੇ ਮਨ ਦੇ ਵਿਚ ਦੁੱਖ ਦੇ ਸਹਿਣ ਦਾ ਜੋ ਵਹਿਮ ਹੈ ਇਹ ਕੱਢ ਦੇਈਏ, ਪਰ ਇਹ ਸਾਰੇ ਆਪਣੀ ਥਾਂ 'ਤੇ ਮੌਜੂਦ ਹਨ, ਪਰ ਦੁੱਖ ਵੀ ਆਪਣੀ ਥਾਂ 'ਤੇ ਮੌਜੂਦ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਵਾਕ ਅਮਰ ਹੈ -

*ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*

(ਪੰਨਾ ੯੫੪)

ਜਿਥੇ ਪ੍ਰਮਾਤਮਾ ਸਰਬ ਸੰਸਾਰ ਵਿਚ ਵਿਆਪਕ ਹੈ, ਦੁੱਖ ਵੀ ਵਿਆਪਕ ਹੈ। ਦੁੱਖ

ਜਿਸ ਢੰਗ ਨਾਲ ਦੂਰ ਹੁੰਦਾ ਹੈ, ਉਹ ਢੰਗ ਮਨੁੱਖ ਨੇ ਅਪਣਾਇਆ ਨਹੀਂ। ਜਿਹੜੇ ਜਿਹੜੇ ਸਾਧਨਾਂ ਨਾਲ ਦੁੱਖਾਂ ਦੀ ਨਵਿਰਤੀ ਨਹੀਂ ਹੋ ਸਕਦੀ, ਉਹ ਮਨੁੱਖ ਨੇ ਆਪਣੀ ਝੋਲੀ ਵਿਚ ਪਾਏ ਹੋਏ ਹਨ, ਇਸ ਵਾਸਤੇ ਹਰ ਇਕ ਦਿਨ ਕਿਸੇ ਨਵੇਂ ਦੁੱਖ ਨੂੰ ਜਨਮ ਦੇ ਰਿਹਾ ਹੈ ਅਤੇ ਦੁੱਖਾਂ ਦੀ ਪੰਡ ਸਿਰ 'ਤੇ ਵਧਦੀ ਜਾ ਰਹੀ ਹੈ। ਸਾਹਿਬਾਂ ਦਾ ਫੁਰਮਾਣ ਹੈ –

*ਦੁਖ ਕੀਆ ਪੰਡਾ ਖੁਲੑੀਆ ਸੁਖੁ ਨ ਨਿਕਲਿਓ ਕੋਇ॥*

(ਪੰਨਾ ੧੨੪੦)

ਹਰ ਮਨੁੱਖ ਦੇ ਸਿਰ 'ਤੇ ਦੁੱਖਾਂ ਦੀ ਗਠੜੀ ਹੈ ਅਤੇ ਇਹ ਬੋਝਲ ਹੁੰਦੀ ਜਾ ਰਹੀ ਹੈ। ਰੋਜ਼ ਵੱਧਦਾ ਜਾ ਰਿਹਾ ਹੈ ਦੁੱਖ, ਘੱਟਦਾ ਨਹੀਂ ਪਿਆ। ਇਸ ਗੱਲ ਨਾਲ ਅਜੀਬ ਚਿੰਤਕ ਸਹਿਮਤ ਹੋ ਗਏ। ਇਕ ਸਦੀ ਪਿੱਛੇ ਚਲੇ ਜਾਈਏ ਤਾਂ ਮਨੁੱਖ ਦੇ ਮਨ ਵਿਚ ਇਤਨਾ ਸੰਤਾਪ ਨਹੀਂ ਸੀ ਜਿਤਨਾ ਅੱਜ ਹੈ। ਪੰਜ ਸਦੀਆਂ ਪਿੱਛੇ ਚਲੇ ਜਾਈਏ ਤਾਂ ਮਨੁੱਖ ਦਾ ਮਨ ਜਿਤਨਾ ਸੰਤੋਖੀ ਸੀ, ਅੱਜ ਨਹੀਂ ਹੈ ਅਤੇ ਇਸ ਤਰੀਕੇ ਨਾਲ ਦੋ ਤਿੰਨ ਹਜ਼ਾਰ ਸਾਲ ਪਿੱਛੇ ਚਲੇ ਜਾਈਏ ਤਾਂ ਦੈਵੀ ਗੁਣਾਂ ਦੀ ਜੋ ਸੰਪਰਦਾ ਮਨੁੱਖ ਦੇ ਕੋਲ ਸੀ, ਅੱਜ ਨਹੀਂ ਹੈ। ਇਹ ਠੀਕ ਹੈ ਕਿ ਅੱਜ ਜਿੰਨੀ ਸਿਆਣਪ ਹੈ, ਅੱਜ ਜਿਤਨੀਆਂ ਨਵੀਆਂ ਤੋਂ ਨਵੀਆਂ ਔਸ਼ਧੀਆਂ ਹਨ, ਅੱਜ ਜਿਤਨਾ ਦੁੱਖ ਹੈ, ਇਹ ਪਹਿਲੇ ਨਹੀਂ ਸੀ। ਰੁੱਖਾਂ ਥੱਲੇ, ਪਹਾੜਾਂ ਦੀ ਕੰਧਰਾ ਵਿਚ ਰਹਿ ਕੇ ਤੇ ਕੱਖਾਂ ਦੀ ਕੁੱਲੀ ਵਿਚ ਰਹਿ ਕੇ ਮਨੁੱਖ ਸੁਖੀ ਸੀ। ਅੱਜ ਉੱਚੀਆਂ ਇਮਾਰਤਾਂ ਵਿਚ ਰਹਿ ਕੇ ਮਨੁੱਖ ਦੁੱਖੀ ਹੈ। ਪੈਦਲ ਯਾਤਰਾ ਕਰਕੇ ਇਕ ਥਾਂ ਤੋਂ ਦੂਸਰੀ ਥਾਂ ਤੱਕ ਪਹੁੰਚਣ ਦੇ ਬੜੇ ਸੋਹਣੇ ਸਾਧਨ ਉਪਲੱਬਧ ਹਨ। ਬੱਸਾਂ, ਰੇਲਾਂ, ਕਾਰਾਂ ਤੇ ਹਵਾਈ ਜਹਾਜ਼ ਹਵਾ ਤੋਂ ਵੀ ਤਿੱਖੇ ਚੱਲਣ ਵਾਲੇ ਮੌਜੂਦ ਹਨ ਇਕ ਥਾਂ ਤੋਂ ਦੂਸਰੀ ਥਾਂ ਤੱਕ ਪਹੁੰਚਣ ਵਾਸਤੇ, ਪਰ ਮਨੁੱਖ ਦਾ ਪ੍ਰਮਾਤਮਾ ਤੱਕ ਪਹੁੰਚਣਾ ਔਖਾ ਹੋ ਗਿਆ ਹੈ। ਜਿਤਨੇ ਚੰਗੇ ਤੋਂ ਚੰਗੇ ਸਵਾਦਿਸ਼ਟ ਪਕਵਾਨ ਅੱਜ ਹਨ, ਅੱਜ ਤੋਂ ਕੁਝ ਸਦੀਆਂ ਪਹਿਲੇ ਨਹੀਂ ਸਨ, ਪਰ ਜੋ ਜੀਵਨ ਵਿਚ ਫਿੱਕਾਪਣ ਅੱਜ ਹੈ, ਪਹਿਲੇ ਨਹੀਂ ਸੀ। ਪਹਿਨਣ ਨੂੰ ਜਿਤਨੇ ਸੁੰਦਰ ਬਸਤਰ ਅੱਜ ਹਨ, ਇਹ ਪਹਿਲੇ ਨਹੀਂ ਸਨ, ਪਰ ਇਹ ਵੀ ਸੱਚਾਈ ਹੈ ਕਿ ਮਨੁੱਖ ਜਿਤਨਾ ਨੰਗਾ ਅੱਜ ਹੈ, ਪਹਿਲੇ ਨਹੀਂ ਸੀ। ਸੁੰਦਰਤਾ ਨੂੰ ਚਮਕਾਉਣ ਵਾਸਤੇ ਜਿਤਨੇ ਸਾਧਨ ਅੱਜ ਹਨ, ਇਹ ਪਹਿਲੇ ਨਹੀਂ ਸਨ, ਪਰ ਇਹ ਵੀ ਸਹੀ ਹੈ ਕਿ ਜਿਤਨਾ ਮਨੁੱਖ ਅੱਜ ਕਰੂਪ ਹੈ, ਪਹਿਲੇ ਨਹੀਂ ਸੀ। ਜ਼ਿੰਦਗੀ ਕਾਇਮ ਰਹਿ ਸਕੇ, ਜ਼ਿੰਦਗੀ ਲੰਬੀ ਹੋ ਸਕੇ, ਤਰ੍ਹਾਂ ਤਰ੍ਹਾਂ ਦੇ ਸਾਧਨ ਅੱਜ ਮੌਜੂਦ ਹਨ, ਪਰ ਅੱਜ ਜਿਤਨਾ ਮੌਤ ਦਾ ਭੈ ਹੈ, ਪਹਿਲੇ ਨਹੀਂ ਸੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਮਨੁੱਖ ਆਪਣੇ ਘਰ ਵਿਚ ਕਿਸ ਤਰ੍ਹਾਂ ਮੂੰਹ ਲੈ ਕੇ ਆਵੇ ? ਹਿਰਦੇ ਘਰ ਵਿਚ ਸਾਜ਼ੋ ਸਮਾਨ ਤਾਂ ਆ ਗਿਆ, ਪਰ ਹਿਰਦੇ ਵਿਚ ਸੁੱਖ ਨਹੀਂ ਆਇਆ। ਮਕਾਨ ਦੇ ਵਿਚ ਤਰ੍ਹਾਂ ਤਰ੍ਹਾਂ ਦੀ ਸੰਪਰਦਾ ਆ ਗਈ ਹੈ, ਪਰ ਹਿਰਦੇ ਵਿਚ ਅਨੰਦ ਨਹੀਂ ਆਇਆ। ਤਰ੍ਹਾਂ ਤਰ੍ਹਾਂ ਦੇ ਬਸਤਰਾਂ ਨਾਲ, ਸਾਜ਼ੋ ਸਾਮਾਨ ਨਾਲ

ਮਕਾਨ ਭਰ ਗਿਆ, ਪਰ ਹਿਰਦਾ ਸੁੱਖਾਂ ਤੋਂ ਖ਼ਾਲੀ ਹੋ ਗਿਆ -

*ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥*

ਜੇਕਰ ਇਸ ਸਾਧਨ ਨੂੰ ਅਪਨਾ ਲਿਆ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਮਨੁੱਖ ਦੁੱਖ ਨੂੰ ਪਰੇ ਸੁੱਟ ਦੇਵੇਗਾ ਅਤੇ ਸੁੱਖਾਂ ਨੂੰ ਆਪਣੇ ਘਰ ਵਿਚ ਲੈ ਆਵੇਗਾ, ਹਿਰਦੇ ਵਿਚ ਲੈ ਆਵੇਗਾ, ਸਾਧਨ ਕੀ ਹੈ ?-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

ਪ੍ਰਭੂ ਦੇ ਗੀਤ ਨੂੰ ਗਾਉਣਾ। ਜਦ ਗਾ ਰਹੇ ਹੋਈਏ ਉਦੋਂ ਸੁਣਨਾ ਵੀ ਹੈ। ਜੇਕਰ ਸਿਰਫ਼ ਗਾਇਆ ਤੇ ਸੁਣਿਆ ਨਹੀਂ ਤਾਂ ਗਾਇਆ ਹੋਇਆ ਹਵਾ ਵਿਚ ਉੱਡ ਗਿਆ। ਜੇਕਰ ਉਸ ਨੂੰ ਸੁਣ ਲਿਆ ਤੇ ਗਾਇਆ ਹੋਇਆ ਅੰਦਰ ਪ੍ਰਵੇਸ਼ ਕਰ ਗਿਆ ਤਾਂ ਮਨ ਵਿਚ ਭਾਉ ਪੈਦਾ ਹੋ ਜਾਵੇਗਾ। ਪੰਜ ਤੱਤ ਦਾ ਇਹ ਪੁਤਲਾ ਹੈ, ਜਗਤ ਦੇ ਰੈਬਰੀ ਪੁਰਸ਼ਾਂ ਨੇ ਕਿਸੇ ਇਕ ਤੱਤ ਦੇ ਇਕ ਪੁਤਲੇ ਨੂੰ ਮਾਧਿਅਮ ਬਣਾ ਕੇ ਪ੍ਰਮਾਤਮਾ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਅਜਿਹਾ ਜਾਪਦਾ ਹੈ ਕਿ ਪੈਗ਼ੰਬਰੀ ਪੁਰਸ਼ ਮੁਹੰਮਦ ਸਾਹਿਬ ਨੇ ਮਿੱਟੀ ਨੂੰ ਪ੍ਰਧਾਨਤਾ ਦਿੱਤੀ ਹੈ। ਮਸਤਕ ਜ਼ਮੀਨ 'ਤੇ ਬਾਰ ਬਾਰ ਝੁਕਾਂਦੇ ਹਨ। ਐ ਬੰਦੇ ! ਤੂੰ ਖ਼ਾਕ ਹੋ ਜਾ, ਐ ਬੰਦੇ ! ਤੂੰ ਮਿੱਟੀ ਹੋ ਜਾ ਅਤੇ ਇਤਨੀ ਮਿੱਟੀ ਕਿ ਹਰ ਇਕ ਦੇ ਪੈਰਾਂ ਦੇ ਥੱਲੇ ਹੋ। ਕਿਸੇ ਦੇ ਸਿਰ 'ਤੇ ਨਾ ਬੈਠ। ਫੇਰ ਤੈਨੂੰ ਪ੍ਰਭੂ ਦਾ ਦਵਾਰ ਨਸੀਬ ਹੋ ਜਾਏਗਾ। ਦੇਖਣ ਵਿਚ ਆਇਆ ਹੈ ਕਿ ਧਾਰਮਿਕ ਮੰਦਰਾਂ ਵਿਚ ਪੈਰਾਂ ਦੀ ਮਿਟੀ ਨੂੰ, ਚਰਨ ਧੂੜੀ ਨੂੰ ਲੋਕੀਂ ਮਸਤਕ 'ਤੇ ਲਾਉਂਦੇ ਹਨ। ਜੇ ਸਤਿਸੰਗੀਆਂ ਦੇ ਪੈਰਾਂ ਦੀ ਮਿੱਟੀ ਮਸਤਕ 'ਤੇ ਬੈਠ ਸਕਦੀ ਹੈ, ਕਿਧਰੇ ਮਨੁੱਖ ਸੰਸਾਰ ਦੀ ਮਿੱਟੀ ਬਣ ਜਾਏ ਤਾਂ ਉਹਨੂੰ ਪ੍ਰਮਾਤਮਾ ਦਾ ਸਿੰਘਾਸਨ ਨਸੀਬ ਹੋ ਸਕਦਾ ਹੈ, ਈਸ਼ਵਰ ਦਾ ਸਿੰਘਾਸਨ ਨਸੀਬ ਹੋ ਸਕਦਾ ਹੈ। ਮੁਹੰਮਦ ਸਾਹਿਬ ਦੀ ਦ੍ਰਿਸ਼ਟੀ ਇਹ ਸੀ ਕਿ ਐ ਬੰਦੇ ! ਤੂੰ ਖ਼ਾਕ ਬਣ। ਇਸ ਵਾਸਤੇ ਮਸਤਕ ਨੂੰ ਬਾਰ ਬਾਰ ਜ਼ਮੀਨ ਦੇ ਉੱਤੇ ਰੱਖਣਾ ਨਮਾਜ਼ ਵਿਚ ਇਹ ਖ਼ਾਸ ਕਰਮ ਹੈ। ਜਲ ਨੂੰ ਸਾਧਨ ਬਣਾ ਕੇ, ਪਾਣੀ ਨੂੰ ਸਾਧਨ ਬਣਾ ਕੇ ਪ੍ਰਮਾਤਮਾ ਤੱਕ ਪਹੁੰਚਣ ਦਾ ਵਸੀਲਾ ਲੱਭਿਆ।

ਇਸ ਦੇਸ਼ ਦੇ ਵੈਦਿਕ ਰਿਸ਼ੀਆਂ ਨੇ ਸਰੋਵਰਾਂ ਦੇ ਕੰਢੇ ਬੈਠ ਕੇ, ਦਰਿਆਵਾਂ ਦੇ ਕੰਢੇ ਬੈਠ ਕੇ, ਝੀਲਾਂ ਦੇ ਕਿਨਾਰੇ ਬੈਠ ਕੇ ਬਾਰ ਬਾਰ ਇਸ਼ਨਾਨ ਕਰਕੇ, ਤਰ੍ਹਾਂ ਤਰ੍ਹਾਂ ਦੇ ਤੀਰਥਾਂ ਦਾ ਇਸ਼ਨਾਨ ਕਰਕੇ ਜਲ ਨਾਲ ਸੰਬੰਧ ਜੋੜ ਕੇ ਪ੍ਰਮਾਤਮਾ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ। ਇਕ ਇਹ ਸਾਧਨ ਵੀ ਜਗਤ ਵਿਚ ਅਪਣਾਇਆ ਗਿਆ। ਤੀਸਰੇ ਹਨ ਜੋਗੀ ਜੈਨੀ। ਜੈਨੀਆਂ ਦੇ ਤਮਾਮ ਤੀਰਥ ਖ਼ੁਸ਼ਕ ਪਹਾੜਾਂ ਤੇ ਗਰਮ ਪਹਾੜਾਂ ਵਿਚ ਜੋਗੀ ਆਪਣੇ ਆਲੇ-ਦੁਆਲੇ ਧੂਣੀ ਤਪਾ ਕੇ ਗੁਫਾ ਵਿਚ ਬੈਠ ਕੇ ਪ੍ਰਭੂ ਤੱਕ ਪਹੁੰਚਣ ਦੀ ਕੋਸ਼ਿਸ਼ ਕਰਦਾ ਰਿਹਾ। ਉਹਨੇ ਮਾਧਿਅਮ ਬਣਾਇਆ ਅਗਨੀ ਨੂੰ। ਇਤਨੀ ਤੇਜ਼ ਅਗਨੀ ਆਪਣੇ ਅੰਦਰ

ਵਧਾਈ ਕਿ ਅਗਨੀ ਹੀ ਬ੍ਰਹਮ ਬਣ ਜਾਏ, ਜਿਸ ਨੂੰ ਕਹਿੰਦੇ ਹਨ ਬ੍ਰਹਮ ਅਗਨ। ਆਪਣੇ ਜੀਵਨ ਨੂੰ ਜਲ ਵਰਗਾ ਬਣਾ, ਜਿਵੇਂ ਕਿ ਜਲ ਪਰਉਪਕਾਰੀ ਹੈ, ਪਿਆਸ ਬੁਝਾ ਦੇਂਦਾ ਹੈ, ਨਿਰਮਲ ਕਰ ਦੇਂਦਾ ਹੈ, ਸਵੱਛ ਕਰ ਦੇਂਦਾ ਹੈ। ਤੂੰ ਜਲ ਬਣ ਜਾ। ਬਾਰ ਬਾਰ ਇਸ਼ਨਾਨ, ਬਾਰ ਬਾਰ ਦਰਿਆਵਾਂ ਦੇ ਤੱਟ 'ਤੇ ਬੈਠਣਾ ਅਤੇ ਅਠਾਹਠ ਤੀਰਥਾਂ ਦਾ ਰਟਨ ਕਰਨਾ ਇਹ ਜਲ ਹੋਣ ਦੀ ਕੋਸ਼ਿਸ਼ ਸੀ। ਅਗਨੀ ਦੇ ਆਲੇ ਦੁਆਲੇ ਬੈਠਣਾ ਜਾਂ ਚਾਰੋਂ ਪਾਸੇ ਅਗਨ ਜਲਾ ਕੇ ਵਿਚਕਾਰ ਬੈਠਣਾ, ਇਹ ਬ੍ਰਹਮ ਅਗਨ ਹੈ ਪਰ ਕਰਮ ਦੀ ਕੋਸ਼ਿਸ਼ ਸੀ ਬਾਰ ਬਾਰ ਮਸਤਕ ਨੂੰ ਮਿੱਟੀ 'ਤੇ ਰੱਖਣਾ, ਜ਼ਮੀਨ 'ਤੇ ਰੱਖਣਾ। ਇਹ ਮਿੱਟੀ ਹੋਣ ਦੀ, ਨਿਰਮਾਣ ਹੋਣ ਦੀ ਕੋਸ਼ਿਸ਼ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖ਼ਵਨ ਤੱਕ ਨੂੰ ਮਾਧਿਅਮ ਬਣਾ ਕੇ ਪ੍ਰਮਾਤਮਾ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ ਤੇ ਪਵਨ ਤੱਕ ਦੀ ਪ੍ਰਕਿਰਤੀ ਹੈ ਬੋਲਣਾ। ਸਿਰ ਝੁਕਾ ਝੁਕਾ ਕੇ ਸਿਰ ਨੂੰ ਜ਼ਮੀਨ 'ਤੇ ਰੱਖ ਰੱਖ ਕੇ ਸਿਰ ਨੂੰ ਪਹੁੰਚਾਇਆ ਗਿਆ ਖ਼ੁਦਾ ਤੱਕ। ਇਸਲਾਮ ਦੀ ਸਾਧਨਾ ਜਲ ਦੇ ਨਾਲ ਇਸ਼ਨਾਨ ਕਰ ਕਰਕੇ ਬਾਰ ਬਾਰ ਕਰਕੇ ਪਵਿੱਤਰ ਬਣਾਇਆ ਗਿਆ ਆਪਣੇ ਆਪ ਨੂੰ। ਵੈਦਿਕ ਢੰਗ ਨਾਲ ਅਗਨ ਚਾਰੋਂ ਪਾਸੇ ਬਾਲ ਕੇ, ਧੂਣੇ ਤਪਾ ਕੇ, ਧੁੱਪ ਵਿਚ ਬੈਠ ਕੇ ਬ੍ਰਹਮ ਅਗਨ ਦੀ ਕੋਸ਼ਿਸ਼ ਕੀਤੀ ਗਈ ਕਿ ਮਨੁੱਖ ਦੇ ਅੰਦਰੋਂ ਪੈਦਾ ਹੋਵੇ। ਬਾਰ ਬਾਰ ਬੋਲ ਕੇ ਕੋਸ਼ਿਸ਼ ਕੀਤੀ ਗਈ ਕਿ ਮਨੁੱਖ ਦੇ ਅੰਦਰੋਂ ਪ੍ਰਮਾਤਮਾ ਬੋਲੇ। ਮਨੁੱਖ ਦੇ ਅੰਦਰੋਂ ਈਸ਼ਵਰ ਬੋਲੇ। ਈਸ਼ਵਰ ਦਾ ਨਾਮ ਕੋਈ ਬੋਲਦਾ ਜਾਏ, ਬੋਲਦਾ ਜਾਏ ਅਤੇ ਬੋਲਦਿਆਂ ਬੋਲਦਿਆਂ ਜਿਥੇ ਮਨੁੱਖ ਖ਼ੁਦ ਮਿਟ ਜਾਂਦਾ ਹੈ, ਪ੍ਰਮਾਤਮਾ ਹੀ ਬੋਲਣ ਲੱਗ ਜਾਦਾ ਹੈ ਤਾਂ ਪਵਨ ਤੱਤਾਂ ਨੂੰ ਪ੍ਰਧਾਨ ਬਣਾ ਕੇ, ਸਾਧਨ ਬਣਾ ਕੇ ਪ੍ਰਭੂ ਦੀ ਬੰਦਗੀ ਅਰੰਭ ਕੀਤੀ। ਮਾਟੀ ਬੋਲੈ ਪਵਣੁ। ਅਸੀ ਬੋਲਦੇ ਹਾਂ ਪਵਨ ਕਰਕੇ ਬੋਲੀ ਜਾ, ਬੋਲੀ ਜਾ। ਐ ਬੰਦੇ ! ਉਤਨੇ ਚਿਰ ਤੱਕ ਬੋਲੀ ਜਾ ਜਿਤਨੇ ਚਿਰ ਤੱਕ ਤੈਨੂੰ ਅਬੋਲ ਅਵਸਥਾ ਨਸੀਬ ਨਹੀਂ ਹੁੰਦੀ

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥* (ਪੰਨਾ ੧੩੭੬)

*ਇਕੁ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥* (ਪੰਨਾ ੭)

ਜਗਦੀਸ ਦਾ ਨਾਮ ਰਟਨ ਕਰੀ ਜਾ, ਵਾਹਿਗੁਰੂ ਵਾਹਿਗੁਰੂ ਬੋਲੀ ਜਾ ਅਤੇ ਇਤਨੇ ਚਿਰ ਤੱਕ ਬੋਲ ਜਿਤਨੇ ਚਿਰ ਤੱਕ ਤੇਰੇ ਅੰਦਰੋਂ ਪ੍ਰਮਾਤਮਾ ਨਹੀਂ ਬੋਲਦਾ। ਬੋਲੀ ਜਾ, ਬੋਲੀ ਜਾ, ਇਹ ਇਕ ਸਾਧਨਾ ਹੈ। ਗੁਰੂ ਘਰ ਦਾ ਇਸ਼ਨਾਨ ਕਰੀ ਜਾ, ਕਰੀ ਜਾ, ਜਿਤਨੇ ਚਿਰ ਤੱਕ ਤੇਰੇ ਅੰਦਰੋਂ ਪਵਿੱਤਰ ਆਤਮਾ ਪ੍ਰਗਟ ਨਹੀਂ ਹੁੰਦੀ, ਇਤਨੇ ਚਿਰ ਤੱਕ ਇਸ਼ਨਾਨ ਕਰੀ ਜਾ। ਤਪਾਈ ਜਾ ਧੂਣੇ ਜਿਤਨੇ ਚਿਰ ਤੱਕ ਤੇਰੇ ਅੰਦਰੋਂ ਬ੍ਰਹਮ ਅਗਨ ਪ੍ਰਗਟ ਨਹੀਂ ਹੁੰਦੀ।

ਟੇਕੀ ਜਾ ਮਸਤਕ, ਝੁਕਾਈ ਜਾ ਸਿਰ, ਮਿੱਟੀ ਨਾਲ ਆਪਣੇ ਮਸਤਕ ਜੋੜੀ ਜਾ ਜਿਤਨੇ ਚਿਰ ਤੱਕ ਇਹ ਕਬੂਲ ਨਹੀਂ ਹੁੰਦਾ ਕਿ ਜੀਵਨ ਮਿੱਟੀ ਹੈ ਅਤੇ ਪਰਮਾਨੰਦ ਖ਼ੁਦਾ ਸੱਚ ਚਿਤ ਹੈ ਅਨੰਦ, ਉਹ ਮਿੱਟੀ ਨਹੀਂ ਹੁੰਦਾ ਤਾਂ ਸਾਹਿਬਾਂ ਦਾ ਇਹ ਵਾਕ-

*ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥* (ਪੰਨਾ ੧੨੯੮)

ਐ ਰਸਨਾ ! ਤੂੰ ਬੋਲੀ ਜਾ। ਐ ਰਸਨਾ ! ਤੂੰ ਗਾਈ ਜਾ ਤੇ ਸਤਿਗੁਰੂ ਨੇ ਦੁੱਖਾਂ ਦੀ ਨਵਿਰਤੀ ਦਾ ਇਹ ਸਾਧਨ ਦੱਸਿਆ -

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*
*ਦੁਖ ਪਰਹਰਿ ਸੁਖੁ ਘਰਿ ਲੈ ਜਾਇ॥*

ਪਰ ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਗਾਈਐ ? ਆਖ਼ਰ ਕਿਸ ਤਰ੍ਹਾਂ ਗਾਈਐ ? ਤਾਂ ਸਤਿਗੁਰੂ ਦੱਸਦੇ ਹਨ -

*ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥*
*ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥*

ਗੁਰੂ ਦੇ ਮੁਖੋਂ ਜੋ ਬੋਲ ਨਿਕਲਿਆ ਹੈ, ਉਹੀ ਨਾਦ ਹੈ ਅਤੇ ਗੁਰੂ ਦੇ ਮੁਖੋਂ ਜੋ ਬੋਲ ਨਿਕਲਿਆ ਹੈ, ਉਹੀ ਵੇਦ ਹੈ।

*ਸਭਿ ਨਾਦ ਬੇਦ ਗੁਰਬਾਣੀ॥*
*ਮਨੁ ਰਾਤਾ ਸਾਰਿਗਪਾਣੀ॥* (ਪੰਨਾ ੮੭੯)

ਗੁਰੂ ਤੋਂ ਮੁਰਾਦ ਜੋ ਆਪ ਰੌਸ਼ਨ ਹੋ ਚੁੱਕਿਆ ਹੈ, ਪ੍ਰਕਾਸ਼ਿਤ ਹੋ ਚੁੱਕਿਆ ਹੈ, ਪ੍ਰਕਾਸ਼ ਦੀ ਮੂਰਤੀ ਹੋ ਚੁਕਿਆ ਹੈ। ਜਿਥੇ ਪ੍ਰਭੂ ਬੋਲਦਾ ਹੈ, ਆਪ ਨਹੀਂ ਬੋਲਦਾ -

*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

(ਪੰਨਾ ੭੬੩)

ਉਹ ਜੋ ਬੋਲ ਹਨ ਉਹਨਾਂ ਬੋਲਾਂ ਨੂੰ ਬਾਰ ਬਾਰ ਦੁਹਰਾਣਾ। ਕਿਹੜੇ ਬੋਲ ? ਜੋ ਖਸਮ ਬੋਲਿਆ ਹੈ ਅਤੇ ਪ੍ਰਮਾਤਮਾ ਬੋਲਿਆ ਹੈ। ਪ੍ਰਮਾਤਮਾ ਦੇ ਬੋਲ ਕਿਹੜੇ ਹੋਣਗੇ ? ਜਿਥੇ ਵਿਅਕਤੀ ਨੇ ਕਬੂਲਿਆ ਹੋਵੇ ਕਿ ਜੋ ਕੁਝ ਵੀ ਮੈਂ ਬੋਲਿਆ ਹਾਂ, ਇਹ ਬੋਲ ਮੇਰੇ ਨਹੀਂ ਹਨ, ਇਹ ਮੇਰੇ ਵਿਚੋਂ ਖਸਮ ਬੋਲਿਆ ਹੈ, ਇਹ ਪ੍ਰਮਾਤਮਾ ਬੋਲਿਆ ਹੈ, ਇਹ ਈਸ਼ਵਰ ਬੋਲਿਆ ਹੈ- ਗੁਰਮੁਖਿੰ ਨਾਦੰ ਗੁਰੂ ਦੇ ਮੁਖ ਵਿਚੋਂ ਨਿਕਲਿਆ ਹੋਇਆ ਨਾਦ ਇਹੀ ਅਨਹੱਦ ਸ਼ਬਦ ਹੈ -

*ਅਨਹਦ ਬਾਣੀ ਨਾਦੁ ਵਜਾਇਆ॥* (ਪੰਨਾ ੩੭੫)

*ਗੁਰਮੁਖਿ ਵੇਦੰ,*

ਗੁਰੂ ਦੇ ਮੁਖ ਤੋਂ ਨਿਕਲਿਆ ਹੋਇਆ ਜੋ ਵਾਕ ਹੈ ਇਹੀ ਗਿਆਨ ਹੈ, ਇਹੀ ਵੇਦ ਹੈ।

*ਗੁਰਮੁਖਿ ਰਹਿਆ ਸਮਾਈ॥*

ਗੁਰੂ ਦੇ ਮੁਖ ਵਿਚੋਂ ਜੋ ਨਿਕਲਿਆ ਹੋਇਆ ਵਾਕ ਹੈ, ਪ੍ਰਮਾਤਮਾ ਉਸ ਦੇ ਵਿਚ ਸਮਾਇਆ ਹੋਇਆ ਹੈ। ਪ੍ਰਮਾਤਮਾ ਉਸ ਦੇ ਵਿਚ ਵਿਆਪਕ ਹੈ। ਉਹਨਾਂ ਬੋਲਾਂ ਨੂੰ ਬੋਲ ਬੋਲ ਕੇ ਮਨੁੱਖ ਪ੍ਰਮਾਤਮਾ ਨਾਲ ਜੁੜ ਸਕਦਾ ਹੈ। ਜਗਤ ਵਿਚ ਇਸ ਤਰ੍ਹਾਂ ਦੇ ਬੋਲ ਮੌਜੂਦ ਹਨ। ਉਹਨਾਂ ਨੂੰ ਜੇਕਰ ਬਾਰ ਬਾਰ ਜਪਿਆ ਜਾਏ, ਪੜ੍ਹਿਆ ਨਹੀਂ, ਜਪਿਆ ਜਾਏ ਤਾਂ ਕੁਰਾਨ ਦੇ ਬਾਰੇ ਮੁਹੰਮਦ ਸਾਹਿਬ ਦਾ ਇਹੀ ਕਹਿਣਾ ਸੀ ਕਿ ਖ਼ੁਦਾ ਹੀ ਬੋਲਿਆ ਹੈ ਮੇਰੇ ਵਿਚੋਂ। ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਬਾਣੀ ਖਸਮ ਦੀ ਹੈ। ਇਹ ਮੇਰੇ ਵਿਚੋਂ ਖਸਮ ਬੋਲਿਆ ਹੈ ਤੇ ਗੁਰੂ ਦੇ ਮੁੱਖ ਵਿਚੋਂ ਜੋ ਨਿਕਲਿਆ ਹੋਇਆ ਵਾਕ ਹੈ ਇਹੀ ਨਾਦ ਹੈ। ਗੁਰੂ ਦੇ ਮੁਖ ਵਿਚੋਂ ਜੋ ਨਿਕਲਿਆ ਹੋਇਆ ਵਾਕ ਹੈ ਇਹੀ ਵੇਦ ਹੈ ਅਤੇ ਗੁਰੂ ਦੇ ਮੁਖ ਵਿਚੋਂ ਨਿਕਲਿਆ ਹੋਇਆ ਜੋ ਵਾਕ ਹੈ, ਪ੍ਰਮਾਤਮਾ ਉਸਦੇ ਵਿਚ ਸਮਾਇਆ ਹੋਇਆ ਹੈ, ਈਸ਼ਵਰ ਉਸ ਦੇ ਵਿਚ ਸਮਾਇਆ ਹੋਇਆ ਹੈ। ਗੁਰੂ ਦੀ ਇਤਨੀ ਵੱਡੀ ਮਹਿਮਾ ਸਤਿਗੁਰੂ ਦੱਸ ਦੇ ਹਨ-

*ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥*

ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਸ਼ਿਵ ਜੀ ਹੈ, ਗੁਰੂ ਹੀ ਗੋਰਖੁ ਹੈ, ਗੁਰੂ ਹੀ ਬ੍ਰਹਮਾ ਹੈ ਅਤੇ ਗੁਰੂ ਹੀ ਪਾਰਬਤੀ ਮਾਂ ਹੈ। ਵਿਸ਼ਨੂੰ ਦੀ ਤਰ੍ਹਾਂ ਸਤੋਗੁਣ ਰੱਖਣ ਵਾਲਾ ਗੁਰੂ, ਸ਼ਿਵ ਜੀ ਦੀ ਤਰ੍ਹਾਂ ਬੈਰਾਗੀ ਬਿਰਤੀ ਰੱਖਣ ਵਾਲਾ ਗੁਰੂ ਹੈ ਅਤੇ ਪਾਰਬਤੀ ਦੀ ਤਰ੍ਹਾਂ ਸੇਵਾ ਭਾਉ ਰੱਖਣ ਵਾਲਾ ਗੁਰੂ ਹੈ। ਇਕ ਇਕ ਗੁਣ ਕਿਸੇ ਇਕ ਇਕ ਦੇਵਤੇ ਵਿਚ ਲੱਭਾਂਗੇ ਤਾਂ ਸਾਰੇ ਗੁਣ ਗੁਰੂ ਵਿਚ ਮੌਜੂਦ ਹਨ। ਜਿਥੇ ਵਿਸ਼ਨੂੰ ਹਾਰ ਸ਼ਿੰਗਾਰ ਕਰਕੇ ਖੜੇ ਹਨ ਤੇ ਲਕਸ਼ਮੀ ਕੋਲ ਹੈ, ਬੜੀ ਸ਼ਾਨੋ ਸ਼ੌਕਤ ਹੈ, ਸਜਾਵਟ ਹੈ, ਉਥੇ ਦੇਖਣ ਵਿਚ ਆਏਗਾ ਕਿ ਮੁਰਦਿਆਂ ਦੀ ਖੋਪੜੀ ਦੀ ਮਾਲਾ ਸ਼ਿਵ ਜੀ ਦੇ ਗੱਲ ਵਿਚ ਹੈ, ਤਾਲਮੇਲ ਨਹੀਂ ਖਾਂਦਾ। ਸ਼ਿਵ ਜੀ ਦਾ ਇਹ ਸਰੂਪ, ਵਿਸ਼ਨੂੰ ਦਾ ਇਹ ਸਰੂਪ, ਵੇਦ ਦਾ ਗਿਆਨ ਉਚਾਰਣ ਹੋ ਰਿਹਾ ਰਸਨਾ ਤੋਂ ਬ੍ਰਹਮਾ ਦਾ ਇਹ ਰੂਪ ਵੀ ਸ਼ਿਵ ਜੀ ਨਾਲ ਮੇਲ ਨਹੀਂ ਖਾਂਦਾ। ਇਹ ਵੱਖ ਵੱਖ ਹਨ, ਪਰ ਗੁਰੂ ਵਿਸ਼ਨੂੰ ਦੀ ਤਰ੍ਹਾਂ ਸਤੋਗੁਣੀ ਹੈ, ਗੁਰੂ ਸ਼ਿਵ ਜੀ ਦੀ ਤਰ੍ਹਾਂ ਬੈਰਾਗੀ ਹੈ। ਕਾਲ ਨੂੰ ਵੇਖ ਕੇ ਅਕਾਲ ਤੱਕ ਪਹੁੰਚਣਾ ਅਤੇ ਗੁਰੂ ਬ੍ਰਹਮਾ ਦੀ ਤਰ੍ਹਾਂ ਗਿਆਨੀ ਹੈ, ਗੁਰੂ ਪਾਰਬਤੀ ਦੀ ਤਰ੍ਹਾਂ ਸੇਵਾ ਭਾਉ ਰੱਖਣ ਵਾਲਾ ਹੈ। ਗੁਰੂ ਰਹੇ ਦਰਸ਼ਨ ਸਰਬਤ ਦੇਵਤਿਆਂ ਦੇ ਦਰਸ਼ਨ ਹਨ—

*ਗੁਰੂ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥*

ਸਾਡੇ ਦੇਸ਼ ਵਿਚ ਗੁਰੂ ਦੀ ਬੜੀ ਮਹਿਮਾ ਹੈ। ਇਕ ਭਗਤ ਦਾ ਕਹਿਣਾ ਹੈ ਕਿ ਸਦਕੇ

ਜਾਈਏ ਉਸ ਗੁਰੂ ਤੋਂ, ਬਲਹਾਰ ਜਾਈਏ ਉਸ ਗੁਰੂ ਤੋਂ ਜਿਸਨੇ ਪ੍ਰਭੂ ਦਾ ਮਾਰਗ ਦੱਸਿਆ। ਪ੍ਰਭੂ ਤੱਕ ਪਹੁੰਚਾਇਆ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ ਗੁਰੂ ਹੀ ਵਿਸ਼ਨੂੰ ਹੈ, ਗੁਰੂ ਹੀ ਗੋਰਖ ਹੈ, ਗੁਰੂ ਹੀ ਸ਼ਿਵ ਜੀ ਹੈ ਅਤੇ ਗੁਰੂ ਹੀ ਪਾਰਬਤੀ ਮਾਂ ਹੈ।

*ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥*

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਥੇ ਫੁਰਮਾਣ ਹੈ ਕਿ ਜੇ ਮੈਂ ਉਸ ਪਰਮ ਸ਼ਕਤੀ ਨੂੰ ਜਾਣ ਵੀ ਲਿਆ; ਜੇ ਮੈਂ ਉਸ ਪ੍ਰਮਾਤਮਾ ਦੀ ਝਲਕ ਵੇਖ ਵੀ ਲਈ ਹੈ ਤਾਂ ਮੈਂ ਕਹਿਣਾ ਨਹੀਂ। ਮੈਂ ਉਸ ਦਾ ਜ਼ਿਕਰ ਨਹੀਂ ਕਰਨਾ। ਜੇ ਮੈਂ ਉਸ ਪਰਮ ਸ਼ਕਤੀ ਨੂੰ ਜਾਣ ਵੀ ਲਿਆ ਹੈ, ਸਮਝ ਵੀ ਲਿਆ ਹੈ, ਤਾਂ ਹੁਣ ਮੈਂ ਜ਼ਬਾਨ ਨਾਲ ਆਖਣਾ ਨਹੀਂ। ਦਰਅਸਲ ਜ਼ਬਾਨ ਜੋ ਕਹਿੰਦੀ ਹੈ ਉਹ ਤੇ ਸ਼ਬਦ ਹੈ। ਜਦ ਕੋਈ ਮਨੁੱਖ ਅਨਾਹਤ ਤੱਕ ਪਹੁੰਚਦਾ ਹੈ ਤਾਂ ਪ੍ਰਮਾਤਮਾ ਹੀ ਅੰਦਰੋਂ ਬੋਲਦਾ ਹੈ। ਉਹ ਬੋਲ ਕਿਤਨੇ ਮਹਾਨ ਹਨ, ਉਹ ਸਾਰੇ ਦੇ ਸਾਰੇ ਜ਼ਬਾਨ ਨਾਲ ਪ੍ਰਗਟ ਕਰਨੇ ਬਹੁਤ ਔਖੇ ਹਨ ਤੇ ਸਤਿਗੁਰੂ ਫੁਰਮਾਣ ਕਰਦੇ ਹਨ ਕਿ ਜੇ ਮੈਂ ਉਸ ਪਰਮ ਸ਼ਕਤੀ ਨੂੰ ਜਾਣ ਵੀ ਲਿਆ ਤਾਂ ਵੀ ਮੈਂ ਆਖਣਾ ਨਹੀਂ, ਕਹਿਣਾ ਨਹੀਂ, ਕਿਉਂ ਨਹੀਂ ਕਹਿਣਾ –

*ਕਹਣਾ ਕਥਨੁ ਨ ਜਾਈ॥*

ਉਹ ਮੇਰੀ ਕਥਨੀ ਵਿਚ ਨਹੀਂ। ਉਹ ਮੇਰੇ ਕਹਿਣੇ ਵਿਚ ਨਹੀਂ। ਉਹ ਇਤਨਾ ਮਹਾਨ ਹੈ ਕਿ ਮੇਰੀ ਕਹਿਣੀ ਤੁੱਛ ਹੈ, ਉਹ ਇਤਨਾ ਵੱਡਾ ਹੈ ਕਿ ਮੇਰਾ ਕਹਿਣਾ ਛੋਟਾ ਹੈ, ਉਹ ਇਤਨਾ ਮਹਾਨ ਹੈ ਕਿ ਮੇਰਾ ਕਹਿਣਾ ਸੀਮਾ ਵਿਚ ਹੈ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਫੁਰਮਾਣ ਕਰਦੇ ਹਨ –

*ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥* (ਪੰਨਾ ੭੯੫)

ਮੈਂ ਕਥਨ ਤਾਂ ਕਰਕੇ ਵੇਖ ਲਿਆ ਹੈ ਪਰ ਹੇ ਪ੍ਰਭੂ ! ਤੂੰ ਮੇਰੀ ਕਥਨੀ ਵਿਚ ਨਹੀਂ ਆਉਂਦਾ, ਮੇਰੇ ਕਹਿਣੇ ਵਿਚ ਨਹੀਂ ਆਉਂਦਾ। ਫਿਰ ਇਕ ਅਰਦਾਸ ਹੈ, ਪ੍ਰਾਰਥਨਾ ਹੈ –

*ਗੁਰਾ ਇਕ ਦੇਹਿ ਬੁਝਾਈ॥*

ਹੇ ਗੁਰੂ ! ਇਕ ਗੱਲ ਬੁਝਾ ਦੇ, ਇਕ ਦੀ ਸੂਝ ਦੇ, ਕਿਉਂਕਿ –

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥*
*ਬਿਨੁ ਬੂਝੇ ਤੂੰ ਸਦਾ ਨਾਪਾਕ॥* (ਪੰਨਾ ੩੭੪)

ਇਕ ਨੂੰ ਜਾਣ ਲਈਏ ਤਾਂ ਮਨੁੱਖ ਪਵਿੱਤਰ ਹੋ ਜਾਂਦਾ ਹੈ, ਇਕ ਨੂੰ ਨਾ ਸਮਝੀਏ ਤਾਂ ਮਨੁੱਖ ਅਪਵਿੱਤਰ ਹੁੰਦਾ ਹੈ। ਇਕ ਨੂੰ ਜਾਣ ਲਈਏ ਤਾਂ ਬੰਦਾ ਸਭ ਕੁਝ ਜਾਣ ਲੈਂਦਾ ਹੈ। ਇਕ ਨੂੰ ਨਾ ਜਾਣੀਏ ਤਾਂ ਸਭ ਕੁਝ ਜਾਨਣ ਦੇ ਬਾਵਜੂਦ ਵੀ ਬੰਦਾ ਅਗਿਆਨੀ ਦਾ

ਅਗਿਆਨੀ ਰਹਿੰਦਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ -

*ਗੁਰਾ ਇਕ ਦੇਹਿ ਬੁਝਾਈ॥*

ਹੇ ਗੁਰੂ ! ਇਕ ਦੀ ਸੋਝੀ ਕਰਾ। ਕਿਹੜੇ ਇਕ ਦੀ ਸੋਝੀ ? ਕਿਹੜੇ ਇਕ ਦਾ ਗਿਆਨ ?

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਜੋ ਸਾਰਿਆਂ ਜੀਵਾਂ ਨੂੰ ਦਾਤ ਦੇਣ ਵਾਲਾ, ਕੀੜੇ ਮਕੌੜੇ, ਸੂਕਸ਼ਮ ਜੰਤੂ, ਥਲ ਜੰਤੂ, ਨਵ ਜੰਤੂ, ਬਨਸਪਤੀ ਜੋ ਸਭ ਨੂੰ ਰਿਜ਼ਕ ਪਹੁੰਚਾਂਦੀ ਹੈ, ਜੋ ਸਭ ਨੂੰ ਦਾਤ ਦੇਣ ਵਾਲਾ ਹੈ, ਹੇ ਗੁਰੂ ! ਉਸ ਦੀ ਸੂਝ ਕਰਾ, ਉਹਦੀ ਸਮਝ ਕਰਾ। ਕੇਵਲ ਸਮਝ ਹੀ ਨਹੀਂ,

*ਸੋ ਮੈ ਵਿਸਰਿ ਨ ਜਾਈ॥*

ਉਹ ਮੈਨੂੰ ਭੁਲੇ ਵੀ ਨਾ। ਉਸਦੀ ਯਾਦ ਵੀ ਹਮੇਸ਼ਾਂ ਬਣੀ ਰਹੇ ਤੇ ਜਿਹਦੀ ਯਾਦ ਬਣੀ ਰਹੇ, ਉਹਦੇ ਨਾਲ ਸੰਬੰਧ ਜੁੜਿਆ ਰਹਿੰਦਾ ਹੈ, ਜਿਸਦੀ ਯਾਦ ਮਿਟ ਜਾਏ, ਉਹਦਾ ਸੰਬੰਧ ਵੀ ਟੁੱਟ ਜਾਂਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਤਾਂ ਹੀ ਮੰਨਦੇ ਹਨ- ਹੇ ਗੁਰੂ ! ਬਖ਼ਸ਼ਿਸ਼ ਕਰ, ਸਿਰ ਦੇ ਵਿਚ ਆਪਣਾ ਪਿਆਰ ਦੇਹ, ਇਸ਼ਕ ਦੇ, ਯਾਦ ਦੇ, ਕਿਉਂਕਿ ਇਕ ਯਾਦ ਹੀ ਹੈ ਜੋ ਤੇਰੇ ਨਾਲ ਸੰਬੰਧ ਜੋੜ ਕੇ ਰੱਖਦੀ ਹੈ ਅਤੇ ਜਿਥੇ ਪ੍ਰਭੂ ਦਾ ਚਿੰਤਨ ਹੈ, ਪ੍ਰਭੂ ਪ੍ਰਕਾਸ਼ ਸਰੂਪ ਹੁੰਦਾ ਹੈ। ਪ੍ਰਭੂ ਦਾ ਚਿੰਤਨ ਮਨੁੱਖ ਨੂੰ ਪ੍ਰਕਾਸ਼ਿਤ ਕਰ ਦੇਵੇਗਾ। ਕਿਸੇ ਵਿਅਕਤੀ ਦਾ ਚਿੰਤਨ ਕਰੀਏ ਜਿਹੜਾ ਆਪ ਦੁੱਖਾਂ ਦਾ ਮਾਰਿਆ ਹੋਇਆ ਹੋਵੇ। ਵਿਅਕਤੀ ਦਾ ਚਿੰਤਨ ਦੁੱਖਾਂ ਦਾ ਚਿੰਤਨ, ਸੰਸਾਰ ਦਾ ਚਿੰਤਨ ਦੁੱਖਾਂ ਦਾ ਚਿੰਤਨ ਹੈ ਕਿਉਂਕਿ ਸੰਸਾਰ ਦੇ ਕਣ ਕਣ ਦੇ ਵਿਚ ਦੁੱਖ ਹੀ ਵਿਆਪਕ ਹੈ। ਨਿਰੰਕਾਰ ਦਾ ਚਿੰਤਨ ਸੁੱਖਾਂ ਦਾ ਚਿੰਤਨ ਹੈ। ਨਿਰੰਕਾਰ ਦਾ ਚਿੰਤਨ ਅਨੰਦ ਦੀ ਪ੍ਰਾਪਤੀ ਹੈ। ਪ੍ਰਭੂ ਦਾ ਚਿੰਤਨ ਖ਼ੁਸ਼ੀਆਂ ਨੂੰ ਝੋਲੀ ਵਿਚ ਪਾਉਣਾ ਹੈ। ਸਾਹਿਬ ਫੁਰਮਾਣ ਪਏ ਕਰਦੇ ਹਨ ਕਿ ਹੇ ਗੁਰੂ ! ਮੈਨੂੰ ਉਸ ਇਕ ਦੀ ਸੂਝ ਕਰਾ, ਉਸ ਇਕ ਦੀ ਜੋ ਸਾਰਿਆਂ ਜੀਵਾਂ ਦਾ ਦਾਤਾ ਹੈ, ਉਸ ਦੀ ਮੈਨੂੰ ਤੂੰ ਸੂਝ ਕਰਾ। ਉਹ ਮੈਨੂੰ ਭੁੱਲੇ ਵੀ ਨਾ। ਅੱਠੇ ਪਹਿਰ ਉਸ ਦੀ ਯਾਦ ਚੱਲਦੀ ਰਹੇ, ਅੱਠੇ ਪਹਿਰ ਉਸ ਦਾ ਅੰਦਰ ਚਿੰਤਨ ਚਲਦਾ ਰਹੇ।

*ਗੁਰਾ ਇਕ ਦੇਹਿ ਬੁਝਾਈ॥*

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਜੀਵਨ ਸਾਨੂੰ ਦਾਨ ਵਿਚ ਮਿਲਿਆ ਹੈ। ਸੂਰਜ ਦੀ ਰੌਸ਼ਨੀ ਸਾਨੂੰ ਦਾਨ ਵਿਚ ਮਿਲੀ ਹੈ। ਪਵਨ ਪਾਣੀ ਸਾਨੂੰ ਦਾਨ ਵਿਚ ਮਿਲਿਆ ਹੈ। ਹੱਥ ਪੈਰ ਸਾਨੂੰ ਦਾਨ ਵਿਚ ਮਿਲੇ ਹਨ। ਮਾਂ ਬਾਪ ਸਾਨੂੰ ਦਾਨ ਵਿਚ ਮਿਲੇ ਹਨ। ਸਭ ਕੁਝ ਸਾਨੂੰ ਦਾਨ ਵਿਚ ਮਿਲਿਆ ਹੈ। ਐਸਾ

ਜਿਹੜਾ ਵੱਡਾ ਦਾਤਾ ਹੈ –

*ਵਡਾ ਦਾਤਾ ਤਿਲੁ ਨ ਤਮਾਇ॥*

ਪਹਾੜਾਂ ਜਿਤਨਾ ਦੇ ਕੇ ਤਿਲ ਜਿਤਨੀ ਵੀ ਮੰਗ ਨਹੀਂ ਕਰਦਾ। ਸਾਹਿਬ ਕਹਿੰਦੇ ਹਨ –

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਉਹ ਸਾਰਿਆਂ ਜੀਵਾਂ ਦਾ ਦਾਤਾ ਹੈ। ਰਾਜ਼ਿਕ ਕਹਿੰਦਾ ਹੈ। ਉਹਦੀ ਯਾਦ ਮੇਰੇ ਅੰਦਰ ਚਲਦੀ ਰਹੇ। ਉਸ ਨੂੰ ਮੈਂ ਕਦੀ ਭੁੱਲਾਂ ਨਾ। ਹੇ ਗੁਰੂ ! ਇਸ ਤਰ੍ਹਾਂ ਦੀ ਸੂਝ ਹੋ ਜਾਏ, ਇਸ ਤਰ੍ਹਾਂ ਦੀ ਸਮਝ ਦੇ, ਇਸ ਤਰ੍ਹਾਂ ਦੀ ਤੜਪ ਦੇ, ਇਸ ਤਰ੍ਹਾਂ ਦਾ ਸਿਮਰਨ ਦੇ। ਹੇ ਗੁਰੂ ! ਤੂੰ ਬਖ਼ਸ਼ਿਸ਼ ਕਰ, ਤੂੰ ਰਹਿਮਤ ਕਰ।



# ਪਉੜੀ ਛੇਵੀਂ

*ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥*
*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥*
*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*
*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥*

ਜਗਤ ਗੁਰੂ ਬਾਬਾ ਗੁਰੂ ਨਾਨਕ ਦੇਵ ਜੀ ਮਹਾਰਾਜ ਜਪੁਜੀ ਸਾਹਿਬ ਜੀ ਦੀ ਇਸ ਪਾਵਨ ਛੇਵੀਂ ਪਉੜੀ ਦੇ ਵਿਚ ਕੁਝ ਬੁਨਿਆਦੀ ਧਾਰਿਮਕ ਵਿਚਾਰਾਂ ਦਾ ਜ਼ਿਕਰ ਕਰਦੇ ਹਨ। ਪ੍ਰਭੂ ਨੂੰ ਭਾਅ ਜਾਈਏ, ਉਹਨੂੰ ਚੰਗੇ ਲੱਗ ਜਾਈਏ ਤਾਂ ਸਭ ਕੁਝ ਪ੍ਰਵਾਨ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ। ਜਨਮਾਂ ਜਨਮਾਂਤਰਾਂ ਦੇ ਸੰਸਕਾਰ ਧੁੱਲ ਜਾਂਦੇ ਹਨ। ਸਮੂਹ ਧਾਰਮਿਕ ਸਾਧਨਾ ਕੇਵਲ ਇਸ ਵਾਸਤੇ ਹੈ ਕਿ ਪ੍ਰਭੂ ਨੂੰ ਭਾਅ ਜਾਈਏ। ਧਾਰਮਿਕ ਸਾਧਨਾ ਦੇ ਵਿਚ ਪ੍ਰਾਚੀਨ ਸਮੇਂ ਤੋਂ ਵੀ ਇਹ ਇਕ ਸਾਧਨਾ ਰਹੀ ਹੈ ਤੀਰਥਾਂ ਦਾ ਰਟਨ ਤੇ ਤੀਰਥ ਦਾ ਅੱਖਰੀ ਅਰਥ ਇੰਨਾ ਹੀ ਹੈ ਉਹ ਤੱਟ ਜਿਥੋਂ ਮਨੁੱਖ ਦਰਿਆ ਨੂੰ ਪਾਰ ਕਰਦਾ ਹੈ, ਨਦੀ ਨੂੰ ਪਾਰ ਕਰਦਾ ਹੈ। ਜਿਥੋਂ ਪਾਰ ਹੋਣ ਦਾ ਵਸੀਲਾ ਮਿਲੇ, ਉਹ ਤੀਰਥ ਹੈ। ਭਵ ਸਾਗਰ ਤੋਂ ਪਾਰ ਹੋਣ ਦਾ ਵਸੀਲਾ ਜਿਸ ਥਾਂ ਤੋਂ ਮਿਲੇ, ਜਿਥੇ ਪ੍ਰਭੂ ਚਿੰਤਨ ਜਾਗ ਸਕੇ, ਜਿਥੇ ਹਿਰਦਾ ਪਵਿੱਤਰ ਹੋ ਸਕੇ, ਜਿਥੇ ਦੈਵੀ ਗੁਣਾਂ ਦੀ ਸੰਪਰਦਾ ਅੰਤਰ ਆਤਮਾ ਵਿਚੋਂ ਪੈਦਾ ਹੋ ਸਕੇ, ਉਹ ਅਸਥਾਨ ਤੀਰਥ ਹੈ, ਕਿਉਂਕਿ ਦੈਵੀ ਗੁਣਾਂ ਦੀ ਸੰਪਰਦਾ ਦੇ ਨਾਲ ਜਨਮਾਂ ਜਨਮਾਂਤਰਾਂ ਦੀ ਮੈਲ ਧੁਲ ਜਾਂਦੀ ਹੈ। ਇਸ ਵਾਸਤੇ ਇਸ ਸੰਪਰਦਾ ਨੂੰ ਜਲ ਕਹਿੰਦੇ ਹਨ। ਬਈ ਇਸ਼ਨਾਨ ਹੋ ਗਿਆ ਤੇ ਜਨਮਾਂ ਜਨਮਾਂਤਰਾਂ ਦੇ ਸੰਸਕਾਰ ਧੁੱਲ ਗਏ। ਪ੍ਰਿਥਵੀ ਦੇ ਉੱਤੇ ਅਨੇਕਾਂ ਇਸ ਤਰ੍ਹਾਂ ਦੇ ਤੱਟ ਹਨ, ਤੀਰਥ ਹਨ, ਜਿਥੇ ਬੈਠਕੇ ਕਿਸੇ ਵਕਤ ਸੰਤ ਜਨਾਂ ਨੇ ਜਪ ਕੀਤਾ ਸੀ, ਤਪ ਕੀਤਾ ਸੀ, ਪ੍ਰਭੂ ਦੀ ਧੁੰਨ ਉਚਾਰਣ ਕੀਤੀ ਸੀ। ਆਦਿ ਕਾਲ ਤੋਂ ਇਕ ਖ਼ਿਆਲ ਬਣਿਆ ਹੋਇਆ ਹੈ ਅਤੇ ਇਹ ਸਹੀ ਹੈ ਕਿ ਜਿਸ ਵਕਤ ਮਨੁੱਖ ਪ੍ਰਮਾਤਮਾ ਦੇ ਨਾਮ ਦੀ ਧੁੰਨ ਉਚਾਰਣ ਕਰਦਾ ਹੈ, ਧੁੰਨ ਦੀ ਸਤਿਆ ਨੂੰ ਪਾਣੀ ਆਪਣੇ ਆਪ ਦੇ

ਵਿਚ ਸਮਾ ਲੈਂਦਾ ਹੈ ਅਤੇ ਮਿੱਟੀ ਵੀ ਸਮਾ ਲੈਂਦੀ ਹੈ। ਜਪ ਦਾ ਜ਼ਿਆਦਾ ਪ੍ਰਭਾਵ ਕੋਲ ਪਏ ਹੋਏ ਪਾਣੀ 'ਤੇ ਪੈਂਦਾ ਹੈ, ਚਾਹੇ ਉਹ ਪਾਣੀ ਨਦੀ ਦਾ ਹੋਵੇ, ਸਰੋਵਰ ਦਾ ਹੋਵੇ, ਚਾਹੇ ਕਿਸੇ ਬਰਤਨ ਵਿਚ ਪਾਇਆ ਹੋਵੇ। ਤਾਂ ਹੀ ਅਸੀਂ ਵੇਖਦੇ ਹਾਂ ਕਿ ਪੰਜ ਪਿਆਰੇ ਜਦ ਪੰਜਾਂ ਬਾਣੀਆਂ ਦਾ ਪਾਠ ਕਰਦੇ ਹਨ ਤਾਂ ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਪਾਣੀ ਬਾਣੀ ਨੂੰ ਆਪਣੇ ਆਪ ਵਿਚ ਸਮਾ ਲੈਂਦਾ ਹੈ। ਆਪਣੇ ਵਿਚ ਲੀਨ ਕਰ ਲੈਂਦਾ ਹੈ। ਸ਼ਬਦ ਦੀਆਂ ਤਰੰਗਾਂ ਨੂੰ ਪਾਣੀ ਆਪਣੇ ਵਿਚ ਸਮਾਣ ਦੀ ਪੂਰਨ ਤੌਰ 'ਤੇ ਸਮਰੱਥਾ ਰੱਖਦਾ ਹੈ। ਇਸ ਤਰ੍ਹਾਂ ਦੇ ਜਲ ਨੂੰ, ਇਸ ਤਰ੍ਹਾਂ ਦੇ ਪਾਣੀ ਨੂੰ ਅੰਮ੍ਰਿਤ ਆਖਿਆ ਗਿਆ ਹੈ। ਜਿਨ੍ਹਾਂ ਨਦੀਆਂ ਦੇ ਤੱਟ ਉੱਤੇ ਰਿਸ਼ੀ ਮੁਨੀਆਂ ਨੇ, ਸੰਤਜਨਾਂ ਨੇ ਬਹੁਤ ਜਪ ਕੀਤਾ, ਬਹੁਤ ਤਪ ਕੀਤਾ ਤੇ ਪ੍ਰਭੂ ਨਾਮ ਦੀ ਗੁੰਜਾਰ ਜ਼ਿਆਦਾ ਉਚਾਰਣ ਕੀਤੀ ਹੈ ਉਹ ਨਦੀਆਂ ਅੱਜ ਤੱਕ ਪੂਜਨੀਕ ਗਿਣੀਆਂ ਗਈਆਂ ਹਨ ਅਤੇ ਪੂਜੀਆਂ ਗਈਆਂ ਹਨ, ਪੂਜੀਆਂ ਜਾਂਦੀਆਂ ਹਨ। ਮਤਲਬ ਇਤਨਾ ਹੈ ਕਿ ਉਹਨਾਂ ਨਦੀਆਂ ਦੇ ਨਾਮ ਨੂੰ, ਨਾਮ ਦੀ ਧੁੰਨ ਨੂੰ, ਸ਼ਬਦ ਨੂੰ ਆਪਣੇ ਆਪ ਦੇ ਵਿੱਚ ਸਮਾ ਲਿਆ ਹੈ। ਦੂਸਰਾ ਪ੍ਰਭਾਵ ਪੈਂਦਾ ਹੈ ਖ਼ਾਕ ਜਾਂ ਮਿੱਟੀ 'ਤੇ। ਇਸ ਵਾਸਤੇ ਆਦਿ ਕਾਲ ਤੋਂ ਸਤਿਪੁਰਸ਼ਾਂ ਦੀ ਖ਼ਾਕ ਮਸਤਕ 'ਤੇ ਲੋਕ ਲਾਂਦੇ ਰਹੇ ਹਨ ਅਤੇ ਇਹਦੇ ਵਿੱਚ ਸੁੱਖ ਅਨੰਦ ਹਾਸਲ ਕਰਦੇ ਰਹੇ ਹਨ। ਈਰਾਨ ਦੇ ਇਕ ਪ੍ਰਸਿੱਧ ਸੰਤ ਹਾਫਿਸ ਦਾ ਕਹਿਣਾ ਹੈ ਕਿ ਜੇ ਤੂੰ ਆਦਿ ਤੋਂ ਲੈ ਕੇ ਅੰਤ ਤੱਕ ਵੇਖਣਾ ਚਾਹੁੰਦਾ ਹੈਂ ਤਾਂ ਮਹਾਂ ਪੁਰਸ਼ਾਂ ਦੇ ਚਰਨਾਂ ਦੀ ਖ਼ਾਕ ਦਾ ਸੁਰਮਾ ਬਣਾ ਕੇ ਆਪਣੇ ਮਸਤਕ 'ਤੇ ਲਾ, ਆਪਣੀਆਂ ਅੱਖਾਂ ਦੇ ਵਿੱਚ ਪਾ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ –

*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*

ਹੇ ਪ੍ਰਭੂ ! ਇਕ ਮੇਰੇ ਵੀ ਮਨ ਦੀ ਸ਼ਰਧਾ ਹੈ, ਇਕ ਮੇਰੇ ਵੀ ਮਨ ਦੀ ਮੰਗ ਹੈ, ਪੂਰਨ ਕਰ, ਬਖ਼ਸ਼ੀਸ਼ ਕਰ ਅਤੇ ਇਹ ਸੁੱਖ ਮੈਨੂੰ ਦੇ। ਕਿਹੜਾ ਸੁੱਖ ਤੁਹਾਨੂੰ ਚਾਹੀਦਾ ਹੈ ? ਸਤਿਗੁਰੂ ਕਹਿੰਦੇ ਹਨ –

*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥*

ਹੇ ਅੰਤਰ ਆਤਮਾ ਦੀ ਜਾਨਣ ਵਾਲੇ ਪ੍ਰਭੂ ! ਇਕ ਮੇਰੀ ਵੀ ਸ਼ਰਧਾ ਪੂਰਨ ਕਰ, ਇਕ ਮੇਰੀ ਵੀ ਮੰਗ ਪੂਰੀ ਕਰ। ਕੀ ਮੰਗ ਹੈ ? ਕੀ ਚਾਹਤ ਹੈ ?

*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥*

ਬਸ ਇਹੀ ਸੁੱਖ ਮੇਰੀ ਝੋਲੀ ਵਿੱਚ ਪਾ ਕੇ ਸੰਤ ਦੇ ਚਰਨਾਂ ਦੀ ਖ਼ਾਕ ਮੈਨੂੰ ਬਣਾ ਦੇ। ਸੰਤ ਦੇ ਚਰਨਾਂ ਦੀ ਖ਼ਾਕ ਪ੍ਰਾਪਤ ਹੋਵੇ ਤੇ ਜਪਿਆ ਹੋਇਆ ਨਾਮ ਖ਼ਾਕ ਆਪਣੇ ਅੰਦਰ ਸਮਾ ਲੈਂਦੀ ਹੈ। ਨਾਮ ਦੀ ਗੁੰਜਾਰ ਪਾਣੀ ਆਪਣੇ ਆਪ ਦੇ ਵਿਚ ਸਮਾ ਲੈਂਦਾ ਹੈ। ਪਾਣੀ ਅੰਮ੍ਰਿਤ ਬਣ ਜਾਂਦਾ ਹੈ। ਖ਼ਾਕ ਐਸਾ ਅਕਸੀਰ ਸੁਰਮਾ ਬਣ ਜਾਂਦੀ ਹੈ, ਜਿਸਦੇ ਨਾਲ ਲੋਕਾਂ

ਦੀ ਸੁੱਚਤਾ ਤੇ ਪ੍ਰਲੋਕ ਦੀ ਗਹਿਰਾਈ ਦਿਖਾਈ ਦੇਣ ਲੱਗ ਪੈਂਦੀ ਹੈ। ਮੇਰੇ ਪਾਤਿਸ਼ਾਹ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਸ ਪਉੜੀ ਵਿੱਚ ਫੁਰਮਾਣ ਹੈ ਕਿ ਹੇ ਪ੍ਰਭੂ ! ਅਕਾਲ ਪੁਰਖ ਧਰਮ ਦੀ ਸਾਰੀ ਸਾਧਨਾ ਇਸ ਵਾਸਤੇ ਹੈ ਕਿ ਤੈਨੂੰ ਅਸੀਂ ਭਾਅ ਜਾਈਏ। ਤੈਨੂੰ ਅਸੀਂ ਪਿਆਰੇ ਲੱਗੀਏ ਤੇ ਮੈਂ ਤੀਰਥਾਂ ਦਾ ਇਸ਼ਨਾਨ ਤਾਂ ਹੀ ਕਰਾਂ ਜੇ ਤੈਨੂੰ ਭਾਅ ਜਾਵਾਂ।

*ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥*

ਮੈਂ ਇਸ਼ਨਾਨ ਕਰਾਂ ਤੇ ਤੈਨੂੰ ਚੰਗਾ ਹੀ ਨਾ ਲੱਗੇ। ਮੈਂ ਇਸ਼ਨਾਨ ਕਰਾਂ ਤੇ ਤੈਨੂੰ ਭਾਵਾਂ ਨਾ ਤਾਂ ਐਸਾ ਇਸ਼ਨਾਨ ਤਾਂ ਵਿਅਰਥ ਚਲਾ ਗਿਆ। ਇਹ ਤੀਰਥਾਂ ਦਾ ਰਟਨ ਵਿਅਰਥ ਚਲਾ ਗਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਅੱਗੇ ਫੁਰਮਾਣ ਹੈ –

*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥*

ਪਾਤਿਸ਼ਾਹ ਕਹਿੰਦੇ ਹਨ – ਜਿੱਥੇ ਮੈਂ ਸ੍ਰਿਸ਼ਟੀ ਨੂੰ ਵੇਖਦਾ ਹਾਂ, ਤਰ੍ਹਾਂ-ਤਰ੍ਹਾਂ ਦੇ ਪਦਾਰਥ ਹਨ। ਇਸਦੇ ਵਿਚ ਧਨ ਸੰਪਰਦਾ ਹੈ। ਤਰ੍ਹਾਂ-ਤਰ੍ਹਾਂ ਦੇ ਮਾਲ ਖ਼ਜ਼ਾਨੇ ਨਾਲ ਇਹ ਸ੍ਰਿਸ਼ਟੀ ਭਰੀ ਪਈ ਹੈ, ਪਰ ਕਰਮਾਂ ਤੋਂ ਬਿਨਾਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਬਸ ਕਰਮਾਂ ਦਾ ਮਟਕਾ ਜਿਤਨਾ ਹੋਵੇ ਸੰਸਾਰ ਦੇ ਪਦਾਰਥਾਂ ਦੇ ਜਲ ਦੇ ਵਿਚੋਂ ਉਤਨਾ ਹੀ ਜਲ ਪ੍ਰਾਪਤ ਹੁੰਦਾ ਹੈ। ਆਪਣੀ ਕਰਮਾਂ ਦੀ ਮਟਕੀ ਵੱਡੀ ਕਰ ਲਈਏ ਤਾਂ ਜਲ ਜ਼ਿਆਦਾ ਪ੍ਰਾਪਤ ਹੋ ਜਾਂਦਾ ਹੈ। ਜਗਤ ਤਾਂ ਪਦਾਰਥਾਂ ਦਾ ਸਾਗਰ ਹੈ। ਅਨੰਤ ਪਦਾਰਥ ਹਨ। ਜੀਵਨ ਮੁੱਕ ਜਾਂਦਾ ਹੈ ਪਰ ਪਦਾਰਥ ਨਹੀਂ ਮੁੱਕਦੇ। ਜ਼ਿੰਦਗੀ ਖ਼ਤਮ ਹੋ ਜਾਂਦੀ ਹੈ, ਸੁੰਦਰਤਾ ਨਹੀਂ ਖ਼ਤਮ ਹੁੰਦੀ। ਜੀਵਨ ਦਾ ਅੰਤ ਹੋ ਜਾਂਦਾ ਹੈ, ਧਨ ਸੰਪਰਦਾ ਦਾ ਅੰਤ ਨਹੀਂ ਹੁੰਦਾ। ਸੋ ਜਗਤ ਦੇ ਵਿੱਚ ਬਹੁਤ ਕੁਝ ਹੈ, ਪਰੰਤੂ ਕਰਮਾਂ ਦਾ ਮਟਕਾ, ਕਰਮਾਂ ਦੀ ਝੋਲੀ ਜਿਤਨੀ ਹੋਵੇ, ਵਸਤੂ ਉਤਨੀ ਹੀ ਪ੍ਰਾਪਤ ਹੁੰਦੀ ਹੈ –

*ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥*
*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

ਇਥੇ ਮੇਰੇ ਪਾਤਿਸ਼ਾਹ ਬੜੀ ਬੁਨਿਆਦੀ ਗੱਲ ਕਰਦੇ ਹਨ। ਜੇ ਸ੍ਰਿਸ਼ਟੀ ਵਿੱਚ ਬਹੁਤ ਕੁਝ ਹੈ ਤਾਂ ਮਨੁੱਖ ਦੀ ਮੱਤ ਵਿਚ ਵੀ ਬਹੁਤ ਕੁਝ ਹੈ। ਮਨੁੱਖ ਨੇ ਅਜੇ ਬਾਹਰੋਂ ਹੀ ਖੋਜਿਆ ਹੈ। ਸਾਗਰ ਦਾ ਸੀਨਾ ਚੀਰਕੇ ਮਨੁੱਖ ਨੇ ਮੋਤੀ ਲੱਭੇ ਹਨ। ਪਹਾੜਾਂ ਵਿਚੋਂ ਸੋਨਾ, ਚਾਂਦੀ, ਹੀਰੇ, ਜਵਾਹਰਾਤ ਲੱਭੇ। ਦਰਿਆਵਾਂ ਦੀ ਖ਼ਾਕ ਤੇ ਰੇਤ ਵਿਚੋਂ ਨੀਲਮ ਪੰਨੇ ਲੱਭੇ। ਜਿੱਥੇ ਸ੍ਰਿਸ਼ਟੀ, ਇਹ ਪਹਾੜ ਤਰ੍ਹਾਂ-ਤਰ੍ਹਾਂ ਦੇ ਜਵਾਹਰਾਤ ਨਾਲ ਭਰੀ ਪਈ ਹੈ, ਮਨੁੱਖ ਦੀ ਮੱਤ ਵੀ ਭਰੀ ਪਈ ਹੈ। ਮਨੁੱਖ ਦੇ ਮਨ ਵਿਚ ਵੀ ਬਹੁਤ ਕੁਝ ਹੈ। ਮਨੁੱਖ ਦੀ ਬੁੱਧੀ ਵਿਚ ਵੀ ਬਹੁਤ ਕੁਝ ਹੈ, ਪਰ ਖੋਜ ਅਜੇ ਬਾਹਰਲੀ ਹੈ। ਅਜੇ ਬਾਹਰੋਂ ਖੋਜ ਖੋਜ ਕੇ ਮਨੁੱਖ ਥੱਕਿਆ

ਨਹੀਂ। ਅਜੇ ਅੰਤਰ ਆਤਮੇ ਦੀ ਤਰਫ਼ ਮੁੜਿਆ ਨਹੀਂ। ਇਕ ਗੱਲ ਵੀ ਸਪੱਸ਼ਟ ਹੋ ਗਈ ਹੈ ਕਿ ਮਨੁੱਖ ਕੁਝ ਖੋਜ ਰਿਹਾ ਹੈ। ਬੈਠਦਿਆਂ, ਉੱਠਦਿਆਂ, ਚੱਲਦਿਆਂ, ਸੌਂਦਿਆਂ, ਜਾਗਦਿਆਂ ਮਨੁੱਖ ਦੀ ਚੇਤਨਾ ਕੁਝ ਤਲਾਸ਼ ਕਰ ਰਹੀ ਹੈ, ਕੁਝ ਖੋਜ ਰਹੀ ਹੈ ਅਤੇ ਸਿਆਣੇ ਕਹਿੰਦੇ ਹਨ ਮਨੁੱਖੀ ਖੋਜ ਨੂੰ ਹੀ ਮਨੁੱਖ ਕਹਿੰਦੇ ਹਨ। ਇਹ ਤਾਂ ਠੀਕ ਹੈ ਕਿ ਬਾਕੀ ਜੀਵਨ ਦੇ ਅੰਦਰ ਵੀ ਖੋਜ ਹੈ, ਪਰ ਸਿਰਫ਼ ਰਿਜ਼ਕ ਦੀ ਹੀ ਖੋਜ ਹੈ, ਸਿਰਫ਼ ਰੋਜ਼ੀ ਦੀ ਹੀ ਖੋਜ ਹੈ। ਪੰਛੀ ਵੀ ਸਵੇਰੇ ਕੁਝ ਨਾ ਕੁਝ ਤਲਾਸ਼ ਕਰਨ ਨੂੰ ਉਡਾਰੀਆਂ ਮਾਰਨ ਲੱਗ ਪੈਂਦੇ ਹਨ। ਦੂਰ ਦੂਰ ਤੱਕ ਜਾਂਦੇ ਹਨ, ਪਰ ਤਲਾਸ਼ ਕਰਦੇ ਹਨ ਸਿਰਫ਼ ਰਿਜ਼ਕ। ਚੌਪਾਏ ਜਾਨਵਰ ਵੀ ਭੱਜੇ ਦੌੜੇ ਫਿਰਦੇ ਹਨ। ਕੁਝ ਲੱਭ ਰਹੇ ਹਨ, ਕੁਝ ਖੋਜ ਰਹੇ ਹਨ, ਪਰ ਸਿਰਫ਼ ਰਿਜ਼ਕ ਦੀ ਖੋਜ ਕਰ ਰਹੇ ਹਨ। ਮਨੁੱਖ ਦੀ ਮਹਾਨਤਾ ਆਪਣੇ ਆਪ ਵਿਚ ਬਹੁਤ ਵੱਡੀ ਹੈ। ਇਸਨੇ ਸਿਰਫ਼ ਰਿਜ਼ਕ ਦੀ ਹੀ ਖੋਜ ਨਹੀਂ ਕੀਤੀ, ਰਾਜ਼ਕ ਦੀ ਵੀ ਖੋਜ ਕੀਤੀ ਹੈ। ਕਲਾ ਦੀ ਖੋਜ ਕੀਤੀ ਹੈ, ਗਿਆਨ ਦੀ ਖੋਜ ਕੀਤੀ ਹੈ, ਵਿਗਿਆਨ ਦੀ ਖੋਜ ਕੀਤੀ ਹੈ। ਜੀਵਨ ਦੇ ਬਹੁਪੱਖ ਮਨੁੱਖ ਨੇ ਖੋਜੇ ਹਨ। ਖੋਜ ਉਸਦੀ ਸੰਪੂਰਨ ਹੁੰਦੀ ਹੈ। ਜਿਸ ਦਿਨ ਸੰਪੂਰਨ ਦੀ ਖੋਜ ਮਨੁੱਖ ਕਰ ਲੈਂਦਾ ਹੈ, ਉਸ ਤੋਂ ਪਹਿਲੇ ਖੋਜ ਅਧੂਰੀ ਹੈ ਤੇ ਅਧੂਰੀ ਖੋਜ ਅਤਰਿਪਤੀ ਨੂੰ ਜਨਮ ਦੇਂਦੀ ਹੈ। ਇਸ ਵਾਸਤੇ ਮਨੁੱਖ ਬਹੁਤ ਕੁਝ ਖੋਜ ਲੈਂਦਾ ਹੈ, ਪਰ ਤਰਿਪਤ ਨਹੀਂ ਹੁੰਦਾ। ਪਹਾੜਾਂ ਵਿਚੋਂ ਹੀਰੇ ਖੋਜ ਲਏ ਹਨ। ਸਾਗਰ ਵਿਚੋਂ ਮੋਤੀ ਲੱਭ ਲਏ ਹਨ। ਦਰਿਆਂਵਾਂ ਦੀ ਖ਼ਾਕ ਵਿਚੋਂ ਤਰ੍ਹਾਂ ਤਰ੍ਹਾਂ ਦੇ ਜਵਾਹਰਾਤ ਮਨੁੱਖ ਨੇ ਲੱਭ ਲਏ ਹਨ। ਧਰਤੀ ਵਿਚੋਂ ਬਹੁਤ ਕੁਝ ਮਨੁੱਖ ਨੇ ਤਲਾਸ਼ ਕਰ ਲਿਆ ਹੈ, ਪਰ ਮਨੁੱਖ ਦੇ ਜੀਵਨ ਰੂਪੀ ਧਰਤੀ ਦੇ ਵਿਚ ਵੀ ਬਹੁਤ ਕੁਝ ਹੈ, ਮੱਤ ਦੇ ਵਿਚ ਵੀ ਬਹੁਤ ਕੁਝ ਹੈ। ਮੇਰੇ ਪਾਤਿਸ਼ਾਹ ਫੁਰਮਾਣ ਕਰਦੇ ਹਨ -

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

ਕੁਝ ਔਜ਼ਾਰਾਂ ਤੇ ਬਾਹਰਲੇ ਸਾਧਨਾਂ ਨਾਲ ਮਨੁੱਖ ਪਹਾੜਾਂ ਦੀ ਖੁਦਾਈ ਕਰਦਾ ਤੇ ਉਹਦੇ ਵਿਚੋਂ ਤਰ੍ਹਾਂ ਤਰ੍ਹਾਂ ਦੀਆਂ ਨਿਆਮਤਾਂ ਨੂੰ ਲੱਭਦਾ ਹੈ। ਪਰ ਜੀਵਨ ਦੀ ਖੁਦਾਈ ਕਿਵੇਂ ਕਰੀਏ ? ਜੀਵਨ ਦੇ ਵਿਚੋਂ ਇਹ ਰਤਨ ਕਿਵੇਂ ਲੱਭੀਏ ? ਤਾਂ ਸਾਹਿਬ ਕਹਿੰਦੇ ਹਨ -

*ਜੇ ਇਕ ਗੁਰ ਕੀ ਸਿਖ ਸੁਣੀ॥*

ਤੂੰ ਗੁਰੂ ਦੀ ਇਕ ਸਿੱਖਿਆ ਸੁਣ, ਤੂੰ ਗੁਰੂ ਦਾ ਇਕ ਸ਼ਬਦ ਸੁਣ। ਸੁਣਦਿਆਂ ਹੀ ਮੱਤ ਵਿਚੋਂ ਰਤਨ ਪ੍ਰਗਟ ਹੋਣਗੇ। ਗਿਆਨ ਦੇ ਰਤਨ, ਸਬਰ ਸੰਤੋਖ ਦੇ ਰਤਨ, ਖਿਮਾ ਨਿਰਵੈਰ ਭਾਉ ਦੇ ਰਤਨ, ਅਨੰਦ ਦੇ ਰਤਨ ਅਤੇ ਇਸ ਤਰ੍ਹਾਂ ਤੈਨੂੰ ਪ੍ਰਤੀਤ ਹੋਵੇਗਾ ਕਿ ਤੇਰਾ ਜੀਵਨ, ਤੇਰੀ ਮੱਤ ਰਤਨਾਂ ਦੀ ਖਾਨ ਹੈ। ਇਤਨੀ ਵੱਡੀ ਖਾਣ ਹੈ ਕਿ ਜਿਤਨੀ ਗਹਿਰਾਈ ਵਿੱਚ ਖੁਦਾਈ ਕਰਦਾ ਚਲਾ ਜਾਵੇਂਗਾ, ਰਤਨ ਪ੍ਰਾਪਤ ਹੁੰਦੇ ਜਾਣਗੇ। ਸੌਗਾਤ ਤੇਰੀ ਝੋਲੀ ਵਿਚ ਵੱਧਦੀ ਜਾਏਗੀ, ਮਿਲਦੀ ਜਾਏਗੀ ਤਾਂ -

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

ਬਾਹਰ ਦੀ ਸੰਪਰਦਾ ਨੂੰ ਮਨੁੱਖ ਨੇ ਮੁੱਲ ਦਿੱਤਾ। ਅਜੇ ਜੀਵਨ ਦੇ ਅੰਦਰ ਪਈ ਹੋਈ ਸੰਪਰਦਾ ਨੂੰ ਮਨੁੱਖ ਨੇ ਮੁੱਲ ਨਹੀਂ ਦਿੱਤਾ। ਮਨੁੱਖ ਨੇ ਅਜੇ ਇਸ ਨੂੰ ਮਹਾਨ ਨਹੀਂ ਮੰਨਿਆ। ਉਹਦੇ ਇਕ ਮੁੱਲ ਕਾਰਣ ਕਿ ਅਜੇ ਉਸਨੇ ਇਸ ਦਾ ਰਸ ਨਹੀਂ ਮਾਣਿਆ ਤੇ ਰਸ ਉਦੋਂ ਹੀ ਮਾਣ ਸਕਦਾ ਹੈ ਜਦੋਂ ਪ੍ਰਾਪਤ ਹੋਵੇ। ਇਹ ਪ੍ਰਾਪਤ ਕਰ ਸਕੇ, ਇਹ ਖੋਜ ਕਰ ਸਕੇ, ਇਸ ਵਾਸਤੇ ਗੁਰੂ ਦੀ ਸਿੱਖਿਆ ਦੀ ਲੋੜ ਹੈ, ਗੁਰੂ ਉਪਦੇਸ਼ ਦੀ ਲੋੜ.ਹੈ ਕਿ ਇਹਦੀ ਚੇਤਨਾ, ਇਸਦੀ ਖੋਜ, ਇਸਦੀ ਸੁਰਤ ਅੰਤਰ ਆਤਮੇ ਵਿੱਚ ਗਮਨ ਕਰੇ। ਭਗਤ ਪੀਪਾ ਜੀ ਦਾ ਫੁਰਮਾਣ ਹੈ –

*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥* (ਪੰਨਾ ੬੯੫)

ਇਸ ਬਹੁਖੰਡੀ ਕਾਇਆ ਦੀ ਮੈਂ ਖੋਜ ਕੀਤੀ ਹੈ ਗਹਿਰੇ ਤਲ ਦੇ ਵਿਚੋਂ ਤੇ ਖੋਜਣ ਦਾ ਇਕੋ ਇਕ ਢੰਗ ਹੈ ਕਿ ਗੁਰੂ ਦਾ ਸ਼ਬਦ ਮਨੁੱਖ ਸੁਣੇ। ਜਿਤਨੀ ਗਹਿਰਾਈ ਨਾਲ ਸੁਣੇਗਾ, ਜਿਤਨੇ ਧਿਆਨ ਨਾਲ ਸੁਣੇਗਾ, ਉਤਨੀ ਸੁਰਤ ਗਹਿਰਾਈ ਤਕ ਜਾਏਗੀ ਅਤੇ ਸੁਰਤ ਜਿਤਨੀ ਗਹਿਰਾਈ ਤੱਕ ਜਾਏਗੀ, ਉਤਨੇ ਰਤਨ ਪਦਾਰਥ ਝੋਲੀ ਦੇ ਵਿੱਚ ਪੈਣਗੇ ; ਜਿਵੇਂ ਸੰਖ ਤੇ ਸਿੱਪੀਆਂ ਇਹ ਸਾਗਰ ਦੇ ਕਿਨਾਰੇ ਵੀ ਲੱਭ ਜਾਣਗੇ, ਪਰ ਮੋਤੀ ਲੱਭਣ ਲਈ ਗਹਿਰੇ ਪਾਣੀ ਵਿਚ ਜਾਣਾ ਪੈਂਦਾ ਹੈ। ਸਰੀਰ ਦੇ ਉਪਰ-ਉਪਰ ਤਾਂ ਕਾਮ ਹੈ, ਵਾਸ਼ਨਾ ਹੈ। ਜੀਵਨ ਦੇ ਕਿਨਾਰੇ 'ਤੇ ਸਿਪੀਆਂ ਹੀ ਪਈਆਂ ਹਨ, ਸੰਖ ਪਏ ਹਨ, ਘੋਗੇ ਪਏ ਹਨ। ਥੋੜ੍ਹਾ ਜਿਹਾ ਅੰਦਰ ਝਾਤ ਮਾਰੀਏ, ਗਹਿਰਾਈ ਵਿੱਚ ਜਾਈਏ ਤਾਂ ਉਹ ਅਦੁੱਤੀ ਰਤਨ ਪਏ ਹਨ ਜਿਸਦੇ ਮਿਲਦਿਆਂ ਹੀ ਮਨੁੱਖ ਦਾ ਜੀਵਨ ਧੰਨ-ਧੰਨ ਹੋ ਜਾਂਦਾ ਹੈ, ਸੰਪੂਰਨ ਹੋ ਜਾਂਦਾ ਹੈ ਤੇ ਭਗਤ ਪੀਪਾ ਜੀ ਕਹਿੰਦੇ ਹਨ ਕਿ ਇਸ ਬਹੁਖੰਡੀ ਕਾਇਆ ਦੀ ਮੈਂ ਬਹੁ ਪ੍ਰਕਾਰ ਨਾਲ ਖੋਜ ਕੀਤੀ –

*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥*

ਨੌ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਗਈ। ਨੌਂ ਰਤਨਾਂ ਦੀ ਪ੍ਰਾਪਤੀ ਹੋ ਗਈ।

*ਕਾਇਆ ਬਹੁਖੰਡ ਖੋਜਤੇ ਨਵਨਿਧਿ ਪਾਈ॥*
*ਨਾ ਕਛੁ ਆਇਬੋ ਨ ਕਛੁ ਜਾਇਬੋ ਰਾਮ ਕੀ ਦੁਹਾਈ॥੧॥ ਰਹਾਉ॥*
*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*

(ਪੰਨਾ ੬੯੫)

ਪ੍ਰਮਾਤਮਾ ਨੇ ਜੋ ਕੁਝ ਬ੍ਰਹਿਮੰਡ ਵਿਚ ਛੁਪਾ ਕੇ ਰਖਿਆ ਹੈ ਉਹੀ ਮੱਤ ਵਿਚ ਛੁਪਾਕੇ ਰੱਖਿਆ ਹੈ, ਜਿਸਨੂੰ ਲੱਭਣਾ ਪਏਗਾ। ਗਿੱਟੀਆਂ ਤੇ ਪੱਥਰਾਂ ਪਹਾੜਾਂ ਦੇ ਉਪਰ ਵੀ ਮਿਲ ਜਾਣਗੇ, ਪਰ ਸੋਨਾ ਚਾਂਦੀ ਹੀਰਾ ਖੁਦਾਈ ਕਰਕੇ ਲੱਭੇਗਾ। ਗਹਿਰੇ ਤੱਲ ਦੇ ਵਿਚ ਜਾਣਾ

ਪਏਗਾ ਅਤੇ ਇਤਨੀ ਗੱਲ ਵੀ ਸਪੱਸ਼ਟ ਹੈ ਕਿ ਸਾਰੇ ਪਹਾੜਾਂ ਵਿਚ ਸੋਨਾ ਨਹੀਂ ਹੁੰਦਾ। ਸਮੂਹ ਸਾਗਰ ਦੇ ਤਲ 'ਤੇ ਮੋਤੀ ਨਹੀਂ ਹਨ, ਪਰ ਜੀਵਨ ਦਾ ਤੱਲ ਤਾਂ ਮੋਤੀਆਂ ਨਾਲ ਭਰਿਆ ਹੋਇਆ ਹੈ, ਮਾਣਕ ਨਾਲ ਭਰਿਆ ਹੋਇਆ ਹੈ, ਰਤਨਾਂ ਨਾਲ ਭਰਿਆ ਹੋਇਆ ਹੈ। ਕੋਈ ਵੀ ਮੱਤ ਇਹਨਾਂ ਰਤਨਾਂ ਤੋਂ ਖ਼ਾਲੀ ਨਹੀਂ। ਜੇਕਰ ਕੋਈ ਖੋਜ ਕਰੇ ਤਾਂ ਇਹ ਨੌ ਨਿਧਾਨ ਝੋਲੀ ਵਿੱਚ ਪੈਣਗੇ ਅਤੇ ਮਿਲਦਿਆਂ ਹੀ ਮਨੁੱਖ ਦੀ ਜ਼ਿੰਦਗੀ ਸੰਪੂਰਨ ਹੋਏਗੀ। ਸਤਿਗੁਰੂ ਫੁਰਮਾਣ ਕਰਦੇ ਹਨ -

*ਮਤਿ ਵਿਚਿ ਰਤਨ ਜਵਾਹਰ ਮਾਣਿਕ*

ਇਸੇ ਮੱਤ ਦੇ ਅੰਦਰ, ਇਸੇ ਮਨ ਦੇ ਅੰਦਰ ਪ੍ਰਮਾਤਮਾ ਨਾਮ ਦਾ ਰਤਨ ਹੈ। ਇਸੇ ਮੱਤ ਦੇ ਅੰਦਰ ਸਬਰ ਸੰਤੋਖ ਪਿਆ ਹੈ, ਨਿਰਵੈਰ ਪਿਆ ਹੈ। ਰੱਬੀ ਗੁਣ ਕੋਈ ਬਾਹਰ ਨਹੀਂ ਹਨ, ਨਾ ਹੀ ਬਜ਼ਾਰ ਵਿਚ ਮਿਲਦੇ ਹਨ, ਨਾ ਹੀ ਕਿਤੇ ਬਾਹਰੋਂ ਉਪਲੱਬਧ ਹੋ ਸਕਦੇ ਹਨ। ਇਹ ਸਾਰੀ ਦੈਵੀ ਸੰਪਰਦਾ ਜੀਵਨ ਦੇ ਅੰਦਰ ਪਈ ਹੈ ਅਤੇ ਇਹ ਅਉਸਰ ਮਨੁੱਖ ਆਪਣੇ ਹੱਥੋਂ ਗਵਾ ਬੈਠਦੇ ਹਨ। ਜੀਵਨ ਦਾ ਅੰਤ ਹੋ ਜਾਂਦਾ ਹੈ। ਜੀਵਨ ਦੀ ਖੁਦਾਈ ਨਹੀਂ ਕਰਦਾ। ਮੱਤ ਦੇ ਵਿਚੋਂ ਕੁਝ ਲੱਭਣ ਦੀ ਕੋਸ਼ਿਸ਼ ਨਹੀਂ ਕਰਦਾ। ਮਨੁੱਖ ਦੀ ਮੱਤ ਤਾਂ ਐਸਾ ਪ੍ਰਕਾਸ਼ ਰੱਖਦੀ ਹੈ ਜੋ ਪ੍ਰਮਾਤਮਾ ਦਾ ਹੀ ਪ੍ਰਕਾਸ਼ ਹੈ -

*ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ॥*

ਮਨ ਦੇ ਇਕ ਹਿੱਸੇ ਨੂੰ ਹੀ ਮੱਤ ਕਹਿੰਦੇ ਹਨ। ਜਦ ਵਿਚਾਰਾਂ ਤੇ ਫੁਰਨਿਆਂ ਦੀ ਦੁਨੀਆਂ ਸ਼ੁਰੂ ਹੋਵੇ ਤਾਂ ਉਹ ਦੋ ਮੱਤ ਹੈ ਅਤੇ ਜਦ ਗਹਿਰੇ ਤੱਲ ਦੇ ਵਿਚ ਕਿਸੇ ਨੂੰ ਯਾਦ ਕਰ ਰਿਹਾ ਹੋਵੇ ਤਾਂ ਮਨ ਹੀ ਚਿੱਤ ਬਣ ਜਾਂਦਾ ਹੈ। ਇਹ ਮਨ ਦੇ ਹੀ ਅੰਗ ਹਨ, ਇਹ ਮਨ ਦੇ ਹੀ ਰੂਪ ਹਨ। ਸੋ ਮਨ ਨੂੰ ਖੋਜਦਿਆਂ ਖੋਜਦਿਆਂ ਰੱਬ ਆਖ਼ਿਰ ਪ੍ਰਾਪਤ ਹੋ ਜਾਂਦਾ ਹੈ। ਇਸ ਵਾਸਤੇ ਮੇਰੇ ਸਤਿਗੁਰੂ ਕਹਿੰਦੇ ਹਨ -

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥* (ਪੰਨਾ ੧੧੨੮)

ਹੇ ਮੇਰੇ ਭਾਈ ! ਕੋਈ ਤਾਂ ਇਸ ਮਨ ਦੀ ਖੋਜ ਕਰੇ। ਇਹ ਠੀਕ ਹੈ ਕਿ ਤਨ ਦੀ ਖੋਜ ਕਰਾਂਗੇ ਤਾਂ ਖ਼ੂਨ, ਮਾਸ, ਹੱਡੀਆਂ ਤੇ ਮਿੱਜ ਇਸ ਤੋਂ ਬਿਨਾਂ ਹੋਰ ਕੁਝ ਨਹੀਂ ਮਿਲਣਾ। ਤਨ ਦੇ ਜਿਤਨੇ ਵੀ ਗਹਿਰੇ ਤੱਲ 'ਤੇ ਚਲੇ ਜਾਈਏ, ਮਾਸ ਤੋਂ ਬਿਨਾਂ, ਦੁਰਗੰਧੀ ਤੋਂ ਬਿਨਾਂ, ਖ਼ੂਨ ਤੋਂ ਬਿਨਾਂ, ਵਿਸ਼ਟਾ ਤੋਂ ਬਿਨਾਂ, ਮਿਨਜ਼ ਤੋਂ ਬਿਨਾਂ ਹੋਰ ਕੁਝ ਪ੍ਰਾਪਤ ਨਹੀਂ ਹੋਵੇਗਾ, ਹੋਰ ਕੁਝ ਹੱਥ ਨਹੀਂ ਲੱਗੇਗਾ ਅਤੇ ਸਾਹਿਬ ਐਸਾ ਕਹਿ ਵੀ ਨਹੀਂ ਰਹੇ ਕਿ ਤਨ ਦੇ ਵਿਚ ਖੋਜਣਾ ਹੈ। ਨਹੀਂ, ਮਨ ਨੂੰ ਖੋਜੋ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*

*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥* (ਪੰਨਾ ੧੧੨੮)

ਖੋਜੋ ਇਸ ਮਨ ਨੂੰ। ਜਿਉਂ ਹੀ ਖੋਜੋਗੇ ਨਉ ਨਿਧਾਨ ਦੀ ਪ੍ਰਾਪਤੀ ਹੋ ਜਾਏਗੀ। ਨੌਂ ਖ਼ਜ਼ਾਨਿਆਂ ਦੀ ਪ੍ਰਾਪਤੀ ਹੋ ਜਾਏਗੀ। ਛੇਵੀਂ ਪਉੜੀ ਵਿਚ ਮੂਲ ਉਪਦੇਸ਼ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹੀ ਹੈ -

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

ਜੇ ਕਿਧਰੇ ਤੂੰ ਇਕ ਗੁਰੂ ਦੀ ਸਿੱਖਿਆ ਸੁਣ ਲਵੇਂ, ਗੁਰੂ ਦਾ ਸ਼ਬਦ ਸੁਣ ਲਵੇਂ ਤਾਂ ਤੇਰੇ ਜੀਵਨ ਦੇ ਅੰਦਰੋਂ, ਤੇਰੇ ਮਨ ਦੇ ਅੰਦਰੋਂ ਨੌਂ ਖ਼ਜ਼ਾਨੇ ਪ੍ਰਗਟ ਹੋ ਜਾਣ। ਅਨੇਕਾਂ ਹੀ ਰਤਨ ਤੇਰੇ ਅੰਦਰ ਛੁਪੇ ਪਏ ਹਨ-

*ਗੁਰਾ ਇਕ ਦੇਹਿ ਬੁਝਾਈ॥*

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਗੁਰੂ ਕੋਲੋਂ ਤਾਂ ਦਰਅਸਲ ਸੂਝ ਹੀ ਲੈਣੀ ਹੈ, ਬੂਝ ਹੀ ਲੈਣੀ ਹੈ -

*ਗੁਰਾ ਇਕ ਦੇਹਿ ਬੁਝਾਈ॥*

ਗੁਰੂ ਦੀ ਲੋੜ ਕੀ ਹੈ ? ਕਿਉਂ ਹੈ ? ਕੁਝ ਬੂਝ ਮਿਲੇ, ਕੁਝ ਸੂਝ ਮਿਲੇ। ਸੰਸਾਰ ਦੀ ਸੂਝ ਤਾਂ ਅਸੀਂ ਸੰਸਾਰ ਕੋਲੋਂ ਲੈ ਲੈਂਦੇ ਹਾਂ। ਧਨ ਕੀ ਹੈ ? ਰੂਪ ਕੀ ਹੈ ? ਰੰਗ ਕੀ ਹੈ ? ਪਦਾਰਥ ਕੀ ਹਨ ? ਇਹ ਸੂਝ ਤਾਂ ਸਾਨੂੰ ਕਦਮ ਕਦਮ 'ਤੇ ਮਿਲ ਜਾਂਦੀ ਹੈ, ਮਾਂ ਬਾਪ ਤੋਂ ਮਿਲ ਜਾਂਦੀ ਹੈ, ਪਰਿਵਾਰ ਤੋਂ ਮਿਲ ਜਾਂਦੀ ਹੈ, ਸੰਸਾਰ ਤੋਂ ਮਿਲ ਜਾਂਦੀ ਹੈ, ਪਰ ਉਹਨਾਂ ਰਤਨਾਂ ਦੀ ਸੂਝ ਜੋ ਮਨੁੱਖ ਦੇ ਅੰਤਰ ਆਤਮੇ ਵਿੱਚ ਪਏ ਹਨ, ਗੁਰੂ ਤੋਂ ਬਿਨਾਂ ਨਹੀਂ ਮਿਲਣੀ। ਇਸ ਵਾਸਤੇ ਧਾਰਿਮਕ ਦੁਨੀਆਂ ਵਿੱਚ ਗੁਰੂ ਦੀ ਬਹੁਤ ਵੱਡੀ ਮਹਾਨਤਾ ਹੈ ਤੇ ਗੁਰੂ ਨਾਨਕ ਨੇ ਜਿਸ ਮਾਰਗ ਨੂੰ ਜਨਮ ਦਿੱਤਾ, ਉਸ ਮਾਰਗ ਦਾ ਨਾਂ ਹੀ ਗੁਰੂ ਘਰ ਪੈ ਗਿਆ। ਗੁਰਮਤਿ ਪੈ ਗਿਆ। ਗੁਰੂ ਨੂੰ ਮਿਲੇ ਬਿਨਾਂ ਪ੍ਰਭੂ ਤੱਕ ਪਹੁੰਚਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਗੁਰੂ ਮਾਰਗ ਹੈ, ਗੁਰੂ ਰਸਤਾ ਹੈ, ਇਸ ਵਾਸਤੇ ਇਸ ਰਸਤੇ ਦਾ ਨਾਂ ਹੀ ਪੈ ਗਿਆ ਗੁਰੂ ਪੰਥ। ਉਹ ਪੰਥ, ਉਹ ਮਾਰਗ, ਜੋ ਗੁਰੂ ਨੇ ਬਣਾਇਆ ਹੈ, ਜੋ ਗੁਰੂ ਨੇ ਹੀ ਸਵਾਰਿਆ ਹੈ, ਸ਼ਿੰਗਾਰਿਆ ਹੈ, ਉਸ 'ਤੇ ਹੀ ਚੱਲ ਕੇ ਪ੍ਰਮਾਤਮਾ ਤੱਕ ਪਹੁੰਚ ਸਕੇਂਗਾ। ਤਾਂ ਗੁਰੂ ਕੋਲੋਂ ਮੰਗਣਾ ਕੀ ਹੈ ? ਆਖ਼ਿਰ ਮਨੁੱਖ ਦਾ ਮਨ ਅਮੰਗ ਤਾਂ ਹੋ ਨਹੀਂ ਸਕਦਾ। ਮੰਗਣਾ ਕੀ ਹੈ ? ਤੂੰ ਮੰਗ ਇਹ ਮੰਗਣੀ ਹੈ -

*ਗੁਰਾ ਇਕ ਦੇਹਿ ਬੁਝਾਈ॥*

ਹੇ ਗੁਰੂ ! ਬਖ਼ਸ਼ਿਸ਼ ਕਰ, ਇਕ ਬੂਝ ਬੁਝਾ, ਇਕ ਸੂਝ ਦੇ, ਇਕ ਸਮਝ ਦੇ। ਕਿਹੜੀ

ਬੂਝ ? ਕਿਹੜੀ ਸੂਝ ? ਕਿਹੜੀ ਸਮਝ?

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਜੋ ਸਾਰੇ ਜੀਵਾਂ ਦਾ ਦਾਤਾ ਹੈ, ਜੋ ਸਾਰਿਆਂ ਨੂੰ ਰੋਜ਼ੀ ਦੇ ਰਿਹਾ ਹੈ, ਉਹ ਮੈਨੂੰ ਬਿਲਕੁਲ ਭੁੱਲੇ ਨਾ। ਜਿਸਨੂੰ ਭੁੱਲ ਜਾਈਏ, ਸੰਬੰਧ ਟੁੱਟ ਜਾਂਦੇ ਹਨ, ਜਿਸ ਨੂੰ ਯਾਦ ਕਰਦੇ ਰਹੀਏ, ਸੰਬੰਧ ਜੁੜੇ ਰਹਿੰਦੇ ਹਨ। ਮਾਂ ਬੱਚੇ ਨੂੰ ਭੁੱਲ ਗਈ ਹੈ, ਬੱਚੇ ਨਾਲ ਸੰਬੰਧ ਟੁੱਟ ਗਿਆ। ਬੱਚਾ ਮਾਂ ਨੂੰ ਭੁੱਲ ਗਿਆ, ਮਾਂ ਨਾਲ ਸੰਬੰਧ ਟੁੱਟ ਗਿਆ। ਵੱਡਾ ਭਰਾ ਛੋਟੇ ਨੂੰ ਭੁੱਲ ਜਾਏ, ਛੋਟਾ ਵੱਡੇ ਨੂੰ ਭੁੱਲ ਜਾਏ, ਸੰਬੰਧ ਟੁੱਟ ਗਏ। ਮਿੱਤਰ-ਮਿੱਤਰ ਨੂੰ ਭੁੱਲ ਜਾਣ ਤਾਂ ਭੁਲਦਿਆਂ ਹੀ ਸੰਬੰਧ ਟੁੱਟ ਗਏ। ਜਗਤ ਦੇ ਸਾਰੇ ਸੰਬੰਧ ਯਾਦ 'ਤੇ ਖੜੇ ਹਨ, ਚੇਤੇ 'ਤੇ ਖੜੇ ਹਨ। ਘਰ ਦੇ ਵਿੱਚ ਜੋ ਪਦਾਰਥ ਪਿਆ ਹੈ, ਉਹਦੇ ਨਾਲ ਵੀ ਸੰਬੰਧ ਜੁੜਦਾ ਹੈ। ਯਾਦ ਕਰਕੇ ਜੋ ਪਦਾਰਥ ਚਿਤ ਵਿਚੋਂ ਨਿਕਲ ਗਿਆ, ਉਹ ਭਾਵੇਂ ਹੈ, ਪਰੰਤੂ ਫਿਰ ਵੀ ਨਹੀਂ ਹੈ, ਕਿਉਂਕਿ ਯਾਦ ਦੇ ਵਿਚੋਂ ਨਿਕਲ ਗਿਆ, ਚੇਤੇ ਦੇ ਵਿਚੋਂ ਨਿਕਲ ਗਿਆ। ਜਿਸ ਵਸਤੂ ਨਾਲ ਸੰਬੰਧ ਜੋੜਨਾ ਹੈ, ਉਸਦਾ ਚਿੰਤਨ, ਉਸਦਾ ਚੇਤਾ ਬੜਾ ਲਾਜ਼ਮੀ ਹੈ ਤਾਂ ਅਕਸਰ ਐਸਾ ਹੁੰਦਾ ਹੈ ਜੋ ਚਿੱਤ ਦੇ ਵਿਚੋਂ ਨਿਕਲ ਗਿਆ, ਸੰਬੰਧ ਟੁੱਟ ਗਿਆ। ਜੋ ਯਾਦ ਵਿਚੋਂ ਨਿਕਲ ਗਿਆ, ਰਿਸ਼ਤਾ ਟੁੱਟ ਗਿਆ। ਗੂੜ੍ਹੇ ਤੋਂ ਗੂੜ੍ਹਾ ਰਿਸ਼ਤਾ, ਵੱਡੇ ਤੋਂ ਵੱਡਾ ਰਿਸ਼ਤਾ ਵੀ ਯਾਦ 'ਤੇ ਖੜਾ ਹੈ। ਜਿਸ ਨੂੰ ਜਿਤਨਾ ਜ਼ਿਆਦਾ ਯਾਦ ਕਰੀਏ, ਉਤਨਾ ਗਹਿਰਾ ਸੰਬੰਧ ਜੁੜਦਾ ਹੈ। ਉਤਨਾ ਗਹਿਰਾ ਰਿਸ਼ਤਾ ਜੁੜਦਾ ਹੈ। ਸੋ ਪ੍ਰਮਾਤਮਾ ਤਾਂ ਵਿਆਪਕ ਹੈ, ਸਰਬ ਵਿਆਪਕ ਹੈ, ਰੋਮ-ਰੋਮ ਦੇ ਵਿੱਚ ਵਿਆਪਕ ਹੈ ਅਤੇ ਇਸ ਨਾਲ ਸੰਬੰਧ ਜੁੜ ਸਕਦਾ ਹੈ ਯਾਦ ਕਰਕੇ। ਇਕ ਮਨੁੱਖ ਕੋਲ ਬੈਠਾ ਹੁੰਦਾ ਹੈ, ਅਸੀਂ ਕਹਿ ਦੇਂਦੇ ਹਾਂ ਕਿ ਪੁੱਛਦੇ ਹਾਂ। ਇਹ ਜਿਹੜਾ ਕੋਲ ਬੈਠਾ ਹੈ, ਇਹ ਕੌਣ ਹੈ ? ਤੁਹਾਡਾ ਕੀ ਲੱਗਦਾ ਹੈ ? ਮਨੁੱਖ ਬੋਲ ਪੈਂਦਾ ਹੈ ਕਿ ਇਹ ਤਾਂ ਕੋਈ ਦੂਰ ਦਾ ਜਾਪਦਾ ਹੈ। ਦੂਰੀ ਤਾਂ ਦੋ ਫੁੱਟ ਦੀ ਵੀ ਨਹੀਂ ਹੈ, ਕੋਲ ਬੈਠਾ ਹੈ, ਬਿਲਕੁਲ ਕੋਲ ਬੈਠਾ ਹੈ ਅਤੇ ਮਨੁੱਖ ਕਹਿ ਰਿਹਾ ਹੈ ਦੂਰ ਦਾ ਜਾਪਦਾ ਹੈ। ਇਕ ਐਸੇ ਮਨੁੱਖ ਦਾ ਨਾਂ ਲਿਆ ਗਿਆ ਜੋ ਸ਼ਾਇਦ 5 ਹਜ਼ਾਰ ਮੀਲ ਦੀ ਦੂਰੀ 'ਤੇ ਰਹਿੰਦਾ ਹੈ ਤੇ ਜਿਉਂ ਹੀ ਨਾਮ ਲਿਆ ਗਿਆ, ਸੁਣਨ ਵਾਲਾ ਖਿੜ ਉੱਠਿਆ, ਪ੍ਰਸੰਨ ਹੋ ਗਿਆ ਤੇ ਕਹਿਣ ਲੱਗਾ ਕਿ ਉਹ ਤਾਂ ਸਾਡੇ ਨੇੜੇ ਦਾ ਹੈ। ਪੰਜ ਹਜ਼ਾਰ ਮੀਲ ਦੀ ਦੂਰੀ 'ਤੇ ਰਹਿਣ ਵਾਲਾ ਨੇੜੇ ਦਾ ਤੇ ਕੋਲ ਬੈਠਾ ਦੂਰ ਦਾ। ਪ੍ਰਮਾਤਮਾ ਬਹੁਤ ਨਿਕਟ ਹੈ। ਭਗਤ ਰਵੀਦਾਸ ਦੇ ਅਨੁਸਾਰ -

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਪੰਨਾ ੬੫੮)

ਇਹ ਹੱਥ ਵੀ ਦੂਰ ਹੋ ਸਕਦੇ ਹਨ। ਉਹ ਤਾਂ ਰੋਮ-ਰੋਮ ਦੇ ਵਿੱਚ ਹੈ। ਉਹ ਤਾਂ ਵਿਆਪਕ ਹੈ ਪਰ ਦੂਰ ਕਿਉਂ ਹੈ ? ਯਾਦ ਵਿੱਚ ਨਹੀਂ, ਕੋਈ ਸੰਬੰਧ ਨਹੀਂ, ਉਸਦਾ ਚਿੰਤਨ

ਨਹੀਂ। ਤੂੰ ਉਸ ਪਰਮ ਸ਼ਕਤੀ ਨਾਲ ਜੋ ਸਾਡੇ ਰੋਮ-ਰੋਮ ਵਿਚ ਵਿਆਪਕ ਹੈ ਤੇ ਦੈਵੀ ਅਨੰਦ ਦੀ ਮਾਲਕ ਹੈ, ਦੈਵੀ ਸੰਪਰਦਾ ਦਾ ਜੋ ਮਹਾਨ ਖ਼ਜ਼ਾਨਾ ਹੈ, ਜੋ ਗੁਣ ਵਿਧਾਨ ਹੈ, ਸਾਡੇ ਰੋਮ-ਰੋਮ ਵਿੱਚ ਵਿਆਪਕ ਹੈ ਪਰ ਸਾਡੇ ਚੇਤੇ ਵਿਚੋਂ ਨਿਕਲ ਗਿਆ ਹੈ। ਸਾਡੀ ਯਾਦ ਦੇ ਵਿਚੋਂ ਨਿਕਲ ਗਿਆ ਹੈ। ਸਾਡੀ ਚਿੰਤਨ ਦੇ ਵਿਚੋਂ ਨਿਕਲ ਗਿਆ ਹੈ। ਇਸ ਵਾਸਤੇ ਕੋਲ ਹੁੰਦਿਆਂ ਹੋਇਆਂ ਵੀ ਦੂਰ ਹੈ ਅਤੇ ਇਤਨਾ ਦੂਰ ਹੈ ਕਿ ਕਈ ਦਫਾ ਮਨੁੱਖ ਨੇ ਕਹਿ ਦਿੱਤਾ ਕਿ ਉਹ ਤਾਂ ਸੱਤਵੇਂ ਅਸਮਾਨ 'ਤੇ ਹੈ। ਉਹ ਤਾਂ ਸੱਤਵੇਂ ਪਤਾਲ ਦੇ ਵਿਚ ਹੈ। ਦਰਅਸਲ ਜਿਸ ਨਾਲ ਕੋਈ ਸੰਬੰਧ ਨਹੀਂ, ਜਿਸ ਨਾਲ ਕੋਈ ਯਾਦ ਦਾ ਰਿਸ਼ਤਾ ਨਹੀਂ, ਉਹ ਤਾਂ ਹੈ ਹੀ ਦੂਰ ਤੇ ਜਿਸ ਦਿਨ ਪ੍ਰਮਾਤਮਾ ਦੀ ਯਾਦ ਅੰਦਰੋਂ ਚਲ ਪੈਂਦੀ ਹੈ ਤਾਂ ਗੁਰੂ ਇਹ ਬੂਝ ਬੁਝਾ ਦੇਂਦਾ ਹੈ। ਉਸ ਦਿਨ ਮਨੁੱਖ ਨੂੰ ਪਤਾ ਚੱਲਦਾ ਹੈ ਕਿ ਇਹ ਹੱਥ ਵੀ ਦੂਰ ਹੈ, ਉਹ ਤਾਂ ਇਸ ਤੋਂ ਵੀ ਨੇੜੇ ਹੈ-

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥*

(ਪੰਨਾ ੬੫੮)

*ਕਾਹੇ ਰੇ ਬਨ ਖੋਜਨ ਜਾਈ॥*

*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*

(ਪੰਨਾ ੬੮੪)

ਉਹ ਤਾਂ ਤੇਰੇ ਵਿੱਚ ਹੈ। ਉਹ ਤਾਂ ਤੇਰੇ ਅੰਦਰ ਵਸਿਆ ਹੋਇਆ ਹੈ। ਤੂੰ ਗੁਰੂ ਕੋਲੋਂ ਇਹ ਬੂਝ ਲੈਣੀ ਹੈ। ਗੁਰੂ ਕੋਲੋਂ ਇਹ ਸੂਝ ਲੈਣੀ ਹੈ ਪਰੰਤੂ ਇਹ ਅਰਦਾਸ ਕਰਕੇ ਹੀ ਮੰਗ ਸਕਾਂਗੇ, ਇਹ ਬੇਨਤੀ ਨਾਲ ਹੀ ਪ੍ਰਾਪਤ ਕਰ ਸਕਾਂਗੇ। ਗੁਰੂ 'ਤੇ ਹੁਕਮ ਨਹੀਂ ਚੱਲ ਸਕਦਾ –

*ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥*

(ਪੰਨਾ ੪੭੪)

ਸੋ

*ਗੁਰਾ ਇਕ ਦੇਹਿ ਬੁਝਾਈ॥*

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

ਜੋ *ਰਾਜ਼ਕ ਰਹਿੰਦ ਹੈ, ਜੋ ਰੋਜ਼ੀ ਦਿਹਿੰਦ ਹੈ॥* ਜ਼ੱਰੇ-ਜ਼ੱਰੇ ਦੀ ਜੋ ਪਾਲਣਾ ਕਰ ਰਿਹਾ ਹੈ, ਉਹ ਮੈਨੂੰ ਨਾ ਭੁੱਲੇ, ਉਹਦੀ ਮੈਨੂੰ ਯਾਦ ਬਣੀ ਰਹੇ ਅਤੇ ਉਸਦੀ ਯਾਦ ਹੀ ਜੀਵਨ ਦੇ ਵਿਚੋਂ ਅਨੇਕਾਂ ਰਤਨਾਂ ਨੂੰ ਪ੍ਰਗਟ ਕਰ ਦੇਂਦੀ ਹੈ, ਦੈਵੀ ਸੰਪਰਦਾ ਨੂੰ ਜਨਮ ਦੇਂਦੀ ਹੈ। ਜਿਥੇ ਪ੍ਰਭੂ ਚਿੰਤਨ ਹੈ, ਉਥੇ ਪ੍ਰਭੂ ਅਨੰਦ ਹੈ। ਜਿਥੇ ਪ੍ਰਭੂ ਵਿਸਰ ਗਿਆ, ਉਥੇ ਸਾਰੇ ਦੁੱਖ ਹਨ। ਜਿਥੇ ਪ੍ਰਮਾਤਮਾ ਦੀ ਯਾਦ ਹੈ, ਉਥੇ ਪਰਮ ਪ੍ਰਕਾਸ਼ ਹੈ ਅਤੇ ਜਿੱਥੇ ਪ੍ਰਮਾਤਮਾ ਭੁੱਲ

ਗਿਆ ਉਥੇ ਤਾਂ ਮਸਿਆ ਦੀ ਰਾਤ ਹੈ, ਉਥੇ ਤਾਂ ਭਟਕਣਾ ਹੈ, ਉਥੇ ਤਾਂ ਠੋਕਰਾਂ ਹਨ ਅਤੇ ਕਿੰਨੀਆਂ ਠੋਕਰਾਂ ਹਨ ? ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ -

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥* (ਪੰਨਾ ੧੩੫)

ਪ੍ਰਮਾਤਮਾ ਨੂੰ ਭੁੱਲ ਜਾਈਏ, ਚੇਤੇ ਵਿਚੋਂ ਉਸਨੂੰ ਕੱਢ ਦੇਈਏ ਤਾਂ ਫਿਰ ਇਕ ਰੋਗ ਥੋੜ੍ਹਾ ਵਿਆਪਦਾ ਹੈ, ਅਨੇਕਾਂ ਰੋਗ ਸਰੀਰ ਨੂੰ ਆ ਕੇ ਲੱਗਦੇ ਹਨ, ਮਨ ਨੂੰ ਆਣ ਕੇ ਲੱਗਦੇ ਹਨ। ਸਾਰੀ ਜ਼ਿੰਦਗੀ ਦੋਜ਼ਖ਼ ਬਣ ਜਾਂਦੀ ਹੈ। ਉਸਦੀ ਯਾਦ ਹੀ ਜੀਵਨ ਨੂੰ ਸਵਰਗ ਬਣਾ ਦੇਂਦੀ ਹੈ ਅਤੇ ਉਸਨੂੰ ਭੁੱਲ ਜਾਣਾ ਹੀ ਨਰਕ ਬਣ ਜਾਂਦਾ ਹੈ। ਇਸ ਵਾਸਤੇ ਸਾਹਿਬ ਸਾਨੂੰ ਮੰਗਣ ਦੀ ਜਾਚ ਸਿਖਾਂਦੇ ਹਨ। ਗੁਰੂ ਕੋਲੋਂ ਕੀ ਮੰਗਣਾ ਹੈ ?-

*ਗੁਰਾ ਇਕ ਦੇਹਿ ਬੁਝਾਈ॥*
*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥*



# ਪਉੜੀ ਸਤਵੀਂ

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*
*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥*
*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*
*ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥*

ਜਪੁਜੀ ਸਾਹਿਬ ਜੀ ਦੀ ਸੱਤਵੀਂ ਪਉੜੀ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮਨੁੱਖ ਦੀ ਬੁਨਿਆਦੀ ਲਾਲਸਾ ਦਾ ਜ਼ਿਕਰ ਕਰਦੇ ਹਨ। ਚਾਹਤ ਦੀ ਖ਼ਾਹਿਸ਼ ਦਾ ਪ੍ਰਾਣਾਂ ਦੇ ਗਹਿਰੇ ਤੱਲ ਦੇ ਵਿੱਚ ਜੀਵਨ ਦੀ ਆਸ ਬੜੀ ਪਰਬਲ ਹੈ। ਜੀਵਨ ਦੀ ਲਾਲਸਾ ਬੜੀ ਪਰਬਲ ਹੈ ਅਤੇ ਇਹ ਹਕੀਕਤ ਹੈ ਕਿ ਜਿਤਨੀ ਪਰਬਲ ਜੀਵਨ ਦੀ ਲਾਲਸਾ ਹੋਵੇ, ਉਤਨਾ ਹੀ ਪਰਬਲ ਮਰਨ ਦਾ ਭੈਅ ਹੋਵੇਗਾ। ਇਕ ਸਿੱਕੇ ਦੇ ਇਹ ਦੋ ਪਹਿਲੂ ਹਨ ਅਤੇ ਇਕ ਪਹਿਲੂ ਵੱਖ ਨਹੀਂ ਕੀਤਾ ਜਾ ਸਕਦਾ। ਜੀਵਨ ਦੀ ਜਿਤਨੀ ਵੱਡੀ ਲਾਲਸਾ, ਮਨ ਦਾ ਉਤਨਾ ਹੀ ਵੱਡਾ ਭੈਅ। ਕਿਸੇ ਮਾਸੂਮ ਬੱਚੇ ਨੂੰ ਜਦ ਕੋਈ ਬਜ਼ੁਰਗ ਅਸੀਸ ਵੀ ਦੇਂਦਾ ਹੈ ਤਾਂ ਇਹੀ ਕਹਿੰਦਾ ਹੈ - ਤੇਰੀ ਉਮਰ ਬਹੁਤ ਵੱਡੀ ਹੋਵੇ। ਤੂੰ ਹਜ਼ਾਰਾਂ ਸਾਲ ਤੱਕ ਜੀਵੇਂ। ਤੂੰ ਬਹੁਤ ਵੱਡੀ ਉਮਰ ਭੋਗੇਂ। ਬਹੁਤ ਵੱਡੀ ਉਮਰ ਭੋਗਣਾ ਕੋਈ ਅਸੀਸ ਨਹੀਂ ਹੈ। ਇਹਨੂੰ ਅਸ਼ੀਰਵਾਦ ਨਹੀਂ ਸਮਝਣਾ ਚਾਹੀਦਾ। ਪ੍ਰਿਥਵੀ 'ਤੇ ਐਸੇ ਦਰਖ਼ਤ ਖੜੇ ਹਨ ਜਿਨ੍ਹਾਂ ਦੀ ਉਮਰ ਦੋ ਹਜ਼ਾਰ ਸਾਲ ਤੋਂ ਵੀ ਜ਼ਿਆਦਾ ਹੈ। ਅਜਗਰ ਸੱਪ ਕਹਿੰਦੇ ਨੇ ਬਹੁਤ ਲੰਬੀ ਉਮਰ ਰੱਖਦਾ ਹੈ। ਸਾਗਰ ਦੇ ਵਿੱਚ ਕਈ ਐਸੀਆਂ ਮੱਛੀਆਂ ਹਨ ਜੋ ਪੰਜ-ਪੰਜ ਸੌ ਸਾਲ ਤੋਂ ਵੀ ਜ਼ਿਆਦਾ ਜ਼ਿੰਦਾ ਰਹਿ ਸਕਦੀਆਂ ਹਨ, ਇਸ ਲਈ ਜ਼ਿਆਦਾ ਜੀਵਣਾ ਕੋਈ ਖਾਸ ਅਰਥ ਨਹੀਂ ਰੱਖਦਾ। ਸਫਲ ਜੀਵਨ ਜੀਵਣਾ ਧਰਮ ਦਾ ਇਹ ਮੂਲ

ਉਪਦੇਸ਼ ਹੈ। ਲੰਬੀ ਉਮਰ ਭੋਗਣੀ ਇਹ ਕੋਈ ਬਹੁਤ ਵਡਿਆਈ ਨਹੀਂ ਹੈ। ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਜੀਵਨ ਦੀ ਜੋ ਪਹਿਲੀ ਲਾਲਸਾ ਹੈ ਕਿ ਵੱਡੀ ਉਮਰ ਹੋਵੇ। ਜ਼ਿਆਦਾ ਜੀਵਣਾ ਹੈ। ਰੋਗਾਂ ਵਿਚ ਗ੍ਰਸਿਆ ਹੋਇਆ ਮਨੁੱਖ ਜੋ ਦਾਇਮੀ ਰੋਗੀ ਹੈ, ਦਿਨ ਰਾਤ ਰੋਗ ਦੀ ਪੀੜਾ ਵਿਚ ਬਤੀਤ ਹੋ ਰਿਹਾ ਹੈ। ਉਹ ਵੀ ਜੀਵਣਾ ਚਾਹੁੰਦਾ ਹੈ। ਬੁੱਢਾ ਹੋ ਗਿਆ, ਹੱਡੀਆਂ ਦਾ ਢਾਂਚਾ ਹੋ ਗਿਆ, ਚੱਲਣ ਦੀ ਸਮਰੱਥਾ ਨਹੀਂ ਰਹੀ, ਸੁਣਨ ਦੀ ਸਮਰੱਥਾ ਨਹੀਂ ਰਹੀ, ਸੋਚ ਸ਼ਕਤੀ ਨਹੀਂ ਰਹੀ, ਪਰ ਜੀਵਣਾ ਉਹ ਵੀ ਚਾਹੁੰਦਾ ਹੈ। ਜੀਵਨ ਦੀ ਬਹੁਤ ਵੱਡੀ ਪਰਬੱਲ ਲਾਲਸਾ ਇਸ ਬੁੱਢੇ ਦੇ ਅੰਦਰ ਵੀ ਮੌਜੂਦ ਹੈ ਅਤੇ ਜਿਤਨਾ ਪਰਬਲ ਜੀਵਨ ਦੀ ਅੰਦਰ ਲਾਲਸਾ ਰੱਖੇਗਾ, ਉਤਨਾ ਹੀ ਮੌਤ ਦੇ ਭੈਅ ਤੋਂ ਭੈਭੀਤ ਹੋਵੇਗਾ ਤਾਂ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਉਮਰ ਇਤਨੀ ਲੰਬੀ ਹੋਵੇ, ਕਿਤਨੀ ?

*ਜੇ ਜੁਗੁ ਚਾਰੇ ਆਰਜਾ॥*

ਰੂਹੇ ਜ਼ਮੀਨ ਦੇ ਉੱਤੇ ਇਤਨੀ ਵੱਡੀ ਉਮਰ ਅੱਜ ਤੱਕ ਤਾਂ ਕਿਸੇ ਦੀ ਹੋਈ ਨਹੀਂ, ਪਰੰਤੂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਪੰਜ ਸੌ ਵਰ੍ਹੇ ਜੀਵਣਾ, ਹਜ਼ਾਰ ਸਾਲ ਜੀਵਣਾ ਕੋਈ ਬਹੁਤ ਵੱਡੀ ਗੱਲ ਨਹੀਂ। ਕੋਈ ਜੀਵੇ ਚਾਰ ਯੁੱਗਾਂ ਤੱਕ, ਇਤਨੀ ਲੰਬੀ ਜ਼ਿੰਦਗੀ ਕਿਸੇ ਨੂੰ ਪ੍ਰਾਪਤ ਹੋ ਜਾਏ –

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*

ਇਕ-ਇਕ ਯੁੱਗ ਦੀ ਉਮਰ ਵੀ ਪੁਰਾਣਕ ਗ੍ਰੰਥਾਂ ਦੇ ਮੁਤਾਬਿਕ ਲੱਖਾਂ ਦੀ ਤੇ ਹੁਣ ਚਾਰ ਯੁੱਗਾਂ ਦੀ ਉਮਰ ਕਾਫ਼ੀ ਬਣਦੀ ਹੈ ਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਹੋਰ ਦੱਸ ਗੁਣਾ ਵੱਧ ਜਾਏ। ਇਤਨੀ ਲੰਬੀ ਉਮਰ ਹੋਵੇ –

*ਜੇ ਜੁਗੁ ਚਾਰੇ ਆਰਜਾ ਹੋਰ ਦਸੂਣੀ ਹੋਇ॥*

ਤਾਂ ਪ੍ਰਥਮ ਲਾਲਸਾ ਜੀਵਣ ਦੀ, ਦੂਸਰੀ ਲਾਲਸਾ ਮਨੁੱਖ ਦੇ ਅੰਦਰ ਇਹ ਹੁੰਦੀ ਹੈ ਕਿ ਹਰ ਬੰਦਾ ਮੈਨੂੰ ਚੰਗਾ ਚੰਗਾ ਆਖੇ, ਮਹਾਨ ਆਖੇ। ਹਰ ਬੰਦੇ ਦੀ ਜ਼ਬਾਨ ਉੱਤੇ ਮੇਰੀ ਉਪਮਾ ਹੋਵੇ, ਮੇਰੀ ਤਾਰੀਫ਼ ਹੋਵੇ। ਮਨੁੱਖ ਦੀ ਬੁਨਿਆਦੀ ਭੁੱਖ ਵਿਚੋਂ ਇਹ ਵੀ ਇਕ ਭੁੱਖ ਹੈ। ਜਿਥੇ ਬਹੁਤ ਲੰਬੀ ਉਮਰ ਭੋਗਣਾ ਚਾਹੁੰਦਾ ਹੈ, ਉਥੇ ਇਹ ਵੀ ਚਾਹੁੰਦਾ ਹੈ ਕਿ ਹਰ ਇਕ ਦੀ ਰਸਨਾ 'ਤੇ ਮੇਰਾ ਜ਼ਿਕਰ ਹੋਵੇ। ਹਰ ਇਕ ਜ਼ਬਾਨ ਮੇਰੀ ਤਾਰੀਫ਼ ਕਰੇ, ਮੇਰੀ ਉਪਮਾ ਦੇ ਪੁਲ ਬੰਨ੍ਹੇ। ਪਾਤਿਸ਼ਾਹ ਦਾ ਫੁਰਮਾਣ ਹੈ –

*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*

ਸਿਰਫ਼ ਵੱਡੀ ਉਮਰ ਹੀ ਨਾ ਹੋਵੇ, ਸਗੋਂ ਨੌਂ ਖੰਡ ਪ੍ਰਿਥਵੀ ਦੇ ਵਿੱਚ ਜਾਣਿਆ ਜਾਏ। ਕਿਸੇ ਦੀ ਤਾਂ ਸਿਰਫ ਪਛਾਣ ਆਪਣੇ ਘਰ ਵਿਚ ਹੁੰਦੀ ਹੈ। ਘਰ ਦੀ ਚਾਰ ਦੀਵਾਰੀ ਵਿਚ

ਹੀ ਲੋਕੀਂ ਜਾਣਦੇ ਹਨ ਉਸ ਨੂੰ, ਇਸ ਤੋਂ ਜ਼ਿਆਦਾ ਕਿਸੇ ਨੂੰ ਕੋਈ ਨਹੀਂ ਪਤਾ, ਪਰੰਤੂ ਕੁਝ ਹੀ ਮਨੁੱਖ ਐਸੇ ਹੁੰਦੇ ਹਨ ਕਿ ਉਹਨੂੰ ਮੁਹੱਲੇ ਵਾਲੇ ਵੀ ਜਾਣਦੇ ਹਨ। ਜਿਸ ਕਲੋਨੀ ਦੇ ਵਿਚ ਉਹ ਰਹਿੰਦਾ ਹੈ, ਸਾਰੇ ਉਸਨੂੰ ਜਾਣਦੇ ਹਨ। ਉਸਦੀ ਇਤਨੀ ਚਰਚਾ ਹੁੰਦੀ ਹੈ ਕਿ ਕਈ ਵਾਰ ਇਸ ਤੋਂ ਜ਼ਿਆਦਾ ਮਨੁੱਖ ਸਮਰੱਥ ਬਣ ਜਾਂਦਾ ਹੈ। ਜਿਸ ਸ਼ਹਿਰ ਦੇ ਵਿਚ ਰਹਿੰਦਾ ਹੈ, ਸਾਰ ਦੇਸ਼ ਵਾਸੀ, ਸਾਰੇ ਸ਼ਹਿਰ ਵਾਸੀ ਉਸਨੂੰ ਜਾਣਦੇ ਹਨ ਅਤੇ ਕਈ ਵਾਰ ਐਸਾ ਵੀ ਹੁੰਦਾ ਹੈ ਕਿ ਸਾਰਾ ਸੰਸਾਰ ਉਸਨੂੰ ਜਾਣਦਾ ਹੈ। ਇਤਨੀ ਉਸਦੀ ਪਰਤਿਸ਼ਠਾ ਹੋ ਜਾਂਦੀ ਹੈ। ਇਤਨੀ ਉਸਦੀ ਜਗਤ ਵਿੱਚ ਚਰਚਾ ਹੋ ਜਾਂਦੀ ਹੈ ਕਿ ਸਾਰੇ ਸੰਸਾਰ ਵਿਚ ਉਹਦੀ ਗੱਲ ਚੱਲਦੀ ਹੈ। ਤਾਂ ਪਾਤਿਸ਼ਾਹ ਕਹਿੰਦੇ ਹਨ ਕਿ ਸਿਰਫ਼ ਇਹ ਹੀ ਨਾ ਹੋਵੇ ਕਿ ਉਸਦੀ ਉਮਰ ਬਹੁਤ ਵੱਡੀ ਹੋਵੇ, ਨੌਂ ਖੰਡ ਪ੍ਰਿਥਵੀ ਦੇ ਵਿਚ ਜਾਣਿਆ ਵੀ ਜਾਏ। ਨੌਂ ਖੰਡ ਪ੍ਰਿਥਵੀ ਵਿਚੋਂ ਸਾਰਿਆਂ ਨੂੰ ਪਤਾ ਵੀ ਹੋਵੇ ਕਿ ਇਸ ਢੰਗ ਦਾ ਵੀ ਕੋਈ ਮਨੁੱਖ ਹੈ। ਪਰ ਸਾਹਿਬ ਨਾਲ ਹੀ ਕਹਿੰਦੇ ਹਨ –

*ਨਾਲਿ ਚਲੈ ਸਭੁ ਕੋਇ॥*

ਉਹ ਜਿਸ ਪਾਸੇ ਜਾਵੇ ਉਹਦੇ ਨਾਲ ਹਾਮੀ ਭਰਨ ਵਾਲੇ ਸਾਰੇ ਹੋਣ। ਮਜ਼ਾਲ ਹੈ ਕੋਈ ਇਨਕਾਰ ਕਰ ਜਾਏ, ਕੋਈ ਸਾਹਮਣੇ ਖੜਾ ਹੋ ਜਾਏ। ਉਹਦੇ ਨਕਸ਼ੇ ਕਦਮ 'ਤੇ ਚੱਲਣ ਵਾਲੇ ਹੋਣ। ਜਿਧਰ ਉਹ ਚੱਲੇ ਜਗਤ ਉਸ ਪਾਸੇ ਚੱਲੇ। ਜੋ ਕੁਝ ਉਹ ਬੋਲੇ, ਜਗਤ ਉਹੀ ਕੁਝ ਕਰੇ। ਇਤਨੀ ਕੋਈ ਵੱਡੀ ਸਮਰੱਥਾ ਦਾ ਮਾਲਕ ਹੋ ਜਾਏ। ਪਾਤਿਸ਼ਾਹ ਕਹਿੰਦੇ ਹਨ ਕਿ ਫਿਰ ਹੋਰ ਵੀ ਉਸ ਦੇ ਕੋਲ ਖ਼ੂਬੀਆਂ ਹੋਣ –

*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*

ਇਤਨਾ ਉਸਦਾ ਨਾਮ ਚੰਗਾ ਹੋ ਜਾਏ ਕਿ ਹਰ ਜ਼ਬਾਨ 'ਤੇ ਉਸਦੀ ਕੀਰਤੀ ਹੋਵੇ, ਉਸਦਾ ਜਸ ਹੋਵੇ, ਉਸਦੀ ਮਹਿਮਾ ਹੋਵੇ। ਮਹਾਰਾਜ ਕਹਿੰਦੇ ਹਨ ਕਿ ਇਤਨੀਆਂ ਖ਼ੂਬੀਆਂ ਦਾ ਵੀ ਕੋਈ ਮਾਲਕ ਬਣ ਜਾਏ –

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨਾ ਪੁਛੈ ਕੇ॥*

ਜੇ ਪ੍ਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ ਆਇਆ ਤਾਂ ਅੱਗੇ ਕਿਸੇ ਨੇ ਗੱਲ ਨਹੀਂ ਪੁੱਛਣੀ, ਭਾਵ ਜੀਵਨ ਵਿਅਰਥ ਚਲਾ ਗਿਆ। ਮਨੁੱਖਾਂ ਦੀਆਂ ਨਜ਼ਰਾਂ ਤੋਂ ਉੱਚਾ ਉੱਠਣਾ ਆਸਾਨ ਹੈ, ਪ੍ਰਮਾਤਮਾ ਦੀ ਨਿਗਾਹ ਦੇ ਥੱਲੇ ਆ ਜਾਣਾ ਔਖਾ ਹੈ, ਬਹੁਤ ਕਠਿਨ ਹੈ। ਜੀਵਨ ਦੀ ਪਰਬਲ ਲਾਲਸਾ ਇਸ ਗੱਲ ਦਾ ਸਬੂਤ ਹੈ ਕਿ ਜੀਵਨ ਦੇ ਵਿੱਚ ਕੋਈ ਪੂਰਨਤਾ ਪ੍ਰਾਪਤ ਨਹੀਂ ਹੋਈ। ਜਿਸ ਦਿਨ ਪੂਰਨਤਾ ਪ੍ਰਾਪਤ ਹੋ ਜਾਂਦੀ ਹੈ, ਜੀਵਨ ਦੀ ਲਾਲਸਾ ਖ਼ਤਮ ਹੋ ਜਾਂਦੀ ਹੈ। ਜਿਸ ਦਿਨ ਪੂਰਨਤਾ ਪ੍ਰਾਪਤ ਹੋ ਜਾਂਦੀ ਹੈ, ਮਰਨ ਦਾ ਭੈਅ ਵੀ ਖ਼ਤਮ ਹੋ ਜਾਂਦਾ ਹੈ। ਬੁਨਿਆਦੀ ਰੂਪ ਵਿਚ ਭੈਅ ਤਾਂ ਮਨੁੱਖ ਦੇ ਅੰਦਰ ਇਕੋ ਹੀ ਹੈ ਮਰਨ ਦਾ,

ਹੋਰ ਕੋਈ ਭੈਅ ਨਹੀਂ ਹੈ। ਮਨੁੱਖ ਜਦ ਵੀ ਡਰਦਾ ਹੈ ਮੌਤ ਤੋਂ ਡਰਦਾ ਹੈ, ਸੱਪ ਤੋਂ ਨਹੀਂ ਡਰਦਾ। ਸੱਪ ਦੇ ਅੰਦਰ ਉਸਨੂੰ ਆਪਣੀ ਛੁਪੀ ਹੋਈ ਮੌਤ ਦਿਖਾਈ ਦੇਂਦੀ ਹੈ। ਉਸਤੋਂ ਡਰਦਾ ਹੈ ਮਨੁੱਖ, ਸ਼ੇਰ ਤੋਂ ਨਹੀਂ ਡਰਦਾ। ਸ਼ੇਰ ਦੇ ਅੰਦਰ ਉਸਨੂੰ ਆਪਣੀ ਮੌਤ ਦਿਖਾਈ ਦੇਂਦੀ ਹੈ, ਇਸ ਵਾਸਤੇ ਉਹ ਇਕ ਪਾਸੇ ਹੋ ਜਾਂਦਾ ਹੈ। ਮਨੁੱਖ ਦੇ ਅੰਦਰ ਇਹ ਜਿਹੜਾ ਪਰਬੱਲ ਭੈਅ ਹੈ, ਇਹ ਰੋਮ-ਰੋਮ ਦੇ ਵਿੱਚ ਵਿਆਪਕ ਹੈ, ਇਸ ਵਾਸਤੇ ਸਿਆਣੇ ਕਹਿੰਦੇ ਹਨ ਕਿ ਧਰਮ ਦੀ ਮੂਲ ਸਿਖਸ਼ਾ ਇਹਨਾਂ ਹੀ ਦੋ ਗੱਲਾਂ 'ਤੇ ਖੜੀ ਹੈ ਕਿ ਜੀਵਨ ਦੀ ਲਾਲਸਾ ਤੋਂ ਉੱਤੇ ਹੋ ਜਾਣਾ ਤੇ ਮਰਨ ਦੇ ਭੈਅ ਤੋਂ ਰਹਿਤ ਹੋ ਜਾਣਾ। ਭੈਅ ਤਾਂ ਮਰਨ ਦਾ ਹੀ ਹੈ। ਮੌਤ ਤਾਂ ਸ਼ਾਸਤਰੀਆਂ ਨੇ ਕਈ ਤਰ੍ਹਾਂ ਦੀ ਮੰਨੀ ਹੈ- ਆਰਥਿਕ ਮੌਤ, ਰਾਜਨੀਤਿਕ ਮੌਤ, ਸਮਾਜਿਕ ਮੌਤ, ਧਾਰਮਿਕ ਮੌਤ, ਸਰੀਰਕ ਮੌਤ, ਬੌਧਕ ਮੌਤ। ਮੌਤ ਦੇ ਇੰਨੇ ਅਨੇਕਾਂ ਪਹਿਲੂ ਹਨ। ਆਰਥਿਕ ਮੌਤ - ਦੀਵਾਲੀਆ ਹੋ ਜਾਣਾ। ਕਰਜ਼ਾਈ ਹੋ ਜਾਣਾ। ਦੇਣਾ ਸਾਰਿਆਂ ਦਾ ਹੈ, ਲੈਣਾ ਕਿਸੇ ਕੋਲੋਂ ਵੀ ਨਹੀਂ। ਲੋਕੀ ਕਹਿੰਦੇ ਹਨ ਕਿ ਇਸਦੀ ਤਾਂ ਆਰਥਿਕ ਤੌਰ 'ਤੇ ਮੌਤ ਹੋ ਗਈ। ਇਹ ਤਾਂ ਖ਼ਤਮ ਹੋ ਗਿਆ। ਅਰਥ ਦੀ ਦੁਨੀਆਂ ਵਿਚ ਇਹ ਮਿੱਟ ਗਿਆ। ਧਨ ਦੀ ਦੁਨੀਆਂ ਵਿੱਚ ਇਹ ਖ਼ਤਮ ਹੋ ਗਿਆ ਤਾਂ ਚਰਚਾ ਚੱਲ ਪੈਂਦੀ ਹੈ ਕਿ ਇਹਦੀ ਆਰਥਿਕ ਤੌਰ 'ਤੇ ਮੌਤ ਹੋ ਗਈ। ਸਮਾਜਿਕ ਮੌਤ - ਕੋਈ ਕਲੰਕ ਲੱਗ ਗਿਆ। ਕੋਈ ਦਾਗ਼ ਲੱਗ ਗਿਆ। ਜਗਤ ਦੇ ਵਿਚ ਅਪਜੱਸ ਹੋ ਗਿਆ ਤਾਂ ਆਮ ਚਰਚਾ ਚੱਲ ਪੈਂਦੀ ਹੈ ਕਿ ਇਸ ਬੰਦੇ ਦੀ ਸਮਾਜਿਕ ਤੌਰ 'ਤੇ ਮੌਤ ਹੋ ਗਈ। ਦੁਬਾਰਾ ਇਸ ਦੀ ਪ੍ਰਤਿਸ਼ਠਾ ਬਣ ਸਕੇ, ਇਹਦੀ ਇੱਜ਼ਤ ਮਾਣ ਵਡਿਆਈ ਬਣ ਸਕੇ, ਗੱਲ ਔਖੀ ਹੈ। ਜਿਸ ਤਰ੍ਹਾਂ ਮੁਰਦਾ ਜ਼ਿੰਦਾ ਨਹੀਂ ਹੋ ਸਕਦਾ, ਇਸ ਢੰਗ ਦੀ ਵੀ ਸਮਾਜਿਕ ਤੌਰ 'ਤੇ ਬੰਦੇ ਦੀ ਮੌਤ ਹੋ ਜਾਂਦੀ ਹੈ। ਮੁੜ ਕੇ ਸਮਾਜ ਦੇ ਵਿਚ ਰੁਤਬਾ ਪ੍ਰਾਪਤ ਕਰਨਾ ਔਖਾ ਹੋ ਜਾਂਦਾ ਹੈ। ਸਰੀਰਕ ਮੌਤ- ਆਉਂਦੇ ਹੋਏ ਸੁਆਸ ਨਾ ਆਉਣ, ਚੱਲਦੇ ਹੋਏ ਸਵਾਸ ਰੁਕ ਗਏ। ਇਹ ਹੈ ਸਰੀਰਕ ਮੌਤ ਅਤੇ ਇਸ ਤਰ੍ਹਾਂ ਨਾਲ ਬੁਧੀ ਵਿੱਚ ਵਿਚਾਰਾਂ ਦੀ ਸ਼ਕਤੀ ਹੀ ਖ਼ਤਮ ਹੋ ਗਈ। ਆਉਂਦੇ ਹੋਏ ਵਿਚਾਰ ਰੁਕ ਗਏ। ਜਿਵੇਂ ਕਿ ਇਕ ਪਾਗ਼ਲ ਹੈ। ਇਹਦੀ ਬੌਧਕ ਤੌਰ 'ਤੇ ਮੌਤ ਹੈ। ਦਿਮਾਗ਼ੀ ਤੌਰ 'ਤੇ ਮਰ ਚੁੱਕਿਆ ਹੈ ਪਰ ਸਰੀਰਕ ਤੌਰ 'ਤੇ ਜ਼ਿੰਦਾ ਹੈ। ਬੌਧਕ ਤੌਰ 'ਤੇ ਮੁਰਦਾ ਹੈ। ਪਾਗ਼ਲ ਉਹਦੇ ਕੋਲ ਸਰੀਰਕ ਜ਼ਿੰਦਗੀ ਹੈ, ਉਹਦੇ ਕੋਲ ਬੌਧਕ ਜੀਵਨ ਨਹੀਂ। ਉਹਦੇ ਕੋਲ ਦਿਮਾਗ਼ੀ ਜ਼ਿੰਦਗੀ ਨਹੀਂ ਹੈ। ਜਿਸ ਕੋਲ ਬੌਧਕ ਜ਼ਿੰਦਗੀ ਨਹੀਂ ਹੈ, ਉਹ ਤਾਂ ਮਨੁੱਖਤਾ ਤੋਂ ਵੀ ਥੱਲੇ ਚਲਾ ਜਾਂਦਾ ਹੈ ਸਗੋਂ ਪਸ਼ੂਆਂ ਤੋਂ ਵੀ ਕਈ ਦਫ਼ਾ ਜ਼ਿਆਦਾ ਥੱਲੇ ਚਲਾ ਜਾਂਦਾ ਹੈ, ਇਸ ਵਾਸਤੇ ਭਿਆਨਕ ਪਸ਼ੂਆਂ ਤੋਂ ਜਿਥੇ ਭੈਅ ਲੱਗਦਾ ਹੈ, ਪਾਗ਼ਲ ਤੋਂ ਵੀ ਡਰ ਲੱਗਦਾ ਹੈ, ਕਿਉਂਕਿ ਬੌਧਕ ਤੌਰ 'ਤੇ ਮਰਿਆ ਹੋਇਆ ਹੈ। ਸਿਰਫ ਸਰੀਰਕ ਤੱਲ ਦੇ ਉੱਤੇ ਜੀ ਰਿਹਾ ਹੈ। ਸੋ ਭੈਅ ਮਰਨ ਦਾ ਹੈ। ਇਹ ਮਰਨਾ ਚਾਹੇ ਬੌਧਕ ਹੋਵੇ, ਚਾਹੇ ਸਰੀਰਕ ਹੋਵੇ, ਚਾਹੇ ਸਮਾਜਿਕ ਹੋਵੇ ਅਤੇ ਚਾਹੇ ਆਰਥਿਕ ਹੋਵੇ, ਚਾਹੇ

ਰਾਜਨੀਤਿਕ ਹੋਵੇ। ਸਮੁੱਚੀ ਦੁਨੀਆਂ ਦੇ ਹਰ ਦੇਸ਼ ਵਿਚ ਅਜਿਹੇ ਮਨੁੱਖ ਘੁੰਮ ਰਹੇ ਹਨ, ਜਿਨ੍ਹਾਂ ਨੂੰ ਅਜੇ ਵੀ ਵੇਖਕੇ ਲੋਕੀਂ ਕਹਿੰਦੇ ਹਨ ਕਿ ਰਾਜਨੀਤਿਕ ਤੌਰ 'ਤੇ ਇਹਨਾਂ ਦੀ ਮੌਤ ਹੋ ਗਈ ਹੈ। ਕਿਸੇ ਸਮੇਂ ਉਨ੍ਹਾਂ ਦੀ ਗੱਲ ਚਲਦੀ ਸੀ, ਕਿਸੇ ਸਮੇਂ ਰਾਜਨੀਤੀ ਦੇ ਅਸਮਾਨ 'ਤੇ ਸੂਰਜ ਦੀ ਤਰ੍ਹਾਂ ਚਮਕਦੇ ਸਨ ਪਰ ਅੱਜ ਤਾਰਿਆਂ ਦੀ ਤਰ੍ਹਾਂ ਟਿਮਟਿਮਾਣਾ ਵੀ ਨਹੀਂ ਹੈ। ਖ਼ਤਮ ਹੋ ਗਏ ਰਾਜਨੀਤੀ ਵਿੱਚ। ਅੱਜ ਗੱਲ ਨਹੀਂ ਹੈ, ਅੱਜ ਚਰਚਾ ਨਹੀਂ ਹੈ। ਕਹਿ ਦਿੱਤਾ ਜਾਂਦਾ ਹੈ ਕਿ ਫਲਾਨੇ ਦੀ ਰਾਜਨੀਤਿਕ ਤੌਰ ਤੇ ਮੌਤ ਹੋ ਗਈ, ਖ਼ਤਮ ਹੋ ਗਿਆ। ਧਾਰਮਿਕ ਮੌਤ - ਇਕ ਰੂਹਾਨੀ ਮੌਤ ਵੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਉਸਦਾ ਜ਼ਿਕਰ ਕਰਦੇ ਹਨ -

*ਆਖਾ ਜੀਵਾ ਵਿਸਰੈ ਮਰਿ ਜਾਉ॥*

ਹੇ ਅਕਾਲ ਪੁਰਖ ! ਜਦ ਮੈਂ ਤੇਰੀ ਚਰਚਾ ਕਰਦਾ ਹਾਂ, ਤੇਰਾ ਜ਼ਿਕਰ ਕਰਦਾ ਹਾਂ, ਤੇਰੀ ਉਸਤਤਿ ਕਰਦਾ ਹਾਂ, ਤੇਰੀ ਯਾਦ ਅੰਦਰ ਚਲਦੀ ਹੈ ਤਾਂ ਜ਼ਿੰਦਾ ਰਹਿੰਦਾ ਹਾਂ ਤੇ ਜਦ ਨਹੀਂ ਅੰਦਰ ਯਾਦ ਚਲਦੀ ਤਾਂ ਮਰ ਜਾਂਦਾ ਹਾਂ। ਗੋਬਿੰਦ ਨੂੰ ਭੁੱਲ ਜਾਣਾ ਪ੍ਰਮਾਤਮਾ ਨੂੰ ਭੁੱਲ ਜਾਣਾ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੌਤ ਹੈ ਪਰ ਰੂਹਾਨੀ ਮੌਤ ਹੈ, ਅਧਿਆਤਮਕ ਮੌਤ ਹੈ। ਸਰੀਰਕ ਤੌਰ 'ਤੇ ਮਨੁੱਖ ਜ਼ਿੰਦਾ ਹੋਵੇ, ਬੌਧਕ ਤੌਰ 'ਤੇ ਮਨੁੱਖ ਜ਼ਿੰਦਾ ਹੋਵੇ, ਪਰ ਅੰਦਰ ਪ੍ਰਮਾਤਮਾ ਦਾ ਚਿੰਤਨ ਨਾ ਹੋਵੇ ਤਾਂ ਸਤਿਪੁਰਸ਼ ਕਹਿੰਦੇ ਹਨ ਕਿ ਇਹ ਰੂਹਾਨੀ ਤੌਰ 'ਤੇ ਮੁਰਦਾ ਹੈ, ਇਹ ਧਾਰਮਿਕ ਤੌਰ 'ਤੇ ਮਰਿਆ ਹੈ। ਧਾਰਮਿਕ ਦੁਨੀਆਂ ਵਿਚ ਇਹ ਬਿਲਕੁਲ ਖ਼ਤਮ ਹੈ। ਇਹਦੀ ਕੋਈ ਗੱਲ ਨਹੀਂ ਸੋ ਭੈਅ ਤਾਂ ਮੌਤ ਦਾ ਹੈ, ਚਾਹੇ ਇਹ ਮੌਤ ਰਾਜਨੀਤਿਕ ਹੋਵੇ, ਸਮਾਜਿਕ ਹੋਵੇ, ਧਾਰਮਿਕ ਹੋਵੇ ਜਾਂ ਆਰਥਿਕ ਹੋਵੇ, ਭੈਅ ਮੌਤ ਤੋਂ ਹੀ ਲੱਗਦਾ ਹੈ, ਕਿਉਂਕਿ ਮੌਤ ਵਿੱਚ ਮਨੁੱਖ ਮਿੱਟਦਾ ਹੈ, ਖ਼ਤਮ ਹੁੰਦਾ ਹੈ। ਖ਼ਤਮ ਹੋਣਾ ਨਹੀਂ ਚਾਹੁੰਦਾ। ਕਾਰਣ ਅਧੂਰਾ ਹੈ ਜੇਕਰ ਪੂਰਨ ਹੋ ਜਾਏ ਤਾਂ ਇਹ ਮੌਤ ਅਨੰਦਦਾਇਕ ਬਣ ਜਾਂਦੀ ਹੈ। ਭਗਤ ਸਿਰਮੌਰ ਸ੍ਰੀ ਕਬੀਰ ਜੀ ਦਾ ਇਹ ਵਾਕ -

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* (ਪੰਨਾ ੧੩੬੫)

ਮੌਤ ਕਿਉਂ ਅਨੰਦ ਬਣ ਗਈ, ਕਿਉਂਕਿ ਜੀਵਨ ਦੀ ਲਾਲਸਾ ਨਹੀਂ ਰਹੀ ਤੇ ਜੀਵਨ ਦੀ ਲਾਲਸਾ ਕਿਉਂ ਨਹੀਂ ਰਹੀ, ਜੀਵਨ ਦਾ ਜੋ ਲਕਸ਼ ਸੀ, ਉਹਦੀ ਪ੍ਰਾਪਤੀ ਹੋ ਗਈ। ਜੀਵਨ ਦਾ ਜੋ ਨਿਸ਼ਾਨਾ ਸੀ, ਉਸ ਤੱਕ ਪਹੁੰਚ ਗਏ। ਜ਼ਿੰਦਗੀ ਦੀ ਜੋ ਮੰਜ਼ਿਲ ਸੀ, ਉਹ ਪ੍ਰਾਪਤ ਹੋ ਗਈ। ਜਦ ਟਿਕਾਣਾ ਮਿਲਿਆ, ਘਰ ਤੱਕ ਪਹੁੰਚ ਗਏ ਤੇ ਹੁਣ ਇਹ ਜਿਹੜਾ ਜੀਵਣਾ ਹੈ, ਇਸ ਮਾਰਗ ਨੂੰ ਕੀ ਕਰੀਏ ? ਘਰ ਤਾਂ ਪਹੁੰਚ ਗਏ। ਮਨੁੱਖ ਮਾਰਗ ਤੋਂ ਇਕ ਪਾਸੇ ਹੋ ਜਾਂਦਾ ਹੈ ਅਤੇ ਜਿਸ ਦਿਨ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਜੀਵਨ

ਦੀ ਲਾਲਸਾ ਖ਼ਤਮ ਹੋ ਜਾਂਦੀ ਹੈ। ਜਿੱਥੇ ਜੀਵਨ ਦੀ ਲਾਲਸਾ ਖ਼ਤਮ ਹੋ ਗਈ, ਉਥੇ ਮਰਨ ਦਾ ਭੈਅ ਵੀ ਖ਼ਤਮ ਹੋ ਜਾਂਦਾ ਹੈ।

ਆਦਿਕਾਲ ਤੋਂ ਲੋਕੀਂ ਕੋਸ਼ਿਸ਼ ਕਰਦੇ ਰਹੇ ਹਨ ਕਿ ਉਮਰ ਵੱਡੀ ਕਰੀਏ ਅਤੇ ਇਸ ਤਰ੍ਹਾਂ ਦਾ ਆਬੇ-ਹਿਆਤ, ਇਸ ਤਰ੍ਹਾਂ ਦੇ ਕੁਸ਼ਤੇ ਵੈਦ ਲੋਕ ਬਣਾਂਦੇ ਰਹੇ ਹਨ ਜਿਸ ਨਾਲ ਮਨੁੱਖ ਵੱਡੀ ਉਮਰ ਭੋਗ ਸਕੇ। ਅਮਰ ਫਲ ਦੀਆਂ ਕਹਾਣੀਆਂ ਵੀ ਧਾਰਮਿਕ ਗ੍ਰੰਥਾਂ ਵਿੱਚ ਮਿਲਦੀਆਂ ਹਨ ਜਿਸਨੂੰ ਖਾ ਕੇ ਬੰਦਾ ਅਮਰ ਹੋ ਜਾਂਦਾ ਹੈ। ਅਮਰ ਫਲ ਲੱਗਦਾ ਹੈ। ਕੋਈ ਬੂਟੀ ਹੈ ਕੋਈ ਦਵਾਈ ਹੈ। ਇਸ ਢੰਗ ਦੀ ਬੂਟੀ ਮਨੁੱਖ ਤਲਾਸ਼ ਕਰਦਾ ਰਿਹਾ ਹੈ, ਜਿਸਦੇ ਨਾਲ ਜ਼ਿਆਦਾ ਚਿਰ ਤੱਕ ਜੀਅ ਸਕੇ, ਜ਼ਿਆਦਾ ਦਿਨ ਇਸ ਪ੍ਰਿਥਵੀ 'ਤੇ ਸਵਾਸ ਲੈ ਸਕੇ। ਇਸ ਲਾਲਸਾ ਨੇ ਜੜੀਆਂ ਬੂਟੀਆਂ ਨੂੰ ਜਨਮ ਦਿੱਤਾ, ਕੁਸ਼ਤਿਆਂ ਨੂੰ ਜਨਮ ਦਿੱਤਾ, ਆਬੇ ਹਿਆਤ ਦੀ ਤਲਾਸ਼ ਕਰਨ ਵਾਸਤੇ ਮਨੁੱਖ ਨੂੰ ਮਜਬੂਰ ਕੀਤਾ ਅਤੇ ਅਮਰ ਫਲ ਦੀ ਤਲਾਸ਼ ਕਰਨ ਲੱਗਿਆਂ ਮਨੁੱਖ ਨੇ ਆਪਣੀ ਪੂਰੀ ਜ਼ਿੰਦਗੀ ਬਤੀਤ ਕਰ ਦਿੱਤੀ। ਦੂਜੇ ਪਾਸੇ ਜੋਗੀ ਸਵਾਸਾਂ ਨੂੰ ਹੀ ਰੋਕ ਕੇ ਬੈਠੇ ਹਨ ਇਸ ਵਾਸਤੇ ਕਿ ਉਮਰ ਲੰਬੀ ਕਰਨੀ ਹੈ। ਜ਼ਿਆਦਾ ਜੀਅ ਲਈਏ। ਜੀਵਨ ਤੇ ਸਵਾਸਾਂ ਦੀ ਇਸ ਪੂੰਜੀ ਨੂੰ ਬਚਾ ਲਈਏ। ਪੂੰਜੀ ਨੂੰ ਜੇਕਰ ਜ਼ਮੀਨ ਵਿੱਚ ਦਫ਼ਨ ਹੀ ਕਰ ਦੇਈਏ ਤਾਂ ਕਿਸੇ ਕੰਮ ਦੀ ਨਹੀਂ। ਇਹ ਠੀਕ ਹੈ ਕਿ ਪੂੰਜੀ ਨਾਲ ਮਨੁੱਖ ਪੂੰਜੀਪਤੀ ਬਣਿਆ ਰਹਿੰਦਾ ਹੈ, ਪਰੰਤੂ ਉਹ ਪੂੰਜੀ ਕਿਸੇ ਕੰਮ ਨਹੀਂ, ਜੋ ਕਿਸੇ ਦੇ ਕੰਮ ਨਾ ਆਈ, ਨਾ ਆਪਣੇ ਕੰਮ ਆਈ। ਸੁਆਸਾਂ ਨੂੰ ਰੋਕ ਕੇ ਜੋ ਬੈਠ ਗਿਆ, ਜੀਵਨ ਵਿਅਰਥ ਗਵਾ ਲਿਆ, ਸਮਾਂ ਵਿਅਰਥ ਗਵਾ ਲਿਆ ਪਰ ਲੰਬੀ ਜ਼ਿੰਦਗੀ ਭੋਗਣ ਦੀ ਲਾਲਸਾ ਇਸ ਤਰ੍ਹਾਂ ਦੀ ਸਾਧਨਾ ਕਰਨ 'ਤੇ ਮਜਬੂਰ ਕਰਦੀ ਹੈ ਅਤੇ ਇਸ ਤਰ੍ਹਾਂ ਦੀ ਸਾਧਨਾ ਜੇ ਕਿਸੇ ਦੀ ਸਫਲ ਹੋ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਉਹ ਇਤਨਾ ਜੀਵੇ ਜਿਤਨਾ ਕਿ ਚਾਰ ਯੁੱਗ ਨੇ। ਚਾਰ ਯੁੱਗ ਹੀ ਕਿਉਂ, ਉਸ ਦੀ ਜ਼ਿੰਦਗੀ ਇਤਨੀ ਲੰਬੀ ਹੋਵੇ, ਹੋਰ ਦੱਸ ਗੁਣਾ ਵੱਧ ਜਾਏ। ਸਾਰੀ ਦੁਨੀਆਂ ਵਿਚ ਉਹਦਾ ਜੱਸ ਹੋਵੇ। ਸਾਰੀ ਦੁਨੀਆਂ ਵਿਚ ਉਹ ਜਾਣਿਆ ਜਾਏ ਅਤੇ ਜਿੱਧਰ ਜਾਏ, ਉਹਦੇ ਨਕਸ਼ੇ ਕਦਮਾਂ 'ਤੇ ਚੱਲਣ ਵਾਸਤੇ ਹਰ ਇਕ ਤਿਆਰ ਹੋਵੇ। ਹਰ ਇਕ ਦੀ ਰਸਨਾ 'ਤੇ ਉਸ ਦੀ ਕੀਰਤੀ ਹੋਵੇ, ਉਸਦੀ ਮਹਿਮਾ ਹੋਵੇ, ਪਰ ਜੋ ਪ੍ਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ ਆਇਆ, ਤਾਂ ਸਾਹਿਬ ਕਹਿੰਦੇ ਹਨ ਕਿ ਅਗਾਂਹ ਚੱਲਕੇ ਇਸਦੀ ਕਿਸੇ ਨੇ ਗੱਲ ਨਹੀਂ ਪੁੱਛਣੀ ਤੇ ਹੋਵੇਗਾ ਕੀ ? ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਨ ਹੈ -

*ਕੀਟਾ ਅੰਦਰਿ ਕੀਟ ਕਰਿ ਦੋਸੀ ਦੋਸੁ ਧਰੇ॥*

ਕੀੜਿਆਂ ਵਿਚੋਂ ਸਭ ਤੋਂ ਨਖਿੱਧ ਹੈ ਵਿਸ਼ਟਾ ਦਾ ਕੀੜਾ। ਉੱਤਮ ਕੀੜੇ ਵੀ ਹਨ, ਜਿਵੇਂ ਰੇਸ਼ਮ ਦਾ ਕੀੜਾ ਸ਼ਹਿਤੂਤ ਦੇ ਪੱਤੇ ਖਾਂਦਾ ਹੈ, ਰੇਸ਼ਮ ਉਗਲਦਾ ਹੈ। ਉਸ ਕੀੜੇ ਨੂੰ ਵੇਖਕੇ ਅਸੀਂ ਘਿਰਣਾ ਨਹੀਂ ਕਰ ਸਕਦੇ, ਪਰ ਜੋ ਵਿਸ਼ਟਾ ਦੇ ਵਿਚ ਹੀ ਰੁਲ ਰਿਹਾ ਹੈ,

ਵਿਸ਼ਟਾ ਹੀ ਖਾ ਰਿਹਾ ਹੈ ਅਤੇ ਵਿਸ਼ਟਾ ਹੀ ਹੋ ਗਿਆ ਹੈ। ਕੀੜਿਆਂ ਦੇ ਵਿਚੋਂ ਇਹ ਨਖਿੱਧ ਕੀੜਾ ਹੈ ਤਾਂ ਕੋਈ ਇਤਨੀ ਮਹਿਮਾ ਦਾ ਮਾਲਕ ਹੋਵੇ, ਪ੍ਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ ਆਇਆ। ਸਾਹਿਬ ਕਹਿੰਦੇ ਹਨ ਕਿ ਕੀੜਿਆਂ ਦੇ ਵਿੱਚ ਐਸਾ ਕੀੜਾ ਬਣੇਗਾ ਜੋ ਵਿਸ਼ਟਾ ਦਾ ਕੀੜਾ ਹੈ, ਨਖਿੱਧ ਕੀੜਾ ਹੈ -

*ਕੀਟਾ ਅੰਦਰਿ ਕੀਟੁ ਕਰ ਦੋਸੀ ਦੋਸੁ ਧਰੇ॥*

ਇਸ ਦੋਸ਼ੀ ਦੇ ਉੱਤੇ ਤਰ੍ਹਾਂ ਤਰ੍ਹਾਂ ਦੇ ਏਨੇ ਦੋਸ਼ ਹੋਣਗੇ ਕਿ ਉਸਨੇ ਮਨੁੱਖ ਦੀਆਂ ਨਜ਼ਰਾਂ ਵਿਚ ਉੱਚਾ ਉੱਠਣ ਦੀ ਕੋਸ਼ਿਸ਼ ਨਹੀਂ ਕੀਤੀ। ਤੂੰ ਸੱਚੀ ਇੱਜ਼ਤ ਮਾਣ ਵਡਿਆਈ ਪ੍ਰਾਪਤ ਕਰਨ ਦੀ ਕੋਸ਼ਿਸ਼ ਨਾ ਕੀਤੀ। ਅੰਜਾਮ ਕੀ ਹੋਇਆ ?

*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥*

ਪਰ ਸਾਹਿਬ ਗੁਰੂ ਨਾਨਕ ਦੇਵ ਜੀ ਅੱਗੇ ਫ਼ੁਰਮਾਣ ਕਰਦੇ ਹਨ ਕਿ ਪ੍ਰਮਾਤਮਾ ਦੇ ਦਰਵਾਜ਼ੇ ਹਮੇਸ਼ਾਂ ਲਈ ਕਿਸੇ ਵਾਸਤੇ ਬੰਦ ਨਹੀਂ, ਪਰ ਕੋਈ ਦਵਾਰ 'ਤੇ ਦਸਤਕ ਦੇਵੇ, ਭਾਵੇਂ ਮੁਦਤ ਬਾਦ ਦੇਵੇ, ਭਾਵੇਂ ਕਿਸੇ ਵਕਤ ਵੀ ਦੇਵੇ, ਪ੍ਰਮਾਤਮਾ ਦਵਾਰ ਖੋਲ੍ਹਣ ਨੂੰ ਤਿਆਰ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ -

*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*

ਉਹ ਅਜਿਹਾ ਬਖ਼ਸ਼ਿੰਦ ਹੈ, ਐਸਾ ਦਿਆਲੂ ਹੈ ਜਿਹਦੇ ਕੋਲ ਕੋਈ ਵੀ ਗੁਣ ਨਾ ਹੋਵੇ, ਪਰ ਉਸ ਦਾ ਦਵਾਰ ਖੜਕਾ ਦੇਵੇ, ਤਾਂ ਗੁਣਾਂ ਨਾਲ ਉਹਦੀ ਝੋਲੀ ਭਰ ਦੇਂਦਾ ਹੈ ਅਤੇ ਇਕ ਗੁਣ ਇਤਨਾ ਮਹਾਨ ਹੈ ਕਿ ਲੱਖਾਂ ਰੁਪਏ ਦੇ ਬਦਲੇ ਵੀ ਬਜ਼ਾਰ ਵਿੱਚ ਮਿਲੇਗਾ ਨਹੀਂ। ਸਬਰ, ਸੰਤੋਖ, ਖਿਮਾ, ਸੀਲ, ਸੰਜਮ, ਪ੍ਰਭੂ ਦਾ ਗਿਆਨ, ਅਨੰਦ ਰਸ ਬਜ਼ਾਰ ਵਿਚ ਸਾਰੀ ਪੂੰਜੀ ਵੀ ਖ਼ਤਮ ਕਰੀਏ ਤਾਂ ਨਹੀਂ ਮਿਲੇਗਾ, ਪਰ ਪ੍ਰਮਾਤਮਾ ਇਤਨਾ ਦਿਆਲੂ ਹੈ ਕਿ ਜਿਹੜਾ ਉਸਦੇ ਦਵਾਰ 'ਤੇ ਦਸਤਕ ਦੇਂਦਾ ਹੈ, ਆਪਣੇ ਦੈਵੀ ਗੁਣਾਂ ਨਾਲ ਉਹਦੀ ਝੋਲੀ ਭਰ ਦੇਂਦਾ ਹੈ। ਇਸ ਲਈ ਸਤਿਗੁਰੂ ਦਾ ਫ਼ੁਰਮਾਣ ਹੈ -

*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*

ਤੇ ਜਿਹੜੇ ਪਹਿਲਾਂ ਤੋਂ ਹੀ ਗੁਣਵਾਨ ਹਨ, ਉਹਨਾਂ ਦੀ ਝੋਲੀ ਵਿੱਚ ਹੋਰ ਗੁਣ ਪਾ ਦੇਂਦਾ ਹੈ, ਇਹ ਹੈ ਮਨੁੱਖ ਦੀ ਮਹਾਨਤਾ। ਗੁਣਾਂ ਕਰਕੇ ਕੋਈ ਮਨੁੱਖ ਨਖਿੱਧ ਹੈ, ਕਿਸ ਤਰ੍ਹਾਂ ਪਹਿਚਾਣ ਹੋਵੇਗੀ ਕਿ ਔਗੁਣ ਹਨ। ਕੋਈ ਗੁਣ ਮਹਾਨ ਹੈ, ਕਿਸ ਤਰ੍ਹਾਂ ਪਹਿਚਾਣ ਹੋਵੇਗੀ ਕਿ ਉਹਦੇ ਕੋਲ ਗੁਣ ਹਨ। ਕੋਈ ਪ੍ਰਮਾਤਮਾ ਦੇ ਨੇੜੇ ਚਲਿਆ ਗਿਆ, ਕਿਸ ਤਰ੍ਹਾਂ ਪਹਿਚਾਣ ਹੋਵੇਗੀ ਕਿ ਉਹਦੇ ਕੋਲ ਗੁਣ ਹਨ ਤੇ ਗੁਣ ਸਾਰੇ ਪ੍ਰਮਾਤਮਾ ਦੇ ਹਨ। ਜਿਵੇਂ ਪ੍ਰਿਥਵੀ 'ਤੇ ਜਿਤਨੀ ਵੀ ਰੌਸ਼ਨੀ ਹੈ ਸਾਰੀ ਦੀ ਸਾਰੀ ਸੂਰਜ ਦੀ ਹੈ। ਜਗਤ ਦੇ ਜਿਤਨੇ ਵੀ ਗੁਣ ਹਨ ਸਾਰੇ ਦੇ ਸਾਰੇ ਗੁਣ ਅਕਾਲ ਪੁਰਖ ਦੇ ਹਨ, ਪਰੀਪੂਰਨ ਪ੍ਰਮਾਤਮਾ ਦੇ ਹਨ।

ਸਾਹਿਬ ਕਹਿੰਦੇ ਹਨ ਕਿ ਜਿਹੜਾ ਗੁਣਵਾਨ ਹੈ, ਗੁਣਾਂ ਨਾਲ ਉਸ ਦੀ ਹੋਰ ਝੋਲੀ ਭਰ ਦੇਂਦਾ ਹੈ ਉਹ ਪਰੀਪੂਰਨ ਪ੍ਰਮਾਤਮਾ, ਜਿਹੜਾ ਉਸਦੇ ਦਵਾਰ 'ਤੇ ਦਸਤਕ ਦੇਂਦਾ ਹੈ -

*ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥*
*ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥*

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਮੈਂ ਸਮੂੰਹ ਜਗਤ ਦੇ ਉੱਤੇ ਨਿਗਾਹ ਮਾਰ ਕੇ ਦੇਖ ਲਈ ਹੈ, ਐਸਾ ਦਾਤਾ ਹੋਰ ਕੋਈ ਨਹੀਂ। ਪ੍ਰਮਾਤਮਾ ਵਰਗੀ ਹੋਰ ਕੋਈ ਹਸਤੀ ਨਹੀਂ ਕਿ ਨਿਗੁਣਿਆਂ ਨੂੰ ਗੁਣ ਦੇ ਦੇਵੇ ਤੇ ਗੁਣਵਾਨਾਂ ਦੀ ਝੋਲੀ ਹੋਰ ਗੁਣਾਂ ਨਾਲ ਭਰ ਦੇਵੇ, ਅਨੰਦ ਨਾਲ ਭਰ ਦੇਵੇ। ਐਸਾ ਬਖਸ਼ਿੰਦ, ਐਸਾ ਦਿਆਲੂ, ਐਸਾ ਸਰਬ ਵਿਆਪਕ ਪ੍ਰਮਾਤਮਾ ਵਰਗਾ ਹੋਰ ਕੋਈ ਵੀ ਨਹੀਂ -

*ਤੇਹਾ ਕੋਈ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥*

ਇਸ ਤਰ੍ਹਾਂ ਦੇ ਗੁਣ ਕੋਈ ਹੋਰ ਦੇ ਸਕੇ, ਪ੍ਰਮਾਤਮਾ ਤੋਂ ਇਲਾਵਾ ਮੈਨੂੰ ਹੋਰ ਕੋਈ ਦਿਖਾਈ ਨਹੀਂ ਦੇਂਦਾ ਅਤੇ ਅਸਲ ਵਿਚ ਇਹ ਸਹੀ ਖੋਜ ਸਤਿਪੁਰਸ਼ਾਂ ਦੇ ਸਾਹਮਣੇ ਆਈ ਹੈ ਕਿ ਦਾਤਾ ਕੇਵਲ ਪ੍ਰਮਾਤਮਾ ਹੈ, ਅਕਾਲ ਪੁਰਖ ਹੈ, ਉਹ ਦਾਤ ਦੇ ਰਿਹਾ ਹੈ। ਦਾਤ ਕੀ ਹੁੰਦੀ ਹੈ, ਜਿਹਦੇ ਬਦਲੇ ਵਿੱਚ ਕੁਝ ਚੁਕਾਣਾ ਨਾ ਪਵੇ ਤੇ ਸਾਨੂੰ ਮਿਲ ਜਾਏ। ਇਹ ਜ਼ਿੰਦਗੀ ਸਾਨੂੰ ਦਾਨ ਵਿਚ ਮਿਲੀ ਹੈ, ਇਹ ਹੱਥ ਤੇ ਪੈਰ ਸਾਨੂੰ ਦਾਨ ਵਿੱਚ ਮਿਲੇ ਹਨ, ਇਹ ਤਾਕਤ, ਇਹ ਬੋਲਣ ਦੀ ਸ਼ਕਤੀ ਸਾਨੂੰ ਦਾਨ ਵਿਚ ਮਿਲੀ ਹੈ। ਇਹ ਨੇਤਰ ਸਾਨੂੰ ਦਾਨ ਵਿਚ ਮਿਲੇ ਹਨ। ਸੋਚਣ ਦੀ ਸ਼ਕਤੀ ਸਾਨੂੰ ਦਾਨ ਵਿਚ ਮਿਲੀ ਹੈ ਅਤੇ ਕੋਈ ਮਨੁੱਖ ਝੋਲੀ ਵੱਡੀ ਕਰੇ ਤਾਂ ਹੋਰ ਬਹੁਤ ਕੁਝ ਉਹਦੀ ਝੋਲੀ ਵਿਚ ਪੈ ਜਾਂਦਾ ਹੈ। ਉਹ ਦੇਣ ਨੂੰ ਹਰ ਵਕਤ ਤਿਆਰ ਹੈ, ਲੈਣ ਵਾਲੇ ਦੀ ਝੋਲੀ ਛੋਟੀ ਹੁੰਦੀ ਹੈ ਜਾਂ ਲੈਣ ਵਾਲਾ ਥੱਕ ਜਾਂਦਾ ਹੈ-

*ਦੇਂਦਾ ਦੇ ਲੈਂਦੇ ਥਕਿ ਪਾਹਿ॥*

ਲੈਣ ਵਾਲਾ ਹੀ ਥੱਕ ਜਾਂਦਾ ਹੈ, ਉਹ ਦੇਂਦਿਆਂ ਨਹੀਂ ਥੱਕਦਾ। ਐਸਾ ਉਹ ਦਾਤਾਰ ਹੈ, ਐਸਾ ਉਹ ਪਰੀਪੂਰਨ ਪ੍ਰਮਾਤਮਾ ਹੈ, ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਸਾਰੀ ਦੁਨੀਆਂ 'ਤੇ ਨਜ਼ਰ ਮਾਰ ਕੇ ਮੈਂ ਵੇਖ ਲਿਆ ਹੈ -

*ਤੇਹਾ ਕੋਇ ਨ ਸੁਝਈ॥*

ਇਸ ਤਰ੍ਹਾਂ ਦਾ ਹੋਰ ਕੋਈ ਵੀ ਨਹੀਂ ਜਿਹੜਾ ਇਸ ਤਰ੍ਹਾਂ ਦੇ ਗੁਣਾਂ ਨਾਲ ਝੋਲੀ ਭਰ ਦੇਵੇ। ਰੱਬੀ ਦੈਵੀ ਸ਼ਕਤੀ ਨਾਲ ਮਾਲਾਮਾਲ ਕਰ ਦੇਵੇ। ਇਸ ਤਰ੍ਹਾਂ ਦਾ ਦਾਤਾ ਜਗਤ ਦੇ ਵਿੱਚ ਹੋਰ ਕੋਈ ਵੀ ਨਹੀਂ। ਅਕਸਰ ਦੇਖਣ ਵਿਚ ਆਇਆ ਹੈ ਕਿ ਬਹੁਤ ਦਫ਼ਾ ਮੰਗੀਏ ਤਾਂ ਵੀ ਮਨੁੱਖ ਨਹੀਂ ਦੇਂਦਾ, ਪਰ ਪ੍ਰਮਾਤਮਾ ਐਸਾ ਹੈ -

*ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ॥* (ਪੰਨਾ ੭੩)

ਉਹ ਤਾਂ ਐਸਾ ਬਖ਼ਸ਼ਿੰਦ ਹੈ, ਉਹ ਤਾਂ ਐਸਾ ਦਿਆਲੂ ਹੈ ਕਿ ਅਣਮੰਗਿਆਂ ਹੀ ਝੋਲੀ ਵਿੱਚ ਪਾ ਦੇਂਦਾ ਹੈ। ਮਾਂ ਬਾਪ ਮਿਲ ਗਏ ਹਨ, ਬਿਨਾਂ ਮੰਗ ਤੋਂ ਮਿਲੇ ਹਨ। ਔਲਾਦ ਮਿਲ ਗਈ ਹੈ, ਬਿਨਾਂ ਮੰਗ ਤੋਂ ਮਿਲ ਗਈ ਹੈ। ਸਰੀਰ ਮਿਲ ਗਿਆ ਹੈ, ਬਿਨਾਂ ਮੰਗ ਤੋਂ ਮਿਲ ਗਿਆ ਹੈ। ਹੱਥ ਪੈਰ ਮਿਲ ਗਏ ਹਨ, ਬਿਨਾਂ ਮੰਗ ਤੋਂ ਮਿਲ ਗਏ ਹਨ, ਸੂਰਜ ਦੀ ਰੌਸ਼ਨੀ ਬਿਨਾਂ ਮੰਗ ਤੋਂ ਮਿਲ ਗਈ ਹੈ। ਘਰ ਵਿਚ ਬਿਜਲੀ ਬਲਦੀ ਹੈ। ਮਹੀਨੇ ਬਾਅਦ ਬਿਲ ਦੇਂਦੇ ਹਾਂ, ਪਰ ਸਦੀਆਂ ਤੋਂ ਸੂਰਜ ਰੌਸ਼ਨੀ ਦੇ ਰਿਹਾ ਹੈ, ਮੁਫ਼ਤ ਵਿਚ ਦੇ ਰਿਹਾ ਹੈ, ਦਾਨ ਵਿੱਚ ਦੇ ਰਿਹਾ ਹੈ, ਬਦਲੇ ਵਿੱਚ ਅਸੀਂ ਕੁਝ ਨਹੀਂ ਚੁੱਕਾ ਰਹੇ ਤਾਂ ਐਸਾ ਉਹ ਪਰੀਪੂਰਨ ਪ੍ਰਮਾਤਮਾ ਦਾਤਾ ਹੈ। ਉਸ ਨਾਲ ਜੇ ਸੰਬੰਧ ਟੁੱਟ ਗਏ ਨੇ ਤਾਂ ਇਹ ਮਨੁੱਖ ਦੀ ਬਦਕਿਸਮਤੀ ਹੈ ਤੇ ਟੁੱਟਣ ਦਾ ਇਕੋ ਇਕ ਕਾਰਣ ਹੈ - ਜੀਵਨ ਦੀ ਲਾਲਸਾ ਤੇ ਮਰਨ ਦਾ ਭੈਅ। ਹਰ ਵਕਤ ਜੀਵਨ ਦੀ ਲਾਲਸਾ ਵਿਚ ਰਹਿਣਾ ਤੇ ਹਰ ਵਕਤ ਮਰਨ ਦੇ ਭੈਅ ਵਿੱਚ ਰਹਿਣਾ। ਕਈ ਮਨੁੱਖ ਤਾਂ ਇਤਨੇ ਭੈਭੀਤ ਹੁੰਦੇ ਹਨ ਕਿ ਅੱਠੇ ਪਹਿਰ ਉਹਨਾਂ ਦੇ ਦਿਮਾਗ਼ਾਂ ਵਿਚੋਂ ਇਹ ਗੱਲ ਕਿਧਰੇ ਨਿਕਲਦੀ ਨਹੀਂ ਕਿ ਮੈਂ ਬਿਮਾਰ ਨਾ ਪੈ ਜਾਵਾਂ, ਮੈਂ ਮਰ ਨਾ ਜਾਵਾਂ, ਬਣੀ ਬਣਾਈ ਪ੍ਰਤਿਸ਼ਠਾ ਮੇਰੀ ਖ਼ਤਮ ਨਾ ਹੋ ਜਾਵੇ। ਕਮਾਇਆ ਹੋਇਆ ਧਨ ਕਿਧਰੇ ਮੇਰਾ ਨਾਸ ਨਾ ਹੋ ਜਾਏ। ਇਸ ਤਰ੍ਹਾਂ ਦੇ ਨਾਸ ਹੋਣ ਦਾ ਭੈਅ ਹਰ ਵਕਤ ਬਣਿਆ ਰਹਿੰਦਾ ਹੈ। ਇਸ ਲਈ ਜੀਵਨ ਦੀ ਲਾਲਸਾ ਦਾ ਬੋਧ ਦਿਲ ਦਿਮਾਗ਼ ਦੇ ਉੱਤੇ ਅਸਵਾਰ ਰੱਖਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ -

*ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥*

*ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥* (ਪੰਨਾ ੨੦)

ਐ ਅਕਾਲ ਪੁਰਖ ! ਸਾਨੂੰ ਮਰਨ ਦਾ ਭੈਅ ਨਹੀਂ ਰਿਹਾ। ਕਿਉਂਕਿ ਜੀਵਨ ਦੀ ਲਾਲਸਾ ਹੀ ਨਹੀਂ ਰਹੀ। ਇਹ ਅਵਸਥਾ ਬਣਦੀ ਹੈ ਉਨ੍ਹਾਂ ਭਗਤਾਂ ਦੀ ਜਿਨ੍ਹਾਂ ਨੂੰ ਪੂਰਨ ਪ੍ਰਮਾਤਮਾ ਮਿਲ ਗਿਆ। ਪ੍ਰਮਾਤਮਾ ਦੇ ਮਿਲਦਿਆਂ ਹੀ ਜੀਵਨ ਦੀ ਲਾਲਸਾ ਖ਼ਤਮ। ਪ੍ਰਮਾਤਮਾ ਦੇ ਮਿਲਦਿਆਂ ਹੀ ਮਰਨ ਦਾ ਭੈਅ ਖ਼ਤਮ। ਪ੍ਰਮਾਤਮਾ ਦੇ ਮਿਲਦਿਆਂ ਹੀ ਗੁਣਾਂ ਨਾਲ ਝੋਲੀ ਭਰ ਗਈ ਅਤੇ ਇਕ ਇਕ ਗੁਣ ਐਸਾ ਰਸ ਦੇਂਦਾ ਹੈ, ਐਸਾ ਬਿਸਮਾਦ ਦੇਂਦਾ ਹੈ, ਐਸੀ ਸਮਾਧੀ ਦੇ ਵਿੱਚ ਮਨੁੱਖ ਨੂੰ ਲੈ ਜਾਂਦਾ ਹੈ, ਜਿਸ ਰੱਸ ਦੇ ਉੱਤੋਂ, ਜਿਸ ਅਨੰਦ ਦੇ ਉੱਤੋਂ ਦੁਨੀਆਂ ਦੇ ਸਾਰੇ ਰਸ ਕੁਰਬਾਨ ਕੀਤੇ ਜਾ ਸਕਦੇ ਹਨ, ਦੁਨੀਆਂ ਦੇ ਸਾਰੇ ਸੁੱਖ ਕੁਰਬਾਨ ਕੀਤੇ ਜਾ ਸਕਦੇ ਹਨ। ਇਸ ਲਈ ਸੁੱਖ ਦੇ ਅਨੰਦ ਨਾਲ ਭਗਤਾਂ ਦੀ ਝੋਲੀ ਹਮੇਸ਼ਾਂ ਭਰੀ ਰਹਿੰਦੀ ਹੈ। ਸਾਹਿਬ ਕਹਿੰਦੇ ਹਨ ਕਿ ਉਹ ਪਰੀਪੂਰਨ ਪ੍ਰਮਾਤਮਾ ਇਸ ਤਰ੍ਹਾਂ ਦੇ ਦੈਵੀ ਗੁਣਾਂ ਨਾਲ ਭਗਤਾਂ ਦੀ ਝੋਲੀ ਭਰ ਦੇਂਦਾ ਹੈ ਅਤੇ ਉਹਨਾਂ ਨੂੰ ਸਦੀਵੀ ਪ੍ਰਸੰਨਤਾ ਪ੍ਰਦਾਨ ਕਰ ਦੇਂਦਾ ਹੈ।



# ਪਉੜੀ ਅਠਵੀਂ

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥*
*ਸੁਣਿਐ ਪੋਹਿ ਨ ਸਕੈ ਕਾਲੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥ ੮॥*

ਗੁਰੂ ਘਰ ਵਿਚ ਸ਼ਬਦ ਸੁਣਨ ਦੀ ਮਹਾਨਤਾ ਬਹੁਤ ਹੈ। ਪ੍ਰਭੂ ਪ੍ਰਾਪਤੀ ਦਾ ਮੁਖ ਸਾਧਨ ਵੀ ਸੁਣਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦੱਸਿਆ ਹੈ ਕਿ ਸ਼ਬਦ ਨੂੰ ਪ੍ਰਮਾਤਮਾ ਨਾਲ ਮਿਲਣ ਦਾ ਅਧਾਰ ਮੰਨ ਲਈਏ ਤਾਂ ਫੇਰ ਸ਼ਬਦ ਹੈ ਹੀ ਸੁਣਨ ਦਾ ਵਿਸ਼ਾ। ਅੱਜ ਤੱਕ ਸਾਧੂ ਪੁਰਸ਼ ਪ੍ਰਮਾਤਮਾ ਤੱਕ ਪਹੁੰਚਣ ਲਈ, ਮਿਲਣ ਲਈ ਤਰ੍ਹਾਂ ਤਰ੍ਹਾਂ ਦੇ ਜੋ ਸਾਧਨ ਜੁਟਾਂਦੇ ਰਹੇ ਹਨ, ਸਰੀਰ ਦੇ ਕਿਸੇ ਇਕ ਤੱਤ ਨੂੰ ਉਹਨਾਂ ਨੇ ਮੁੱਖ ਰੱਖਿਆ ਹੈ। ਸਰੀਰ ਵਿਚ ਪਾਣੀ ਬਹੁਤ ਜ਼ਿਆਦਾ ਹੈ, ਇਸ ਭਾਵ ਨੂੰ ਮੁੱਖ ਰੱਖ ਕੇ ਤੀਰਥਾਂ ਦਾ ਇਸ਼ਨਾਨ ਕਰੀ ਜਾਣਾ। ਸਵੇਰੇ ਕਰਨਾ, ਦੁਪਹਿਰ ਨੂੰ ਕਰਨਾ, ਸ਼ਾਮ ਨੂੰ ਕਰਨਾ ਤੇ ਤੀਰਥ ਦੇ ਇਸ਼ਨਾਨ ਨੂੰ ਹੀ, ਜਲ ਦੇ ਇਸ਼ਨਾਨ ਨੂੰ ਹੀ ਆਤਮ ਸ਼ੁਧੀ ਮੰਨ ਲੈਣਾ। ਮੁੱਖ ਗੱਲ ਇਤਨੀ ਹੈ ਕਿ ਪ੍ਰਭੂ ਪ੍ਰਾਪਤੀ ਦਾ ਸਾਧਨ ਜੋ ਅਪਣਾਇਆ ਗਿਆ, ਉਹਦੇ ਵਿਚ ਪਾਣੀ ਪ੍ਰਧਾਨ ਹੈ। ਬਾਰ ਬਾਰ ਸਿਜਦਾ ਕਰਨਾ, ਬਾਰ ਬਾਰ ਮੱਥਾ ਰਗੜਨਾ, ਨੱਕ ਰਗੜਨੀ, ਹਰ ਵਕਤ ਧਰਤੀ ਦੀ ਖ਼ਾਕ ਨੂੰ ਮਸਤਕ 'ਤੇ ਲਾਉਣਾ। ਇਹ ਮਿੱਟੀ ਤੱਤ ਨੂੰ ਅਧਾਰ ਬਣਾ ਕੇ ਪ੍ਰਮਾਤਮਾ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਹੈ। ਅੱਗ ਬਾਲ ਕੇ, ਧੂਣੇ ਤਪਾ ਕੇ ਅਤੇ ਜੇਠ ਹਾੜ ਦੀ ਧੁੱਪ ਵਿਚ ਬੈਠ ਕੇ ਆਪਣੇ ਸਰੀਰ ਨੂੰ ਤਪਾਉਣਾ ਇਹ ਅਗਨ ਤੱਤ ਨੂੰ ਪ੍ਰਭੂ ਪ੍ਰਾਪਤੀ ਦਾ ਸਾਧਨ ਜਾਣ ਕੇ ਜੋਗੀ ਜਨ, ਸਾਧੂ ਪੁਰਸ਼ ਸਾਧਨਾ ਕਰਦੇ ਰਹੇ ਹਨ ਅਤੇ ਸਰੀਰ ਵਿਚ ਅਗਨ ਤੱਤ ਦੇ ਆਸਰੇ 'ਤੇ ਪ੍ਰਭੂ ਦੇ ਮਿਲਣ ਦੀ ਕੋਸ਼ਿਸ਼ ਕਰਦੇ ਰਹੇ ਹਨ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇਂ ਜੋ ਮਾਰਗ ਅਪਣਾਇਆ ਤੇ ਜਗਤ ਲਈ ਦੱਸਿਆ ਹੈ, ਉਹਦੇ ਵਿਚ ਕਿਧਰੇ ਅਕਾਸ਼ ਪ੍ਰਧਾਨ ਹੈ, ਕਿਧਰੇ ਮਿੱਟੀ ਪ੍ਰਧਾਨ ਹੈ, ਕਿਧਰੇ ਪਾਣੀ ਪ੍ਰਧਾਨ ਹੈ, ਕਿਧਰੇ ਅਗਨੀ ਪ੍ਰਧਾਨ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸ਼ਬਦ ਨੂੰ ਪ੍ਰਧਾਨ ਮੰਨਿਆ ਹੈ ਤੇ ਸ਼ਬਦ ਅਕਾਸ਼ ਤੱਤ ਦਾ ਵਿਸ਼ਾ ਹੈ ਅਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਬਾਰ ਬਾਰ ਉਸ ਦਾ ਜ਼ਿਕਰ ਕਰਦੇ ਰਹੀਏ, ਸੁਣਦੇ ਰਹੀਏ ਤਾਂ ਆਖ਼ਰ ਇਕ ਦਿਨ ਮਨੁੱਖ ਪ੍ਰਮਾਤਮਾ ਤੱਕ ਪਹੁੰਚ ਜਾਂਦਾ ਹੈ, ਈਸ਼ਵਰ ਤੱਕ ਪਹੁੰਚ ਜਾਂਦਾ ਹੈ। ਭੋਜਨ ਦੀ ਬੁਰਕੀ ਮੂੰਹ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦੀ ਹੈ ਤਾਂ ਖ਼ੂਨ ਬਣਦੀ ਹੈ, ਮਿਝ ਬਣਦੀ ਹੈ। ਮਾਸ ਬਣਦੀ ਹੈ, ਸਰੀਰ ਦੀ ਤਾਕਤ ਬਣਦੀ ਹੈ, ਸਰੀਰ ਦੀ ਸ਼ਕਤੀ ਬਣਦੀ ਹੈ। ਸ਼ਬਦ ਕੰਨਾਂ ਦੇ ਰਾਹੀਂ ਅੰਦਰ ਜਦ ਪ੍ਰਵੇਸ਼ ਕਰਦਾ ਹੈ ਤਾਂ ਉਹ ਅਹਨਾਦ ਤੋਂ ਨਾਦ ਬਣਦਾ, ਪਰਮ ਪ੍ਰਕਾਸ਼ ਬਣਦਾ, ਦੈਵੀ ਸੰਪਰਦਾ ਨੂੰ ਅੰਦਰੋਂ ਜਨਮ ਦੇਣ ਵਿਚ ਸਹਾਇਕ ਹੁੰਦਾ ਹੈ ਅਤੇ ਸ਼ਬਦ ਕੇਵਲ ਸੁਣਨ ਦਾ ਵਿਸ਼ਾ ਹੈ। ਸੁਣਨ ਦੀ ਕਿਤਨੀ ਵੱਡੀ ਮਹਾਨਤਾ ਹੈ। ਮੂਲ ਪੰਗਤੀ ਹੈ ਇਸ ਪਉੜੀ ਦੀ -

*ਨਾਨਕ ਭਗਤਾ ਸਦਾ ਵਿਗਾਸੁ॥*

*ਸੁਣਿਐ ਦੂਖ ਪਾਪ ਕਾ ਨਾਸੁ॥*

ਮਹਾਰਾਜ ਦਾ ਫ਼ੁਰਮਾਣ ਹੈ ਕਿ ਭਗਤਾਂ ਦੇ ਮਨ ਵਿਚ ਸਦਾ ਹੁਲਾਸ ਰਹਿੰਦਾ ਹੈ, ਖੇੜਾ ਰਹਿੰਦਾ ਹੈ, ਮਸਤੀ ਰਹਿੰਦੀ ਹੈ, ਉਹ ਸਦੀਵੀ ਅਨੰਦ ਵਿਚ ਰਹਿੰਦੇ ਹਨ, ਅੱਠੇ ਪਹਿਰ ਪ੍ਰਸੰਨਚਿਤ ਰਹਿੰਦੇ ਹਨ ਤਾਂ ਆਖ਼ਰ ਕੁਝ ਨਾ ਕੁਝ ਕਾਰਣ ਤਾਂ ਹੋਵੇਗਾ। ਅੱਠੇ ਪਹਿਰ ਦੀ ਪ੍ਰਸੰਨਤਾ ਤਾਂ ਦੁਨੀਆਂ ਵਿਚ ਕਿਸੇ ਨੂੰ ਵੀ ਨਸੀਬ ਨਹੀਂ। ਜੋ ਹੱਸ ਰਿਹਾ ਹੈ, ਆਖ਼ਰ ਉਸ ਨੂੰ ਅਸੀਂ ਰੋਂਦਾ ਹੋਇਆ ਵੇਖ ਕੇ ਕਿ ਜੋ ਪਰਮ ਪ੍ਰਸੰਨਚਿਤ ਸਾਨੂੰ ਮਿਲਦਾ ਸੀ, ਅਸੀਂ ਉਸਨੂੰ ਗ਼ਮਗ਼ੀਨ ਹੋਇਆ, ਬੇਚੈਨ ਹੋਇਆ ਵੇਖਦੇ ਹਾਂ ਤਾਂ ਸਾਹਿਬ ਕਹਿੰਦੇ ਹਨ -

*ਨਾਨਕ ਭਗਤਾ ਸਦਾ ਵਿਗਾਸੁ॥*

ਭਗਤਾਂ ਦੇ ਕੋਲ ਸਦੀਵੀ ਖੇੜਾ ਹੈ, ਸਦੀਵੀ ਅਨੰਦ ਹੈ, ਅੱਠੇ ਪਹਿਰ ਦੀ ਪ੍ਰਸੰਨਤਾ ਹੈ। ਇਹ ਪ੍ਰਸੰਨਤਾ ਉਹਨਾਂ ਨੂੰ ਕਿਵੇਂ ਨਸੀਬ ਹੋਈ ? ਸਾਹਿਬ ਕਹਿੰਦੇ ਹਨ ਕਿ ਜਦ ਦੁੱਖ ਉਹਨਾਂ ਦੇ ਨਾਸ ਹੋਏ, ਪਾਪ ਜਦ ਨਾਸ ਹੋਏ ਤਾਂ ਪ੍ਰਸੰਨਤਾ ਨਸੀਬ ਹੋਈ ਹੈ। ਪਾਪ ਤੋਂ ਦੁੱਖ ਪੈਦਾ ਹੁੰਦੇ ਹਨ। ਦੁੱਖ ਬੇਚੈਨ ਕਰ ਦੇਂਦਾ ਹੈ। ਪਾਪ ਮਿੱਟ ਗਏ, ਦੁੱਖ ਮਿਟ ਗਏ। ਪ੍ਰਸੰਨਤਾ ਅੰਤਰ ਆਤਮਾ ਵਿਚ ਪੈਦਾ ਹੋਈ। ਸਵਾਲ ਪੈਦਾ ਹੁੰਦਾ ਹੈ ਕਿ ਪਾਪ ਕਿਸ ਤਰ੍ਹਾਂ ਮਿਟ ਗਏ ? ਦੁੱਖ ਕਿਸ ਤਰ੍ਹਾਂ ਮਿੱਟ ਗਏ ਤਾਂ ਸਤਿਗੁਰੂ ਕਹਿੰਦੇ ਹਨ -

*ਸੁਣਿਐ ਦੂਖ ਪਾਪ ਕਾ ਨਾਸੁ॥*

ਜਦ ਗੁਰੂ ਦਾ ਸ਼ਬਦ ਸੁਣਿਆ, ਪ੍ਰਮਾਤਮਾ ਦਾ ਨਾਮ ਸੁਣਿਆ ਤਾਂ ਪਾਪ ਮਿੱਟ ਗਏ,

ਦੁੱਖ ਮਿੱਟ ਗਏ। ਪਾਪ ਤੇ ਦੁੱਖ ਦੇ ਮਿਟਦਿਆਂ ਹੀ ਖੇੜਾ ਪੈਦਾ ਹੋਇਆ, ਵਿਗਾਸੁ ਪੈਦਾ ਹੋਇਆ, ਖ਼ੁਸ਼ੀਆਂ ਦਾ ਜਨਮ ਹੋਇਆ ਤਾਂ ਨਾਦ ਨੂੰ ਸੁਣਨਾ, ਗੁਰੂ ਸ਼ਬਦ ਨੂੰ ਸੁਣਨਾ, ਪ੍ਰਭੂ ਨਾਮ ਦਾ ਉਚਾਰਣ ਕਰਕੇ ਉਹਨੂੰ ਸੁਣਨ ਨਾਲ ਹੀ ਦੁੱਖਾਂ ਦਾ ਨਾਸ ਹੋ ਜਾਂਦਾ ਹੈ, ਪਾਪ ਦਾ ਨਾਸ਼ ਹੋ ਜਾਂਦਾ ਹੈ ਬਸ਼ਰਤੇ ਕਿ ਸੁਣਨ ਦੀ ਜਾਚ ਕਿਸੇ ਨੂੰ ਆ ਜਾਏ। ਧਿਆਨ ਤੋਂ ਬਿਨਾਂ ਮਨੁੱਖ ਸੁਣ ਨਹੀਂ ਸਕੇਗਾ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੁੰਦਾ ਹੈ ਤੇ ਦੂਸਰਾ ਸੁਣ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਅਚਨਚੇਤ ਕਹਿ ਦੇਂਦਾ ਹੈ ਕਿ ਮਿਤਰਾ, ਇਹ ਗੱਲ ਫੇਰ ਆਖ, ਮੈਂ ਨਹੀਂ ਸੁਣੀ। ਕਿਉਂ ਨਹੀਂ ਸੁਣੀ ? ਧਿਆਨ ਕਿਸੇ ਹੋਰ ਪਾਸੇ ਸੀ ਤੇ ਧਿਆਨ ਤੋਂ ਬਿਨਾਂ ਸ਼ਬਦ ਨੂੰ ਸੁਣਨਾ ਬਹੁਤ ਔਖਾ ਸੀ। ਤੇ ਸਾਹਿਬ ਕਹਿੰਦੇ ਹਨ ਕਿ ਜਿਵੇਂ ਧਿਆਨ ਨਾਲ ਉਚਾਰਣ ਕੀਤੇ ਹੋਏ ਨਾਮ ਨੂੰ ਕੋਈ ਸੁਣਦਾ ਹੈ ਤਾਂ ਉਹਦੇ ਪਾਪ ਮਿੱਟ ਜਾਂਦੇ ਹਨ। ਉਹਦੇ ਅੰਦਰ ਵਿਗਾਸ ਪੈਦਾ ਹੋ ਜਾਂਦਾ ਹੈ, ਉਹਦੇ ਅੰਦਰ ਖੇੜੇ ਦਾ ਜਨਮ ਹੁੰਦਾ ਹੈ। ਸਿਰਫ ਇਤਨਾ ਹੀ ਨਹੀਂ, ਸਤਿਗੁਰੂ ਕਹਿੰਦੇ ਹਨ –

*ਸੁਣਿਐ ਸਿਧ ਪੀਰ ਸੁਰਿ ਨਾਥ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਮਨੁੱਖ ਸਿਧ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ, ਦੇਵਤਾ ਬਣ ਜਾਂਦਾ ਹੈ, ਨਾਥ ਬਣ ਜਾਂਦਾ ਹੈ। ਜੋ ਬੜੇ ਨਾਥ ਹੋਏ ਹਨ, ਬੜੇ ਦੇਵਤੇ ਹੋਏ ਹਨ, ਬੜੇ ਬੜੇ ਫਕੀਰ ਹੋਏ ਹਨ, ਸਿੱਧ ਪੁਰਸ਼ ਹੋਏ ਹਨ, ਸਤਿਗੁਰੂ ਕਹਿੰਦੇ ਹਨ ਕਿ ਈਸ਼ਵਰ ਦਾ ਨਾਮ ਸੁਣ ਕੇ ਹੋਏ ਹਨ। ਪ੍ਰਮਾਤਮਾ ਦਾ ਨਾਮ ਸੁਣ ਕੇ ਹੋਏ ਹਨ। ਜਿਉਂ ਹੀ ਸ਼ਬਦ ਅੰਦਰ ਪ੍ਰਵੇਸ਼ ਕਰਦਾ ਹੈ, ਅੰਦਰੋਂ ਹੀ ਸਿੱਧੀਆਂ ਦਾ ਜਨਮ ਹੋ ਜਾਂਦਾ ਹੈ। ਲੋਕੀ ਕਹਿੰਦੇ ਹਨ ਇਹ ਸਿਧ ਪੁਰਸ਼ ਹੈ। ਜਿਸ ਵਕਤ ਸ਼ਬਦ ਦਾ ਅੰਦਰ ਪ੍ਰਵੇਸ਼ ਹੁੰਦਾ ਹੈ, ਅੰਦਰ ਫ਼ਕੀਰਾਨਾ ਤਬੀਅਤ ਦਾ ਜਨਮ ਹੁੰਦਾ ਹੈ। ਲੋਕੀਂ ਕਹਿ ਦੇਂਦੇ ਹਨ ਇਹ ਪੀਰ ਹੋ ਗਿਆ। ਜਿਸ ਵਕਤ ਗੁਰੂ ਸ਼ਬਦ ਦਾ ਪ੍ਰਵੇਸ਼ ਹੁੰਦਾ ਹੈ ਤਾਂ ਮਨੁੱਖ ਦੀਆਂ ਦੇਵ ਬਿਰਤੀਆਂ ਬਾਹਰ ਪ੍ਰਗਟ ਹੁੰਦੀਆਂ ਹਨ। ਲੋਕੀ ਕਹਿ ਦੇਂਦੇ ਹਨ ਕਿ ਇਹ ਤਾਂ ਦੇਵਤਾ ਹੋ ਗਿਆ ਹੈ ਅਤੇ ਜਿਸ ਵਕਤ ਮਨੁੱਖ ਦੀ ਅੰਤਰ ਆਤਮਾ ਵਿਚ ਸ਼ਬਦ ਪ੍ਰਵੇਸ਼ ਹੁੰਦਾ ਹੈ, ਕੰਨਾਂ ਦੇ ਰਾਹੀਂ ਅੰਦਰੋਂ ਜਿਸ ਜਜ਼ਬੇ ਦਾ ਜਨਮ ਹੋ ਜਾਂਦਾ ਹੈ ਉਹ ਹੈ ਨਾਥ। ਉਹ ਤਾਂ ਆਪਣੇ ਆਪ ਦਾ ਮਾਲਕ ਬਣ ਜਾਂਦਾ ਹੈ, ਗ਼ੁਲਾਮ ਨਹੀਂ ਰਹਿੰਦਾ। ਉਹ ਖ਼ੁਦ ਆਪਣੇ ਆਪ ਦਾ ਮਾਲਕ ਬਣ ਜਾਂਦਾ ਹੈ। ਅਕਸਰ ਦੇਖਿਆ ਗਿਆ ਹੈ ਕਿ ਜੋ ਸਾਰੀ ਦੁਨੀਆਂ ਦੇ ਉੱਤੇ ਆਪਣੀ ਮਲਕੀਅਤ ਦਾ ਦਾਅਵਾ ਕਰਦੇ ਹਨ, ਉਹ ਆਪਣੇ ਆਪ ਦੇ ਮਾਲਿਕ ਨਹੀਂ ਹੁੰਦੇ। ਸਾਰੀ ਦੁਨੀਆਂ ਨੂੰ ਜਿੱਤਣ ਵਾਲਾ ਮਨੁੱਖ ਆਪਣੇ ਮਨ ਦੇ ਹੱਥੋਂ ਹਾਰ ਜਾਂਦਾ ਹੈ। ਜੋ ਸ਼ਬਦ ਨੂੰ ਸੁਣ ਲੈਂਦਾ ਹੈ ਅਤੇ ਜਿਸ ਵਕਤ ਅੰਦਰ ਪ੍ਰਵੇਸ਼ ਕਰਦਾ ਹੈ ਤਾਂ ਜਿਸ ਜਜ਼ਬੇ ਦਾ ਜਨਮ ਹੁੰਦਾ ਹੈ, ਉਹ ਆਪਣੇ ਆਪ ਦਾ ਮਾਲਿਕ ਹੋ ਜਾਂਦਾ ਹੈ, ਗ਼ੁਲਾਮ ਨਹੀਂ ਰਹਿੰਦਾ। ਉਹ ਜੀਵਨ ਨੂੰ ਨੱਥ ਲੈਂਦਾ ਹੈ, ਜ਼ਿੰਦਗੀ ਨੂੰ ਕਾਬੂ ਕਰ ਲੈਂਦਾ ਹੈ। ਮਨ ਨੂੰ ਕਾਬੂ ਕਰ ਲੈਂਦਾ ਹੈ। ਜੋ ਨੱਥ ਲਵੇ

ਉਹੀ ਨਾਥ ਹੁੰਦਾ ਹੈ, ਜੋ ਕਾਬੂ ਕਰ ਲਵੇ ਉਹੀ ਨਾਥ ਹੈ, ਉਹੀ ਮਾਲਕ ਹੈ, ਉਹੀ ਸੁਆਮੀ ਹੈ। ਸਤਿਗੁਰੂ ਅੱਗੇ ਫੁਰਮਾਣ ਕਰਦੇ ਹਨ –

*ਸੁਣਿਐ ਧਰਤਿ ਧਵਲ ਆਕਾਸ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਮਨੁੱਖ ਨੂੰ ਇਹ ਬੋਧ ਮਿਲ ਜਾਂਦਾ ਹੈ ਕਿ ਇਹ ਜਿਹੜੀ ਧਰਤੀ ਹੈ ਉਸੇ ਪ੍ਰਮਾਤਮਾ ਦੇ ਆਸਰੇ 'ਤੇ ਟਿੱਕੀ ਹੈ। ਇਹ ਧਵਲ ਤੇ ਆਕਾਸ ਕੀ ਹੈ, ਇਸ ਦੀਆਂ ਬਾਰੀਕੀਆਂ ਦਾ ਉਸ ਨੂੰ ਪਤਾ ਚੱਲ ਜਾਂਦਾ ਹੈ। ਅਨੰਤ ਕਾਲ ਤੋਂ ਇਕ ਧਾਰਨਾ ਬਣੀ ਰਹੀ ਹੈ ਕਿ ਸਾਡੇ ਦੇਸ਼ ਵਿਚ ਇਸ ਜ਼ਮੀਨ ਨੂੰ ਧੌਲੇ ਬੈਲ ਨੇ ਚੁੱਕਿਆ ਹੋਇਆ ਹੈ। ਇਕ ਬਲਦ ਦੇ ਆਸਰੇ 'ਤੇ ਖੜੀ ਹੈ। ਉਸ ਨੇ ਵੀ ਇਕ ਸਿੰਗ 'ਤੇ ਚੁੱਕਿਆ ਹੋਇਆ ਹੈ। ਬੈਲ ਜਿਸ ਵਕਤ ਥੱਕ ਜਾਂਦਾ ਹੈ, ਦੂਸਰੇ ਸਿੰਗ 'ਤੇ ਧਰਤੀ ਨੂੰ ਚੁੱਕਦਾ ਤੇ ਧਰਤੀ ਵਿਚ ਭੁਚਾਲ ਆ ਜਾਂਦੇ ਹਨ, ਜ਼ਲਜ਼ਲੇ ਆ ਜਾਂਦੇ ਹਨ। ਪਰ ਸਤਿਗੁਰੂ ਕਹਿੰਦੇ ਹਨ ਕਿ ਜਿਸ ਵਕਤ ਮਨੁੱਖ ਗੁਰੂ-ਸ਼ਬਦ ਸੁਣਦਾ ਹੈ, ਨਾਮ ਨੂੰ ਸੁਣਦਾ ਹੈ ਤਾਂ ਸਹੀ ਗਿਆਨ ਦਾ ਅੰਦਰੋਂ ਜਨਮ ਹੁੰਦਾ ਹੈ। ਉਹਨੂੰ ਪਤਾ ਚਲਦਾ ਹੈ ਕਿ ਧਵਲ ਬੈਲ ਤੇ ਪ੍ਰਭੂ ਦੀ ਮਰਿਆਦਾ ਇਕ ਧਰਮ ਹੈ। ਉਹਦੇ ਆਸਰੇ 'ਤੇ ਧਰਤੀ ਖੜੀ ਹੈ ਅਤੇ ਉਸੇ ਦੇ ਆਸਰੇ 'ਤੇ ਇਹ ਅਕਾਸ਼ ਖੜਾ ਹੈ –

*ਸੁਣਿਐ ਦੀਪ ਲੋਅ ਪਾਤਾਲ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਖੰਡਾਂ ਬ੍ਰਹਿਮੰਡਾਂ, ਦੀਪਾਂ ਲੋਆਂ ਦਾ ਬੋਧ ਹੋ ਜਾਂਦਾ ਹੈ। ਪ੍ਰਾਚੀਨ ਸੰਤ ਜਨਾਂ ਨੇ, ਅਨੁਭਵੀ ਪੁਰਸ਼ਾਂ ਨੇ, ਬ੍ਰਹਮ ਗਿਆਨੀਆਂ ਨੇ ਖੰਡਾਂ ਬ੍ਰਹਿਮੰਡਾਂ ਦੀ ਚਰਚਾ ਕੀਤੀ ਹੈ, ਅਨੰਤ ਪ੍ਰਿਥਵੀਆਂ ਦੀ ਚਰਚਾ ਕੀਤੀ ਹੈ ਅਤੇ ਇਹ ਨਹੀਂ ਕਿ ਕਲਪਨਾ ਮਾਤਰ ਹੈ, ਉਹਨਾਂ ਨੂੰ ਦਿਖਾਈ ਦਿੱਤਾ ਹੈ। ਅੱਜ ਵਿਗਿਆਨ ਇਸ ਗੱਲ ਦੀ ਤਸਦੀਕ ਕਰ ਰਿਹਾ ਹੈ ਕਿ ਅਣਗਿਣਤ ਸੂਰਜ ਹਨ ਜੋ ਗਿਣੇ ਨਹੀਂ ਜਾ ਸਕੇ। ਭਗਤ ਕਬੀਰ ਪਹਿਲੇ ਹੀ ਕਹਿ ਗਏ ਹਨ –

*ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥*

(ਪੰਨਾ ੧੧੬੨)

ਅਨੰਤ ਸੂਰਜ ਹਨ, ਕਰੋੜਾਂ ਹੀ ਸੂਰਜ ਹਨ। ਕਬੀਰ ਕੋਲੋਂ ਕਿਸੇ ਨੇ ਪੁੱਛਿਆ ਇਹ ਜੋ ਤੁਹਾਨੂੰ ਕਰੋੜਾਂ ਸੂਰਜ ਦਿਖਾਈ ਦਿੰਦੇ ਹਨ, ਅਣਗਿਣਤ ਪ੍ਰਿਥਵੀਆਂ ਦਿਖਾਈ ਦੇਂਦੀਆਂ ਹਨ, ਬੇਸ਼ੁਮਾਰ ਧਰਤੀਆਂ ਦਾ ਤੁਹਾਨੂੰ ਬੋਧ ਹੈ, ਇਹ ਕਿਸ ਤਰ੍ਹਾਂ ਹੋ ਗਿਆ ? ਇਹ ਸਭ ਕੁਝ ਤੁਹਾਨੂੰ ਕਿਸ ਤਰ੍ਹਾਂ ਦਿਖਾਈ ਦੇ ਰਿਹਾ ਹੈ ? ਤਾਂ ਕਬੀਰ ਨੇ ਇਕ ਜਾਚ ਦੱਸੀ। ਕੋਈ ਅਪਣਾ ਲਵੋ –

*ਕਹੁ ਕਬੀਰ ਜਾਨੈਗਾ ਸੋਈ॥*

ਇਸ ਭੇਦ ਨੂੰ ਉਹ ਜਾਣ ਲਏਗਾ ਕਿ ਕਿੰਨੇ ਸੂਰਜ ਹਨ ਤੇ ਕਿੰਨੀਆਂ ਧਰਤੀਆਂ ਹਨ ? ਧਰਤੀ ਨੂੰ ਕਿਸ ਨੇ ਚੁਕਿਆ ਹੈ ? ਅਕਾਸ਼ ਕਿਸ ਆਸਰੇ 'ਤੇ ਖੜ੍ਹਾ ਹੈ, ਇਸ ਸਾਰੇ ਭੇਦ ਨੂੰ ਉਹ ਜਾਣ ਲਵੇਗਾ-

*ਕਹੁ ਕਬੀਰ ਜਾਨੈਗਾ ਸੋਇ॥*
*ਹਿਰਦੈ ਰਾਮੁ ਮੁਖਿ ਰਾਮੈ ਹੋਇ॥* (ਪੰਨਾ ੩੨੯)

ਰਸਨਾ ਦੇ ਵਿਚ ਰਾਮ ਹੈ, ਹਿਰਦੇ ਵਿਚ ਰਾਮ ਹੈ ਤਾਂ ਧਰਤੀ ਦੇ ਭੇਦ ਦਾ ਪਤਾ ਚੱਲ ਜਾਣਾ, ਅਕਾਸ਼ ਦੇ ਭੇਦ ਦਾ ਪਤਾ ਚਲ ਜਾਣਾ ਅਤੇ ਧੌਲਾ ਕੀ ਹੈ ? ਅਸਲ ਵਿਚ ਇਕ ਧਰਮ ਹੈ, ਪ੍ਰਭੂ ਦੀ ਬਣਾਈ ਹੋਈ ਮਰਿਆਦਾ ਹੈ, ਜਿਸ ਦੇ ਆਸਰੇ 'ਤੇ ਗ੍ਰਹਿ ਨਿਛੱਤਰ, ਪ੍ਰਿਥਵੀਆਂ ਖੜੀਆਂ ਹਨ –

*ਸੁਣਿਐ ਦੀਪ ਲੋਅ ਪਾਤਾਲ॥*

ਸੁਣਦਿਆਂ ਹੀ ਖੰਡਾਂ ਬ੍ਰਹਿਮੰਡਾਂ, ਦੀਪਾਂ ਲੋਆਂ ਦਾ ਗਿਆਨ ਮਿਲ ਜਾਂਦਾ ਹੈ –

*ਸੁਣਿਐ ਪੋਹਿ ਨ ਸਕੈ ਕਾਲੁ॥*

ਸਭ ਤੋਂ ਪਰਬੱਲ ਜੋ ਭੈਅ ਮਨੁੱਖ ਦੇ ਅੰਦਰ ਮੌਤ ਦਾ ਹੈ, ਨਾਮ ਨੂੰ ਸੁਣਦਿਆਂ ਹੀ, ਸ਼ਬਦ ਨੂੰ ਸੁਣਦਿਆਂ ਹੀ ਜਿਵੇਂ ਸ਼ਬਦ ਅੰਤਰ ਆਤਮੇ ਵਿਚ ਪ੍ਰਵੇਸ਼ ਕਰਦਾ ਹੈ, ਨਿਰਭੈ ਬਿਰਤੀਆਂ ਦਾ ਅੰਦਰੋਂ ਜਨਮ ਹੋ ਜਾਂਦਾ ਹੈ। ਉਸ ਮਨੁੱਖ ਦੇ ਅੰਦਰ ਮੌਤ ਦਾ ਭੈਅ ਨਹੀਂ ਰਹਿੰਦਾ। ਉਸ ਮਨੁੱਖ ਦੇ ਅੰਦਰ ਮੌਤ ਦਾ ਡਰ ਨਹੀਂ ਰਹਿੰਦਾ। ਜੋ ਜਗਤ ਮੌਤ ਤੋਂ ਡਰਿਆ ਹੋਇਆ ਹੈ, ਕੇਵਲ ਇਸ ਵਾਸਤੇ ਕਿ ਸ਼ਬਦ ਦਾ ਅੰਦਰ ਪ੍ਰਵੇਸ਼ ਨਹੀਂ ਹੋਇਆ। ਭਗਤ ਕਬੀਰ ਦਾ ਕਹਿਣਾ ਹੈ –

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨ ਪਰਮਾਨੰਦੁ॥*

(ਪੰਨਾ ੧੩੬੫)

*ਸੁਣਿਐ ਪੋਹਿ ਨ ਸਕੈ ਕਾਲੁ॥*

ਨਾਮ ਨੂੰ ਸੁਣਦਿਆਂ ਹੀ ਮੌਤ ਦਾ ਡਰ, ਕਾਲ ਦਾ ਡਰ ਪਹੁੰਚ ਨਹੀਂ ਸਕਦਾ। ਉਹ ਮਨੁੱਖ ਨਿਰਭੈ ਹੋ ਕੇ ਜੀਉਂਦਾ ਹੈ। ਉਸਨੂੰ ਅਮਰ ਦੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਐਸਾ ਮਨੁੱਖ ਸਦਾ ਵਿਗਾਸੁ ਵਿਚ ਰਹਿੰਦਾ ਹੈ –

*ਨਾਨਕ ਭਗਤਾ ਸਦਾ ਵਿਗਾਸੁ॥*

ਕਿਉਂ ?

*ਸੁਣਿਐ ਦੂਖ ਪਾਪ ਕਾ ਨਾਸੁ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਉਹਦੇ ਪਾਪ ਨਾਸ ਹੋ ਜਾਂਦੇ ਹਨ, ਉਹਦੇ ਦੁੱਖ ਨਾਸ ਹੋ ਜਾਂਦੇ ਹਨ। ਹਿਰਦਾ ਹੌਲਾ ਫੁੱਲ ਹੋ ਜਾਂਦਾ ਹੈ। ਖਿੜੇ ਹੋਏ ਚਮਨ ਵਾਂਗ ਹਿਰਦਾ ਬਣ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਭਗਤਾਂ ਦੇ ਅੰਤਰ ਆਤਮੇ ਵਿਚ ਸਦੀਵੀ ਵਿਗਾਸੁ ਹੁੰਦਾ ਹੈ।



# ਪਉੜੀ ਨੌਵੀਂ

ਸੁਣਿਐ ਈਸਰੁ ਬਰਮਾ ਇੰਦੁ॥
ਸੁਣਿਐ ਮੁਖਿ ਸਾਲਾਹਣ ਮੰਦੁ॥
ਸੁਣਿਐ ਜੋਗ ਜੁਗਤਿ ਤਨਿ ਭੇਦ॥
ਸੁਣਿਐ ਸਾਸਤ ਸਿਮ੍ਰਿਤਿ ਵੇਦ॥
ਨਾਨਕ ਭਗਤਾ ਸਦਾ ਵਿਗਾਸੁ॥
ਸੁਣਿਐ ਦੂਖ ਪਾਪ ਕਾ ਨਾਸੁ॥ ੯॥

ਜਪੁਜੀ ਸਾਹਿਬ ਦੇ ਅੰਦਰ ਸਿਰਫ ਇਸ ਵਿਸ਼ੇ 'ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਚਾਰ ਪਉੜੀਆਂ ਉਚਾਰਨ ਕੀਤੀਆਂ ਹਨ। ਉਹਨਾਂ ਪਉੜੀਆਂ ਵਿਚੋਂ ਸੁਣਿਐ ਦੀਆਂ ਪਉੜੀਆਂ ਸਭ ਤੋਂ ਉੱਤਮ ਹਨ ਅਤੇ ਇਹ ਚਾਰ ਪਉੜੀਆਂ ਸੁਣਨ ਦੀ ਇਤਨੀ ਭਾਰੀ ਮਹਾਨਤਾ ਹੈ ਕਿ ਬਾਰ ਬਾਰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸੁਣਨ ਦੀ ਮਹਾਨਤਾ ਦੱਸਣੀ ਪਈ ਹੈ। ਸੁਣਨ ਨਾਲ ਕੀ ਹੋ ਜਾਂਦਾ ਹੈ ? ਸ਼ਬਦ ਦਾ ਰਸ ਜਦ ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਹੋ ਜਾਂਦਾ ਹੈ, ਤਾਂ ਅੰਤਰ ਆਤਮੇ ਵਿਚ ਜੋ ਜਾਗਰਿਤੀ ਪੈਦਾ ਹੁੰਦੀ ਹੈ, ਬਰਾਬਰ ਗੁਰਦੇਵ ਉਸ ਦਾ ਜ਼ਿਕਰ ਕਰਦੇ ਹਨ। ਸੁਣਨ ਨਾਲ ਇਤਨੀ ਗੱਲ ਤਾਂ ਸਪਸ਼ਟ ਹੈ ਕਿ ਪਾਪ ਨਾਸ ਹੋ ਜਾਂਦੇ ਹਨ। ਪਾਪ ਤੋਂ ਮੁਰਾਦ ਉਹ ਦੂਸਰੇ ਨੂੰ ਚੋਟ ਨਹੀਂ ਪਹੁੰਚਾਂਦਾ। ਪਾਪ ਕੀ ਹੈ ? ਜਿਸ ਵਿਚਾਰ ਤੋਂ, ਜਿਸ ਕਿਰਦਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਦੂਜੇ ਦਾ ਆਹਤ ਹੋਏ, ਦੂਜੇ ਦਾ ਦਿਲ ਦੁੱਖੇ, ਦੂਜੇ ਦਾ ਨੁਕਸਾਨ ਹੋਵੇ। ਜਿਸ ਕਰਮ ਤੋਂ, ਜਿਸ ਵਿਚਾਰ ਤੋਂ, ਜਿਸ ਲੇਖਨੀ ਤੋਂ, ਜਿਸ ਕਿਰਦਾਰ ਤੋਂ ਦੂਜੇ ਨੂੰ ਚੋਟ ਪਹੁੰਚੇ, ਉਹ ਪਾਪ ਹੈ ਤੇ ਜਦ ਦੂਜੇ ਨੂੰ ਕੋਈ ਚੋਟ ਪਹੁੰਚਾਂਦਾ ਹੈ ਤਾਂ ਪਲਟ ਕੇ ਚੋਟ ਵਾਪਸ ਆਉਂਦੀ ਹੈ। ਇਹ ਜਗਤ ਦਾ ਨਿਯਮ ਹੈ। ਇਹ ਈਸ਼ਵਰੀ ਵਿਧਾਨ ਹੈ। ਉਹ ਦੁੱਖੀ ਹੋਵੇਗਾ, ਪਾਪੀ ਦੁੱਖੀ ਹੋਵੇਗਾ। ਪਾਪੀ ਤੋਂ ਮੁਰਾਦ ਦੂਜੇ ਨੂੰ ਚੋਟ ਪਹੁੰਚਾਈ ਗਈ, ਪਾਪੀ ਤੋਂ ਮੁਰਾਦ ਦੂਜੇ ਨੂੰ ਦੁਖੀ ਕੀਤਾ ਗਿਆ ਤਾਂ ਜੋ ਦੂਜੇ ਨੂੰ ਦੁਖੀ ਕਰ ਰਿਹਾ ਹੈ, ਖ਼ੁਦ ਸੁਖੀ ਨਹੀਂ ਰਹਿ ਸਕੇਗਾ। ਦੁੱਖ

ਪਲਟ ਕੇ ਵਾਪਸ ਆਏਗਾ ਅਤੇ ਅਨੰਤ ਗੁਣਾਂ ਪਰਤ ਕੇ ਵਾਪਸ ਆਏਗਾ। ਜਗਤ ਗੁਰੂ ਬਾਬਾ ਕਹਿੰਦੇ ਹਨ ਕਿ ਜੋ ਸ਼ਬਦ ਨੂੰ ਸੁਣਦਾ ਹੈ, ਉਹਦੇ ਅੰਦਰੋਂ ਪਾਪ ਨਾਸ ਹੋ ਜਾਂਦਾ ਹੈ। ਦੂਸਰੇ ਨੂੰ ਚੋਟ ਪਹੁੰਚਾਣ ਦੀ ਬਿਰਤੀ ਖ਼ਤਮ ਹੋ ਜਾਂਦੀ ਹੈ। ਜਿਵੇਂ ਪਾਪ ਖ਼ਤਮ ਹੁੰਦਾ ਹੈ ਉਵੇਂ ਦੁੱਖ ਮਿੱਟ ਜਾਂਦਾ ਹੈ, ਕਿਉਂਕਿ ਕਿਸੇ ਨੂੰ ਦੁੱਖ ਪਹੁੰਚਾਇਆ ਨਹੀਂ ਤੇ ਪਲਟ ਕੇ ਦੁੱਖ ਵਾਪਸ ਨਹੀਂ ਹੁੰਦਾ। ਦੁੱਖਾਂ ਦਾ ਨਾਸ ਹੋਇਆ, ਪਾਪਾਂ ਦਾ ਨਾਸ ਹੋਇਆ। ਇਸ ਵਾਸਤੇ ਅੱਠੇ ਪਹਿਰ ਪ੍ਰਸੰਨਤਾ ਬਣੀ ਰਹਿੰਦੀ ਹੈ, ਵਿਗਾਸੁ ਬਣਿਆ ਰਹਿੰਦਾ ਹੈ, ਹੁਲਾਸ ਬਣਿਆ ਰਹਿੰਦਾ ਹੈ –

*ਨਾਨਕ ਭਗਤਾ ਸਦਾ ਵਿਗਾਸੁ॥*

*ਸੁਣਿਐ ਦੂਖ ਪਾਪ ਕਾ ਨਾਸੁ॥*

ਸੁਣਿਐ ਦੀ ਦੂਸਰੀ ਪਉੜੀ ਵਿਚ ਜੋ ਜੋ ਅਵਸਥਾ ਮਨੁੱਖ ਦੀ ਸੁਣਨ ਨਾਲ ਬਣਦੀ ਹੈ, ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਢੰਗ ਨਾਲ ਫੁਰਮਾਣ ਕਰਦੇ ਹਨ –

*ਸੁਣਿਐ ਈਸਰੁ ਬਰਮਾ ਇੰਦੁ॥*

ਬ੍ਰਹਮਾ ਵਰਗੀ ਪਦਵੀ ਇਸ ਦੇਸ਼ ਦੇ ਵਿਚ ਸਭ ਤੋਂ ਪ੍ਰਾਚੀਨ ਹੈ, ਗਹਿਰੇ ਤੱਲ ਦੇ ਵਿੱਚ ਸੋਚਦਾ ਸੀ– ਧਰਤੀ ਕੀ ਹੈ ? ਅਕਾਸ਼ ਕੀ ਹੈ ? ਬਨਸਪਤੀ ਕੀ ਹੈ ? ਜੀਵਨ ਕੀ ਹੈ ? ਜੀਵ ਕੀ ਹੈ ? ਤੱਤ ਕੀ ਹੈ ? ਗਰਜ਼ ਕਿ ਹਰ ਇਕ ਦੇ ਅੰਤਰ ਆਤਮੇ ਵਿਚ ਝਾਤ ਮਾਰਨ ਦੀ ਬਿਰਤੀ ਬ੍ਰਹਮਾ ਕੋਲ ਸੀ। ਜੋ ਬਹੁਤ ਗਹਿਰੇ ਤੱਲ 'ਤੇ ਵੇਖੇ, ਉਸ ਨੂੰ ਦਾਰਸ਼ਨਿਕ ਕਹਿੰਦੇ ਹਨ। ਦਾਰਸ਼ਨਿਕ ਬਿਰਤੀਆਂ ਦਾ ਮਾਲਕ ਇਹ ਬ੍ਰਹਮਾ ਸੀ। ਜੋ ਨਾਮ ਸੁਣਦਾ ਹੈ, ਉਹਨੂੰ ਗਹਿਰੀ ਦ੍ਰਿਸ਼ਟੀ ਮਿਲ ਜਾਂਦੀ ਹੈ। ਉਹਨੂੰ ਬ੍ਰਹਮਾ ਵਰਗੀ ਪਦਵੀ ਮਿਲ ਜਾਂਦੀ ਹੈ। ਉਹ ਬ੍ਰਹਮਾ ਵਾਂਗ ਆਲਮ ਹੋ ਜਾਂਦਾ ਹੈ, ਮੂੜ ਨਹੀਂ ਰਹੇਗਾ। ਨਾਮ ਜਪਣ ਵਾਲਾ ਮੂੜ ਨਹੀਂ ਰਹੇਗਾ, ਮੂਰਖ ਨਹੀਂ ਹੋਵੇਗਾ। ਅਨਜਾਣ ਨਹੀਂ ਹੋਵੇਗਾ। ਨਾਮ ਜਪਣ ਵਾਲਾ ਮਹਾਨ ਸਿਆਣਾ ਹੋਵੇਗਾ। ਇਹ ਗੱਲ ਵੱਖਰੀ ਹੈ ਕਿ ਆਮ ਲੋਕੀਂ ਕਈ ਦਫ਼ਾ ਜਿਸ ਨੇ ਵਿਕਾਰਾਂ ਦਾ ਤਿਆਗ ਕੀਤਾ ਤੇ ਨਾਮ ਰਸ ਵਿਚ ਲੀਨ ਹੈ, ਉਹਨੂੰ ਮੂੜ ਕਹਿੰਦੇ ਹਨ, ਉਹਨੂੰ ਅਗਿਆਨੀ ਕਹਿੰਦੇ ਹਨ, ਨਾਸਮਝ ਕਹਿੰਦੇ ਹਨ। ਸੰਤ ਤਾਂ ਤੱਤ ਰਸ ਦਾ ਅਨੰਦ ਮਾਣਦੇ ਹਨ, ਮੱਖਣ ਛੱਕਦੇ ਹਨ ਤੇ ਜਗਤ ਲੱਸੀ ਪੀਂਦਾ ਹੈ। ਸੰਸਾਰ ਵਿਕਾਰਾਂ ਦਾ ਰੱਸ ਮਾਣਦਾ ਹੈ, ਭਗਤ ਪ੍ਰਮਾਤਮਾ ਦਾ ਰੱਸ ਮਾਣਦਾ ਹੈ। ਰੱਸ ਦੋਵਾਂ ਕੋਲ ਹੈ ਤੇ ਦੋਵਾਂ ਦੇ ਰੱਸ ਵਿਚ ਇਤਨਾ ਅੰਤਰ ਹੈ ਕਿ ਇਕ ਲੱਸੀ ਪੀ ਰਿਹਾ ਹੈ, ਇਕ ਮੱਖਣ ਛੱਕ ਰਿਹਾ ਹੈ। ਜਿਸ ਨੂੰ ਮੱਖਣ ਦੀ ਪ੍ਰਾਪਤੀ ਹੋ ਗਈ ਹੈ, ਉਹ ਕੋਈ ਮੂੜ੍ਹ ਥੋੜ੍ਹਾ ਹੈ। ਮੂੜ੍ਹ ਉਹ ਹੈ ਜੋ ਲੱਸੀ 'ਤੇ ਗੁਜ਼ਾਰਾ ਕਰ ਰਹੇ ਹਨ ਤੇ ਲੱਸੀ ਨੂੰ ਹੀ ਜਿਨ੍ਹਾਂ ਨੇ ਸਭ ਕੁਝ ਸਮਝ ਲਿਆ ਹੈ। ਤੱਤ ਵਸਤੂ ਦੀ ਪ੍ਰਾਪਤੀ ਹੁੰਦੀ ਹੈ ਭਗਤ ਨੂੰ। ਉਹਦੇ ਕੋਲ ਬੜੀ ਗਹਿਰੀ ਦ੍ਰਿਸ਼ਟੀ ਹੈ। ਉਹ ਬ੍ਰਹਮਾ ਦੀ

ਤਰ੍ਹਾਂ ਆਲਮ ਹੁੰਦਾ ਹੈ, ਸਿਆਣਾ ਹੁੰਦਾ ਹੈ, ਗਿਆਤਾ ਹੁੰਦਾ ਹੈ -

*ਸੁਣਿਐ ਈਸਰੁ ਬਰਮਾ ਇੰਦੁ॥*

ਅਤੇ ਸੁਣਦਿਆਂ ਹੀ ਉਹਦੀ ਅਦਭੁੱਤ ਬਿਰਤੀ ਸ਼ਿਵਜੀ ਦੀ ਤਰ੍ਹਾਂ ਬਣਦੀ ਹੈ, ਵਿਸ਼ਨੂੰ ਦੀ ਤਰ੍ਹਾਂ ਦਇਆ ਬਿਰਤੀ ਬਣਦੀ ਹੈ, ਸ਼ੰਕਰ ਦੀ ਤਰ੍ਹਾਂ ਤਿਆਗੀ ਬਿਰਤੀ ਬਣਦੀ ਹੈ। ਇਸ ਦੇਸ਼ ਦੇ ਵਿਚ ਤਿਆਗੀਆਂ ਦੀ ਤਰ੍ਹਾਂ ਸਿਰਮੌਰ ਮੰਨੇ ਗਏ ਹਨ ਸ਼ੰਕਰ। ਦਿਆਲੂਆਂ ਵਿਚ ਸਿਰਮੌਰ ਮੰਨੇ ਗਏ ਹਨ ਵਿਸ਼ਨੂੰ, ਗਿਆਨੀਆਂ ਵਿਚ ਸਿਰਮੌਰ ਮੰਨੇ ਗਏ ਹਨ ਬ੍ਰਹਮਾ। ਤਾਂ ਸਾਹਿਬ ਕਹਿੰਦੇ ਹਨ ਇਹ ਪਦਵੀਆਂ ਸੁਣ ਕੇ ਮਿਲਦੀਆਂ ਹਨ। ਸੁਣ ਕੇ ਹੀ ਕੋਈ ਇਤਨਾ ਵੱਡਾ ਦਿਆਲੂ ਬਣਿਆ, ਸੁਣ ਕੇ ਹੀ ਕੋਈ ਇਤਨਾ ਵੱਡਾ ਗਿਆਨੀ ਬਣਿਆ ਅਤੇ ਸੁਣ ਕੇ ਹੀ ਕੋਈ ਇਤਨਾ ਵੱਡਾ ਤਿਆਗੀ ਬਣਿਆ ਜਿਵੇਂ ਕਿ ਸ਼ੰਕਰ ਹੈ, ਤਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸੁਣਨ ਦੇ ਨਾਲ ਹੀ ਬ੍ਰਹਮਾ ਵਰਗਾ ਗਿਆਤਾ ਬਣ ਜਾਂਦਾ ਹੈ। ਸ਼ੰਕਰ ਵਰਗਾ ਤਿਆਗੀ ਬਣ ਜਾਂਦਾ ਹੈ। ਵਿਸ਼ਨੂੰ ਵਰਗਾ ਦਿਆਲੂ ਬਣ ਜਾਂਦਾ ਹੈ ਅਤੇ ਇੰਦਰ ਜਿਹਾ ਐਸ਼ ਮਾਨਣ ਵਾਲਾ ਬਣ ਜਾਂਦਾ ਹੈ। ਸਾਰੇ ਸੁੱਖਾਂ ਦਾ, ਸਾਰੇ ਰੱਸਾਂ ਦਾ ਅਨੰਦ ਮਾਨਣ ਵਾਲਾ ਬਣ ਜਾਂਦਾ ਹੈ। ਜਿਤਨੇ ਰੱਸ ਨਾਲ ਭਗਤ ਭੋਜਨ ਛੱਕਦਾ ਹੈ, ਉਤਨੇ ਰਸ ਨਾਲ ਇਕ ਸੰਸਾਰੀ ਭੋਜਨ ਨਹੀਂ ਛੱਕ ਸਕਦਾ। ਸੰਸਾਰ ਨੂੰ ਵੇਖ ਕੇ ਜੋ ਇਕ ਭਗਤ ਰੱਸ ਮਾਣਦਾ ਹੈ, ਉਹ ਸੰਸਾਰੀ ਰੱਸ ਨਹੀਂ ਮਾਣ ਸਕਦਾ। ਗੀਤ ਸੰਗੀਤ ਨੂੰ ਸੁਣ ਕੇ ਜਿਸ ਵਿਸਮਾਦ ਦੀ ਦੁਨੀਆਂ ਵਿਚ ਭਗਤ ਚਲਾ ਜਾਂਦਾ ਹੈ, ਇਹ ਵਿਸਮਾਦ ਇਕ ਆਮ ਸੰਸਾਰੀ ਪੱਧਰ ਦੇ ਮਨੁੱਖ ਕੋਲ ਨਹੀਂ। ਉਹਦੇ ਕੋਲ ਐਸ਼ ਪ੍ਰਸਤੀ ਵਾਲਾ ਜੀਵਨ ਹੁੰਦਾ ਹੈ, ਉਹਦੇ ਕੋਲ ਅਜਿਹਾ ਅਰਾਮ ਤੇ ਸੁਖ ਹੁੰਦਾ ਹੈ ਜਿਹੋ ਜਿਹਾ ਇੰਦਰ ਕੋਲ ਹੈ। ਇੰਦਰ ਬਾਰੇ ਕਹਿੰਦੇ ਹਨ ਉਹ ਸਵਰਗ ਦਾ ਰਾਜਾ ਹੈ ਭਾਵ ਆਪਣੇ ਵਰਗ ਦੇ ਵਿਚ ਜੀਵਣਾ, ਆਪਣੇ ਮਾਹੌਲ ਦੇ ਵਿਚ ਜੀਵਣਾ, ਆਪਣੀ ਇੰਦਰਾ ਨੂੰ ਕਾਬੂ ਕਰਕੇ ਜੀਵਣਾ। ਇੰਦਰ ਵਰਗੀ ਪਦਵੀ ਸਤਿਗੁਰੂ ਜੀ ਕਹਿੰਦੇ ਹਨ ਕਿ ਸੁਣਨ ਨਾਲ ਪ੍ਰਾਪਤ ਹੋ ਜਾਂਦੀ ਹੈ -

*ਸੁਣਿਐ ਮੁਖਿ ਸਾਲਾਹਣ ਮੰਦੁ॥*

ਜਿੰਨੇ ਮੰਦੇ ਪੁਰਸ਼ ਹਨ, ਨੀਵੇਂ ਮਨੁੱਖ ਹਨ, ਨੀਚ ਬਿਰਤੀ ਦੇ ਮਾਲਕ ਹਨ ਜੇ ਕਿਧਰੇ ਪ੍ਰਭੂ ਦਾ ਨਾਮ ਸੁਣ ਲੈਣ ਤਾਂ ਉੱਚੇ ਹੋ ਜਾਂਦੇ ਹਨ। ਪ੍ਰਮਾਤਮਾ ਦੀ ਸਿਫ਼ਤਿ ਸਾਲਾਹ ਕਰਦਿਆਂ ਕਰਦਿਆਂ ਤੇ ਕੰਨਾਂ ਨਾਲ ਸੁਣਦਿਆਂ ਸੁਣਦਿਆਂ ਜੋ ਮੱਧ ਪੁਰਸ਼ ਹਨ, ਜੋ ਨੀਵੇਂ ਪੁਰਸ਼ ਹਨ, ਉਹ ਵੀ ਉੱਚੇ ਹੋ ਜਾਂਦੇ ਹਨ। ਉਹ ਸਿਫ਼ਤਿ-ਸਾਲਾਹ ਦਾ ਸਦਕਾ ਉੱਚੀ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ -

*ਸੁਣਿਐ ਜੋਗ ਜੁਗਤਿ ਤਨਿ ਭੇਦ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ।

ਸੁਣਦਿਆਂ ਸੁਣਦਿਆਂ ਇਹ ਜੁਗਤੀ ਪ੍ਰਾਪਤ ਹੋ ਜਾਂਦੀ ਹੈ ਕਿ ਪ੍ਰਭੂ ਨਾਲ ਕਿਵੇਂ ਜੁੜਨਾ ਹੈ, ਸੰਸਾਰ ਤੋਂ ਕਿਵੇਂ ਉੱਚੇ ਉਠਣਾ ਹੈ। ਇਸ ਤੋਂ ਪਹਿਲੇ ਇਸ ਤਰ੍ਹਾਂ ਦੀ ਜੁਗਤੀ ਦਾ ਪ੍ਰਾਪਤ ਹੋਣਾ ਬਹੁਤ ਔਖਾ ਹੈ। ਜਿਵੇਂ ਕੋਈ ਮਨੁੱਖ ਇਹ ਆਖੇ ਕਿ ਪਾਣੀ ਮੈਂ ਬਾਅਦ ਵਿਚ ਪੀਵਾਂਗਾ ਪਹਿਲੇ ਮੇਰੀ ਪਿਆਸ ਮਿੱਟਣੀ ਚਾਹੀਦੀ ਹੈ। ਅਸੰਭਵ ਹੈ। ਕੋਈ ਐਸਾ ਆਖੇ ਕਿ ਭੋਜਨ ਮੈਂ ਬਾਅਦ ਵਿਚ ਛੱਕਾਂਗਾ, ਪਹਿਲੇ ਮੇਰੀ ਭੁੱਖ ਮਿਟਣੀ ਚਾਹੀਦੀ ਹੈ, ਅੱਖਾਂ ਮੈਂ ਬਾਅਦ ਵਿਚ ਖੋਹਲਾਂਗਾ, ਪਹਿਲੇ ਮੈਨੂੰ ਪ੍ਰਕਾਸ਼ ਦਿੱਸਣਾ ਚਾਹੀਦਾ ਹੈ। ਅਸੰਭਵ ਹੈ। ਪ੍ਰਕਾਸ਼ ਦੇਖਣ ਲਈ ਪਹਿਲੇ ਅੱਖ ਖੋਲ੍ਹਣੀ ਪਏਗੀ, ਭੁੱਖ ਮਿਟਾਉਣ ਲਈ ਭੋਜਨ ਪਹਿਲੇ ਛਕਣਾ ਪਏਗਾ, ਪਿਆਸ ਖ਼ਤਮ ਕਰਨ ਲਈ ਪਾਣੀ ਪਹਿਲੇ ਪੀਣਾ ਪਵੇਗਾ। ਹੂ-ਬ-ਹੂ ਜੋਗ ਦੀਆਂ ਜੁਗਤੀਆਂ ਪ੍ਰਾਪਤ ਕਰਨ ਲਈ, ਪ੍ਰਭੂ ਨਾਲ ਜੁੜਨ ਲਈ, ਜੁਗਤੀਆਂ ਪ੍ਰਾਪਤ ਕਰਨ ਲਈ ਪ੍ਰਭੂ ਦਾ ਨਾਮ ਪਹਿਲੇ ਸੁਣਨਾ ਪਏਗਾ। ਰਸਨਾ ਨਾਲ ਪਹਿਲੇ ਉਚਾਰਣ ਕਰਕੇ ਉਸ ਦੇ ਨਾਮ ਨੂੰ ਸੁਣਨਾ ਪਏਗਾ। ਸੁਣਦਿਆਂ ਸੁਣਦਿਆਂ ਹੀ ਜੁਗਤੀ ਪੈਦਾ ਹੋ ਜਾਂਦੀ ਹੈ। ਸੁਣਨਾ ਹੀ ਚੱਲਣਾ ਹੈ ਪ੍ਰਭੂ ਵਲ ਅਤੇ ਜੋ ਚੱਲਦਾ ਹੈ, ਉਹ ਪਹੁੰਚ ਜਾਂਦਾ ਹੈ। ਪ੍ਰਭੂ ਦੇ ਮਾਰਗ 'ਤੇ ਕਿਉਂਕਿ ਸੁਰਤ ਨੇ ਹੀ ਚਲਣਾ ਹੈ। ਸੁਰਤ ਗਿਆਨ ਪ੍ਰਭੂ ਦੇ ਆਸਰੇ 'ਤੇ ਹੀ ਚੱਲੇਗੀ ਤੇ ਸ਼ਬਦ ਸੁਣਨ ਦਾ ਵਿਸ਼ਾ ਹੈ -

*ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤਿ ਤਨਿ ਭੇਦ॥*

ਸੁਣਦਿਆਂ ਹੀ ਜੋਗ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਤਨ ਦੇ ਭੇਦ ਦਾ ਪਤਾ ਚੱਲ ਜਾਂਦਾ ਹੈ। ਭੋਜਨ ਕਿਹੜਾ ਪੱਚ ਸਕਦਾ ਹੈ, ਕਿੰਨਾ ਕੁ ਪੱਚ ਸਕਦਾ ਹੈ ? ਪੱਚ ਕੇ ਕਿਵੇਂ ਰੱਸ ਬਣਦਾ ਹੈ ਅਤੇ ਰੱਸ ਸਰੀਰ ਦੇ ਕਿਹੜੇ ਕਿਹੜੇ ਅੰਗ ਨੂੰ ਕਿਸ ਢੰਗ ਨਾਲ ਪਹੁੰਚਾਂਦਾ ਹੈ ? ਸਰੀਰ ਵਿਚ ਵਿਕਾਰਾਂ ਦਾ ਜਨਮ ਕਿਸ ਢੰਗ ਨਾਲ ਹੁੰਦਾ ਹੈ ? ਕਿਹੜੇ ਕਿਹੜੇ ਭੋਜਨ ਤੋਂ ਹੁੰਦਾ ਹੈ ? ਕਿਹੜੇ ਕਿਹੜੇ ਮਾਹੌਲ ਦੇ ਵਿਚ ਹੁੰਦਾ ਹੈ ? ਇਸ ਤਰੀਕੇ ਨਾਲ ਤਨ ਦੇ ਹੋਰ ਗੁੱਝੇ ਭੇਦ— ਬਿਮਾਰੀਆਂ ਦਾ ਜਨਮ ਕਿਵੇਂ ਹੁੰਦਾ ਹੈ ਅਤੇ ਕਿਉਂ ਹੁੰਦਾ ਹੈ ? ਇਹਨਾਂ ਦਾ ਸਮਾਧਾਨ ਕੀ ਹੈ ? ਇਹਨਾਂ ਦਾ ਇਲਾਜ ਕੀ ਹੈ ? ਆਦਿ ਕਾਲ ਤੋਂ ਦੇਖਿਆ ਗਿਆ ਹੈ ਕਿ ਜਿਹੋ ਜਿਹਾ ਸਰੀਰ ਦਾ ਗਿਆਨ ਰਿਸ਼ੀ ਮੁਨੀਆਂ ਦੇ ਕੋਲ ਸੀ, ਅਜੋਕੇ ਵੱਡੇ ਤੋਂ ਵੱਡੇ ਡਾਕਟਰ ਕੋਲ ਵੀ ਨਹੀਂ ਹੈ। ਜੋ ਸਰੀਰ ਦੀ ਗਹਿਰਾਈ ਵਿਚ ਬਹੁਤ ਗਹਿਰੇ ਉਤਰ ਕੇ ਸਰੀਰ ਦਾ ਭੇਦ ਜੋਗੀ ਜਨ ਦੱਸ ਸਕਦੇ ਹਨ, ਉਹ ਤਾਂ ਅੱਜ ਦੀ ਸਾਇੰਸ ਵੀ ਨਹੀਂ ਦੱਸ ਸਕੀ ਅਤੇ ਹੈਰਾਨ ਹਨ ਅਜੋਕੇ ਮਨੁੱਖ ਕਿ ਕੋਈ ਆਲਾ ਨਹੀਂ ਸੀ, ਕੋਈ ਇਸ ਤਰ੍ਹਾਂ ਦੇ ਉਪਕਰਣ ਨਹੀਂ ਸਨ ਤੇ ਸਰੀਰ ਦੀਆਂ ਇਤਨੀਆਂ ਬਾਰੀਕੀਆਂ ਦਾ ਜ਼ਿਕਰ ਵੈਦਿਕ ਗ੍ਰੰਥਾਂ ਵਿਚ ਮੌਜੂਦ ਹੈ। ਜੜ੍ਹੀਆਂ ਬੂਟੀਆਂ ਦਾ ਜੋ ਰਸ ਤੇ ਉਹਨਾਂ ਦਾ ਸੁਭਾਉ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਦੱਸਿਆ ਗਿਆ, ਅਜੋਕੀ ਸਾਇੰਸ ਵੀ ਉਹੀ ਕੁਝ ਦੱਸ ਰਹੀ ਹੈ। ਆਖ਼ਰ ਇਹ ਭੇਦ ਕਿਸ ਤਰ੍ਹਾਂ ਮਿਲਿਆ ? ਇਹ ਗਿਆਨ ਕਿਸ ਤਰ੍ਹਾਂ ਮਿਲਿਆ ? ਸਾਹਿਬ

ਕਹਿੰਦੇ ਹਨ ਕਿ ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਜਿਥੇ ਜੁੜਨ ਦੀ ਜੁਗਤੀ ਮਿਲ ਜਾਂਦੀ ਹੈ, ਪ੍ਰਮਾਤਮਾ ਨਾਲ ਉਥੇ ਤਨ ਦੇ ਭੇਦ ਦਾ ਵੀ ਪਤਾ ਲੱਗ ਜਾਂਦਾ ਹੈ। ਇਕ ਇਕ ਨਾੜੀ ਦਾ ਵੀ ਪਤਾ ਲੱਗ ਜਾਂਦਾ ਹੈ। ਸਭ ਨਾੜੀਆਂ ਦੀ ਗਿਣਤੀ ਬਾਕਾਇਦਾ ਵੈਦਿਕ ਗ੍ਰੰਥਾਂ ਵਿਚ ਮੌਜੂਦ ਹੈ। ਇਕ ਇਕ ਨਾੜੀ ਦੀ ਅਹਿਮੀਅਤ ਕੀ ਹੈ ? ਇਸ ਤਰ੍ਹਾਂ ਦਾ ਗਿਆਨ ਵੀ ਮੌਜੂਦ ਹੈ ਅਤੇ ਭਗਤ ਨਾਮ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਜਿਵੇਂ ਹੀ ਕੋਈ ਪ੍ਰਮਾਤਮਾ ਦਾ ਨਾਮ ਸੁਣਦਾ ਹੈ ਤੇ ਨਾਮ ਅੰਤਰ ਆਤਮੇ ਵਿਚ ਵੱਸਦਾ ਹੈ, ਫੇਰ ਨਸਾਂ ਵਿਚ ਨਿਰਾ ਖ਼ੂਨ ਗਰਦਿਸ਼ ਨਹੀਂ, ਅੰਮ੍ਰਿਤ ਗਰਦਿਸ਼ ਕਰਦਾ ਹੈ –

*ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥*

*ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥* (ਪੰਨਾ ੬੯੩)

ਸਰੀਰ ਵਿਚ ਮੋਟੀਆਂ ਨਾੜੀਆਂ ਭਗਤ ਨਾਮਦੇਵ ਜੀ ਦੇ ਕਥਨ ਅਨੁਸਾਰ 72 ਹਨ ਅਤੇ ਆਪ ਕਹਿੰਦੇ ਹਨ ਕਿ ਇਹ ਬਹੱਤਰ ਨਾੜੀਆਂ ਦੇ ਵਿਚ ਹੁਣ ਖ਼ੂਨ ਨਹੀਂ ਗਰਦਿਸ਼ ਕਰ ਰਿਹਾ, ਅੰਮ੍ਰਿਤ ਗਰਦਿਸ਼ ਕਰ ਰਿਹਾ ਹੈ। ਐਸਾ ਖ਼ੂਨ ਜੇ ਕਿਧਰੇ ਉਛਾਲੇ ਦੇ ਵਿਚ ਆ ਜਾਏ ਤਾਂ ਜਗਤ ਦੇ ਵਿਚ ਕ੍ਰਾਂਤੀ ਹੋ ਜਾਂਦੀ ਹੈ। ਐਸਾ ਖ਼ੂਨ ਜੇ ਕਿਧਰੇ ਡੁਲ੍ਹ ਜਾਵੇ ਤਾਂ ਉਸ ਥਾਂ 'ਤੇ ਸ਼ਹੀਦੀ ਅਸਥਾਨ, ਤੀਰਥ ਬਣ ਜਾਂਦਾ ਹੈ। ਖ਼ੂਨ ਤਾਂ ਰੋਜ਼ ਡੁੱਲ੍ਹਦੇ ਹਨ ਕੁਝ ਵੀ ਨਹੀਂ ਹੁੰਦਾ ਅਤੇ ਜੋ ਖ਼ੂਨ ਅੰਮ੍ਰਿਤ ਬਣ ਗਿਆ, ਜੇਕਰ ਉਸ ਦੇ ਵਿਚ ਉਛਾਲ ਆ ਗਿਆ ਤਾਂ ਕ੍ਰਾਂਤੀ ਆ ਜਾਏਗੀ। ਜੇਕਰ ਕਿਸੇ ਨੇ ਉਥੇ ਡੋਲ੍ਹ ਦਿੱਤਾ ਤਾਂ ਉਥੇ ਉਹ ਤੀਰਥ ਬਣੇਗਾ ਜੋ ਸਦੀਆਂ ਤੱਕ ਮਨੁੱਖ ਨੂੰ ਪਾਵਨ ਕਰਦਾ ਰਹੇਗਾ ਅਤੇ ਪ੍ਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਕਰਦਾ ਰਹੇਗਾ। ਮਹਾਂਪੁਰਸ਼ਾਂ ਦੇ ਖ਼ੂਨ ਦੇ ਅੰਦਰ ਇਤਨੀ ਪਵਿੱਤਰਤਾ ਹੁੰਦੀ ਹੈ ਕਿ ਇਹ ਸਭ ਕੁਝ ਪ੍ਰਮਾਤਮਾ ਦਾ ਨਾਮ ਸੁਣਦਿਆਂ ਸੁਣਦਿਆਂ ਅਤੇ ਉਹਦੇ ਨਾਲ ਜੁੜਨ ਦੀ ਜੁਗਤੀ ਪ੍ਰਾਪਤ ਹੁੰਦਿਆਂ ਹੀ ਤਨ ਦੇ ਭੇਦ ਦਾ ਪਤਾ ਚੱਲ ਜਾਂਦਾ ਹੈ। ਤਨ ਦੀ ਗਹਿਰਾਈ ਵਿਚ ਝਾਤ ਮਾਰਕੇ ਉਸ ਦੀਆਂ ਬਾਰੀਕੀਆਂ ਦਾ ਪਤਾ ਚੱਲ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਤਰੀਕੇ ਨਾਲ ਭਗਤਾਂ ਦੇ ਅੰਦਰ ਸਦੀਵੀ ਹੁਲਾਸ ਬਣਿਆ ਰਹਿੰਦਾ ਹੈ –

*ਨਾਨਕ ਭਗਤਾ ਸਦਾ ਵਿਗਾਸੁ॥*

ਕਿਉਂ ?

*ਸੁਣਿਐ ਦੂਖ ਪਾਪ ਕਾ ਨਾਸੁ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਉਹਨਾਂ ਦੇ ਪਾਪ ਨਾਸ ਹੋ ਜਾਂਦੇ ਹਨ, ਦੁੱਖ ਨਾਸ ਹੋ ਜਾਂਦੇ ਹਨ। ਇਸ ਵਾਸਤੇ ਸਦੀਵੀ ਪ੍ਰਸੰਨਤਾ ਵਿਚ, ਵਿਗਾਸੁ ਵਿਚ ਭਗਤ ਜਨ ਰਹਿੰਦੇ ਹਨ।

☆☆☆

# ਪਉੜੀ ਦਸਵੀਂ

*ਸੁਣਿਐ ਸਤੁ ਸੰਤੋਖੁ ਗਿਆਨੁ॥*
*ਸੁਣਿਐ ਅਠਸਠਿ ਕਾ ਇਸਨਾਨੁ॥*
*ਸੁਣਿਐ ਪੜਿ ਪੜਿ ਪਾਵਹਿ ਮਾਨੁ॥*
*ਸੁਣਿਐ ਲਾਗੈ ਸਹਜਿ ਧਿਆਨੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥ ੧੦ ॥*

ਗੁਰੂ ਨਾਨਕ ਦੇਵ ਜੀ ਮਹਾਰਾਜ ਸੁਣਨ ਦੀ ਮਹਾਨਤਾ ਦੱਸਦੇ ਹੋਏ ਫੁਰਮਾਣ ਕਰ ਰਹੇ ਹਨ ਕਿ ਪ੍ਰਭੂ ਦਾ ਨਾਮ ਜੋ ਸੁਣ ਲੈਂਦਾ ਹੈ, ਉਸਦੇ ਪਾਪ ਨਾਸ ਹੋ ਜਾਂਦੇ ਹਨ। ਦੂਜੇ ਨੂੰ ਚੋਟ ਪਹੁੰਚਾਣ ਦੀ ਬਿਰਤੀ ਉਸ ਦੇ ਅੰਦਰੋ ਖ਼ਤਮ ਹੋ ਜਾਂਦੀ ਹੈ, ਇਸ ਵਾਸਤੇ ਪਲਟ ਕੇ ਉਸਨੂੰ ਵੀ ਚੋਟ ਨਹੀਂ ਖਾਣੀ ਪੈਂਦੀ। ਪਾਪ ਨਾਸ ਹੋ ਗਏ, ਦੁੱਖ ਨਾਸ ਹੋ ਗਏ, ਇਸ ਵਾਸਤੇ ਜੋ ਪ੍ਰਭੂ ਦਾ ਨਾਮ ਸੁਣ ਲੈਂਦਾ ਹੈ, ਅੱਠੇ ਪਹਿਰ ਉਸ ਦੇ ਅੰਦਰ ਵਿਗਾਸ ਬਣਿਆ ਰਹਿੰਦਾ ਹੈ, ਖੇੜਾ ਬਣਿਆ ਰਹਿੰਦਾ ਹੈ, ਮਸਤੀ ਬਣੀ ਰਹਿੰਦੀ ਹੈ -

*ਸੁਣਿਐ ਸਤੁ ਸੰਤੋਖੁ ਗਿਆਨੁ॥*

ਸੁਣਿਐ ਦੀ ਇਸ ਤੀਸਰੀ ਪਉੜੀ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਪ੍ਰਭੂ ਦਾ ਨਾਮ ਸੁਣਨ ਵਾਲਾ ਸਤੁ ਤੇ ਸੰਤੋਖੁ ਦਾ ਧਾਰਨੀ ਹੋ ਜਾਂਦਾ ਹੈ। ਸਤਿ ਸ਼ਬਦ ਸੰਤੋਖ ਦੇ ਨਾਲ ਹੋਵੇ ਤਾਂ ਸਤਿ ਦੇ ਅਰਥ ਹਨ - ਦਾਨ ਦੇਣ ਦੀ ਬਿਰਤੀ। ਜਦੋਂ ਦੇਣ ਦੀ ਬਿਰਤੀ ਪੈਦਾ ਹੋ ਜਾਏ ਮਨੁੱਖ ਦੇ ਅੰਦਰ ਤਾਂ ਸਮਝ ਲਉ ਇਹ ਪ੍ਰਭੂ ਦੇ ਨੇੜੇ ਚਲਾ ਗਿਆ। ਮਾਸੂਮ ਬੱਚਾ ਅਜੇ ਲੈਣਾ ਜਾਣਦਾ ਹੈ, ਦੇਣਾ ਨਹੀਂ ਜਾਣਦਾ। ਉਸ ਨੂੰ ਕਹਿ ਦੇਈਏ ਕਿ ਜੋ ਖਿਲੌਣਾ ਤੇਰੇ ਕੋਲ ਹੈ, ਇਹ ਦੂਸਰੇ ਬੱਚੇ ਨੂੰ ਦੇ ਦੇਈਏ ਤਾਂ ਕਹਿੰਦਾ ਹੈ ਕਿ ਨਹੀਂ ਤੋੜ ਦੇਵੇਗਾ। ਦੂਜੇ ਬੱਚੇ ਨੂੰ ਦੇਵੇਗਾ ਨਹੀਂ ਕਿਉਂਕਿ ਅਜੇ ਦੇਣ ਦੀ ਬਿਰਤੀ ਦਾ ਉਸ ਦੇ ਅੰਦਰ ਜਨਮ ਨਹੀਂ ਹੋਇਆ, ਸਿਰਫ ਲੈਣ ਦੀ ਬਿਰਤੀ ਦਾ ਉਸ

ਦੇ ਅੰਦਰ ਜਨਮ ਹੋਇਆ ਹੈ। ਜੇਕਰ ਜਵਾਨ ਹੋ ਕੇ, ਬੁੱਢਾ ਹੋ ਕੇ ਵੀ ਦੇਣ ਦੀ ਬਿਰਤੀ ਦਾ ਜਨਮ ਨਹੀਂ ਹੋਇਆ, ਸਿਰਫ ਲੈਣ ਦੀ ਬਿਰਤੀ ਹੀ ਪਰਬਲ ਹੈ ਤਾਂ ਐਸਾ ਮਨੁੱਖ ਸੰਸਾਰੀ ਹੈ, ਧਾਰਮਿਕ ਨਹੀਂ, ਭਗਤ ਨਹੀਂ। ਪ੍ਰਮਾਤਮਾ ਦਾ ਨਾਮ ਸੁਣਨ ਵਾਲਾ ਦਾਨੀ ਹੋ ਜਾਂਦਾ ਹੈ, ਕਿਉਂਕਿ ਉਹ ਸੰਤੋਖੀ ਹੋ ਜਾਂਦਾ ਹੈ। ਦੇ ਸਕਣ ਦੀ ਸਮਰੱਥਾ ਵੀ ਸੰਤੋਖੀ ਤੋਂ ਪੈਦਾ ਹੁੰਦੀ ਹੈ। ਆਪਣੇ ਆਪ ਵਿਚ ਜੋ ਸੰਤੁਸ਼ਟ ਹੈ, ਉਹ ਦੇਣ ਦੀ ਸਮਰੱਥਾ ਵੀ ਰੱਖਦਾ ਹੈ। ਜੋ ਆਪਣੇ ਆਪ ਵਿਚ ਹੀ ਦੁਖੀ ਹੈ, ਬੇਚੈਨ ਹੈ, ਅਸੰਤੁਸ਼ਟ ਹੈ, ਉਹ ਖੋਹਣ ਦੀ ਹੀ ਬਿਰਤੀ ਪਰਬੱਲ ਰੱਖਦਾ ਹੈ, ਦੇਣ ਦੀ ਨਹੀਂ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ ਜੋ ਪ੍ਰਮਾਤਮਾ ਦਾ ਨਾਮ ਸੁਣਦਾ ਹੈ, ਉਹਦੇ ਅੰਦਰ ਸੰਤੋਖ ਪੈਦਾ ਹੋ ਜਾਂਦਾ ਹੈ। ਉਹਦੇ ਅੰਦਰ ਸਤਿ ਦਾ ਜਨਮ ਹੁੰਦਾ ਹੈ, ਦਾਨ ਦਾ ਜਨਮ ਹੁੰਦਾ ਹੈ। ਦਾਨ ਉਹਨਾਂ ਵਾਸਤੇ ਹੈ ਜੋ ਜੀਵਨ ਦੇ ਕਿਸੇ ਪੱਖ ਦੇ ਵਿਚ ਵੀ ਪਿੱਛੇ ਰਹਿ ਗਏ ਹਨ। ਸਿਮਰਨ ਉਸਦਾ ਕਰਨਾ ਹੈ ਜੋ ਸਭ ਤੋਂ ਅੱਗੇ ਹੈ, ਪਰ ਦੇਣਾ ਉਸ ਨੂੰ ਹੈ ਜੋ ਸਾਥੋਂ ਪਿੱਛੇ ਰਹਿ ਗਿਆ ਹੈ, ਗਿਆਨ ਦੇ ਵਿਚ, ਕਲਾ ਦੇ ਵਿਚ, ਧਰਮ ਦੇ ਵਿਚ, ਅਰਥ ਦੇ ਵਿਚ ਜਾਂ ਸਮਾਜਿਕ ਤੌਰ 'ਤੇ ਪਛੜ ਗਿਆ ਹੈ। ਜੀਵਨ ਦੇ ਜਿਸ ਪਹਿਲੂ ਦੇ ਵਿਚ ਪਛੜ ਗਿਆ ਹੈ, ਉਸ ਨੂੰ ਅੱਗੇ ਕਰਨ ਦਾ ਨਾਮ ਹੀ ਦਾਨ ਹੈ। ਸੋ ਪ੍ਰਮਾਤਮਾ ਦਾ ਨਾਮ ਸੁਣਨ ਵਾਲਾ ਸੰਤੁਸ਼ਟ ਹੁੰਦਾ ਹੈ ਅਤੇ ਪ੍ਰਮਾਤਮਾ ਦਾ ਨਾਮ ਸੁਣਨ ਵਾਲਾ ਹੀ ਸਹੀ ਅਰਥਾਂ ਵਿਚ ਗਿਆਨੀ ਹੁੰਦਾ ਹੈ। ਕਿਉਂਕਿ ਗਿਆਨ ਉਸਦੇ ਅੰਦਰੋਂ ਪੈਦਾ ਹੁੰਦਾ ਹੈ। ਇਹ ਗਿਆਨ ਅੱਖਰੀ ਗਿਆਨ ਨਹੀਂ ਹੁੰਦਾ, ਇਹ ਗਿਆਨ ਤੋਤਾ ਰਟਨ ਨਹੀਂ ਹੁੰਦਾ। ਇਹ ਗਿਆਨ ਅਨੁਭਵ ਪ੍ਰਕਾਸ਼ ਹੁੰਦਾ ਹੈ ਜੋ ਜੀਵਨ ਦੇ ਗਹਿਰੇ ਤੱਲ ਦੇ ਵਿਚੋਂ ਪੈਦਾ ਹੁੰਦਾ ਹੈ। ਪ੍ਰਮਾਤਮਾ ਦਾ ਨਾਮ ਜਦ ਕੰਨਾਂ ਦੇ ਰਾਹੀਂ ਅੰਦਰ ਗਿਆ ਤਾਂ ਉਹ ਜਿਸ ਤੋਹਫੇ ਦੇ ਨਾਲ ਬਾਹਰ ਪ੍ਰਗਟ ਹੁੰਦਾ ਹੈ ਉਹ ਸਤਿ ਹੈ, ਸੰਤੋਖ ਹੈ, ਗਿਆਨ ਹੈ –

*ਸੁਣਿਐ ਅਠਸਠਿ ਕਾ ਇਸਨਾਨੁ ॥*

ਪ੍ਰਮਾਤਮਾ ਦਾ ਨਾਮ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਗਿਆ। ਤੀਰਥ ਆਪਣੀ ਥਾਂ 'ਤੇ ਬਹੁਤ ਵੱਡੇ ਹਨ, ਮਹਾਨ ਹਨ, ਪਰ ਤੀਰਥਾਂ ਦੀ ਮਹਾਨਤਾ ਹੀ ਨਾਮ ਜਪਣ ਵਾਲਿਆਂ ਕਰਕੇ ਹੈ, ਸੰਤਾਂ ਕਰਕੇ ਹੈ, ਭਗਤਾਂ ਕਰਕੇ ਹੈ। ਇਸ ਵਾਸਤੇ ਇਥੇ ਇਕ ਸਵਾਲੀਆ ਫ਼ਿਕਰਾ ਖੜਾ ਕੀਤਾ ਹੈ ਭਗਤ ਕਬੀਰ ਨੇ –

*ਕਹਿ ਕਬੀਰ ਹਉ ਭਇਆ ਉਦਾਸੁ ॥*
*ਤੀਰਥੁ ਬਡਾ ਕਿ ਹਰਿ ਕਾ ਦਾਸੁ ॥* (ਪੰਨਾ ੩੩੧)

ਜੋ ਪ੍ਰਸ਼ਨ ਹੀ ਉੱਤਰ ਹੋਵੇ, ਸਾਹਿਤਕ ਦੁਨੀਆਂ ਵਿਚ ਇਸ ਤਰ੍ਹਾਂ ਦੀ ਕਵਿਤਾ ਦਾ ਇਕ ਖ਼ਾਸ ਅਸਥਾਨ ਹੈ –

*ਕਹਿ ਕਬੀਰ ਹਉ ਭਇਆ ਉਦਾਸੁ॥*

*ਤੀਰਥੁ ਬਡਾ ਕਿ ਹਰਿ ਕਾ ਦਾਸੁ॥*

ਤਾਂ ਕਬੀਰ ਕਹਿੰਦੇ ਹਨ ਕਿ ਤੀਰਥ ਵੱਡਾ ਨਹੀਂ, ਹਰੀ ਕਾ ਦਾਸ ਵੱਡਾ ਹੈ। ਹਰੀ ਦੇ ਦਾਸ ਦਾ ਜਿਥੇ ਜਨਮ ਹੋਇਆ ਹੈ, ਉਹ ਜਨਮ ਅਸਥਾਨ ਵੀ ਤੀਰਥ ਬਣ ਜਾਏਗਾ। ਹਰੀ ਦਾ ਦਾਸ ਜਿਥੇ ਬੈਠਾ ਹੈ, ਭਗਤੀ ਕੀਤੀ ਹੈ, ਉਹ ਅਸਥਾਨ ਵੀ ਤੀਰਥ ਬਣ ਜਾਏਗਾ ਅਤੇ ਹਰੀ ਦੇ ਦਾਸ ਦੀ ਜਿਥੇ ਮਿਰਤੂ ਹੋ ਗਈ ਹੈ, ਜਿਥੇ ਉਸ ਨੇ ਦੇਹੀ ਦਾ ਤਿਆਗ ਕੀਤਾ ਹੈ, ਉਹ ਸਥਾਨ ਵੀ ਤੀਰਥ ਬਣ ਜਾਏਗਾ। ਭਗਤ ਜਿਥੇ ਜਿਥੇ ਬੈਠੇ ਉਹਦੇ ਕਦਮਾਂ ਵਿਚੋਂ ਤੀਰਥ ਦਾ ਜਨਮ ਹੈ। ਤੀਰਥ ਭਗਤਾਂ ਨੂੰ ਨਹੀਂ ਪੈਦਾ ਕਰਦੇ, ਭਗਤ ਤੀਰਥਾਂ ਨੂੰ ਜਨਮ ਦੇਂਦੇ ਹਨ। ਕਿਸੇ ਤੀਰਥ ਵਿਚ ਕੋਈ ਸਮਰੱਥਾ ਨਹੀਂ ਕਿ ਉਹ ਬ੍ਰਹਮ ਗਿਆਨੀ ਨੂੰ ਪੈਦਾ ਕਰੇ, ਪਰ ਹਰ ਬ੍ਰਹਮ ਗਿਆਨੀ ਦੇ ਵਿਚ ਸਮਰੱਥਾ ਹੈ ਕਿ ਉਹ ਤੀਰਥਾਂ ਨੂੰ ਜਨਮ ਦੇਵੇ। ਖ਼ੁਦ ਬ੍ਰਹਮ ਗਿਆਨੀ ਭਗਤ ਚਲਦਾ ਫਿਰਦਾ ਇਕ ਤੀਰਥ ਹੀ ਹੁੰਦਾ ਹੈ, ਜਿਸਨੂੰ ਜੰਗਮ ਤੀਰਥ ਕਰਕੇ ਕਹਿੰਦੇ ਹਨ, ਚਲਦਾ ਫਿਰਦਾ ਤੀਰਥ। ਉਹਦੇ ਕਦਮਾਂ ਦੇ ਵਿਚੋਂ ਤੀਰਥ ਦਾ ਜਨਮ ਹੁੰਦਾ ਹੈ, ਇਸ ਵਾਸਤੇ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਸੁਣਨ ਵਾਲਾ ਇਤਨਾ ਪਾਵਨ ਹੋ ਜਾਂਦਾ ਹੈ, ਇਤਨਾ ਪਵਿੱਤਰ ਹੋ ਜਾਂਦਾ ਹੈ ਜਿਵੇਂ ਅਠਾਹਠ ਤੀਰਥ ਪਾਵਨ ਹਨ, ਪਵਿੱਤਰ ਹਨ। ਉਸ ਇਕੱਲੇ ਨੇ ਹੀ ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ, ਇਤਨੀ ਪਵਿੱਤਰਤਾ ਹਾਸਲ ਕਰ ਲਈ ਹੈ -

*ਸੁਣਿਐ ਪੜਿ ਪੜਿ ਪਾਵਹਿ ਮਾਨੁ॥*

ਜਦ ਕੋਈ ਪ੍ਰਮਾਤਮਾ ਦਾ ਨਾਮ ਗਹਿਰੇ ਤੱਲ ਦੇ ਨਾਲ ਸੁਣਦਾ ਹੈ, ਤਾਂ ਉਸਦੇ ਅੰਦਰ ਹੋਰ ਜਾਨਣ ਦੀ ਭੁੱਖ ਪੈਦਾ ਹੁੰਦੀ ਹੈ ਕਿ ਮੈਂ ਹੋਰ ਜਾਣਾ, ਮੈਂ ਹੋਰ ਜਾਣਾ ਤੇ ਹੋਰ ਜਾਨਣ ਲਈ ਦੁਨੀਆਂ ਵਿਚ ਧਰਮ ਗ੍ਰੰਥ ਹਨ ਤਾਂ ਪੜ੍ਹਨ ਦੀ ਰੁਚੀ ਪੈਦਾ ਹੋਵੇਗੀ ਕਿ ਮੈਂ ਉਹ ਵੀ ਪੜ੍ਹਾਂ, ਮੈਂ ਉਹ ਵੀ ਪੜ੍ਹਾਂ। ਇਹ ਭੁੱਖ ਤਰ੍ਹਾਂ ਤਰ੍ਹਾਂ ਦੇ ਗ੍ਰੰਥਾਂ ਦਾ ਪਾਠ ਕਰਨ ਅਤੇ ਪੜ੍ਹਨ ਲਈ ਮਜਬੂਰ ਕਰਦੀ ਹੈ ਅਤੇ ਜਿਵੇਂ ਜਿਵੇਂ ਉਹ ਪੜ੍ਹਦਾ ਹੈ, ਤਿਵੇਂ ਤਿਵੇਂ ਉਸ ਦੇ ਅਨੁਭਵ, ਉਸਦੇ ਗਿਆਨ ਵਿਚ ਵਾਧਾ ਹੁੰਦਾ ਹੈ। ਜਿਉਂ ਹੀ ਉਹਦੇ ਗਿਆਨ ਵਿਚ ਵਾਧਾ ਹੁੰਦਾ ਹੈ, ਉਹਦੀ ਪੂਜਾ ਹੁੰਦੀ ਹੈ, ਉਹਦੀ ਪ੍ਰਤਿਸ਼ਟਾ ਹੁੰਦੀ ਹੈ, ਉਹਨੂੰ ਮਾਣ ਮਿਲਦਾ ਹੈ-

*ਸੁਣਿਐ ਪੜਿ ਪੜਿ ਪਾਵਹਿ ਮਾਨੁ॥*

ਕੁਝ ਆਲਮ ਇਸ ਢੰਗ ਨਾਲ ਵੀ ਅਰਥ ਕਰਦੇ ਹਨ ਕਿ ਪੜ੍ਹ ਪੜ੍ਹ ਕੇ ਜੋ ਮਾਨ ਪ੍ਰਾਪਤ ਹੁੰਦਾ ਹੈ, ਮਨੁੱਖ ਨੂੰ ਉਹ ਪ੍ਰਮਾਤਮਾ ਦਾ ਨਾਮ ਸੁਣਨ ਨਾਲ ਹੀ ਮਿਲਦਾ ਹੈ। ਉਤਨੀ ਪ੍ਰਤਿਸ਼ਟਾ ਸਿਰਫ ਪ੍ਰਭੂ ਦੇ ਨਾਮ ਦੇ ਸੁਣਨ ਨਾਲ ਹੀ ਪ੍ਰਾਪਤ ਹੋ ਜਾਂਦੀ ਹੈ -

*ਸੁਣਿਐ ਲਾਗੈ ਸਹਿਜ ਧਿਆਨੁ॥*

ਸਹਿਜ ਤੋਂ ਮੁਰਾਦ ਹੈ ਅਡੋਲਤਾ, ਟਿਕਾਉ ਸੁਣਦਿਆਂ ਹੀ ਸੁਣਦਿਆਂ ਇਕ ਦਿਨ ਖਿੜਿਆ ਹੋਇਆ ਮਨ ਸਹਿਜ ਵਿਚ ਆ ਜਾਂਦਾ ਹੈ ਤੇ ਜਿਉਂ ਹੀ ਅਡੋਲ ਹੁੰਦਾ ਹੈ, ਪਰਮ ਅਡੋਲਤਾ ਦੇ ਮੁਜੱਸਮੇ ਪਰੀਪੂਰਨ ਪ੍ਰਮਾਤਮਾ ਨਾਲ ਉਸ ਦਾ ਸੰਬੰਧ ਜੁੜ ਜਾਂਦਾ ਹੈ। ਜਿਵੇਂ ਹੀ ਨਾਮ ਦੀ ਧਾਰਾ ਅੰਦਰ ਪ੍ਰਵੇਸ਼ ਕਰਦੀ ਹੈ, ਉਹ ਖਿੰਡੇ ਹੋਏ ਮਨ ਦੇ ਟੁਕੜਿਆਂ ਨੂੰ ਇਕੱਠਾ ਕਰਨਾ ਸ਼ੁਰੂ ਕਰ ਦੇਂਦੀ ਹੈ। ਬਸ ਸੁਣਨ ਦੀ ਇਹੀ ਮਹਾਨਤਾ ਹੈ। ਇਕ ਇਕ ਸ਼ਬਦ ਜਿਵੇਂ ਅੰਦਰ ਪ੍ਰਵੇਸ਼ ਕਰ ਰਿਹਾ ਹੈ। ਖਿੰਡੇ ਹੋਏ ਮਨ ਦੇ ਟੁਕੜੇ ਇਕੱਠੇ ਹੋਣੇ ਸ਼ੁਰੂ ਹੋ ਗਏ ਤਾਂ ਸਾਹਿਬ ਕਹਿੰਦੇ ਹਨ -

*ਸੁਣਿਐ ਲਾਗੈ ਸਹਜਿ ਧਿਆਨੁ॥*

ਪ੍ਰਮਾਤਮਾ ਦਾ ਨਾਮ ਸੁਣਨ ਨਾਲ ਆਤਮਕ ਅਡੋਲਤਾ ਪ੍ਰਾਪਤ ਹੋ ਜਾਂਦੀ ਹੈ। ਧਿਆਨ ਸਾਧਨਾ ਦੀ ਸਿਖਰਤਾ ਲੱਭ ਜਾਂਦੀ ਹੈ। ਆਖ਼ਰ ਸਮੂਹ ਧਿਆਨ ਸਾਧਨਾ ਦਾ ਮਤਲਬ ਤਾਂ ਇਤਨਾ ਹੀ ਹੈ ਕਿ ਮਨ ਟਿਕੇ, ਮਨ ਅਡੋਲ ਹੋਵੇ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਨ ਹੈ ਕਿ ਇਹ ਤਾਂ ਪ੍ਰਮਾਤਮਾ ਦਾ ਨਾਮ ਸੁਣਨ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ। ਧਿਆਨ ਟਿੱਕ ਜਾਂਦਾ ਹੈ -

*ਨਾਨਕ ਭਗਤਾ ਸਦਾ ਵਿਗਾਸੁ॥*

ਸਦਾ ਵਿਗਾਸੁ ਤੋਂ ਮੁਰਾਦ ਹੈ ਹਮੇਸ਼ਾਂ ਇਹ ਨਹੀਂ ਕਿ ਅੱਜ ਖੇੜਾ ਹੈ, ਕੱਲ ਰੋਣਾ ਹੈ। ਸਵੇਰੇ ਹੱਸਣਾ ਹੈ ਸ਼ਾਮੀ ਰੋਣਾ ਹੈ। ਅੱਜ ਪ੍ਰਸੰਨਤਾ ਹੈ ਕਲ ਮੁਰਝਾਣਾ ਹੈ। ਸਦੀਵੀ ਪ੍ਰਸੰਨਤਾ, ਸਦੀਵੀ ਖੇੜਾ ਭਗਤਾਂ ਕੋਲ ਹੁੰਦਾ ਹੈ। ਭਗਤ ਅਜਿਹੀ ਬਸੰਤ ਬਹਾਰ ਹਨ ਜਿਹਦੇ ਉੱਤੇ ਕਦੀ ਪਤਝੜ ਦੀ ਰੁੱਤ ਨਹੀਂ ਆਉਂਦੀ। ਭਗਤ ਕਬੀਰ ਜੀ ਮਹਾਰਾਜ ਜੀ ਦਾ ਕਹਿਣਾ ਹੈ -

*ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥*
*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥*

(ਪੰਨਾ ੧੩੭੬)

ਤੇ

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

ਪ੍ਰਮਾਤਮਾ ਦਾ ਨਾਮ ਸੁਣਨ ਨਾਲ ਹੀ ਦੂਜੇ ਨੂੰ ਚੋਟ ਪਹੁੰਚਾਣ ਦੀ ਬਿਰਤੀ ਖ਼ਤਮ ਹੋ ਗਈ। ਪਾਪ ਦੀ ਮੂਲ ਵਿਆਖਿਆ ਇਹ ਹੈ ਕਿ ਮੇਰੇ ਬੋਲ ਨਾਲ ਜੇ ਕਿਸੇ ਦਾ ਦਿਲ ਦੁਖਿਆ ਹੈ ਤਾਂ ਪਾਪ ਹੋ ਗਿਆ। ਮੇਰੇ ਵਿਚਾਰਾਂ ਨਾਲ ਜੇ ਕਿਸੇ ਦੀ ਹਾਨੀ ਹੋਈ ਹੈ ਤਾਂ ਪਾਪ ਹੋ ਗਿਆ। ਮੇਰੇ ਕਿਸੇ ਕਰਮ ਨਾਲ ਕਿਸੇ ਦਾ ਨੁਕਸਾਨ ਹੋ ਗਿਆ ਹੈ ਤਾਂ ਇਹ ਪਾਪ ਹੋ ਗਿਆ

ਤੇ ਦੂਜੇ ਦਾ ਅਹਿੱਤ ਕਰਕੇ ਆਪਣਾ ਹਿੱਤ ਲੱਭਣਾ, ਦੂਜੇ ਦਾ ਨੁਕਸਾਨ ਕਰਕੇ ਆਪਣਾ ਨਫ਼ਾ ਲੱਭਣਾ, ਦੂਜੇ ਦੀ ਬੇਇਜ਼ਤੀ ਕਰਕੇ ਆਪਣੀ ਇੱਜ਼ਤ ਲੱਭਣੀ ਇਸੇ ਨੂੰ ਪਾਪ ਕਹਿੰਦੇ ਹਨ। ਇਹ ਪਾਪ ਮਈ ਬਿਰਤੀ ਪ੍ਰਮਾਤਮਾ ਦਾ ਨਾਮ ਸੁਣਨ ਨਾਲ ਹੀ ਖ਼ਤਮ ਹੋ ਜਾਂਦੀ ਹੈ। ਫਿਰ ਮਨੁੱਖ ਚੋਟ ਖਾ ਤਾਂ ਸਕਦਾ ਹੈ, ਦੇ ਨਹੀਂ ਸਕਦਾ। ਬੇਇਜ਼ਤੀ ਆਪਣੀ ਤਾਂ ਪ੍ਰਵਾਨ ਕਰ ਲਵੇਗਾ, ਪਰ ਦੂਜੇ ਦੀ ਬੇਇਜ਼ਤੀ ਨਹੀਂ ਕਰੇਗਾ। ਆਪਣਾ ਨੁਕਸਾਨ ਤਾਂ ਸਹਾਰ ਲਏਗਾ, ਪਰ ਦੂਜੇ ਦਾ ਨੁਕਸਾਨ ਕਦੇ ਨਹੀਂ ਕਰੇਗਾ। ਇਸ ਢੰਗ ਦੀ ਉਸ ਦੀ ਬਿਰਤੀ ਬਣ ਜਾਂਦੀ ਹੈ। ਜਦ ਦੂਸਰੇ ਦਾ ਉਸਨੇ ਨੁਕਸਾਨ ਕਰਨਾ ਹੀ ਨਹੀਂ ਤਾਂ ਐਸੀ ਅਵਸਥਾ ਬਣ ਜਾਂਦੀ ਹੈ ਕਿ ਫੇਰ ਉਸ ਦਾ ਵੀ ਨੁਕਸਾਨ ਨਹੀਂ ਹੁੰਦਾ। ਜੋ ਕਿਸੇ ਦੀ ਬੇਇਜ਼ਤੀ ਕਰਨਾ ਨਹੀਂ ਚਾਹੁੰਦਾ, ਉਹਦੀ ਖ਼ੁਦ ਦੀ ਇੱਜ਼ਤ ਮਹਿਫ਼ੂਜ਼ ਰਹਿੰਦੀ ਹੈ, ਕਾਇਮ ਰਹਿੰਦੀ ਹੈ। ਇਸ ਵਾਸਤੇ ਮੇਰੇ ਪਾਤਿਸ਼ਾਹ ਫ਼ੁਰਮਾਣ ਕਰਦੇ ਹਨ -

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

ਸੁਣਦਿਆਂ ਹੀ ਪਾਪਾਂ ਦਾ ਨਾਸ ਹੋ ਜਾਂਦਾ ਹੈ, ਦੁੱਖਾਂ ਦਾ ਨਾਸ ਹੋ ਜਾਂਦਾ ਹੈ। ਸਦੀਵੀ ਵਿਗਾਸੁ, ਸਦੀਵੀ ਖੇੜੇ ਦਾ ਅੰਤਰ ਆਤਮੇ ਵਿਚੋਂ ਜਨਮ ਹੁੰਦਾ ਹੈ।



# ਪਉੜੀ ਗਿਆਰ੍ਹਵੀਂ

*ਸੁਣਿਐ ਸਰਾ ਗੁਣਾ ਕੇ ਗਾਹ॥*
*ਸੁਣਿਐ ਸੇਖ ਪੀਰ ਪਾਤਿਸਾਹ ॥*
*ਸੁਣਿਐ ਅੰਧੇ ਪਾਵਹਿ ਰਾਹੁ॥*
*ਸੁਣਿਐ ਹਾਥ ਹੋਵੈ ਅਸਗਾਹੁ॥*
*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥੧੧॥*

ਸਰੀਰ ਦੇ ਤਲ 'ਤੇ ਮਹਾਨਤਾ ਇਸ ਗੱਲ ਦੀ ਹੈ ਕਿ ਮੂੰਹ ਦੇ ਰਾਹੀਂ ਭੋਜਨ ਸਰੀਰ ਵਿਚ ਪ੍ਰਵੇਸ਼ ਲਾਜ਼ਮੀ ਕਰੇ। ਮੂੰਹ ਦੇ ਵਿਚ ਪਾਈ ਹੋਈ ਵਸਤੂ, ਭੋਜਨ ਦੀ ਬੁਰਕੀ ਇਕ ਦਮ ਉਲਟੀ ਹੋ ਜਾਏ ਤਾਂ ਮਿਹਦੇ ਵਿਚ ਪਚੀ ਨਹੀਂ। ਅੰਦਰ ਗਈ ਨਹੀਂ ਤਾਂ ਸਰੀਰ ਦਾ ਕਾਇਮ ਰਹਿਣਾ, ਸਰੀਰ ਦਾ ਜ਼ਿੰਦਾ ਰਹਿਣਾ ਔਖਾ ਹੋ ਜਾਏਗਾ। ਸਾਰਾ ਭੋਜਨ ਮੂੰਹ ਦੇ ਰਾਹੀਂ ਸਰੀਰ ਦੇ ਅੰਦਰ ਪ੍ਰਵੇਸ਼ ਕਰਦਾ ਹੈ, ਜੋ ਮਿਝ, ਮਾਸ, ਹੱਡੀਆਂ, ਖ਼ੂਨ ਤੇ ਦਿਮਾਗ਼ ਦੀ ਸ਼ਕਤੀ ਬਣਾਉਂਦਾ ਹੈ। ਗੁਰੂ ਦਾ ਸ਼ਬਦ ਪ੍ਰਮਾਤਮਾ ਦਾ ਨਾਮ ਕੰਨਾਂ ਦੇ ਰਾਹੀਂ ਅੰਦਰ ਪ੍ਰਵੇਸ਼ ਕਰਦਾ ਹੈ, ਜੋ ਦੈਵੀ ਸੰਪਰਦਾ ਬਣਦਾ ਹੈ, ਅਧਿਆਤਮਕ ਗੁਣ ਬਣਦਾ ਹੈ, ਪਰਮ ਅਨੰਦ ਬਣਦਾ ਹੈ, ਰੂਹਾਨੀ ਸ਼ਕਤੀ ਬਣਦਾ ਹੈ। ਭੋਜਨ ਦੀ ਬੁਰਕੀ ਸਹਿਜੇ ਅੰਦਰ ਚਲੀ ਜਾਂਦੀ ਹੈ। ਪ੍ਰਮਾਤਮਾ ਦਾ ਨਾਮ, ਗੁਰੂ ਦਾ ਸ਼ਬਦ ਸਹਿਜੇ ਅੰਦਰ ਪ੍ਰਵੇਸ਼ ਕਰਨਾ ਔਖਾ ਹੋਵੇ, ਇਸੇ ਨੂੰ ਕਹਿੰਦੇ ਹਨ ਕਿ ਧਾਰਮਿਕ ਸਾਧਨਾ ਕਰਨੀ ਪਵੇਗੀ, ਭਾਉ ਧਿਆਨ ਸਾਧਨਾ ਕਰਨੀ ਪਏਗੀ। ਧਿਆਨ ਫੇਰ ਕਿਥੇ ਟਿਕਾਈਏ ? ਧਿਆਨ ਸੁਣਨ ਵਿਚ ਟਿਕਾਉਣਾ ਹੈ। ਧਿਆਨ ਸ਼ਬਦ ਵਿਚ ਟਿਕਾਉਣਾ ਹੈ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਧਿਆਨ ਦੀ ਪ੍ਰਬੱਲ ਸ਼ਕਤੀ ਮਨੁੱਖ ਦੇ ਕੋਲ ਹੈ ਤੇ ਧਿਆਨ ਜਿਸ ਪਾਸੇ ਜਾਏਗਾ, ਮਨੁੱਖ ਦੀ ਸਾਰੀ ਸ਼ਕਤੀ ਧਿਆਨ ਦੇ ਰਾਹੀਂ ਉਸੇ ਪਾਸੇ ਜਾਵੇਗੀ। ਜਿਥੇ ਸਾਡਾ ਧਿਆਨ ਹੈ, ਸਾਡੀ ਜੀਵਨ ਸ਼ਕਤੀ ਹੈ, ਉਸੇ ਪਾਸੇ ਜਾਏਗੀ। ਸੰਸਾਰ ਦੇ ਕਿਸੇ ਹਿੱਸੇ ਵਿਚ, ਕਿਸੇ ਵਸਤੂ ਵਿਚ, ਕਿਸੇ

ਰੰਗ, ਕਿਸੇ ਰੂਪ ਵਿਚ, ਸਾਡਾ ਧਿਆਨ ਹੈ ਤੇ ਸਾਡੀ ਸ਼ਕਤੀ ਉਸੇ ਪਾਸੇ ਘੁੰਮ ਰਹੀ ਹੈ ਅਤੇ ਸਹਿਜੇ ਸਹਿਜੇ ਅਸੀਂ ਆਪਣੀ ਸ਼ਕਤੀ ਤੋਂ ਖ਼ਾਲੀ ਹੋ ਰਹੇ ਹਾਂ। ਇਕੋ ਇਕ ਪ੍ਰਮਾਤਮਾ ਦਾ ਨਾਮ ਹੈ। ਉਸ ਵਿਚ ਸਾਡਾ ਧਿਆਨ ਜੁੜੇ ਤਾਂ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ, ਤਾਕਤ ਮਿਲਣੀ ਸ਼ੁਰੂ ਹੋ ਜਾਂਦੀ ਹੈ। ਇਸ ਵਿਚ ਕਿਸੇ ਮਨੁੱਖ ਦੀ ਸਤਿਆ ਖ਼ਤਮ ਨਹੀਂ ਹੁੰਦੀ, ਸਗੋਂ ਧਿਆਨ ਦੇ ਆਸਰੇ 'ਤੇ ਸਤਿਆ ਮਿਲਣੀ ਸ਼ੁਰੂ ਹੋ ਜਾਂਦੀ ਹੈ। ਦੈਵੀ ਸੰਪਰਦਾ ਦੇ ਅੰਬਾਰ ਲੱਗ ਜਾਂਦੇ ਹਨ ਉਸ ਮਨੁੱਖ ਦੇ ਅੰਦਰ ਜੋ ਧਿਆਨ ਨਾਲ ਸੁਣਦਾ ਹੈ। ਇੰਝ ਕਹੀਏ ਸੁਣਨਾ ਹੀ ਧਿਆਨ ਹੈ। ਇਕ ਮਨੁੱਖ ਜੇਕਰ ਧਿਆਨ ਆਪਣੀਆਂ ਅੱਖਾਂ ਦੇ ਨਾਲ ਨਾ ਰੱਖ ਸਕੇ ਤਾਂ ਸ਼ਾਇਦ ਘਰ ਵੀ ਨਹੀਂ ਪਹੁੰਚ ਸਕੇਗਾ। ਆਮ ਤੌਰ ਤੇ ਅਜਿਹਾ ਹੁੰਦਾ ਹੈ ਕਿ ਮਨੁੱਖ ਆਪਣੇ ਘਰ ਦੇ ਕੋਲੋਂ ਅੱਗੇ ਲੰਘ ਗਿਆ। ਪਹੁੰਚਣਾ ਉਸ ਨੇ ਆਪਣੇ ਘਰ ਸੀ ਪਰ ਅੱਗੇ ਜਾ ਕੇ ਉਸ ਨੂੰ ਖ਼ਿਆਲ ਆਉਂਦਾ ਹੈ ਕਿ ਘਰ ਤਾਂ ਮੈਂ ਪਿਛੇ ਛੱਡ ਆਇਆ ਹਾਂ। ਅੱਖਾਂ ਤੇ ਵੇਖ ਰਹੀਆਂ ਸਨ, ਪਰ ਅੱਖਾਂ ਨਾਲ ਧਿਆਨ ਨਹੀਂ ਸੀ। ਇਸ ਵਾਸਤੇ ਆਪਣੇ ਘਰ ਨਹੀਂ ਪਹੁੰਚ ਸਕੇ ਸਨ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੈ ਤੇ ਬੋਲਦਿਆਂ ਬੋਲਦਿਆਂ ਸਰੋਤੇ ਨੂੰ ਪੁੱਛਦਾ ਹੈ, ਮਿੱਤਰ ਨੂੰ ਪੁੱਛਦਾ ਹੈ ਕਿ ਹੁਣੇ ਮੈਂ ਕੀ ਆਖਿਆ ਸੀ ? ਅਗਲਾ ਕਹਿੰਦਾ ਹੈ ਕਿ ਬੋਲ ਤਾਂ ਤੂੰ ਖ਼ੁਦ ਰਿਹਾ ਹੈਂ, ਪਰ ਮੇਰੇ ਕੋਲੋਂ ਪੁੱਛਦਾ ਹੈਂ। ਕਹਿੰਦਾ ਹੈ ਕਿ ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ। ਜੇਕਰ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਤਾਂ ਬੋਲ ਕੀ ਬੋਲੇ ਹਨ, ਕੁਝ ਵੀ ਨਹੀਂ ਪਤਾ। ਧਿਆਨ ਕਿਸੇ ਹੋਰ ਪਾਸੇ ਅੱਖਾਂ ਦੇ ਨਾਲ ਨਹੀਂ ਹੈ ਤਾਂ ਆਪਣੇ ਘਰ ਦੇ ਵਿਚ ਪਹੁੰਚਣਾ ਵੀ ਬਹੁਤ ਔਖਾ ਹੋ ਜਾਏਗਾ। ਜੇਕਰ ਕੋਈ ਉੱਚੀ ਉੱਚਾ ਬੋਲ ਰਿਹਾ ਹੈ ਅਤੇ ਸਾਡਾ ਧਿਆਨ ਕਿਸੇ ਹੋਰ ਪਾਸੇ ਹੈ ਤਾਂ ਅਸੀਂ ਸੁਣ ਨਹੀਂ ਸਕਾਂਗੇ। ਓਮ ਓਮ ਦਾ ਰਟਨ, ਰਾਮ ਰਾਮ ਦੀ ਧੁੰਨ, ਵਾਹਿਗੁਰੂ ਵਾਹਿਗੁਰੂ ਦਾ ਸੰਗੀਤ ਅਲਾਪਣ ਵਾਲੇ ਤਾਂ ਬਹੁਤ ਹਨ, ਪਰ ਸੁਣਨ ਵਾਲੇ ਕੋਈ ਵਿਰਲੇ ਹਨ। ਬਹੁਤ ਥੋੜ੍ਹੇ ਹਨ। ਹਜ਼ਾਰਾਂ ਸਰੋਤਿਆਂ ਦੇ ਇਕੱਠ ਵਿਚ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਉਹ ਸਰੋਤੇ ਹਨ ਜੋ ਵਾਕਿਆ ਹੀ ਸੁਣਦੇ ਹਨ, ਕਿਉਂਕਿ ਸੁਣਨ ਵਾਲਾ ਤਾਂ ਇਤਨਾ ਪਾਵਨ ਹੋ ਜਾਂਦਾ ਹੈ ਕਿ ਅਠਾਹਠ ਤੀਰਥ ਉਸ ਤੋਂ ਸਦਕੇ ਕੀਤੇ ਜਾ ਸਕਦੇ ਹਨ, ਉਸ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ। ਸੁਣਨ ਵਾਲੇ ਦੇ ਅੰਦਰ ਮਹਾਨ ਪਵਿੱਤਰਤਾ ਦਾ ਜਨਮ ਹੁੰਦਾ ਹੈ। ਉਹਦੇ ਸਾਰੇ ਪਾਪ ਨਾਸ ਹੋ ਜਾਂਦੇ ਹਨ। ਉਹਦੇ ਸਾਰੇ ਦੁੱਖ ਨਾਸ ਹੋ ਜਾਂਦੇ ਹਨ ਤਾਂ ਜੋ ਸੁਣਦਾ ਹੈ ਧਿਆਨ ਨਾਲ ਸੁਣਦਾ ਹੈ, ਅਕਸਰ ਐਸਾ ਆਖਿਆ ਜਾਂਦਾ ਹੈ, ਪਰ ਨਹੀਂ ਸੁਣਦਾ। ਕੰਨਾਂ ਨੇ ਨਹੀਂ ਸੁਣਨਾ। ਕੰਨ ਤਾਂ ਮੌਜੂਦ ਹਨ, ਖੁੱਲ੍ਹੇ ਹਨ ਪਰ ਜੇ ਧਿਆਨ ਨਹੀਂ ਤਾਂ ਸੁਣਨ ਦੀ ਸਮਰੱਥਾ ਖੋਹ ਬੈਠਣਗੇ। ਕੰਨ ਨਹੀਂ ਸੁਣ ਸਕੇਗਾ ਤਾਂ ਧਿਆਨ ਨੇ ਹੀ ਸੁਣਨਾ ਹੈ। ਜਿਵੇਂ ਕੋਈ ਨਾਮ ਦੇ ਵਿਚ ਧਿਆਨ ਜੋੜਦਾ ਹੈ, ਪ੍ਰਮਾਤਮਾ ਦੇ ਸ਼ਬਦ ਵਿਚ ਧਿਆਨ ਜੋੜਦਾ ਹੈ ਤਾਂ ਸਤਿਗੁਰੂ ਜੀ ਦਾ ਫੁਰਮਾਣ ਹੈ –

*ਸੁਣਿਐ ਸਰਾ ਗੁਣਾ ਕੇ ਗਾਹ॥*

ਉਹ ਗੁਣਾਂ ਦਾ ਸਾਗਰ ਬਣ ਜਾਏਗਾ, ਛੱਪੜੀ ਨਹੀਂ। ਦੋ ਚਾਰ ਗੁਣ ਉਹਦੇ ਕੋਲ ਨਹੀਂ ਹੋਣਗੇ, ਗੁਣਾਂ ਦਾ ਸਾਗਰ ਹੋਵੇਗਾ। ਜਿਸ ਤਰ੍ਹਾਂ ਸਾਗਰ ਦਾ ਪਾਣੀ ਅਨਾਪ ਹੈ, ਅਤੋਲ ਹੈ, ਨਹੀਂ ਤੋਲਿਆ ਜਾ ਸਕਦਾ। ਅੰਦਾਜ਼ਾ ਲਾ ਕੇ ਨਹੀਂ ਨਾਪਿਆ ਜਾ ਸਕਦਾ, ਹੂ-ਬ-ਹੂ ਉਸ ਮਨੁੱਖ ਦੇ ਗੁਣ ਵੀ ਨਹੀਂ ਤੋਲੇ ਜਾ ਸਕਦੇ, ਨਹੀਂ ਗਿਣੇ ਜਾ ਸਕਦੇ। ਜੋ ਪ੍ਰਮਾਤਮਾ ਦਾ ਨਾਮ ਸੁਣਦਾ ਹੈ ਧਿਆਨ ਉਸ ਦਾ ਨਾਮ ਦੇ ਵਿਚ ਹੈ। ਅਨੰਤ ਗੁਣ ਉਸਦੇ ਵਿਚ ਹੁੰਦੇ ਹਨ ਮਾਨੋ ਉਹ ਖ਼ੁਦ ਗੁਣਾਂ ਦਾ ਸਾਗਰ ਬਣ ਗਿਆ। ਅਨੰਤ ਗੁਣਾਂ ਦਾ ਮਾਲਕ ਬਣ ਗਿਆ -

*ਸੁਣਿਐ ਸੇਖ ਪੀਰ ਪਾਤਿਸਾਹੁ॥*

ਸਤਿਗੁਰੂ ਜੀ ਮਹਾਰਾਜ ਦਾ ਇਥੇ ਫ਼ੁਰਮਾਣ ਹੈ ਕਿ ਜੋ ਪ੍ਰਮਾਤਮਾ ਦਾ ਨਾਮ ਸੁਣਦਾ ਹੈ, ਸ਼ੇਖ਼ ਬਣ ਜਾਂਦਾ ਹੈ। ਅਰਬੀ ਵਿਚ ਸ਼ੇਖ਼ ਦਾ ਮਤਲਬ ਹੈ ਮੁਖੀ, ਸਰਦਾਰ, ਖ਼ਾਸ ਅਹਿਮੀਅਤ ਰੱਖਣ ਵਾਲਾ ਮਨੁੱਖ। ਤਾਂ ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਨਾਮ ਸੁਣਦਾ ਹੈ, ਉਹ ਤਾਂ ਸ਼ੇਖ਼ ਬਣ ਜਾਂਦਾ ਹੈ, ਮਹਾਨ ਬਣ ਜਾਂਦਾ ਹੈ। ਉੱਚ ਪਦਵੀ ਦਾ ਮਾਲਕ ਬਣ ਜਾਂਦਾ ਹੈ। ਉਹ ਫ਼ਕੀਰ ਬਣ ਜਾਂਦਾ ਹੈ। ਪੀਰਾਂ ਦਾ ਪੀਰ ਬਣ ਜਾਂਦਾ ਹੈ, ਬਾਦਸ਼ਾਹਾਂ ਦਾ ਬਾਦਸ਼ਾਹ ਬਣ ਜਾਂਦਾ ਹੈ। ਪ੍ਰਾਚੀਨ ਸਮੇਂ ਵਿਚ ਰਾਜਾ ਸ਼ਬਦ ਸਿਰਫ਼ ਸੰਤਾਂ ਵਾਸਤੇ ਸੀ ਤੇ ਰਾਜੇ ਦਾ ਮਤਲਬ ਹੈ ਰਜਿਆ ਹੋਇਆ। ਤ੍ਰਿਪਤ ਹੈ, ਅੰਦਰ ਕੋਈ ਭੁੱਖ ਰਹਿ ਨਹੀਂ ਗਈ, ਕਿਉਂਕਿ ਭੁੱਖ ਹੀ ਤਾਂ ਦੁੱਖ ਨੂੰ ਜਨਮ ਦੇਂਦੀ ਹੈ ਅਤੇ ਜਿਸ ਵਸਤੂ ਦੀ ਜਿਤਨੀ ਜ਼ਿਆਦਾ ਭੁੱਖ ਹੋਵੇਗੀ, ਉਤਨੇ ਵੱਡੇ ਦੁੱਖ ਉਸ ਮਨੁੱਖ ਦੇ ਅੰਦਰ ਹੋਣਗੇ। ਸੰਤ ਦੇ ਅੰਦਰ ਕੋਈ ਭੁੱਖ ਨਹੀਂ ਹੋਵੇਗੀ -

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

ਜਦ ਭੁੱਖ ਨਹੀਂ ਤਾਂ ਦੁੱਖ ਵੀ ਨਹੀਂ। ਇਸ ਤਰ੍ਹਾਂ ਦੇ ਪੁਰਖ ਨੂੰ ਆਖਿਆ ਗਿਆ ਹੈ ਰਾਜਾ। ਇਹ ਰਾਜੇ ਨੇ, ਤ੍ਰਿਪਤ ਨੇ। ਰਾਜੇ ਦਾ ਮਤਲਬ ਹੈ ਜੋ ਤ੍ਰਿਪਤ ਹੈ, ਰਜਿਆ ਹੋਇਆ। ਰੱਜੇ ਹੋਏ ਮਨੁੱਖ ਨੂੰ ਹੀ ਬਾਦਸ਼ਾਹ ਆਖਿਆ ਗਿਆ ਹੈ। ਰੱਜੇ ਹੋਏ ਮਨੁੱਖ ਨੂੰ ਰਾਜਾ ਆਖਿਆ ਗਿਆ ਹੈ ਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਨਾਮ ਤੋਂ ਬਿਨਾਂ ਅੱਜ ਤੱਕ ਕੋਈ ਨਹੀਂ ਰਜਿਆ, ਨਾ ਹੀ ਰੱਜ ਸਕਦਾ ਹੈ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਦੇ ਰਾਜਿਆਂ ਦੀ ਦੈਵੀ ਸੰਪਰਦਾ ਦਾ ਬਾਕਾਇਦਾ ਜ਼ਿਕਰ ਕੀਤਾ ਹੈ। ਜਿਵੇਂ ਰਾਜੇ ਕੋਲ ਸਿੰਘਾਸਨ ਹੈ, ਉਹਦਾ ਭੰਡਾਰ ਹੈ, ਉਹਦੀ ਇਕ ਆਪਣੀ ਰਾਜਧਾਨੀ ਹੈ, ਉਹਦੇ ਕੋਲ ਆਪਣਾ ਸਾਜ਼ੋ ਸਮਾਨ ਹੈ, ਹੂ-ਬ-ਹੂ ਭਾਈ ਗੁਰਦਾਸ ਜੀ ਨੇ ਇਸ ਦਾ ਜ਼ਿਕਰ ਕੀਤਾ ਹੈ ਕਿ ਜੋ ਭਗਤ ਪ੍ਰਮਾਤਮਾ ਦਾ ਨਾਮ ਸੁਣਦਾ ਹੈ, ਉਹ ਐਸਾ ਰਾਜਾ ਹੈ। ਉਹ ਜਤ ਸਤ ਦੇ ਸਿੰਘਾਸਨ 'ਤੇ ਬੈਠਦਾ ਹੈ। ਉਹਦਾ

ਸਿੰਘਾਸਨ ਕਿਸੇ ਸੋਨੇ ਚਾਂਦੀ ਦਾ ਨਹੀਂ। ਕਿਸੇ ਹੋਰ ਢੰਗ ਨਾਲ ਸਵਾਰਿਆ ਹੋਇਆ ਉਸ ਦਾ ਸਿੰਘਾਸਨ ਨਹੀਂ। ਉਹਦਾ ਸਿੰਘਾਸਨ ਹੀ ਜਤ ਹੈ, ਉਹਦਾ ਸਿੰਘਾਸਨ ਹੀ ਸਤ ਹੈ। ਉਹ ਸਤਿ ਦੇ ਆਸਣ 'ਤੇ ਬੈਠਾ ਹੈ, ਜਤ ਦੇ ਆਸਣ 'ਤੇ ਬੈਠਾ ਹੈ। ਸਹਿਜ ਸੰਤੋਖ ਮੰਤਰੀ ਉਹਦੇ ਸਲਾਹਕਾਰ ਮੰਤਰੀ ਹਨ। ਇਹ ਉਸਦੇ ਕਰਿੰਦੇ ਹਨ। ਇਹ ਉਸ ਦੇ ਕੰਮ ਨੂੰ ਹੋਰ ਵਧਾਉਣ ਵਾਲੇ ਹਨ। ਧਰਮ ਧੀਰਜ ਧਵੱਜਾ ਅਵਚਲ ਰਾਜ ਹੈ। ਉਹਦਾ ਨਿਸ਼ਾਨ, ਉਹਦਾ ਝੰਡਾ ਧਰਮ ਦਾ ਝੰਡਾ ਹੈ ਜਿਹਦੇ ਉਤੇ ਧੀਰਜ ਦਾ ਕਪੜਾ ਚੜ੍ਹਿਆ ਹੋਇਆ ਹੈ ਤਾਂ ਇਸ ਤਰ੍ਹਾਂ ਦਾ ਰਾਜਾ ਹੈ। ਹਮੇਸ਼ਾ ਦਾ ਰਾਜਾ ਹੈ। ਫਿਰ ਭਾਈ ਗੁਰਦਾਸ ਜੀ ਅੱਗੇ ਫੁਰਮਾਣ ਕਰਦੇ ਹਨ ਕਿ ਸ਼ਿਵ ਨਗਰੀ ਵਿਚ, ਆਤਮ ਪ੍ਰਕਾਸ਼ ਦੀ ਨਗਰੀ ਦੇ ਵਿਚ ਹੀ ਉਸਦਾ ਵਾਸਾ ਹੈ। ਇਹ ਨਗਰੀ ਹੀ ਉਸਦੀ ਰਾਜਧਾਨੀ ਹੈ। ਮਨੁੱਖ ਦੇ ਕੋਲ ਆਤਮਾ ਤੇ ਹੈ ਪਰ ਆਤਮਾ ਵਿਚ ਵਾਸ ਨਹੀਂ। ਮਨੁੱਖ ਦੇ ਕੋਲ ਪ੍ਰਕਾਸ਼ ਤੇ ਹੈ, ਪ੍ਰਕਾਸ਼ ਵਿਚ ਵਾਸ ਨਹੀਂ ਹੈ। ਸਾਰੀ ਜ਼ਿੰਦਗੀ ਮਨੁੱਖ ਆਪਣੇ ਘਰ ਤੋਂ ਬਾਹਰ ਰਹਿੰਦਾ ਹੈ, ਆਪਣੇ ਨਿੱਜ ਅਸਥਾਨ ਤੋਂ ਬਾਹਰ ਰਹਿੰਦਾ ਹੈ। ਆਪਣਾ ਨਿੱਜ ਅਸਥਾਨ ਤੇ ਸੰਤ ਰਹਿੰਦੇ ਹਨ, ਕੇਵਲ ਭਗਤ ਰਹਿੰਦੇ ਹਨ। ਇਸ ਰਾਜੇ ਦੀ ਰਾਣੀ ਕੌਣ ਹੈ ? ਦਇਆ। ਦਇਆ ਹੀ ਇਸ ਦੀ ਪਟਰਾਣੀ ਹੈ। ਇਹ ਜਦ ਵੀ ਸਿੰਘਾਸਨ 'ਤੇ ਬੈਠਦਾ ਹੈ, ਜਿਥੇ ਵੀ ਬੈਠਦਾ ਹੈ, ਦਇਆ ਇਸ ਦੇ ਨਾਲ ਹੈ। ਇਹਦਾ ਭੰਡਾਰਾ ਇਹ ਤੋਸਾ ਖਾਨਾ ਭਾਗ ਹੈ, ਪ੍ਰਾਲਬਤ ਹੈ। ਆਪਣੇ ਭਾਗ 'ਤੇ ਪ੍ਰਸੰਨ ਹੈ, ਪ੍ਰਾਲਬਤ 'ਤੇ ਹੀ ਖੁਸ਼ ਹੈ ਔਰ ਆਪਣੀ ਜੋ ਪ੍ਰਾਲਬਤ ਹੈ ਇਹ ਹੀ ਉਸ ਦਾ ਭੰਡਾਰਾ ਹੈ। ਭੋਜਨ ਉਸ ਦਾ ਕੀ ਹੈ ਭਾਉ ਪ੍ਰੇਮ ਦਾ ਰਸ ਲੈਣਾ, ਪ੍ਰੇਮ ਦਾ ਰੱਸ ਦੇਣਾ। ਮਨੁੱਖ ਨੇ ਉਂਞ ਤੇ ਜੀਵਨ ਦੇ ਬਹੁਤ ਰੱਸ ਮਾਣੇ ਹਨ ਪਰ ਪ੍ਰੇਮ ਦੇ ਰਸ ਤੋਂ ਮਨੁੱਖ ਅਕਸਰ ਵਾਂਝਾ ਹੀ ਰਹਿ ਜਾਂਦਾ ਹੈ। ਪ੍ਰੇਮ ਰੱਸ ਕੇਵਲ ਭਗਤਾਂ ਕੋਲ ਹੁੰਦਾ ਹੈ। ਸਾਹਿਬ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ-

*ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥*

*ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥*

(ਪੰਨਾ ੩੭੦)

ਜਿਸ ਨੂੰ ਪ੍ਰੇਮ ਰੱਸ ਮਿਲ ਜਾਏ, ਜਗਤ ਦੇ ਤਮਾਮ ਰੱਸ ਫਿੱਕੇ ਪੈ ਜਾਂਦੇ ਹਨ। ਪੂਰਨ ਤ੍ਰਿਪਤੀ ਉਸ ਨੂੰ ਨਸੀਬ ਹੁੰਦੀ ਹੈ ਜਿਹਦੇ ਕੋਲ ਪ੍ਰੇਮ ਦਾ ਰੱਸ ਹੈ ਤੇ ਅਜਿਹਾ ਰਾਜਾ ਪਿਆਰ ਭਾਉ ਦਾ ਭੋਜਨ ਉਸੇ ਦਾ ਹੀ ਰੱਸ ਮਾਣਦਾ ਹੈ। ਇਸੇ ਨੂੰ ਹੀ ਥਾਂ ਥਾਂ 'ਤੇ ਵੰਡਦਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਅੱਗੇ ਫੁਰਮਾਣ ਕਰਦੇ ਹਨ ਕਿ ਇਸ ਤਰ੍ਹਾਂ ਦੇ ਰਾਜੇ ਦੀ ਰਾਜਨੀਤੀ ਕੀ ਹੈ ? ਹਰ ਰਾਜੇ ਦੀ ਆਪਣੀ ਨੀਤੀ ਹੁੰਦੀ ਹੈ ਤੇ ਪ੍ਰੀਤ ਦੀ ਰੀਤ ਦਾ ਪਸਾਰ ਕਰਨਾ, ਪ੍ਰੀਤ ਦੀ ਰੀਤ ਚਲਾਉਣੀ ਹਰ ਇਕ ਦੇ ਨਾਲ ਪ੍ਰੀਤ ਪਾਉਣੀ। ਸੰਬੰਧ ਤੇ ਪ੍ਰੀਤ ਕਰਕੇ ਹੀ ਜੁੜਦੇ ਹਨ ਹਰ ਇਕ ਨਾਲ ਸੰਬੰਧ ਜੋੜਨੇ ਬੱਸ ਉਹੀ ਇਸ ਦੀ ਰਾਜਨੀਤੀ ਹੈ।

ਕਹਿੰਦੇ ਨੇ ਜਿਸ ਦੇ ਜਿਤਨੇ ਜਿਆਦਾ ਮਿੱਤਰ ਹਨ ਉਸ ਦਾ ਉਤਨਾ ਹੀ ਵੱਡਾ ਸਵਰਗ ਹੈ ਤੇ ਜਿਸਦੇ ਜਿਤਨੇ ਜਿਆਦਾ ਦੁਸ਼ਮਣ ਹਨ ਉਹਦਾ ਨਰਕ ਉਤਨਾ ਹੀ ਵੱਡਾ ਹੈ। ਜਿਸ ਬੰਦੇ ਦੇ ਗਲੀਆਂ ਦੇ ਕੱਖ ਵੀ ਵੈਰੀ ਹਨ ਉਹ ਤੇ ਅੱਠੇ ਪਹਿਰ ਨਰਕ ਦੇ ਵਿਚ ਜੀ ਰਿਹਾ ਹੈ, ਅੱਠੇ ਪਹਿਰ ਨਰਕ ਦੀ ਅਗਨ ਵਿਚ ਸੜ ਰਿਹਾ ਹੈ ਤਾਂ ਰਾਜਨੀਤੀ ਕੀ ਹੈ ਐਸੇ ਰਾਜੇ ਦੀ ? ਪ੍ਰੀਤ ਦੀ ਰੀਤ ਚਲਾਉਣੀ, ਪ੍ਰੇਮ ਦੀ ਰੀਤ ਚਲਾਉਣੀ ਭਾਵ ਹਰ ਇਕ ਦੇ ਨਾਲ ਸੰਬੰਧ ਜੋੜਨੇ, ਹਰ ਇਕ ਦੇ ਨਾਲ ਆਪਣਾ ਰਿਸ਼ਤਾ ਕਾਇਮ ਰੱਖਣਾ ਇਸ ਤਰ੍ਹਾਂ ਦਾ ਜੋ ਰਾਜਾ ਹੀ ਉੱਤਮ ਹੈ ਭਾਈ ਗੁਰਦਾਸ ਜੀ ਆਖਰੀ ਪੰਗਤੀ ਵਿਚ ਕਹਿੰਦੇ ਹਨ ਕਿ ਉਸ ਦੇ ਅੰਤਰ ਆਤਮੇ ਵਿਚ ਅਨਹੱਦ ਧੁੰਨ ਦਾ ਵਾਜਾ, ਅਨਹੱਦ ਧੁੰਨ ਦਾ ਨਗਾਰਾ, ਅਨਹੱਦ ਧੁੰਨ ਦੀ ਨੌਬਤ ਅੱਠੇ ਪਹਿਰ ਵੱਜਦੀ ਰਹਿੰਦੀ ਹੈ। ਪ੍ਰਮਾਤਮਾ ਦੇ ਨਾਮ ਦੀ ਮਿਸ਼ਾਲ ਉਸ ਦੇ ਅੰਤਰ ਆਤਮੇ ਵਿਚ ਜਲਦੀ ਰਹਿੰਦੀ ਹੈ। ਅਨਹੱਦ ਨਗਾਰਾ, ਅਨਹੱਦ ਦੀ ਧੁੰਨ ਇਹ ਨੌਬਤ ਉਸ ਦੇ ਅੰਦਰ ਵੱਜਦੀ ਰਹਿੰਦੀ ਹੈ। ਸਹੀ ਅਰਥਾਂ ਵਿਚ ਰੱਜਿਆ ਹੋਇਆ ਕੇਵਲ ਉਹੀ ਹੈ ਜੋ ਆਤਮ ਪ੍ਰਕਾਸ਼ ਵਿਚ ਜੀ ਰਿਹਾ ਹੈ, ਜੋ ਸ਼ਿਵ ਨਗਰੀ ਵਿਚ ਜੀ ਰਿਹਾ ਹੈ। ਉਹੀ ਰਜਿਆ ਹੋਇਆ, ਉਹੀ ਰਾਜਾ ਅਤੇ ਇਹ ਅਵੱਸਥਾ ਸੁਣਨ ਨਾਲ ਪ੍ਰਾਪਤ ਹੁੰਦੀ ਹੈ। ਇਸ ਵਾਸਤੇ ਸਾਹਿਬ ਫੁਰਮਾਣ ਪਏ ਕਰਦੇ ਹਨ-

*ਸੁਣਿਐ ਸੇਖ ਪੀਰ ਪਾਤਿਸਾਹ॥*

ਇਕ ਪੀਰ ਪਾਤਿਸਾਹ ਸੁਣਦਿਆਂ ਹੀ ਮਨੁੱਖ ਸ਼ੇਖ਼ ਮੁਖੀ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ ਅਤੇ ਬਾਦਸ਼ਾਹ ਬਣ ਜਾਂਦਾ ਹੈ -

*ਜਿਸ ਨੋ ਬਖਸੇ ਸਿਫਤਿ ਸਾਲਾਹ॥*

*ਨਾਨਕ ਪਾਤਿਸਾਹੀ ਪਾਤਿਸਾਹੁ॥*

*ਸੁਣਿਐ ਅੰਧੇ ਪਾਵਹਿ ਰਾਹੁ॥*

ਜੋ ਅਗਿਆਨੀ ਹੈ, ਅੰਨ੍ਹਾ ਹੈ, ਸੁਣਨ ਨਾਲ ਉਸ ਨੂੰ ਵੀ ਮਾਰਗ ਮਿਲ ਜਾਂਦਾ ਹੈ ਪ੍ਰਮਾਤਮਾ ਦਾ। ਅਵਾਜ਼ ਦੀ ਸੇਧ 'ਤੇ ਉਹ ਚੱਲ ਪੈਂਦਾ ਹੈ। ਜੋ ਆਤਮਿਕ ਤੌਰ 'ਤੇ ਅੰਨ੍ਹਾ ਹੈ, ਉਹ ਸ਼ਬਦ ਦੀ ਆਵਾਜ਼ ਨਾਲ, ਸ਼ਬਦ ਦੀ ਧੁੰਨ ਨਾਲ ਪ੍ਰਮਾਤਮਾ ਦੇ ਮਾਰਗ 'ਤੇ ਚੱਲ ਪੈਂਦਾ ਹੈ -

*ਸੁਣਿਐ ਹਾਥ ਹੋਵੈ ਅਸਗਾਹੁ॥*

ਅਸਗਾਹੁ ਅਥਾਹ ਸਾਗਰ ਹੱਥ ਵਰਗਾ ਹੋ ਜਾਂਦਾ ਹੈ ਭਾਵ ਉਹ ਸੰਸਾਰ ਦੀ ਮਿਣਤੀ ਕਰ ਲੈਂਦਾ ਹੈ, ਉਹ ਖੰਡਾਂ ਬ੍ਰਹਿਮੰਡਾਂ ਦੀ ਮਿਣਤੀ ਕਰ ਲੈਂਦਾ ਹੈ। ਹਰ ਇਕ ਦਾ ਉਸ ਨੂੰ ਜਾਇਜ਼ਾ ਨਸੀਬ ਹੋ ਜਾਂਦਾ ਹੈ। ਉਸ ਨੂੰ ਅਸਲੀਅਤ ਦਾ ਪਤਾ ਚਲ ਜਾਂਦਾ ਹੈ। ਸੰਸਾਰ ਕੀ ਹੈ ? ਨਿਰੰਕਾਰ ਕੀ ਹੈ ? ਇਹ ਪੂਰਨ ਤੌਰ 'ਤੇ ਉਸ ਨੂੰ ਬੋਧ ਪ੍ਰਾਪਤ ਹੋ ਜਾਂਦਾ ਹੈ -

*ਨਾਨਕ ਭਗਤਾ ਸਦਾ ਵਿਗਾਸੁ॥*

*ਸੁਣਿਐ ਦੂਖ ਪਾਪ ਕਾ ਨਾਸੁ॥*

ਪ੍ਰਮਾਤਮਾ ਦਾ ਨਾਮ ਸੁਣਦਿਆਂ ਹੀ ਉਹਦੇ ਪਾਪ ਨਾਸ ਹੋ ਜਾਂਦੇ ਹਨ। ਉਹਦੇ ਦੁੱਖ ਨਾਸ ਹੋ ਜਾਂਦੇ ਹਨ। ਇਸ ਵਾਸਤੇ ਉਸਦੇ ਅੰਦਰ ਸਦੀਵੀ ਖੇੜਾ, ਸਦੀਵੀ ਵਿਗਾਸੁ ਜਨਮ ਲੈਂਦਾ ਹੈ। ਸਦੀਵੀ ਅਨੰਦ ਜਨਮ ਲੈਂਦਾ ਹੈ। ਸੁਣਦਿਆਂ ਸੁਣਦਿਆਂ ਜੋ ਦੈਵੀ ਸੰਪਰਦਾ ਮਨੁੱਖ ਦੀ ਝੋਲੀ ਵਿਚ ਪੈਂਦੀ ਹੈ, ਇਹਨਾਂ ਚਾਰ ਪਉੜੀਆਂ ਵਿਚ ਜਗਤ ਗੁਰੂ ਬਾਬੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹਨਾਂ ਦਾ ਜ਼ਿਕਰ ਕੀਤਾ ਹੈ। ਸੁਣਨ ਦੀ ਇਤਨੀ ਵੱਡੀ ਮਹਾਨਤਾ ਹੈ ਕਿ ਗੁਰੂ ਨਾਨਕ ਨੂੰ ਬਾਰ ਬਾਰ ਦੁਹਰਾਣਾ ਪੈਂਦਾ ਹੈ ਕਿ ਧਰਮ ਦੇ ਮਾਰਗ 'ਤੇ ਪਹਿਲਾ ਕਦਮ ਸੁਣਨਾ ਹੈ। ਜੋ ਸੁਣਨ ਦੀ ਸਮਰੱਥਾ ਪ੍ਰਾਪਤ ਕਰ ਲੈਂਦਾ ਹੈ ਮਾਨੋ ਉਹ ਧਰਤ ਦੇ ਮਾਰਗ 'ਤੇ ਚੱਲ ਰਿਹਾ ਹੈ ਅਤੇ ਜਿਤਨਾ ਜ਼ਿਆਦਾ ਸੁਣ ਰਿਹਾ ਹੈ, ਉਤਨੀ ਹੀ ਉਸ ਦੀ ਗਤੀ ਹੋ ਰਹੀ ਹੈ। ਜੋ ਜਿਤਨਾ ਜ਼ਿਆਦਾ ਸੁਣ ਰਿਹਾ ਹੈ, ਉਸ ਦੇ ਅੰਦਰ ਉਤਨੇ ਹੀ ਅਧਿਆਤਮਕ ਗੁਣ ਪੈਦਾ ਹੋਣਗੇ। ਜਿਸ ਦੇ ਅੰਦਰ ਜਿਤਨਾ ਜ਼ਿਆਦਾ ਸੁਰਤ ਸ਼ਕਤੀ ਦਾ ਮਾਦਾ ਪੈਦਾ ਹੋ ਗਿਆ, ਮਾਨੋ ਉਹ ਓਨਾ ਹੀ ਮਹਾਨ ਹੋ ਜਾਂਦਾ ਹੈ। ਪ੍ਰਮਾਤਮਾ ਦੇ ਮਾਰਗ 'ਤੇ ਇਸ ਤਰੀਕੇ ਨਾਲ ਚਲਦਿਆਂ ਚਲਦਿਆਂ ਇਕ ਦਿਨ ਲੀਨਤਾ ਨਸੀਬ ਹੋ ਜਾਂਦੀ ਹੈ। ਪ੍ਰਮਾਤਮਾ ਦੀ ਪ੍ਰਾਪਤੀ ਨਸੀਬ ਹੋ ਜਾਂਦੀ ਹੈ।



# ਪਉੜੀ ਬਾਰ੍ਹਵੀਂ

*ਮੰਨੇ ਕੀ ਗਤਿ ਕਹੀ ਨ ਜਾਇ॥*
*ਜੇ ਕੋ ਕਹੈ ਪਿਛੈ ਪਛੁਤਾਇ॥*
*ਕਾਗਦਿ ਕਲਮ ਨ ਲਿਖਣਹਾਰੁ॥*
*ਮੰਨੇ ਕਾ ਬਹਿ ਕਰਨਿ ਵੀਚਾਰੁ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੨॥*

ਸੁਣਿਐ ਦੀਆਂ ਚਾਰ ਪਉੜੀਆਂ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮੰਨੇ ਦੀਆਂ ਚਾਰ ਪਉੜੀਆਂ ਉਚਾਰਣ ਕੀਤੀਆਂ ਹਨ। ਸੁਣਨਾ ਉਹੀ ਸਫਲ ਹੈ ਜੋ ਮੰਨ ਲਈਏ ਅਤੇ ਜੇਕਰ ਮੰਨਣਾ ਹੀ ਨਹੀਂ ਤਾਂ ਸੁਨਣਾ ਸਾਰੇ ਦਾ ਸਾਰਾ ਹਵਾ ਵਿਚ ਉੱਡ ਗਿਆ। ਉਸ ਨੇ ਅੰਦਰ ਪ੍ਰਵੇਸ਼ ਹੀ ਨਹੀਂ ਕੀਤਾ, ਇਸ ਵਾਸਤੇ ਸਤਿਗੁਰੂ ਕਹਿੰਦੇ ਹਨ -

*ਜਿੰਨੀ ਸੁਣ ਕੈ ਮੰਨਿਆ ਹਉ ਤਿਨ ਬਲਿਹਾਰੇ ਜਾਉ॥*

(ਪੰਨਾ ੨੭)

ਸਦਕੇ ਜਾਂਦੇ ਹਾਂ ਉਹਨਾਂ ਤੋਂ ਜਿਨ੍ਹਾਂ ਨੇ ਸੁਣਕੇ ਗੱਲ ਮੰਨ ਲਈ। ਗਾਵਣਾ ਤੇ ਸੁਣਨਾ ਉਸੇ ਦਾ ਹੀ ਪ੍ਰਵਾਨ ਹੈ, ਉਸੇ ਦਾ ਹੀ ਕਬੂਲ ਹੈ, ਜਿਸ ਨੇ ਸੁਣ ਕੇ ਗੱਲ ਮੰਨ ਲਈ ਹੈ, ਧਾਰਨ ਕਰ ਲਈ ਹੈ, ਨਹੀਂ ਤਾਂ ਸੁਣਨਾ ਬੇਮੈਨੀ ਹੋ ਜਾਏਗਾ। ਸਾਹਿਬਾਂ ਨੇ ਮੰਨੇ ਦੀਆਂ ਲਗਾਤਾਰ ਚਾਰ ਪਉੜੀਆਂ ਉਚਾਰਣ ਕੀਤੀਆਂ ਹਨ ਅਤੇ ਪ੍ਰਥਮ ਪੰਗਤੀ ਵਿਚ ਸਾਹਿਬ ਇਹ ਫੁਰਮਾਣ ਕਰਦੇ ਹਨ -

*ਮੰਨੇ ਕੀ ਗਤਿ ਕਹੀ ਨ ਜਾਇ॥*

ਪਹਿਲੀ ਮੰਨੇ ਦੀ ਪਉੜੀ ਹੈ 'ਨ' ਉਤੇ ਇਕ ਲਾਂ ਹੈ। ਬਾਕੀ ਤਿੰਨ ਪਉੜੀਆਂ ਵਿਚ 'ਨ' ਉਤੇ ਦੋ ਲਾਵਾਂ ਹਨ। ਪ੍ਰਥਮ ਪਉੜੀ ਵਿਚ ਭਾਵ ਇਹ ਹੈ ਕਿ ਜਿਸ ਨੇ ਮੰਨ ਲਿਆ

ਹੈ, ਜੋ ਕਬੂਲ ਕਰ ਲੈਂਦਾ ਹੈ, ਜਿਸ ਨੇ ਪ੍ਰਵਾਨ ਕਰ ਲਿਆ ਹੈ। ਬਾਕੀ ਤਿੰਨ ਪਉੜੀਆਂ ਵਿਚ ਜੋ ਮੰਨ ਲਵੇ ਉਹਨਾਂ ਦੀ ਕੀ ਕੀ ਹਾਲਤ ਬਣੇਗੀ। ਪ੍ਰਥਮ ਪਉੜੀ ਵਿਚ ਸਤਿਗੁਰੂ ਕਹਿੰਦੇ ਹਨ -

*ਮੰਨੇ ਕੀ ਗਤਿ ਕਹੀ ਨ ਜਾਇ॥*

ਜਿਸ ਨੇ ਪ੍ਰਮਾਤਮਾ ਦਾ ਨਾਮ ਮੰਨ ਲਿਆ। ਉਹਦੀ ਗਤੀ ਬਿਆਨ ਕੀਤੀ ਨਹੀਂ ਜਾ ਸਕਦੀ। ਉਹਦੀ ਮਹਿਮਾ ਵਰਨਣ ਤੋਂ ਪਰੇ ਹੈ। ਆਖ਼ਿਰ ਇਤਨੀ ਕਿਹੜੀ ਉੱਚਤਾ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਵੀ ਕਹਿ ਦੇਣ ਕਿ ਅਸੀਂ ਕਹਿ ਹੀ ਨਹੀਂ ਸਕਦੇ ਉਸ ਬੰਦੇ ਦੀ ਮਹਿਮਾ ਜਿਸ ਨੇ ਪ੍ਰਮਾਤਮਾ ਦਾ ਨਾਮ ਮੰਨ ਲਿਆ। ਦਰਅਸਲ ਜਿਸ ਦਾ ਕੋਈ ਚਕਰ ਚਿਹਨ ਨਹੀਂ, ਜਿਸ ਦੀ ਕੋਈ ਵਰਨ ਜਾਤ ਨਹੀਂ, ਜਿਸ ਦਾ ਕੋਈ ਰੰਗ ਰੂਪ ਨਹੀਂ, ਜਿਸ ਪ੍ਰਮਾਤਮਾ ਦੀ ਹੋਂਦ ਪ੍ਰਤੱਖਸ਼ ਪ੍ਰਮਾਣ ਨਹੀਂ, ਉਹਨੂੰ ਮੰਨ ਲੈਣਾ ਬੜੀ ਹਿੰਮਤ ਦੀ ਗੱਲ ਹੈ। ਉਹਨੂੰ ਮੰਨ ਲੈਣ ਵਾਸਤੇ ਬਹੁਤ ਡੂੰਘੀ ਸ਼ਰਧਾ ਚਾਹੀਦੀ ਹੈ, ਬਹੁਤ ਪ੍ਰਬੱਲ ਭਾਵਨਾ ਚਾਹੀਦੀ ਹੈ। ਸੰਸਾਰ ਵਿਚ ਅਸੀਂ ਵਸਤੂ ਪਹਿਲੇ ਦੇਖਦੇ ਹਾਂ, ਫੇਰ ਉਸ ਦੀ ਮੰਗ ਕਰਦੇ ਹਾਂ। ਧਾਰਮਿਕ ਦੁਨੀਆਂ ਕਿਸੇ ਹੋਰ ਨੁਕਤੇ 'ਤੇ ਖੜੀ ਹੈ। ਪ੍ਰਮਾਤਮਾ ਦਾ ਨਾਮ ਪਹਿਲੇ ਸੁਣਨਾ ਪੈਂਦਾ ਹੈ ਤੇ ਫੇਰ ਮੰਨਣਾ ਪੈਂਦਾ ਹੈ, ਫੇਰ ਉਸ ਦੀ ਮੰਗ ਕਰਦੇ ਹਾਂ। ਤਾਂ ਫੇਰ ਕਿਧਰੇ ਉਹ ਜਾ ਕੇ ਦਿਖਾਈ ਦੇਂਦਾ ਹੈ। ਫੇਰ ਉਸ ਦੀ ਕਿਧਰੇ ਝਲਕ ਆ ਕੇ ਮਿਲਦੀ ਹੈ। ਇਹ ਜਗਤ ਤੇ ਸੰਸਾਰ ਦੀ ਮਰਿਆਦਾ ਤੋਂ ਬਿਲਕੁਲ ਉਲਟ ਗੱਲ ਹੈ। ਜੇਕਰ ਸੰਸਾਰ ਵਿਚ ਸਾਨੂੰ ਕੁਝ ਦਿਖਾਈ ਨਾ ਦੇਵੇ ਤਾਂ ਬੇਵਕਤ ਸਾਰੀਆਂ ਖ਼ਾਹਿਸ਼ਾਂ ਮੰਗਾਂ ਆਪਣੇ ਆਪ ਮਰ ਜਾਣਗੀਆਂ। ਭਗਤ ਕਬੀਰ ਜੀ ਕਹਿੰਦੇ ਹਨ -

*ਬਿਨੁ ਦੇਖੇ ਉਪਜੈ ਨਹੀ ਆਸਾ॥*

ਆਸਾ ਦਾ ਸੰਬੰਧ ਵੇਖਣ ਨਾਲ ਹੈ। ਵੇਖੀ ਵਸਤੂ, ਕੋਈ ਰੰਗ ਰੂਪ, ਕੋਈ ਪਦਾਰਥ, ਕੋਈ ਵਸਤੂ ਅਤੇ ਕਿਸੇ ਚੀਜ਼ ਦੀ ਇੱਛਾ ਜਾਗ ਪਈ ਤਾਂ ਇਹਨੂੰ ਪ੍ਰਾਪਤ ਕਰੀਏ, ਇਹਦੀ ਚਾਹਤ ਕਰੀਏ। ਉਹ ਪਰੀਪੂਰਨ ਪ੍ਰਮਾਤਮਾ ਜਿਹਦਾ ਕੋਈ ਰੰਗ ਰੂਪ ਨਹੀਂ, ਚਕਰ ਚਿਹਨ ਤੋਂ ਨਿਆਰਾ ਹੈ। ਉਸ ਦੇ ਅੰਦਰ ਇੱਛਾ ਪੈਦਾ ਹੋਵੇ ਤੇ ਉਸ ਚੱਕਰ ਚਿਹਨ ਤੋਂ ਨਿਆਰੇ ਨੂੰ ਕੋਈ ਮੰਨ ਲਵੇ, ਬੜੀ ਆਗਾਧ ਸ਼ਰਧਾ ਚਾਹੀਦੀ ਹੈ, ਬੜੀ ਮਹਾਨ ਸ਼ਰਧਾ ਚਾਹੀਦੀ ਹੈ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ -

*ਮੰਨੇ ਕੀ ਗਤਿ ਕਹੀ ਨ ਜਾਇ॥*

ਜਿਸ ਨੇ ਪ੍ਰਮਾਤਮਾ ਦੇ ਨਾਮ ਨੂੰ ਮੰਨ ਲਿਆ, ਉਹਦੀ ਗਤੀ ਬਿਆਨ ਨਹੀਂ ਕੀਤੀ ਜਾ ਸਕਦੀ। ਜੋ ਅਵਸਥਾ ਉਸ ਨੂੰ ਪ੍ਰਾਪਤ ਹੋਈ ਹੈ, ਉਹਦੀ ਮਹਿਮਾ ਵਰਣਨ ਤੋਂ ਪਰੇ ਹੈ-

*ਜੇ ਕੋ ਕਹੈ ਪਿਛੈ ਪਛੁਤਾਇ॥*

ਜੇਕਰ ਕੋਈ ਮੰਨਣ ਵਾਲੇ ਦੀ ਮਹਿਮਾ ਬਿਆਨ ਕਰਨ ਲੱਗੇ, ਜਿਸ ਨੇ ਪ੍ਰਮਾਤਮਾ ਦੇ ਨਾਮ ਨੂੰ ਮੰਨ ਲਿਆ ਤੇ ਉਹਦੀ ਮਹਿਮਾ ਬਿਆਨ ਕਰਨ ਲੱਗੇ ਤਾਂ ਕਹਿ ਦੇਵੇ ਕਿ ਮੈਂ ਪੂਰਨ ਤੌਰ 'ਤੇ ਬਿਆਨ ਕਰ ਦਿੱਤੀ ਹੈ। ਜਿਸ ਵਕਤ ਉਸ ਨੂੰ ਅਸਲੀਅਤ ਦਾ ਪਤਾ ਚਲੇਗਾ, ਉਹਨੇ ਪਛਤਾਉਣਾ ਹੈ ਕਿ ਮੈਂ ਤਾਂ ਕੁਝ ਵੀ ਨਹੀਂ ਕਹਿ ਸਕਿਆ। ਮੈਂ ਤਾਂ ਕੁਝ ਵੀ ਬਿਆਨ ਨਹੀਂ ਕਰ ਸਕਿਆ। ਇਹ ਤੇ ਉਹ ਅਗੰਮੀ ਦੁਨੀਆ ਹੈ ਪ੍ਰਮਾਤਮਾ ਨੂੰ ਮੰਨ ਲੈਣ ਵਾਲੀ ਜੋ ਜ਼ਬਾਨ ਨਾਲ ਕਥਨ ਕਰਨ ਵਾਲੀ ਅਤਿਅੰਤ ਕਠਿਨ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਕਥਨ ਹੈ ਕਿ ਉਹ ਮੇਰੇ ਕਹਿਣ ਦੇ ਵਿਚ ਨਹੀਂ ਆਉਂਦਾ। ਉਹ ਮੇਰੇ ਵਖਿਆਨ ਵਿਚ ਨਹੀਂ ਆਉਂਦਾ। ਜੇਕਰ ਮੰਨ ਲੈਣ ਵਾਲੇ ਦੀ ਕੋਈ ਮਹਿਮਾ ਬਿਆਨ ਕਰੇ ਤਾਂ ਸਤਿਗੁਰੂ ਕਹਿੰਦੇ ਹਨ ਕਿ ਉਹਨੂੰ ਪਛਤਾਉਣਾ ਪਏਗਾ ਭਾਵ ਉਹਨੂੰ ਪਤਾ ਚਲੇਗਾ ਕਿ ਮੈਂ ਪੂਰਨ ਨਹੀਂ ਕਹਿ ਸਕਿਆ, ਮੈਂ ਅਧੂਰੀ ਗੱਲ ਬਿਆਨ ਕੀਤੀ ਹੈ –

*ਕਾਗਦਿ ਕਲਮ ਨ ਲਿਖਣ ਹਾਰੁ॥*

ਮੂੰਹ ਵਿਚ ਬੋਲਣ ਵਾਲਿਆਂ ਤੋਂ ਬਾਅਦ ਕਲਮ ਦੇ ਧਨੀ ਲਿਖਾਰੀਆਂ ਦੀ ਆਪਣੀ ਮਹਿਮਾ ਹੈ। ਲੇਖਕ ਦਾ ਆਦਿ ਕਾਲ ਤੋਂ ਆਲਮਾਂ ਦੀ ਦੁਨੀਆਂ ਵਿਚ ਸਨਮਾਨ ਬਣਿਆ ਹੋਇਆ ਹੈ। ਲਿਖਾਰੀ ਜੋ ਸ਼ਬਦਾਂ ਨੂੰ ਤਰਤੀਬ ਦੇਂਦਾ ਹੈ ਅਤੇ ਸ਼ਬਦਾਂ ਦੇ ਵਿਚ, ਆਪਣੀ ਲੇਖਨੀ ਵਿਚ ਫ਼ਲਸਫ਼ੇ ਨੂੰ, ਦਰਸ਼ਨਾਂ ਨੂੰ ਜਗਤ ਦੇ ਸਾਹਮਣੇ ਰੱਖਦਾ ਹੈ, ਮਨੁੱਖ ਲਈ ਮਹਾਨ ਹੈ। ਹੁਣ ਸਾਹਿਬ ਕਹਿੰਦੇ ਹਨ ਕਿ ਕੋਈ ਲਿਖਾਰੀ ਨਹੀਂ, ਨਾ ਹੀ ਕੋਈ ਐਸੀ ਕਲਮ ਹੈ ਤੇ ਨਾ ਹੀ ਜਗਤ ਦੇ ਵਿਚ ਇਤਨਾ ਕਾਗਜ਼ ਹੈ ਕਿ ਮੰਨ ਲੈਣ ਵਾਲੇਂ ਦੀ ਮਹਿਮਾ ਬਿਆਨ ਕੀਤੀ ਜਾਵੇ। ਇਕ ਪ੍ਰਮਾਤਮਾ ਦੀ ਮਹਿਮਾ ਬਿਆਨ ਹੀ ਨਹੀਂ ਕੀਤੀ ਜਾ ਸਕਦੀ ਤੇ ਇਕ ਜਿਸ ਨੇ ਪ੍ਰਮਾਤਮਾ ਨੂੰ ਮੰਨ ਲਿਆ, ਉਹਦੀ ਪੂਰਨ ਮਹਿਮਾ ਬਿਆਨ ਕੀਤੀ ਜਾ ਸਕਦੀ ਹੈ। ਭਗਤ ਕਬੀਰ ਕਹਿੰਦੇ ਹਨ –

*ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*

(ਪੰਨਾ ੧੩੬੮)

ਸਮੂੰਹ ਸਤੇ ਸਾਗਰ ਇਹਨਾਂ ਦੀ ਮੈਂ ਸਿਆਹੀ ਬਣਾ ਲਵਾਂ। ਜਿਤਨੀ ਬਨਸਪਤੀ ਹੈ ਇਹਦੀ ਮੈਂ ਕਲਮ ਬਣਾ ਲਵਾਂ –

*ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥*

ਸਮੁੱਚੀ ਧਰਤੀ ਨੂੰ ਮੈਂ ਕਾਗਜ਼ ਬਣਾ ਲਵਾਂ ਤਾਂ ਹੀ ਹਰੀ ਦੀ ਮਹਿਮਾ ਬਿਆਨ ਕਰਨੀ ਲਿਖਣੀ ਬਹੁਤ ਔਖੀ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਅਮਰ ਵਾਕ ਆਪ ਫ਼ੁਰਮਾਣ ਕਰਦੇ ਹਨ ਕਿ ਇਹ ਨੌਂ ਖੰਡ ਪ੍ਰਿਥਵੀ ਜਿਤਨੇ ਇਹ ਦੀਪ ਲੋਅ ਹਨ ਇਹ ਕਾਗਜ਼

ਬਣਾ ਲਈਏ, ਜਿਤਨੇ ਸਾਗਰ ਹਨ, ਸਮੁੰਦਰ ਹਨ, ਇਹਨਾਂ ਨੂੰ ਸਿਆਹੀ ਬਣਾ ਲਈਏ।

ਸਮੁੱਚੀ ਸਮੱਗਰੀ ਨੂੰ ਕੱਟ ਕੇ ਉਹਦੀ ਕਲਮ ਬਣਾ ਦੇਈਏ, ਫਿਰ ਉਚਾਰਣ ਕਰਨ ਵਾਲਾ ਕੌਣ ਹੋਵੇਗਾ ਤੇ ਲਿਖਾਰੀ ਕੌਣ ਹੋਵੇਗਾ। ਵਕਤਾ ਸਰਸੁਤੀ ਹੋਵੇ, ਉਪਮਾ ਬਿਆਨ ਕਰਨ ਵਾਲੀ ਸਰਸੁਤੀ ਹੋਵੇ, ਈਸ਼ਵਰ ਦੀ ਮਹਿਮਾ ਗਾਇਨ ਕਰਨ ਵਾਲੀ ਸਰਸੁਤੀ ਹੋਵੇ, ਲਿਖਾਰੀ ਗਨੇਸ਼ ਹੋਵੇ।

ਇਹ ਸਾਰੇ ਮਿਲ ਕੇ ਵੀ ਉਪਰਾਲੇ ਜੁਟਾਏ ਜਾਣ। ਸਤੇ ਸਮੁੰਦਰ ਦੀ ਸਿਆਹੀ, ਸਮੂਹ ਬਨਸਪਤੀ ਦੀ ਕਲਮ ਬਣਾਕੇ ਅਤੇ ਸਮੁੱਚੀ ਧਰਤੀ ਨੂੰ ਕਾਗਜ਼ ਬਣਾਕੇ ਅਤੇ ਸਰਸੁਤੀ ਨੂੰ ਵਕਤਾ ਬਣਾ ਕੇ, ਗਨੇਸ਼ ਨੂੰ ਲਿਖਾਰੀ ਬਣਾ ਕੇ ਤਾਂ ਵੀ ਹੇ ਪ੍ਰਭੂ ! ਤੇਰੀ ਇਕ ਰੋਮ ਦੀ ਵੀ ਗੱਲ ਨਹੀਂ ਹੋ ਸਕੇਗੀ। ਤੂੰ ਇਤਨਾ ਮਹਾਨ ਹੈਂ ਤੇ ਇਤਨਾ ਤੇਰਾ ਵਿਸਥਾਰ ਹੈ -

*ਕੋਇ ਨ ਜਾਣੈ ਤੇਰਾ ਕੇਤਾ ਕੇਵਡ ਚੀਰਾ॥*

ਹੇ ਪ੍ਰਭੂ ! ਤੇਰਾ ਚੋਲਾ ਕਿੰਨਾ ਕੁ ਵੱਡਾ ਹੈ, ਇਹ ਕੋਈ ਨਹੀਂ ਜਾਣਦਾ। ਜਿਸ ਨੇ ਇਸ ਮਹਾਨ ਪ੍ਰਭੂ ਨੂੰ ਮੰਨ ਲਿਆ ਤੇ ਅੰਤਰ ਆਤਮੇ ਵਿਚ ਧਾਰਨ ਕਰ ਲਿਆ, ਉਹਦੀ ਮਹਿਮਾ ਵੀ ਬਿਆਨ ਨਹੀਂ ਕੀਤੀ ਜਾ ਸਕਦੀ। ਸਤਿਗੁਰੂ ਕਹਿੰਦੇ ਹਨ ਕਿ ਜਿਸ ਨੇ ਤਿਨਕਾ ਮਾਤਰ ਵੀ ਮੰਨ ਲਿਆ, ਉਹਦੀ ਮਹਿਮਾ ਵੀ ਬਿਆਨ ਨਹੀਂ ਕੀਤੀ ਜਾ ਸਕਦੀ।

*ਕਿਨਕਾ ਏਕ ਜਿਸੁ ਜੀਅ ਬਸਾਵੈ॥ ਤਾ ਕੀ ਮਹਿਮਾ ਗਨੀ ਨ ਆਵੈ॥*

ਕੋਈ ਐਸਾ ਲਿਖਾਰੀ ਨਹੀਂ, ਨਾ ਹੀ ਕਿਸੇ ਦੀ ਕਲਮ ਵਿਚ ਇਤਨੀ ਹਿੰਮਤ ਤੇ ਸਮਰੱਥਾ ਹੈ ਤੇ ਨਾ ਹੀ ਧਰਤੀ ਦੇ ਉਪਰ ਇਤਨਾ ਕਾਗਜ਼ ਹੈ ਕਿ ਮੰਨ ਲੈਣ ਵਾਲੇ ਦੀ ਮਹਿਮਾ ਬਿਆਨ ਕਰ ਦਿੱਤੀ ਜਾਵੇ।

*ਮੰਨੇ ਕਾ ਬਹਿ ਕਰਨਿ ਵੀਚਾਰੁ॥*

ਲਿਖਾਰੀ ਬੈਠ ਕੇ ਆਪਸ ਵਿਚ ਵਿਚਾਰ ਕਰਨ ਤੇ ਮੰਨ ਲੈਣ ਵਾਲੇ ਦੀ ਮਹਿਮਾ ਲਿਖਣ। ਸਾਹਿਬ ਕਹਿੰਦੇ ਹਨ ਕਿ ਨਹੀਂ ਲਿਖ ਸਕਣਗੇ। ਇਸ ਤਰ੍ਹਾਂ ਦੀ ਸਮਰੱਥਾ ਲਿਖਾਰੀ ਕੋਲ ਨਹੀਂ ਹੈ। ਉਹਦੀ ਕਲਮ ਵਿਚ ਤਾਕਤ ਨਹੀਂ ਹੈ ਤੇ ਜਗਤ ਵਿਚ ਇਤਨਾ ਕਾਗਜ਼ ਹੀ ਨਹੀਂ ਹੈ-

*ਐਸਾ ਨਾਮੁ ਨਿਰੰਜਨੁ ਹੋਇ॥*

ਪ੍ਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ। ਨਿਰੰਜਨੁ ਭਾਵ ਕਾਲਖ ਤੋਂ ਰਹਿਤ, ਧੱਬਿਆਂ ਤੋਂ ਰਹਿਤ ਪ੍ਰਮਾਤਮਾ ਨਿਰਲੇਪ ਹੈ, ਇਸ ਵਾਸਤੇ ਉਸ ਨੂੰ ਆਖਿਆ ਹੈ ਕਿ ਉਹ ਨਿਰੰਜਨ ਹੈ। ਹੈ ਤਾਂ ਉਹ ਚੋਰ ਵਿਚ ਵੀ ਹੈ, ਪਰ ਆਪ ਉਹ ਚੋਰ ਨਹੀਂ। ਬੈਠਾ 'ਤੇ ਉਹ ਬਦਮਾਸ਼ ਦੇ ਅੰਦਰ ਵੀ ਹੈ, ਪਰ ਉਹ ਆਪ ਬਦਮਾਸ਼ ਨਹੀਂ ਹੈ। ਬੈਠਾ ਤੇ ਉਹ

ਬੇਈਮਾਨ ਦੇ ਵਿਚ ਵੀ ਹੈ, ਪਰ ਉਹ ਬੇਈਮਾਨ ਨਹੀਂ, ਨਿਰਲੇਪ ਹੈ। ਪ੍ਰਮਾਤਮਾ ਤਾਂ ਬੈਠਾ ਡਾਕੂ ਦੇ ਅੰਦਰ ਵੀ ਹੈ, ਪਰ ਆਪ ਡਾਕੂ ਨਹੀਂ ਹੈ, ਉਹ ਨਿਰਲੇਪ ਹੈ। ਜਿਵੇਂ ਸੂਰਜ ਦੀਆਂ ਕਿਰਨਾਂ ਗੰਦਗੀ ਨੂੰ ਵੀ ਛੂਹ ਰਹੀਆਂ ਹਨ, ਫੁੱਲਾਂ ਨੂੰ ਵੀ ਛੂਹ ਰਹੀਆਂ ਹਨ। ਜਿਥੇ ਖ਼ੁਸ਼ਬੂਆਂ ਖਿਲਰੀਆਂ ਹੋਈਆਂ ਹਨ, ਕਿਰਨਾਂ ਉਥੇ ਵੀ ਪਸਰੀਆਂ ਹੋਈਆਂ ਹਨ, ਪਰ ਅਸੀਂ ਇਹ ਨਹੀਂ ਕਹਿ ਸਕਦੇ ਕਿ ਫੁੱਲਾਂ ਨਾਲ ਸਪਰਸ਼ ਕਰਕੇ ਕਿਰਨਾਂ ਪਵਿੱਤਰ ਹੋ ਗਈਆਂ ਤੇ ਗੰਦਗੀ ਦੇ ਢੇਰ ਨੂੰ ਸਪਰਸ਼ ਕਰਕੇ ਸੂਰਜ ਦੀਆਂ ਕਿਰਨਾਂ ਮੈਲੀਆਂ ਹੋ ਗਈਆਂ। ਨਹੀਂ, ਸੂਰਜ ਨਿਰਲੇਪ ਹੈ। ਇਹਦੀਆਂ ਕਿਰਨਾਂ ਨਿਰਲੇਪ ਹਨ ਤੇ ਸੂਰਜ ਦਾ ਮਹਾਂ ਸੂਰਜ ਪਰੀਪੂਰਨ ਪ੍ਰਮਾਤਮਾ ਵੀ ਨਿਰਲੇਪ ਹੈ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਦਾ ਫੁਰਮਾਣ ਹੈ ਕਿ ਵਿਆਪਕ ਹੁੰਦਾ ਹੋਇਆ ਉਹ ਨਿਰਲੇਪ ਕਿਸ ਤਰ੍ਹਾਂ ਹੈ ਤੇ ਆਪਨੇ ਬੜੇ ਸੁੰਦਰ ਪਰਿਮਾਣ ਦਿੱਤੇ ਹਨ -

*ਸਰਬ ਨਿਵਾਸੀ ਸਦਾ ਅਲੇਪਾ॥*

ਸਾਰਿਆਂ ਦੇ ਵਿਚ ਨਿਵਾਸ ਕਰਦਾ ਹੈ ਪਰ ਹੈ ਨਿਰਲੇਪ।

ਗੁਰੂ ਗੋਬਿੰਦ ਸਿੰਘ ਜ਼ੀ ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਇਕ ਐਸੀ ਖੰਡ ਜੋਤੀ ਹੈ ਜੋ ਕੀੜੀ ਵਿਚ, ਹਾਥੀ ਵਿਚ, ਜ਼ੱਰੇ ਵਿਚ, ਸੂਰਜ ਵਿਚ ਵਿਆਪਕ ਹੈ। ਪਸ਼ੂਆਂ ਵਿਚ, ਪੰਛੀਆਂ ਵਿਚ, ਕੀੜੇ ਮਕੌੜਿਆਂ ਵਿਚ ਅਤੇ ਮਨੁੱਖਾਂ ਦੇ ਵਿਚ ਅਤੇ ਖੰਡਾਂ ਬ੍ਰਹਿਮੰਡਾਂ ਦੇ ਵਿਚ ਉਹ ਵਿਆਪਕ ਹੈ। ਨਿਵਾਸ ਰੱਖਦਾ ਹੈ, ਸਭ ਕੁਝ ਦੇ ਵਿਚ ਪਰ ਨਿਰਲੇਪ ਕਿਸ ਤਰ੍ਹਾਂ ?

*ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥*

ਸਰਬ ਨਿਵਾਸੀ ਕਿਸ ਤਰ੍ਹਾਂ ਹੈ ? ਅਤੇ ਉਹ ਨਿਰਲੇਪ ਕਿਹੋ ਜਿਹਾ ਹੈ ? ਇਹਦੇ ਬਾਰੇ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਇਸ ਢੰਗ ਨਾਲ ਬਿਆਨ ਕਰਦੇ ਹਨ -

*ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥*

ਵਿਆਪਕ ਤਾਂ ਉਹ ਐਸਾ ਹੈ ਜੈਸੇ ਫੁੱਲ ਦੀ ਪੱਤੀ ਪੱਤੀ ਦੇ ਵਿਚ ਮਹਿਕ ਹੈ। ਸਮੁੱਚੇ ਫੁੱਲ ਦੇ ਵਿਚ ਮਹਿਕ ਹੈ ਜਿਵੇਂ ਫੁੱਲਾਂ ਵਿਚ ਮਹਿਕ ਸਮਾਈ ਹੋਈ ਹੈ ਤਿਵੇਂ ਹੀ ਖੰਡਾਂ ਬ੍ਰਹਿਮੰਡਾਂ ਦੇ ਵਿਚ ਪ੍ਰਭੂ ਸਮਾਇਆ ਹੋਇਆ ਵਿਆਪਕ ਹੈ, ਪਰ ਨਿਰਲੇਪ ਕੈਸਾ ਹੈ-

*ਮੁਕਰ ਮਾਹਿ ਜੈਸੇ ਛਾਈ॥*

ਜਿਵੇਂ ਸ਼ੀਸ਼ੇ ਵਿਚ ਅਕਸ ਹੈ। ਮਨੁੱਖ ਦੇਖ ਰਿਹਾ ਹੈ ਸ਼ੀਸ਼ੇ ਵਿਚ ਆਪਣੇ ਆਪ ਨੂੰ, ਪਰੰਤੂ ਇਹ ਗੱਲ ਵੀ ਹੈ ਕਿ ਮਨੁੱਖ ਸ਼ੀਸ਼ੇ ਵਿਚ ਨਹੀਂ ਹੈ। ਜੇਕਰ ਪਕੜੇ ਸ਼ੀਸ਼ੇ ਵਿਚ ਉਸ ਨੂੰ ਜੋ ਸ਼ੀਸ਼ੇ ਵਿਚ ਦਿਖਾਈ ਦੇ ਰਿਹਾ ਹੈ ਤਾਂ ਹੱਥ ਕੁਝ ਵੀ ਨਹੀਂ ਆਇਆ। ਹੈ ਸਾਰਿਆਂ ਵਿਚ ਵਿਆਪਕ, ਪਰ ਨਿਰਲੇਪ ਹੈ। ਮਹਿਕ ਦੀ ਤਰ੍ਹਾਂ ਵਿਆਪਕ ਹੈ ਅਤੇ

*ਮੁਕਰ ਮਾਹਿ ਜੈਸੇ ਛਾਈ॥*

ਦੀ ਤਰ੍ਹਾਂ ਨਿਰਲੇਪ ਹੈ ਤਾਂ ਸਾਹਿਬ ਫੁਰਮਾਣ ਕਰਦੇ ਹਨ ਕਿ ਪ੍ਰਮਾਤਮਾ ਦੀ ਹਸਤੀ ਐਸੀ ਨਿਰੰਜਨੁ ਹੈ, ਪ੍ਰਮਾਤਮਾ ਦਾ ਨਾਮ ਐਸਾ ਅੰਜਨ ਤੋਂ ਰਹਿਤ ਹੈ –

*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥*

ਪਰ ਇਹ ਅਵਸਥਾ ਉਹੀ ਜਾਣ ਸਕਦਾ ਹੈ ਜਿਸ ਨੇ ਮੰਨ ਲਿਆ ਕਿ ਉਹ ਨਿਰੰਜਨ ਹੈ, ਨਿਰਲੇਪ ਹੈ। ਅਜਿਹਾ ਕੋਈ ਕਾਗਜ਼ ਨਹੀਂ ਜਿਸ ਦੇ ਉੱਤੇ ਪ੍ਰਭੂ ਦੀ ਮਹਿਮਾ ਲਿਖੀ ਜਾ ਸਕੇ। ਕਿਸੇ ਕਲਮ ਵਿਚ ਐਸੀ ਕੋਈ ਸਮਰੱਥਾ ਨਹੀਂ, ਨਾ ਹੀ ਐਸਾ ਕੋਈ ਲਿਖਾਰੀ ਹੈ ਅਤੇ ਨਾ ਹੀ ਮੰਨ ਲੈਣ ਵਾਲੇ ਦੀ ਕੋਈ ਮਹਿਮਾ ਬਿਆਨ ਕਰ ਸਕਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਸਾਰੀ ਗੱਲ ਦਾ ਬੋਧ ਵਕਤ ਹੋ ਜਾਂਦਾ ਹੈ –

*ਜੇ ਕੋ ਮੰਨਿ ਜਾਣੈ ਮਨਿ ਕੋਇ॥*

ਜਿਸ ਦੇ ਮਨ ਨੇ ਇਹ ਗੱਲ ਜਾਣ ਲਈ ਹੈ, ਜਿਸ ਦੇ ਮਨ ਨੇ ਪ੍ਰਭੂ ਨੂੰ ਮੰਨ ਲਿਆ, ਈਸ਼ਵਰ ਨੂੰ ਮੰਨ ਲਿਆ, ਇਸ ਵਾਸਤੇ ਉਸ ਤੋਂ ਬਿਨਾਂ ਇਸ ਮਹਿਮਾ ਨੂੰ, ਇਸ ਖ਼ਾਸ ਰਾਜ਼ ਨੂੰ ਹੋਰ ਕੋਈ ਨਹੀਂ ਜਾਣ ਸਕਦਾ।



# ਪਉੜੀ ਤੇਰ੍ਹਵੀਂ

*ਮੰਨੈ ਸੁਰਤਿ ਹੋਵੈ ਮਨਿ ਬੁਧਿ॥*
*ਮੰਨੈ ਸਗਲ ਭਵਣ ਕੀ ਸੁਧਿ॥*
*ਮੰਨੈ ਮੁਹਿ ਚੋਟਾ ਨਾ ਖਾਇ॥*
*ਮੰਨੈ ਜਮ ਕੈ ਸਾਥਿ ਨ ਜਾਇ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੩॥*

ਮੰਨੈ ਦੀ ਇਸ ਦੂਸਰੀ ਪਉੜੀ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਉਸ ਨੂੰ ਮੰਨਣ ਲਗਿਆਂ ਸੁਰਤ ਇਕਾਗਰ ਹੋਵੇ ਤਾਂ ਮਨ ਨੂੰ ਜਾਗਰਿਤੀ ਮਿਲ ਜਾਏਗੀ। ਮੰਨ ਲਵੇ ਇਤਨੀ ਗੱਲ ਸਪੱਸ਼ਟ ਹੈ ਕਿ ਪ੍ਰਥਮ ਮੂਲ ਰੂਪ ਦੇ ਵਿਚ ਪਹਿਲੇ ਪਹਿਲ ਧਰਮ ਅੰਧ ਵਿਸ਼ਵਾਸ ਹੈ, ਜਿਸਨੂੰ ਵੇਖਿਆ ਹੀ ਨਹੀਂ, ਉਹਨੂੰ ਮਨ ਲਈਏ, ਜਿਸਨੂੰ ਜਾਣਿਆ ਹੀ ਨਹੀਂ, ਉਹਨੂੰ ਮੰਨ ਲਈਏ। ਬੜੀ ਹਿੰਮਤ ਦੀ ਗੱਲ ਹੈ। ਜਿਹਦਾ ਕੋਈ ਪ੍ਰਤੱਕਸ਼ ਪਰਮਾਣ ਨਹੀਂ, ਉਹਨੂੰ ਮੰਨ ਲਈਏ। ਕੇਵਲ ਸ਼ਬਦ ਪਰਮਾਣ ਹੈ ਪ੍ਰਮਾਤਮਾ ਦਾ ਤੇ ਸੁਣਨਾ ਤੇ ਸੁਣਨ ਤੋਂ ਬਾਅਦ ਸਾਰੀ ਸੁਣੀ ਹੋਈ ਗੱਲ ਨੂੰ ਮੰਨ ਲੈਣਾ, ਖਿੜੇ ਮੱਥੇ ਕਬੂਲ ਕਰ ਲੈਣਾ ਤੇ ਦੂਸਰੀ ਪਉੜੀ ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਮਨ ਜਾਗ ਜਾਏਗਾ ਤੇ ਜਾਗੇ ਹੋਏ ਮਨ ਦੀ ਇਹ ਪਹਿਚਾਣ ਹੈ ਕਿ ਗ਼ਲਤ ਫੁਰਨੇ ਨਹੀਂ ਪੈਦਾ ਹੋਣਗੇ। ਸਤਿਗੁਰੂ ਜੀ ਮਨ ਨੂੰ ਸਮਝਾਉਂਦੇ ਹਨ -

*'ਜਾਗੁ ਰੇ ਮਨ ਜਾਗਨ ਹਾਰੇ'*

ਹੇ ਮਨ ! ਜਾਗ, ਪਰ ਕਿਵੇਂ ਜਾਗੇ, ਇਹ ਮੰਨ -

*'ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪੁਨਾ ਸੋਇਆ ਮਨ ਜਾਗਾਈ॥*

ਪ੍ਰਭੂ ਦਾ ਚਿੰਤਨ ਹੈ ਹੀ ਇਸ ਵਾਸਤੇ ਕਿ ਮਨ ਜਾਗੇ ਤੇ ਮਨ ਜਾਗਣ ਦਾ ਢੰਗ

ਸਤਿਗੁਰੂ ਇਹ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਨੂੰ ਮੰਨ ਲਿਆ, ਪੂਰਨ ਰੂਪ ਵਿਚ ਤਸਲੀਮ ਕਰ ਲਿਆ, ਉਹਦੇ ਮਨ ਨੂੰ ਜਾਗਰਣ ਨਸੀਬ ਹੋ ਜਾਏਗਾ। ਮਨ ਨੂੰ ਸੁਰਤ ਮਿਲ ਜਾਏਗੀ। ਬੁੱਧ ਨੂੰ ਵੀ ਸੁਰਤ ਮਿਲ ਜਾਏਗੀ। ਜਿਸ ਵਕਤ ਬੁੱਧ ਨੂੰ ਸੁਰਤ ਮਿਲਦੀ ਹੈ, ਫੇਰ ਉਹ ਗ਼ਲਤ ਫ਼ੈਸਲੇ ਨਹੀਂ ਕਰਦੀ। ਜੀਵਨ ਦੇ ਸੰਬੰਧ ਵਿਚ, ਸਮਾਜ ਦੇ ਸੰਬੰਧ ਵਿਚ, ਧਰਮ ਨੀਤੀ ਦੇ ਸੰਬੰਧ ਵਿਚ, ਜੀਵਨ ਦੇ ਕਿਸੇ ਪਹਿਲੂ ਦੇ ਵਿਚ ਵੀ ਫੈਸਲਾ ਅਟੱਲ ਤੇ ਸਹੀ ਹੋਵੇਗਾ। ਸਮੇਂ ਦੀ ਧਾਰਾ ਉਸ ਨੂੰ ਰੱਦ ਨਹੀਂ ਕਰ ਸਕਦੀ। ਮਨੁੱਖ ਵਿਧਾਨ ਬਣਾਉਂਦੇ ਹਨ ਸਮਾਜ ਦੇ ਜਾਂ ਰਾਜਨੀਤੀ ਦੇ ਜਾਂ ਕਈ ਦਫ਼ਾ ਧਰਮ ਦੇ, ਪਰ ਉਹ ਵਕਤ ਦੇ ਨਾਲ ਉਸ ਨੂੰ ਸੋਧਣਾ ਪੈ ਜਾਂਦਾ ਹੈ, ਤਰਮੀਮ ਕਰਨੀ ਪੈ ਜਾਂਦੀ ਹੈ। ਐਸਾ ਕੋਈ ਦੇਸ ਨਹੀਂ ਜਿਸ ਦੇ ਰਾਸ਼ਟਰੀਆ ਵਿਧਾਨ ਵਿਚ ਤਰਮੀਮ ਨਾ ਹੋਵੇ ਸੰਸ਼ੋਧਨ ਨਾ ਹੋਇਆ ਹੋਵੇ। ਜੋ ਵਿਧਾਨ ਬਣਾਇਆ ਹੈ ਅੱਜ ਦੇ ਜੀਵਨ ਦਾ ਤਕਾਜ਼ਾ ਪੂਰਾ ਕਰਦਾ ਹੈ ਪਰ ਆਉਣ ਵਾਲੇ ਕੱਲ ਦੇ ਵਿਚ ਉਹ ਜ਼ਿੰਦਗੀ 'ਤੇ ਪੂਰਾ ਨਹੀਂ ਉਤਰਦਾ। ਇਸ ਲਈ ਸੰਸ਼ੋਧਨ ਕਰਨਾ ਪੈਂਦਾ ਹੈ, ਤਰਮੀਮ ਕਰਨੀ ਪੈਂਦੀ ਹੈ। ਜਿਸ ਵਿਧਾਨ ਵਿਚ ਤਰਮੀਮ ਕਰਨੀ ਪੈ ਜਾਵੇ, ਉਹ ਪੂਰਨ ਤੌਰ 'ਤੇ ਸੱਚ ਵੀ ਨਹੀਂ ਹੈ। ਤਰਮੀਮ ਕਰਨ ਦੀ ਲੋੜ ਨਹੀਂ। ਸੱਚ ਅਟੱਲ ਹੈ, ਸੱਚ ਸਦੀਵੀ ਹੈ, ਸੱਚ ਅਮਰ ਹੈ ਤੇ ਸਤਿਗੁਰੂ ਕਹਿੰਦੇ ਹਨ ਕਿ ਮੰਨ ਲੈਣ ਨਾਲ ਬੁੱਧ ਨੂੰ ਐਸੀ ਸੁਰਤ ਮਿਲਦੀ ਹੈ, ਬੁੱਧ ਐਸੀ ਜਾਗਦੀ ਹੈ ਕਿ ਉਹ ਜੋ ਵੀ ਫ਼ੈਸਲਾ ਕਰੇਗੀ, ਰੱਬ ਨਾਲ ਜੁੜੇ ਹੋਏ ਮਨੁੱਖ ਦਾ ਫ਼ੈਸਲਾ ਅਟੱਲ ਤੇ ਸਹੀ ਹੈ। ਇਸ ਵਾਸਤੇ ਮੇਰੇ ਪਾਤਿਸ਼ਾਹ ਫੁਰਮਾਣ ਕਰਦੇ ਹਨ -

*ਮੰਨੈ ਸੁਰਤਿ ਹੋਵੈ ਮਨਿ ਬੁਧਿ॥*
*ਮੰਨੈ ਸਗਲ ਭਵਣ ਕੀ ਸੁਧਿ॥*

ਜੋ ਵੀ ਪ੍ਰਮਾਤਮਾ ਦਾ ਨਾਮ ਮੰਨ ਲਵੇ। ਮੰਨ ਲੈਂਦਿਆਂ ਹੀ ਉਹਨੂੰ ਸਾਰੇ ਭਵਨਾਂ ਦੀ ਸੁੱਧ ਮਿਲ ਜਾਏਗੀ। ਕੇਵਲ ਪ੍ਰਿਥਵੀ ਦਾ ਹੀ ਬੋਧ ਨਹੀਂ ਹੋਵੇਗਾ, ਸਗੋਂ ਉਹਨੂੰ ਸੂਰਜ ਚੰਦ ਤਾਰਿਆਂ ਦਾ ਵੀ ਬੋਧ ਮਿਲੇਗਾ। ਹੈਰਾਨਗੀ ਦੀ ਗੱਲ ਹੈ ਕਿ ਇਸ ਤਰ੍ਹਾਂ ਦੇ ਕੋਈ ਉਪਕਰਣ ਨਹੀਂ ਸਨ ਕਿ ਜ਼ਮੀਨ 'ਤੇ ਬੈਠਿਆਂ ਹੀ ਚੰਦਰਮਾ ਨੂੰ ਵੇਖਿਆ ਜਾ ਸਕੇ। ਗ੍ਰਹਿ ਨਿਛੱਤਰਾਂ ਨੂੰ ਵੇਖਿਆ ਜਾ ਸਕੇ ਤੇ ਪ੍ਰਾਚੀਨ ਧਰਮ ਗ੍ਰੰਥਾਂ ਵਿਚ ਇਹਨਾਂ ਗ੍ਰਹਿ ਨਿਛੱਤਰਾਂ ਦਾ ਜੋ ਗਿਆਨ ਹੈ, ਉਸ ਨੂੰ ਅਜੋਕੀ ਸਾਇੰਸ ਗ਼ਲਤ ਨਹੀਂ ਸਾਬਤ ਕਰ ਸਕਦੀ। ਇਕ ਸਾਲ ਪਹਿਲੇ ਹਿੰਦੋਸਤਾਨ ਵਿਚ ਰਿਸ਼ੀ ਮੁਨੀ ਦੱਸ ਦੇਂਦੇ ਸਨ ਕਿ ਸੂਰਜ ਨੂੰ ਗ੍ਰਹਿਣ ਲੱਗੇਗਾ, ਚੰਦਰਮਾ ਨੂੰ ਗ੍ਰਹਿਣ ਲੱਗੇਗਾ। ਗ੍ਰਹਿ ਨਿਛੱਤਰ ਦੀ ਗਣਤ ਵਿਦਿਆ ਇਤਨੀ ਪ੍ਰਚੱਲਤ ਹੋਈ ਕਿ ਇਸ ਦਾ ਸਮੁੱਚੀ ਦੁਨੀਆਂ 'ਤੇ ਬਹੁਤ ਵੱਡਾ ਪ੍ਰਭਾਵ ਵੀ ਪਿਆ। ਮੂਲ ਗੱਲ ਇਤਨੀ ਹੈ ਕਿ ਇਹ ਉਹਨਾਂ ਲੋਕਾਂ ਦੀ ਖੋਜ ਸੀ ਜਿਨ੍ਹਾਂ ਨੂੰ ਕਈ ਭਵਨਾਂ ਦੀ ਸੁੱਧ ਮਿਲ ਗਈ ਸੀ। ਪ੍ਰਮਾਤਮਾ ਦਾ ਨਾਮ ਲੈਣਾ *ਮੰਨੈ ਮੁਹਿ ਚੋਟਾ ਨਾ ਖਾਇ॥* ਜੋ ਵੀ ਪ੍ਰਮਾਤਮਾ ਦਾ ਨਾਮ

ਮੰਨ ਲਵੇ, ਉਹਦੇ ਮੂੰਹ ਦੇ ਉੱਤੇ ਵਿਕਾਰਾਂ ਦੀਆਂ ਚੋਟਾਂ ਨਹੀਂ ਪੈਂਦੀਆਂ। ਮੁਹਿ ਚੋਟਾ ਆਖਿਆ। ਜਿਸ ਵਕਤ ਹਿਰਦੇ ਵਿਚ ਕਰੋਧ ਹੋਵੇ ਮੂੰਹ 'ਤੇ ਹੀ ਪ੍ਰਗਟ ਹੁੰਦਾ ਹੈ। ਚਿਹਰੇ 'ਤੇ ਹੀ ਪ੍ਰਗਟ ਹੁੰਦਾ ਹੈ। ਉਹ ਮਾਨੋ ਇਕ ਚੋਟ ਹੈ। ਹਿਰਦੇ ਵਿਚ ਵਾਸਨਾ ਹੋਵੇ ਚਿਹਰੇ 'ਤੇ ਹੀ ਪ੍ਰਗਟ ਹੁੰਦੀ ਹੈ। ਮਾਨੋ ਇਹ ਚੋਟ ਹੈ, ਬੜੀ ਗਹਿਰੀ ਚੋਟ ਹੈ। ਅੰਤਰ ਆਤਮੇ ਵਿਚ ਲੋਭ ਹੋਵੇ ਤੇ ਲੋਭ ਦੀ ਦਸ਼ਾ ਚਿਹਰੇ 'ਤੇ ਪ੍ਰਗਟ ਹੁੰਦੀ ਹੈ। ਕੋਈ ਵੀ ਵਿਕਾਰ ਹੈ, ਉਹ ਚਿਹਰੇ 'ਤੇ ਪ੍ਰਗਟ ਹੁੰਦਾ ਹੈ ਤੇ ਵਿਕਾਰ ਚਿਹਰੇ ਨੂੰ ਕਰੂਪ ਕਰ ਦੇਂਦਾ ਹੈ, ਮਾਸੂਮੀਅਤ ਨਹੀਂ ਰਹਿਣ ਦੇਂਦਾ। ਸੰਤੋਖੀ ਦਾ ਚਿਹਰਾ ਜਿੰਨਾ ਮਾਸੂਮ ਹੁੰਦਾ ਹੈ ਲੋਭੀ ਦਾ ਚਿਹਰਾ ਉਤਨਾ ਪਵਿੱਤਰ ਨਹੀਂ ਹੁੰਦਾ। ਨਿਸ਼ਕਾਮੀ ਦਾ ਚਿਹਰਾ ਜਿਤਨਾ ਪਾਵਨ ਹੁੰਦਾ ਹੈ, ਕਾਮਨਾ ਵਿਚ ਗ੍ਰਸੇ ਹੋਏ ਕਾਮੀ ਦਾ ਚਿਹਰਾ ਜਿਤਨਾ ਪ੍ਰਭਾਵਿਤ ਕਰਦਾ ਹੈ, ਜਿਤਨਾ ਮਾਸੂਮ ਹੁੰਦਾ ਹੈ, ਉਤਨਾ ਕਰੋਧੀ ਦਾ ਚਿਹਰਾ ਪਵਿੱਤਰ ਨਹੀਂ ਹੁੰਦਾ। ਕਰੋਧੀ ਦਾ ਚਿਹਰਾ ਤਾਂ ਇੰਝ ਦਿੱਸਦਾ ਹੈ ਜਿਵੇਂ ਚਿਹਰੇ 'ਤੇ ਬਹੁਤ ਸਾਰੀ ਮਾਰ ਪਈ ਹੋਵੇ, ਬਹੁਤ ਸਾਰੀਆਂ ਚੋਟਾਂ ਪਈਆਂ ਹੋਣ ਤੇ ਸਤਿਗੁਰੂ ਜੀ ਦਾ ਫ਼ੁਰਮਾਣ ਹੈ ਕਿ ਜੋ ਪ੍ਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਉਹਨਾਂ ਦੇ ਮੂੰਹ ਦੇ ਉਤੇ ਵਿਕਾਰਾਂ ਦੀ ਚੋਟ ਨਹੀਂ ਪੈਂਦੀ, ਉਹ ਵਿਕਾਰ ਦੀ ਮਾਰ ਨਹੀਂ ਸਹਾਰਦੇ -

*ਮੰਨੈ ਜਮ ਕੈ ਸਾਥਿ ਨ ਜਾਇ॥*

ਜੋ ਪ੍ਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਪ੍ਰਮਾਤਮਾ ਦੀ ਹਸਤੀ ਨੂੰ ਤਸਲੀਮ ਕਰ ਲੈਂਦੇ ਹਨ, ਉਹ ਫੇਰ ਜਮਾਂ ਦੇ ਮਾਰਗ 'ਤੇ ਨਹੀਂ ਚਲਦੇ। ਜਮ ਉਹਨਾਂ ਦੇ ਸਾਥੀ ਨਹੀਂ ਹੁੰਦੇ ਤੇ ਜਮਾਂ ਦੀ ਮਾਰ ਤੋਂ ਮੁਰਾਦ ਹੈ ਜਨਮਾਂ ਦੀ ਮਾਰ। ਦੁੱਖ ਭੋਗਣ ਵਾਸਤੇ ਜਨਮ ਚਾਹੀਦਾ ਹੈ। ਜਨਮ ਹੀ ਨਹੀਂ ਕੋਈ ਤੇ ਦੁੱਖ ਕਿਸ ਭੋਗਣਾ ਹੈ ? ਇਸ ਵਾਸਤੇ ਦੁੱਖ ਭੋਗਣ ਲਈ ਜੀਵਨ ਚਾਹੀਦਾ ਹੈ ਤੇ ਜੀਵਨ ਤਾਂ ਹੋ ਸਕਦਾ ਹੈ ਜੇਕਰ ਪਹਿਲੇ ਜਨਮ ਹੋਵੇ ਤੇ ਜਨਮ ਨੂੰ ਹੀ ਜਮਾਂ ਦੀ ਮਾਰ ਆਖਿਆ ਗਿਆ ਹੈ, ਕਿਉਂਕਿ ਜਨਮ ਦੇ ਨਾਲ ਹੀ ਸੰਸਾਰ ਦੇ ਸਾਰੇ ਦੁੱਖ ਸੰਬੰਧਿਤ ਹੋ ਜਾਂਦੇ ਹਨ। ਇਸ ਵਾਸਤੇ ਮੇਰੇ ਪਾਤਿਸ਼ਾਹ ਕਹਿੰਦੇ ਹਨ ਕਿ ਜੋ ਵੀ ਪ੍ਰਮਾਤਮਾ ਦਾ ਨਾਮ ਮੰਨ ਲਵੇ, ਉਹ ਫੇਰ ਜਮ ਦੇ ਸਾਥ ਨਹੀਂ ਜਾਏਗਾ। ਉਹਦਾ ਸਾਥੀ ਪ੍ਰਮਾਤਮਾ ਹੋਵੇਗਾ, ਅਕਾਲ ਪੁਰਖ ਹੋਵੇਗਾ। ਉਹਦਾ ਸਾਥੀ ਜਮ ਨਹੀਂ ਹੋਵੇਗਾ। ਜਨਮ ਮਰਨ ਦੇ ਗੇੜ ਤੋਂ ਉੱਚਾ ਹੋ ਜਾਏਗਾ ਅਤੇ ਅਰਦਾਸ ਵਿਚ ਸ਼ਬਦ ਵੀ ਮੇਰੇ ਪਾਤਿਸ਼ਾਹ ਨੇ ਇਹ ਜੋੜੇ ਹਨ-

*ਪ੍ਰਭ ਜਨਮ ਮਰਨ ਨਿਵਾਰਿ॥ ਹਾਰਿ ਪਰਿਓ ਦੁਆਰਿ॥*

(ਪੰਨਾ ੮੩੭)

ਬੇਨਤੀ ਹੈ ਹੇ ਪ੍ਰਭੂ ! ਰਹਿਮਤ ਕਰ, ਬਖ਼ਸ਼ਿਸ਼ ਕਰ, ਇਹਦੀ ਨਵਿਰਤੀ ਕਰ। ਮਰਨ ਜਨਮ ਦੇ ਨਾਲ ਹੈ। ਦੁਖ ਜਨਮ ਦੇ ਨਾਲ ਹੈ। ਬਿਪਤਾ ਜਨਮ ਦੇ ਨਾਲ ਹੈ। ਜਦ ਜਨਮ ਹੀ ਮਿਟ ਗਿਆ ਤਾਂ ਦੁੱਖ, ਕਲੇਸ਼, ਬੁਢੇਪਾ ਤੇ ਮਰਨ ਸਭ ਕੁਝ ਮਿਟ ਗਿਆ ਤਾਂ ਜਮਾਂ ਦੀ

ਮਾਰ, ਜਨਮਾਂ ਦੀ ਮਾਰ, ਜਮਾਂ ਦੇ ਸਾਥ ਜਨਮਾਂ ਦੇ ਸਾਥ–

*ਜਮਿ ਜਮਿ ਮਰੈ ਮਰੈ ਫਿਰ ਜੰਮੈ॥*

*ਬਹੁਤੁ ਸਜਾਇ ਪਇਆ ਦੇਸਿ ਲੰਮੈ॥* (ਪੰਨਾ ੧੦੨੦)

ਬਹੁਤ ਲੰਮੇ ਗੇੜ ਵਿਚ ਪੈ ਜਾਂਦਾ ਹੈ। ਜੰਮਿਆ ਮਰਿਆ, ਜੰਮਿਆ ਮਰਿਆ ਅਤੇ ਇਹ ਕਈ ਦਫਾ ਹੋ ਚੁੱਕਿਆ ਹੈ ਤਾਂ ਕਬੀਰ ਜੀ ਕਹਿੰਦੇ ਹਨ –

*ਐਸੇ ਘਰ ਹਮ ਬਹੁਤੁ ਬਸਾਏ॥*

*ਜਬ ਹਮ ਰਾਮ ਗਰਭ ਹੋਇ ਆਏ॥* (ਪੰਨਾ ੩੨੬)

ਇਸ ਤਰ੍ਹਾਂ ਦੇ ਘਰ ਮੈਂ ਕਈ ਵਸਾ ਚੁੱਕਾ ਹਾਂ। ਕਈਆਂ ਦਾ ਪੁੱਤਰ ਬਣਿਆ ਹਾਂ, ਕਈਆਂ ਦਾ ਪਿਉ ਬਣਿਆ ਹਾਂ। ਕਈ ਵਾਰ ਜਨਮਿਆ, ਕਈ ਵਾਰ ਮਰਿਆ। ਇਹ ਸੰਖਲਾ ਬਹੁਤ ਲੰਬੀ ਹੈ, ਇਸ ਵਾਸਤੇ ਭਗਤ ਕਬੀਰ ਜੋਦੜੀ ਕਰਦੇ ਹਨ, ਬੇਨਤੀ ਕਰਦੇ ਹਨ –

*ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥*

(ਪੰਨਾ ੧੧੦੪)

ਹੇ ਪ੍ਰਭੂ ! ਇਸ ਵਾਰ ਰਹਿਮਤ ਕਰ, ਬਖ਼ਸ਼ਿਸ਼ ਕਰ, ਮੁੜ ਕੇ ਸੰਸਾਰ ਵਿਚ ਨਾ ਆਉਣਾ ਪਵੇ। ਇਹ ਫੇਰਾ ਫਿਰ ਮੈਂ ਨਾ ਪਾਵਾਂ। ਇਸ ਗਲੀ ਵਿਚ ਮੈਂ ਬਹੁਤ ਫੇਰੇ ਪਾ ਚੁੱਕਿਆ ਹਾਂ। ਇਥੇ ਮੈਂ ਬਹੁਤ ਫੇਰੇ ਪਾ ਚੁੱਕਿਆ ਹਾਂ –

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*

(ਪੰਨਾ ੬੬੬)

ਇਹ ਫੇਰੇ ਮੈਂ ਕਈ ਵਾਰ ਪਾ ਚੁੱਕਿਆ ਹਾਂ। ਇਸ ਲੋਭੀ ਨੂੰ ਕਈ ਵਾਰ ਇਸ ਗਲੀ ਚੋਂ ਲੰਘਣਾ ਪਿਆ ਹੈ। ਪ੍ਰਭੂ ਹੁਣ ਤਾਂ ਰਹਿਮਤ ਕਰ। ਹੁਣ ਜਨਮ ਦੀ ਗਲੀ ਵਿਚੋਂ ਮੈਂ ਨਾ ਲੰਘਾਂ, ਕਿਉਂਕਿ ਇਸ ਗਲੀ ਵਿਚ ਫੇਰ ਦੁੱਖ ਹੈ, ਮਰਨ ਹੈ, ਕਲੇਸ਼ ਹੈ, ਬਿਪਤਾ ਹੈ। ਰਹਿਮਤ ਕਰ ਇਹ ਫਿਰ ਫੇਰਾ ਨਾ ਆਵੇ। ਮੈਂ ਫਿਰ ਇਥੋਂ ਨਾ ਲੰਘਾਂ ਤਾਂ ਸਤਿਗੁਰੂ ਕਹਿੰਦੇ ਹਨ ਕਿ ਜੋ ਵੀ ਪ੍ਰਮਾਤਮਾ ਦਾ ਨਾਮ ਮੰਨ ਲੈਂਦੇ ਹਨ, ਉਹ ਫਿਰ ਜਮਾਂ ਦੇ ਸਾਥ ਨਹੀਂ ਜਾਂਦੇ। ਉਹਨਾਂ ਦਾ ਸੰਗੀ ਸਾਥੀ ਪ੍ਰਭੂ ਹੁੰਦਾ ਹੈ, ਅਕਾਲ ਪੁਰਖ ਹੁੰਦਾ ਹੈ –

*ਮੰਨੈ ਜਮ ਕੈ ਸਾਥਿ ਨ ਜਾਇ॥*

*ਐਸਾ ਨਾਮੁ ਨਿਰੰਜਨੁ ਹੋਇ॥*

ਪ੍ਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਧੋਬਿਆਂ ਤੋਂ ਰਹਿਤ ਹੈ –

*ਜੇ ਕੋ ਮੰਨਿ ਜਾਣੈ ਮਨਿ ਕੋਇ॥*

ਕੋਈ ਜਾਣ ਲਏ, ਮਨ ਵਿਚ ਵਸਾ ਲਏ, ਉਹਨੂੰ ਵੀ ਇਸ ਅਸਲੀਅਤ ਦਾ ਪਤਾ ਚਲੇਗਾ, ਉਸਨੂੰ ਵੀ ਇਸ ਹਕੀਕਤ ਦਾ ਪਤਾ ਚੱਲੇਗਾ, ਦੂਸਰੇ ਤੀਸਰੇ ਨੂੰ ਨਹੀਂ। ਬੱਚਾ ਅੰਨ੍ਹਾ ਹੈ ਤੇ ਮਮਤਾ ਦੀ ਮਾਰੀ ਹੋਈ ਮਾਂ ਇਹ ਆਖੇ ਵੇ ਮੇਰੇ ਪੁੱਤਰ ! ਤੂੰ ਮੇਰੀ ਅੱਖਾਂ ਨਾਲ ਸੰਸਾਰ ਨੂੰ ਵੇਖ ਲੈ। ਮਮਤਾ ਦੀ ਮਾਰੀ ਹੋਈ ਕਹਿੰਦੀ ਤਾਂ ਪਈ ਹੈ ਅਤੇ ਦਿਲੋਂ ਕਹਿ ਰਹੀ ਹੈ, ਪਰ ਸੰਸਾਰ ਨੂੰ ਵੇਖਣ ਵਾਸਤੇ ਆਪਣੀ ਹੀ ਅੱਖ ਚਾਹੀਦੀ ਹੈ, ਦੂਜੇ ਦੀ ਅੱਖ ਨਾਲ ਸੰਸਾਰ ਨਹੀਂ ਵੇਖਿਆ ਜਾ ਸਕਦਾ। ਦੂਜੇ ਦੇ ਭੋਜਨ ਛਕਿਆਂ ਭੁੱਖ ਨਹੀਂ ਮਿਟੇਗੀ। ਦੂਜੇ ਦੇ ਪਾਣੀ ਪੀਤਿਆਂ ਪਿਆਸ ਨਹੀਂ ਮਿਟੇਗੀ। ਪਿਆਸ ਨੂੰ ਮਿਟਾਉਣ ਲਈ ਖ਼ੁਦ ਜਲ ਪੀਣਾ ਪਵੇਗਾ। ਖ਼ੁਦ ਭੋਜਨ ਛੱਕਣਾ ਪਏਗਾ। ਸੰਸਾਰ ਨੂੰ ਵੇਖਣ ਵਾਸਤੇ ਆਪਣੀ ਅੱਖ ਚਾਹੀਦੀ ਹੈ, ਇਸ ਵਾਸਤੇ ਪ੍ਰਮਾਤਮਾ ਦਾ ਅਨੁਭਵ, ਪ੍ਰਮਾਤਮਾ ਦਾ ਰਸ ਮਾਨਣ ਲਈ ਖ਼ੁਦ ਉਸਨੂੰ ਹਿਰਦੇ ਵਿਚ ਧਾਰਣ ਕਰਨਾ ਪਏਗਾ, ਮੰਨਣਾ ਪਏਗਾ, ਪਰ ਬਾਹਰ ਦੀ ਜਿਹੜੀ ਸੰਪੱਤੀ ਹੈ, ਇਹ ਦੂਜੇ ਤੀਜੇ ਨੂੰ ਦਿਖਾਈ ਦੇ ਜਾਂਦੀ ਹੈ, ਧਨਵਾਨ ਛੁਪਿਆ ਨਹੀਂ ਰਹਿ ਸਕਦਾ। ਧਨ ਧਰਤੀ ਵਿਚ ਦਬੀਏ ਮਸਤਕ ਪ੍ਰਵਾਨੇ। ਆਲੀਸ਼ਾਨ ਉਹਦਾ ਰਹਿਣ ਸਹਿਣ ਹੈ। ਮਹਿਲ ਮਾੜੀਆਂ ਹਨ। ਹੋਰ ਸਭ ਤਰ੍ਹਾਂ ਦੀਆਂ ਸਹੂਲਤਾਂ ਹਨ। ਇਹ ਵੇਖ ਕੇ ਅਗਲਾ ਅੰਦਾਜ਼ਾ ਲਗਾ ਲੈਂਦਾ ਹੈ ਇਹ ਧਨਵਾਨ ਹੈ, ਪਰ ਕਿਸੇ ਦੇ ਅੰਦਰ ਪ੍ਰਭੂ ਆਪ ਆਣ ਕੇ ਬਿਰਾਜਮਾਨ ਹੋਇਆ ਹੈ, ਦੈਵੀ ਸ਼ਕਤੀਆਂ ਦਾ ਮਾਲਕ ਸੰਸਾਰ ਦਾ ਕਰਤਾ ਹਿਰਦੇ ਵਿਚ ਆ ਕੇ ਪ੍ਰਗਟ ਹੋਇਆ, ਇਹ ਪੜੋਸੀ ਨੂੰ ਵੀ ਨਹੀਂ ਪਤਾ ਚੱਲਦਾ। ਇਹ ਕੋਲ ਬੈਠੇ ਹੋਏ ਮਿੱਤਰ ਨੂੰ ਵੀ ਪਤਾ ਨਹੀਂ ਚੱਲਦਾ। ਇਸ ਵਾਸਤੇ ਦੇਖਣ ਵਿਚ ਆਇਆ ਹੈ ਕਿ ਜਿਹੜੇ ਪਰਮ ਪੁਰਖ ਸਨ, ਜਿਥੇ ਸਰਬ ਨਿਧਾਨ ਪ੍ਰਮਾਤਮਾ ਆ ਕੇ ਪ੍ਰਗਟ ਹੋਇਆ ਸੀ ਹਿਰਦੇ ਵਿਚ, ਉਹਨਾਂ ਦੇ ਮਾਂ ਬਾਪ ਵੀ ਉਹਨਾਂ ਨੂੰ ਨਹੀਂ ਸਮਝ ਸਕੇ। ਵੀਹ ਰੁਪਇਆਂ ਦੇ ਕਾਰਣ ਪਿਤਾ ਕਾਲੂ ਗੁਰੂ ਨਾਨਕ ਨੂੰ ਥੱਪੜ ਪਏ ਮਾਰਦੇ ਹਨ। ਕੈਕਈ ਉਸ ਰਾਮ ਨੂੰ ਬਨਵਾਸ ਪਈ ਦੇਂਦੀ ਹੈ, ਜਿਹਦਾ ਨਾਂ ਲੈਂਦਿਆਂ ਹੀ ਕਈਆਂ ਨੂੰ ਸ਼ਾਂਤੀ ਮਿਲਦੀ ਹੈ। ਮਾਮਾ ਹੈ ਕੰਸ, ਪਰ ਭਾਂਜੇ ਨਾਲ ਵਿਤਕਰਾ ਹੈ, ਈਰਖਾ ਹੈ, ਜਲਨ ਹੈ, ਦੁਸ਼ਮਣੀ ਹੈ, ਨਹੀਂ ਸਮਝ ਸਕਿਆ। ਬਾਹਰ ਦੀ ਜਿਹੜੀ ਸੰਪਰਦਾ ਹੈ ਇਹ ਤਾਂ ਹਰ ਇਕ ਨੂੰ ਦਿਖਾਈ ਦੇ ਜਾਂਦੀ ਹੈ। ਬੈਰੂਨੀ ਸੰਪਰਦਾ ਦੀ ਮਾਨ ਪ੍ਰਤਿਸ਼ਠਾ ਵੀ ਬਾਹਰ ਹੈ। ਉਹਦੀ ਅੰਦਰ ਤੱਕ ਪਹੁੰਚ ਨਹੀਂ। ਬਹੁਤ ਸਾਰਾ ਸਨਮਾਨ ਹੋਵੇ, ਕੋਈ ਫੁੱਲਾਂ ਦੇ ਹਾਰ ਪਾਈ ਜਾਏ, ਪਾਈ ਜਾਏ, ਸਿਜਦੇ ਕਰੀ ਜਾਏ, ਪ੍ਰਤਿਸ਼ਠਾ ਬਾਹਰ ਦੀ ਹੈ। ਅੰਦਰ ਬੇਚੈਨੀ ਬਣੀ ਰਹਿੰਦੀ ਹੈ, ਪਰ ਜਿਸ ਦਿਨ ਪਰੀਪੂਰਨ ਪ੍ਰਮਾਤਮਾ ਵਾਜਿਆਂ ਗਾਜਿਆਂ ਨਾਲ ਅਨਹੱਦ ਧੁੰਨੀਆਂ ਨਾਲ ਅੰਦਰ ਆ ਕੇ ਪ੍ਰਗਟ ਹੁੰਦਾ ਹੈ, ਉਹ ਜਿਹੜੀ ਦੈਵੀ ਪ੍ਰਸੰਨਤਾ ਨਸੀਬ ਹੁੰਦੀ ਹੈ, ਉਹ ਪੜੋਸੀ ਨੂੰ ਵੀ ਨਹੀਂ ਪਤਾ ਚੱਲਦਾ ਇਸ ਵਾਸਤੇ ਤਾਂ ਸਤਿਗੁਰੂ ਕਹਿੰਦੇ ਹਨ –

*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥*

ਪ੍ਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਜਿਸ ਨੇ ਜਾਣ ਲਿਆ, ਜਿਸ ਨੇ ਮੰਨ ਲਿਆ, ਉਹੀ ਇਸ ਦਾ ਸਵਾਦ ਲੈ ਸਕਦਾ ਹੈ। ਉਸਦਾ ਇਸ ਨੂੰ ਬੋਧ ਹੈ। ਕੋਲ ਬੈਠੇ ਦੂਜੇ ਤੀਜੇ ਨੂੰ ਵੀ ਇਸ ਦਾ ਪਤਾ ਨਹੀਂ ਚੱਲਦਾ ਕਿ ਇਸ ਮਨੁੱਖ ਦੇ ਉੱਤੇ ਦੈਵੀ ਸੰਪਰਦਾ ਦੇ ਖ਼ਜ਼ਾਨੇ ਖੁੱਲ੍ਹ ਗਏ ਹਨ।



# ਪਉੜੀ ਚੌਦ੍ਹਵੀਂ

*ਮੰਨੈ ਮਾਰਗਿ ਠਾਕ ਨ ਪਾਇ॥*
*ਮੰਨੈ ਪਤਿ ਸਿਉ ਪਰਗਟੁ ਜਾਇ॥*
*ਮੰਨੈ ਮਗੁ ਨ ਚਲੈ ਪੰਥੁ॥*
*ਮੰਨੈ ਧਰਮ ਸੇਤੀ ਸਨਬੰਧੁ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੪॥*

ਮੰਨੇ ਦੀਆਂ ਚਾਰ ਪਉੜੀਆਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਮੰਨ ਲੈਣ ਦੀ ਮਹਾਨਤਾ ਦੱਸਦੇ ਪਏ ਹਨ। ਉਹਨੂੰ ਮੰਨ ਲੈਣਾ ਜਿਹਦਾ ਕੋਈ ਰੰਗ ਨਹੀਂ, ਜਿਹਦਾ ਕੋਈ ਰੂਪ ਨਹੀਂ। ਉਸ ਨੂੰ ਮੰਨ ਲੈਣਾ ਜੋ ਮਨ ਤੋਂ ਪਰੇ ਹੈ, ਬੁੱਧ ਤੋਂ ਪਰੇ ਹੈ, ਬਾਣੀ ਤੋਂ ਪਰੇ ਹੈ। ਉਹਨੂੰ ਮੰਨ ਲੈਣਾ, ਜੋ ਇੰਦਰੀਆਂ ਤੋਂ ਪਰੇ ਹੈ। ਜਿਸ ਨੂੰ ਅਗਮ ਅਗੋਚਰ ਕਰ ਆਖਿਆ ਹੈ, ਜੋ ਪੂਰਨ ਰੂਪ ਵਿਚ ਕਲਪਨਾ ਵਿਚ ਵੀ ਆ ਸਕੇ, ਐਸਾ ਅਦਰਿਸ਼ ਅਗੋਚਰ ਉਸ ਨੂੰ ਮੰਨ ਲੈਣਾ, ਬਹੁਤ ਵੱਡੀ ਹਿੰਮਤ ਦੀ ਗੱਲ ਹੈ। ਮੰਨ ਲੈਣ ਦੀ ਅਵਸਥਾ ਬਣ ਸਕੇ, ਲਗਾਤਾਰ ਪਹਿਲੇ ਸੁਣਨਾ ਪੈਂਦਾ ਹੈ। ਇਸ ਵਾਸਤੇ ਧਾਰਮਿਕ ਦੁਨੀਆਂ ਵਿਚ ਸੁਣਨ ਦੀ ਜਿਤਨੀ ਮਹਾਨਤਾ ਹੈ, ਉਤਨੀ ਹੀ ਮਹਾਨਤਾ ਮੰਨ ਲੈਣ ਦੀ ਹੈ। ਸੁਣਨਾ ਪਹਿਲਾ ਕਦਮ ਤੇ ਮੰਨਣਾ ਦੂਸਰਾ ਹੈ। ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਪ੍ਰਮਾਤਮਾ ਦਾ ਨਾਮ ਕਾਲਖ ਤੋਂ ਰਹਿਤ ਹੈ। ਇਸ ਗੱਲ ਨੂੰ ਮੰਨੈ ਦੀਆਂ ਚਾਰ ਪਉੜੀਆਂ ਦੇ ਵਿਚ ਸਤਿਗੁਰੂ ਜੀ ਨੇ ਬਾਰ ਬਾਰ ਦੁਹਰਾਇਆ ਹੈ –

*ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥*

ਪ੍ਰਮਾਤਮਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ, ਨਿਰਲੇਪ ਹੈ, ਪਰ ਇਸ ਦੀ ਨਿਰਲੇਪਤਾ ਦਾ ਉਦੋਂ ਹੀ ਪਤਾ ਚੱਲੇਗਾ ਜਦੋਂ ਕੋਈ ਮੰਨ ਲਏ ਉਹਨੂੰ। ਪੂਰਨ ਤੌਰ 'ਤੇ ਭਰੋਸਾ ਕਰ ਲਏ –

*ਜਾ ਕੈ ਰਿਦੈ ਬਿਸ੍ਵਾਸ ਪ੍ਰਭ ਆਇਆ॥*
*ਤਤ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਪੰਨਾ ੨੮੫)

ਭਰੋਸਾ ਬਣ ਜਾਏ, ਵਿਸ਼ਵਾਸ ਬਣ ਜਾਏ ਸੰਸਾਰ 'ਤੇ, ਸੰਸਾ ਨਹੀਂ ਪੈਦਾ ਹੁੰਦਾ ਨਿਰੰਕਾਰ 'ਤੇ। ਸੰਸੇ ਜਨਮ ਲੈਂਦੇ ਹਨ ਜੇ ਕੋਈ ਮਨੁੱਖ ਇਹ ਆਖੇ ਕਿ ਸੂਰਜ ਹੈ ਤਾਂ ਮਨੁੱਖ ਫ਼ੌਰਨ ਮੰਨ ਲੈਂਦਾ ਹੈ ਹਾਂ, ਸੂਰਜ ਹੈ। ਚੰਦਰਮਾ ਹੈ ਤਾਂ ਮਨੁੱਖ ਫ਼ੌਰਨ ਕਹਿ ਦੇਂਦਾ ਹੈ ਹਾਂ, ਚੰਦਰਮਾ ਹੈ, ਮਨੁੱਖ ਹਨ, ਧਰਤੀ ਹੈ, ਗ੍ਰਹਿ ਨਛੱਤਰ ਹਨ ਅਤੇ ਕੋਈ ਇਹ ਆਖੇ ਕਿ ਪ੍ਰਮਾਤਮਾ ਹੈ ਤਾਂ ਮਨੁੱਖ ਉਤਨੇ ਹੌਸਲੇ ਨਾਲ, ਉਤਨੀ ਹਿੰਮਤ ਨਾਲ, ਉਤਨੀ ਜੁਅਰਤ ਨਾਲ ਨਹੀਂ ਕਹਿੰਦਾ ਕਿ ਹੈ। ਕਾਰਣ ਸੂਰਜ ਦੀ ਤਰ੍ਹਾਂ ਉਹ ਪ੍ਰਤੱਖਸ਼ ਦਿਖਾਈ ਨਹੀਂ ਦੇਂਦਾ। ਸੰਸਾਰ ਦੀ ਤਰ੍ਹਾਂ ਪ੍ਰਤੱਖਸ਼ ਵਿਦਮਾਨ ਦਿਖਾਈ ਨਹੀਂ ਦੇਂਦਾ ਤਾਂ ਸੰਸਾ ਫ਼ੌਰਨ ਪੈਦਾ ਹੋ ਜਾਂਦਾ ਹੈ ਕਿ ਨਹੀਂ। ਇਹ ਦੋ ਪਾਸੇ ਦੀ ਭਾਵਨਾ ਅੰਦਰ ਫ਼ੌਰਨ ਜਨਮ ਲੈਂਦੀ ਹੈ ਅਤੇ ਇਨ੍ਹਾਂ ਸੰਸਿਆਂ ਕਰਕੇ ਹੀ ਮਨੁੱਖ ਦਾ ਮਨ ਮਲੀਨ ਹੈ ਅਤੇ ਇਹ ਸੰਸੇ ਰੋਜ਼ ਰੋਜ਼ ਵਧਦੇ ਹਨ ਅਤੇ ਰੋਜ਼ ਈਸ਼ਵਰ ਪ੍ਰਤੀ ਇਨਕਾਰੀ ਜਜ਼ਬੇ ਜਨਮ ਲੈਂਦੇ ਹਨ –

*ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥*
(ਪੰਨਾ ੯੧੯)

ਗੁਰੂ ਅਮਰਦਾਸ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਮਨੁੱਖ ਦੇ ਅੰਤਿਸ਼ਕਰਨ 'ਤੇ ਮੈਲ ਸੰਸਿਆਂ ਦੀ ਹੈ ਤੇ ਸੰਸਾ ਕੇਵਲ ਪ੍ਰਮਾਤਮਾ 'ਤੇ ਹੈ, ਸੰਸਾਰ 'ਤੇ ਨਹੀਂ। ਸੰਸਾ ਸੱਚ 'ਤੇ ਹੈ, ਝੂਠ 'ਤੇ ਨਹੀਂ। ਸੰਸਾ ਸੰਤੋਖ 'ਤੇ ਹੈ, ਲੋਭ 'ਤੇ ਨਹੀਂ। ਜੇਕਰ ਕੋਈ ਮਨੁੱਖ ਇਹ ਆਖੇ ਕਿ ਫਲਾਨਾ ਲੋਭੀ ਹੈ। ਬੰਦਾ ਇਕ ਦਮ ਭਰੋਸਾ ਕਰ ਲੈਂਦਾ ਹੈ। ਜੇਕਰ ਕੋਈ ਇਹ ਆਖੇ ਕਿ ਫਲਾਨਾ ਸੰਤੋਖੀ ਹੈ ਤਾਂ ਮਨੁੱਖ ਸੋਚਦਾ ਹੈ ਸ਼ਾਇਦ। ਸੰਸਾ ਖੜਾ ਹੋ ਜਾਂਦਾ ਹੈ ਜੇਕਰ ਕੋਈ ਇਹ ਆਖੇ ਬਈ ਫਲਾਨਾ ਬੰਦਾ ਬਹੁਤ ਕ੍ਰੋਧੀ ਹੈ ਤਾਂ ਮਨੁੱਖ ਬਿਨਾਂ ਸਬੂਤ ਤੋਂ ਵੀ ਮੰਨ ਲੈਂਦਾ ਹੈ ਕਿ ਠੀਕ ਹੈ ਕ੍ਰੋਧੀ ਹੈ। ਜੇਕਰ ਕਹਿ ਦੇਈਏ ਫਲਾਨਾ ਬਹੁਤ ਨਿਰਮਲ ਹੈ, ਫਲਾਨਾ ਬੜਾ ਸ਼ਾਂਤ ਹੈ ਤਾਂ ਮਨੁੱਖ ਕਹਿੰਦਾ ਹੈ ਸ਼ਾਇਦ ਹੋਵੇਗਾ। ਸ਼ਾਇਦ ਲਫ਼ਜ਼ ਦੇ ਜਨਮ ਹੋਣ ਨਾਲ ਇਕ ਦਮ ਗੱਲ ਸਿੱਧ ਹੋ ਗਈ ਕਿ ਪੂਰਨ ਭਰੋਸਾ ਨਹੀਂ ਜੰਮਿਆ। ਜੇਕਰ ਇਹ ਆਖਿਆ ਜਾਏ ਕਿ ਫਲਾਨਾ ਬਿਲਕੁਲ ਝੂਠਾ ਹੈ, ਦਗੇਬਾਜ਼ ਹੈ, ਮੱਕਾਰ ਹੈ ਤਾਂ ਮਨੁੱਖ ਫ਼ੌਰਨ ਮੰਨ ਲੈਂਦਾ ਹੈ, ਬਿਨਾਂ ਪ੍ਰਮਾਣ ਤੋਂ ਮੰਨ ਲੈਂਦਾ ਹੈ, ਪਰ ਕਹਿ ਦੇਈਏ ਕਿ ਫਲਾਨਾ ਸਤਵਾਦੀ ਹੈ, ਧੀਰਜਵਾਨ ਹੈ, ਖਿਮਾਵਾਨ ਹੈ ਤਾਂ ਮਨੁੱਖ ਕਹਿੰਦਾ ਹੈ ਸ਼ਾਇਦ ਹੋਵੇਗਾ, ਸ਼ਾਇਦ ਹੀ ਹੋਵੇ ਤਾਂ ਸੱਚ ਦੇ ਉੱਤੇ ਸੰਸੇ ਖੜੇ ਹੋ ਜਾਂਦੇ ਹਨ। ਗੁਣਾਂ 'ਤੇ ਸੰਸੇ ਖੜੇ ਹੋ ਜਾਂਦੇ ਹਨ। ਪ੍ਰਮਾਤਮਾ 'ਤੇ ਸੰਸੇ ਖੜੇ ਹੋ ਜਾਂਦੇ ਹਨ। ਸੰਸਾਰ 'ਤੇ ਸੰਸਾ ਖੜਾ ਨਹੀਂ ਹੁੰਦਾ। ਸੰਸਾਰ ਦੀ ਕੋਈ ਰੂਪ ਰੇਖਾ ਸੰਸਾਰ ਦੇ ਸਾਹਮਣੇ ਰੱਖੀਏ। ਸੰਸਾਰ ਤੋਂ ਮੁਰਾਦ ਮਿੱਥਿਆ, ਸੰਸਾਰ ਤੋਂ ਮੁਰਾਦ ਝੂਠ ਕੂੜ ਸਭ ਸੰਸਾਰ ਹੈ ਤੇ ਕੂੜੀ ਗੱਲ ਸੰਸਾਰ ਦੀ ਕੋਈ ਕਰੀਏ, ਮਨੁੱਖ ਨੂੰ ਫ਼ੌਰਨ

ਭਰੋਸਾ ਬੱਝਦਾ ਹੈ। ਮਨੁੱਖ ਫ਼ੌਰਨ ਯਕੀਨ ਕਰ ਲੈਂਦਾ ਹੈ, ਪਰ ਪ੍ਰਮਾਤਮਾ ਦੀ ਚਰਚਾ ਛੇੜੀਏ, ਪ੍ਰਮਾਤਮਾ ਦੀ ਗੱਲ ਛੇੜੀਏ ਤਾਂ ਭਰੋਸਾ ਨਹੀਂ ਬੱਝਦਾ, ਵਿਸ਼ਵਾਸ ਨਹੀਂ ਜੰਮਦਾ, ਸਿਦਕ ਨਹੀਂ ਬੈਠਦਾ ਅਤੇ ਮਨੁੱਖ ਦੇ ਅੰਦਰ ਸੰਸਾਰੀ ਜਜ਼ਬੇ ਪੈਦਾ ਹੁੰਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜਦੋਂ ਭਰੋਸਾ ਬੱਝਦਾ ਹੈ ਭਾਉ ਪ੍ਰਕਾਸ਼ ਦਾ ਜਨਮ ਵੀ ਉਦੋਂ ਹੁੰਦਾ ਹੈ -

*ਜਾ ਕੈ ਰਿਦੈ ਬਿਸ੍ਵਾਸ ਪ੍ਰਭ ਆਇਆ॥*

*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥* (ਪੰਨਾ ੨੮੫)

ਤਾਂ ਪ੍ਰਮਾਤਮਾ ਦਾ ਨਾਮ ਐਸਾ ਨਿਰਲੇਪੁ ਹੈ, ਕਾਲਖ ਤੋਂ ਰਹਿਤ ਹੈ, ਪਰ ਇਹ ਅਸਲੀਅਤ ਉਹੀ ਜਾਣਦਾ ਹੈ ਜਿਸਨੇ ਮੰਨ ਲਿਆ ਹੈ। ਰੱਸ ਨੂੰ ਉਹੀ ਜਾਣਦਾ ਹੈ, ਜਿਸ ਨੇ ਮੰਨ ਲਿਆ। ਮੰਨ ਲੈਣ ਵਾਲੇ ਦੀ ਹੋਰ ਕੀ ਕੀ ਦਸ਼ਾ ਬਣ ਸਕਦੀ ਹੈ ? ਸਤਿਗੁਰੂ ਜੀ ਇਸ ਢੰਗ ਨਾਲ ਫੁਰਮਾਨ ਕਰਦੇ ਹਨ -

*ਮੰਨੈ ਮਾਰਗਿ ਠਾਕ ਨ ਪਾਇ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ ਉਹ ਮਾਰਗ ਦੇ ਵਿਚ ਠੱਗੇ ਨਹੀਂ ਜਾ ਸਕਦੇ। ਉਨ੍ਹਾਂ ਨੂੰ ਕਿਸੇ ਤਰ੍ਹਾਂ ਦੀ ਵੀ ਰੋਕ ਨਹੀਂ ਪੈਂਦੀ। ਕੋਈ ਵੀ ਵਿਘਨ ਰਸਤੇ ਵਿਚ ਖੜਾ ਨਹੀਂ ਹੁੰਦਾ, ਕਿਉਂ ?

*ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ॥*

*ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ॥*

(ਪੰਨਾ ੬੨੨)

ਬਿਘਨ ਹੀ ਰੋਗ ਹੈ। ਕਰ ਰਹੇ ਹਾਂ ਕੰਮ, ਬਿਘਨ ਪੈ ਗਿਆ ਤਾਂ ਬਿਘਨ ਹੀ ਰੋਗ ਹੈ, ਬਿਘਨ ਹੀ ਠਾਕ ਹੈ। ਪ੍ਰਮਾਤਮਾ ਦੇ ਨਾਮ ਨੂੰ ਜੋ ਮੰਨ ਲੈਂਦੇ ਹਨ, ਕੋਈ ਰੋਕ ਨਹੀਂ ਖੜੀ ਹੁੰਦੀ। ਕੋਈ ਵੀ ਵਿਘਨ ਰਸਤੇ ਵਿਚ ਨਹੀਂ ਖੜਾ ਹੁੰਦਾ ਅਤੇ ਜੋ ਮੰਨੇ ਨਾ, ਉਹਦੇ ਬਾਰੇ ਪਾਤਿਸ਼ਾਹ ਦੀ ਬਾਣੀ ਫ਼ੁਰਮਾਣ ਕਰਦੀ ਹੈ -

*ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ॥*

*ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ॥*

(ਪੰਨਾ ੫੨੪)

ਇਕ ਬਿਘਨ ਨਹੀਂ, ਬਿਘਨ ਤੇ ਬਿਘਨ ਖੜਾ ਹੋਵੇਗਾ। ਤਰ੍ਹਾਂ ਤਰ੍ਹਾਂ ਦੇ ਬਿਘਨ, ਕਰੋੜਾਂ ਤਰ੍ਹਾਂ ਦੀਆਂ ਰੋਕਾਂ ਰਸਤੇ ਦੇ ਵਿਚ ਖੜੀਆਂ ਹੋ ਜਾਂਦੀਆਂ ਹਨ। ਇਹ ਕੰਮ ਕਰਨ ਲੱਗਾ, ਰੋਕ ਖੜੀ ਹੋ ਗਈ। ਕਿਸੇ ਪਾਸੇ ਜਾਣ ਲੱਗਾ, ਰੋਕ ਖੜੀ ਹੋ ਗਈ। ਕੋਈ ਤਾਮੀਲ

ਕਰਨ ਲੱਗਾ, ਰੋਕ ਖੜੀ ਹੋ ਗਈ। ਬਿਘਨ ਹੈ, ਪਰ ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਮੰਨ ਲੈਣ ਵਾਲੇ ਨੂੰ ਇਤਨਾ ਅਨੁਭਉ ਪ੍ਰਕਾਸ਼ ਮਿਲ ਜਾਂਦਾ ਹੈ ਤੇ ਉਸ ਦੇ ਮਾਰਗ ਵਿਚ ਰੋਕ ਨਹੀਂ ਪੈਂਦੀ, ਠਾਕ ਨਹੀਂ ਪੈਂਦੀ। ਕੋਈ ਉਸ ਨੂੰ ਰੋਕ ਨਹੀਂ ਸਕਦਾ। ਉਹ ਐਨ ਸਹਿਜੇ ਪ੍ਰਭੂ ਦੇ ਮਾਰਗ 'ਤੇ ਚਲ ਪੈਂਦੇ ਹਨ। ਕਿਸੇ ਵਿਕਾਰ ਵਿਚ ਜੁਅਰਤ ਨਹੀਂ ਕਿ ਉਹ ਬਿਘਨ ਦੀ ਤਰ੍ਹਾਂ ਅਭਿਆਸੀ ਦੇ ਸਾਹਮਣੇ ਖੜ੍ਹਾ ਹੋ ਜਾਏ। ਪੱਥਰ ਦੀ ਤਰ੍ਹਾਂ ਰਸਤਾ ਰੋਕ ਲਵੇ। ਐਸਾ ਕੋਈ ਨਹੀਂ -

*ਮੰਨੈ ਮਾਰਗਿ ਠਾਕ ਨ ਪਾਇ॥*
*ਮੰਨੈ ਪਤਿ ਸਿਉ ਪਰਗਟੁ ਜਾਇ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦਾ ਹੈ, ਭਰੋਸਾ ਕਰ ਲੈਂਦਾ ਹੈ, ਸਿਦਕ ਬੱਝ ਜਾਂਦਾ ਹੈ, ਉਹ ਇੱਜ਼ਤ ਦੇ ਨਾਲ ਦਰਗਾਹ ਵਿਚ ਜਾਂਦਾ ਹੈ, ਪਰੀਪੂਰਨ ਪ੍ਰਮਾਤਮਾ ਦੇ ਦੇਸ ਜਾਂਦਾ ਹੈ -

*ਮੰਨੈ ਮਗੁ ਨ ਚਲੈ ਪੰਥੁ॥*
*ਮੰਨੈ ਧਰਮ ਸੇਤੀ ਸਨਬੰਧੁ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਛੋਟੇ ਛੋਟੇ ਸੰਪਰਦਾਵਾਂ ਦੇ ਚੱਕਰ ਵਿਚ ਨਹੀਂ ਪੈਂਦੇ, ਉਹ ਮਜ਼ਬੀ ਝਮੇਲਿਆਂ ਵਿਚ ਨਹੀਂ ਪੈਂਦੇ। ਸਾਹਿਬਾਂ ਦਾ ਵਾਕ ਸਲੋਕ ਵਾਰਾਂ ਦੇ ਵਧੀਕ ਵਿਚੋਂ ਹੈ -

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥* (ਪੰਨਾ ੧੪੨੬)

ਪੰਥਾ ਤੋਂ ਮੁਰਾਦ ਛੋਟੇ ਛੋਟੇ ਰਸਤਿਆਂ ਦੇ ਚੱਕਰ ਵਿਚ ਨਹੀਂ ਪੈਂਦੇ। ਉਹ ਤਾਂ ਖੁਲ੍ਹੇ ਰਾਹ 'ਤੇ ਚਲਦੇ ਹਨ, ਉਹ ਤਾਂ ਸਾਗਰ 'ਤੇ ਚਲਦੇ ਹਨ ਤਾਂ-

*ਮੰਨੈ ਮਗੁ ਨ ਚਲੈ ਪੰਥ॥*

ਉਸ ਮਗੁ 'ਤੇ, ਉਸ ਮਾਰਗ ਤੇ ਨਹੀਂ ਚਲਦਾ ਜੋ ਛੋਟੀਆਂ ਛੋਟੀਆਂ ਸੰਪਰਦਾਵਾਂ ਦੇ ਮੁਤਸਬੀ ਰਸਤੇ ਹਨ, ਤੰਗ ਰਸਤੇ ਹਨ, ਛੋਟੇ ਰਸਤੇ ਹਨ। ਇਕੋ ਹੀ ਚੱਲ ਸਕਦਾ ਹੈ, ਬਹੁਤ ਸਾਰਿਆਂ ਵਾਸਤੇ ਗੁੰਜਾਇਸ਼ ਨਾ ਹੋਵੇ। ਦੂਸਰੇ ਤੀਸਰੇ ਵਾਸਤੇ ਕੋਈ ਗੁੰਜਾਇਸ਼ ਨਾ ਹੋਵੇ। ਇਸ ਤਰ੍ਹਾਂ ਦੇ ਮਾਰਗ 'ਤੇ ਜੋ ਰੱਬ ਦੇ ਨਾਮ ਨੂੰ ਮੰਨ ਲੈਂਦਾ ਹੈ, ਉਹ ਨਹੀਂ ਚਲਦਾ। ਉਹਦੀ ਚਾਲ ਬੜੀ ਸੁਤੰਤਰ ਹੁੰਦੀ ਹੈ। ਉਸ ਦੇ ਮਾਰਗ ਵਿਚ ਛਾਂ ਹੈ, ਮਹਾਨ ਹੈ -

*ਮੰਨੈ ਮਗੁ ਨ ਚਲੈ ਪੰਥ॥*
*ਮੰਨੈ ਧਰਮ ਸੇਤੀ ਸਨਬੰਧੁ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹਨਾਂ ਦਾ ਤਾਂ ਸਿੱਧਾ ਹੀ ਧਰਮ ਨਾਲ ਸੰਬੰਧ ਹੋ ਜਾਂਦਾ ਹੈ, ਪ੍ਰਭੂ ਦੀ ਮਰਿਆਦਾ ਨਾਲ ਸੰਬੰਧ ਹੋ ਜਾਂਦਾ ਹੈ। ਜੀਵਣ ਦਾ ਉਹਨਾਂ ਨੂੰ ਢੰਗ ਆ ਜਾਂਦਾ ਹੈ। ਜੁਗਤੀ ਆ ਜਾਂਦੀ ਹੈ। ਉਹਨਾਂ ਨੂੰ ਜੋਤ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ। ਉਹਨਾਂ ਨੂੰ ਜੁਗਤ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ। ਉਹਨਾਂ ਦਾ ਸਿੱਧਾ ਸੰਬੰਧ ਪ੍ਰਭੂ ਦੀ ਬਣਾਈ ਹੋਈ ਮਰਿਆਦਾ ਨਾਲ, ਹੁਕਮ ਨਾਲ ਹੀ ਜੁੜ ਜਾਂਦਾ ਹੈ -

*ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥*

ਪ੍ਰਮਾਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ। ਇਸ ਅਵਸਥਾ ਦਾ ਅਨੰਦ ਉਹੀ ਮਾਣ ਸਕਦਾ ਹੈ ਜਿਸ ਨੇ ਮੰਨ ਲਿਆ, ਜਿਸ ਨੇ ਅੰਤਰ ਆਤਮੇ ਵਿਚ ਧਾਰਨ ਕਰ ਲਿਆ।

☆☆☆

# ਪਉੜੀ ਪੰਦਰ੍ਹਵੀਂ

ਮੰਨੈ ਪਾਵਹਿ ਮੋਖੁ ਦੁਆਰੁ॥
ਮੰਨੈ ਪਰਵਾਰੈ ਸਾਧਾਰੁ॥
ਮੰਨੈ ਤਰੈ ਤਾਰੇ ਗੁਰੁ ਸਿਖ॥
ਮੰਨੈ ਨਾਨਕ ਭਵਹਿ ਨ ਭਿਖ॥
ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ ੧੫॥

ਮੰਨੈ ਦੀ ਇਸ ਪਉੜੀ ਵਿਚ ਮੇਰੇ ਪਾਤਿਸ਼ਾਹ ਦਾ ਫ਼ੁਰਮਾਣ ਹੈ ਜੋ ਉਸ ਪਰੀਪੂਰਨ ਪ੍ਰਮਾਤਮਾ ਅਗਮ ਅਗੋਚਰ ਅਦ੍ਰਿਸ਼ਟ ਅਗੋਚਰ ਨੂੰ ਮੰਨ ਲੈਂਦੇ ਹਨ, ਉਹਨਾਂ ਨੂੰ ਮੋਖ ਦਵਾਰ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨੁੱਖ ਦੀ ਪ੍ਰਾਣਾਂ ਦੇ ਅੰਦਰ ਗਹਿਰੇ ਤੱਲ ਦੇ ਵਿਚ ਜਿਹੜੀ ਚਾਅ ਹੈ, ਉਹ ਮੁਕਤੀ ਦੀ ਹੈ। ਮੁਕਤ ਹੋਣ ਦੀ ਹੈ। ਅਜ਼ਾਦ ਹੋਣ ਦੀ ਹੈ। ਗ਼ੁਲਾਮੀ ਦੁੱਖ ਹੈ। ਅਜ਼ਾਦੀ ਸੁੱਖ ਹੈ। ਗ਼ੁਲਾਮੀ ਵਿਪਤਾ ਹੈ, ਕਲੇਸ਼ ਹੈ। ਅਜ਼ਾਦੀ ਅਨੰਦ ਹੈ, ਖੇੜਾ ਹੈ, ਮਸਤੀ ਹੈ। ਇਸ ਨੂੰ ਕਹਿੰਦੇ ਹਨ ਬੰਧਨ ਹੀ ਦੁੱਖ ਹਨ, ਪਰ ਸੁਤੰਤਰਤਾ ਹੀ ਸੁੱਖ ਹੈ। ਖ਼ੁਦ ਦਾ ਤੰਤਰ ਆਪਣੇ ਤੰਤਰ ਦੇ ਵਿਚ ਜੀਵਣਾ। ਕੋਈ ਬੰਧਨ ਨਹੀਂ। ਕੋਈ ਪਕੜ ਨਹੀਂ। ਕੋਈ ਖਿੱਚ ਨਹੀਂ। ਖ਼ੁਦ ਦਾ ਤੰਤਰ ਹੈ। ਹੁਣ ਨਿੱਜੀ ਸੁਭਾਉ ਹੈ ਆਪਣਾ ਸੁਭਾਅ ਤੇ ਆਪਣਾ ਸੁਭਾਉ ਮਨੁੱਖ ਦੇ ਕੋਲ ਆਤਮਕ ਸੁਭਾਉ ਹੈ। ਆਤਮਾ ਦੇ ਸੁਭਾਉ ਵਿਚ ਜੀਅ ਰਿਹਾ ਖ਼ੁਦ ਦੇ ਤੰਤਰ ਵਿਚ ਜੀ ਰਿਹਾ ਹੈ। ਕੋਈ ਬੰਧਨ ਨਹੀਂ, ਕੋਈ ਪਕੜ ਨਹੀਂ। ਮਨੁੱਖ ਕਈ ਵਾਰ ਸੋਚਦਾ ਹੈ ਕਿ ਮੈਂ ਸਮਾਜਿਕ ਤੌਰ 'ਤੇ ਬੰਧਨਾਂ ਵਿਚ ਹਾਂ, ਰਾਜਨੀਤਿਕ ਤੌਰ ਤੇ ਗ਼ੁਲਾਮ ਹਾਂ ਜਾਂ ਆਰਥਿਕ ਤੌਰ 'ਤੇ ਬੰਧਨਾਂ ਵਿਚ ਹਾਂ। ਗ਼ੁਲਾਮੀ ਭੋਗਣੀ ਪੈ ਰਹੀ ਹੈ। ਆਰਥਿਕ ਤੌਰ 'ਤੇ ਕਿਸੇ ਦੇ ਦਬਾਅ ਹੇਠ ਰਹਿਣਾ ਪੈ ਰਿਹਾ ਹੈ। ਸਮਾਜ ਦੀਆਂ ਐਸੀਆਂ ਰਸਮਾਂ ਹਨ, ਜਿਨ੍ਹਾਂ ਨੂੰ ਮੰਨਣਾ ਵੀ ਨਹੀਂ ਚਾਹੁੰਦਾ, ਪਰ ਮਜਬੂਰੀ ਹੈ, ਮੰਨਣਾ ਪੈਂਦਾ ਹੈ। ਰਾਜਨੀਤੀ ਦੇ ਕੁਝ ਐਸੇ ਨਿਯਮ ਹਨ ਜੋ ਦੁੱਖ ਤੇ ਸੰਤਾਪ ਨੂੰ ਜਨਮ ਦੇਂਦੇ ਹਨ। ਉਹਦੀ ਆਤਮਾ ਨੂੰ

ਪੀੜਤ ਕਰਦੇ ਹਨ, ਪਰ ਫਿਰ ਵੀ ਮਜਬੂਰਨ ਉਸ ਨੂੰ ਮੰਨਣੇ ਪੈਂਦੇ ਹਨ। ਹਰ ਪੱਖੋਂ ਮਨੁੱਖ ਨੂੰ ਜੇਕਰ ਦੇਖੀਏ ਤਾਂ ਬਾਹਰੋਂ ਵੀ ਜਕੜਿਆ ਹੋਇਆ ਹੈ, ਅੰਦਰੋਂ ਵੀ ਜਕੜਿਆ ਹੋਇਆ ਹੈ। ਬਾਹਰ ਦੇ ਤਰ੍ਹਾਂ ਤਰ੍ਹਾਂ ਦੇ ਸਮਾਜ ਦੀਆਂ ਰਸਮਾਂ ਦੇ ਬੰਧਨ ਹਨ। ਹੋਰ ਆਰਥਿਕ ਬੰਧਨ ਹਨ ਪਰ ਆਂਤਰਿਕ ਤਲ 'ਤੇ ਦੇਖੀਏ ਤਾਂ ਕਹਿੰਦੇ ਹਨ –

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥* (ਪੰਨਾ ੫੯੫)

ਜਿੰਨੇ ਔਗੁਣ ਹਨ, ਇਹ ਗਲ੍ਹ ਵਿਚ ਪਈ ਹੋਈ ਜ਼ੰਜੀਰ ਹੈ। ਭਗਤ ਕਬੀਰ ਜੀ ਕਹਿੰਦੇ ਹਨ ਕਿ ਗੱਲ ਵਿਚ ਤੇਰੇ ਜ਼ੰਜੀਰ ਪਈ ਹੈ, ਫੰਧਾ ਪਿਆ ਹੈ ਅਤੇ ਪੈਰ ਤੇਰੇ ਬੰਨ੍ਹੇ ਹੋਏ ਹਨ। ਜੇਕਰ ਤੇਰੇ ਪੈਰ ਗ਼ਲਤ ਪਾਸੇ ਵੱਲ ਹੀ ਜਾ ਰਹੇ ਹਨ ਤੇ ਸਹੀ ਰਸਤੇ ਉੱਤੇ ਚੱਲਣ ਦੀ ਸਮਰੱਥਾ ਹੀ ਖੋਹ ਬੈਠਾ ਹੈਂ। ਪੈਰ ਬੰਧਨ ਵਿਚ ਹਨ, ਕੰਠ ਦੇ ਵਿਚੋਂ ਬੋਲ ਗ਼ਲਤ ਹੀ ਨਿਕਲ ਰਹੇ ਹਨ ਤੇ ਸਹੀ ਬੋਲਣਾ ਮਨੁੱਖ ਭੁੱਲ ਹੀ ਗਿਆ ਹੈ, ਗਲੇ ਵਿਚ ਫੰਧਾ ਪਿਆ ਹੈ। ਹੱਥ ਅਨਰਥੀ ਕਰ ਰਹੇ ਹਨ। ਵਿਗਾੜ ਰਹੇ ਹਨ, ਢਾਹ ਰਹੇ ਹਨ। ਉਸਾਰੀ ਕਰਨਾ ਹੱਥ ਭੁੱਲ ਹੀ ਗਏ ਹਨ ਤੇ ਹੱਥਾਂ ਵਿਚ ਹੱਥਕੜੀ ਹੈ। ਹੱਥ ਇਸ ਦੇ ਬੱਝੇ ਹੋਏ ਹਨ। ਰਸਨਾ ਮਿਥਿਆ ਹੀ ਬੋਲਦੀ ਹੈ। ਸੱਚ ਬੋਲਣੋਂ ਮਰ ਹੀ ਗਈ ਹੈ। ਸਤ ਬਚਨ ਕਹਿਣੋ ਮੁਰਦਾ ਹੀ ਹੋ ਚੁੱਕੀ ਹੈ ਤਾਂ ਸਮਝ ਲਉ ਮਿਥਿਆ ਬੋਲ ਦੇ ਬੰਧਨ ਰਸਨਾ ਨੂੰ ਹੀ ਪਏ ਹਨ। ਗ਼ਲਤ ਵੇਖਣਾ, ਸਹੀ ਵੇਖਣਾ ਭੁੱਲ ਹੀ ਗਏ ਹਨ। ਪਰ ਤਨ ਵੇਖਣਾ ਵਾਸ਼ਨਾ ਵਿਚ ਹੋ ਕੇ, ਪਰ ਧਨ ਵੇਖਣਾ ਲੋਭ ਵਿਚ ਹੋ ਕੇ ਅਤੇ ਇਸ ਤਰ੍ਹਾਂ ਵੇਖਣ ਤੋਂ ਇਲਾਵਾ ਪਵਿੱਤਰਤਾ ਨਾਲ ਵੇਖਣਾ ਭੁੱਲ ਹੀ ਗਿਆ ਹੈਂ। ਸਤਿਗੁਰੂ ਜੀ ਕਹਿੰਦੇ ਹਨ –

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥* (ਪੰਨਾ ੫੯੫)

ਔਗੁਣ ਹਨ ਮਨੁੱਖ ਦੇ ਕਿਤਨੇ। ਜਗਤ ਗੁਰੂ ਬਾਬੇ ਦਾ ਐਸਾ ਕਹਿਣਾ ਹੈ ਕਿ ਸਾਗਰ ਵਿਚ ਜਿਤਨਾ ਪਾਣੀ ਹੈ, ਮਨੁੱਖ ਦੇ ਜੀਵਨ ਵਿਚ ਇਤਨੇ ਹੀ ਔਗੁਣ ਹਨ –

*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥*

(ਪੰਨਾ ੧੫੬)

ਇਹ ਠੀਕ ਹੈ ਪ੍ਰਭੂ ! ਜੇਕਰ ਪੱਥਰ ਨਹੀਂ ਤਰਦੇ ਤਾਂ ਲਕੜ ਤੇ ਤਰ ਸਕਦੀ ਹੈ। ਪੱਥਰ ਤਾਂ ਡੁਬਣਗੇ, ਪਰ ਪ੍ਰਭੂ ! ਅਸੀਂ ਪਾਪ ਕਰਕੇ ਪੱਥਰ ਹੋ ਚੁੱਕੇ ਹਾਂ। ਤੂੰ ਮੇਹਰ ਕਰ, ਤੂੰ ਬਖ਼ਸ਼ਿਸ਼ ਕਰ, ਆਪਣੀ ਮੇਹਰ ਦੀ ਬੇੜੀ ਦੇ, ਆਪਣਾ ਬਖ਼ਸ਼ਿਸ਼ ਭਰਿਆ ਹੱਥ ਦੇ ਤਾਂਕਿ ਇਹ ਪੱਥਰ ਵੀ ਪਾਰ ਹੋਣ। ਮਿਥਿਹਾਸ ਹੈ, ਇਕ ਗਾਥਾ ਹੈ ਕਿ ਲੰਕਾ ਤਕ ਜਦ ਪੁੱਲ ਬਣਾਇਆ ਗਿਆ ਤਾਂ ਜਿੰਨ੍ਹਾਂ ਪੱਥਰਾਂ 'ਤੇ ਰਾਮ ਨਾਮ ਲਿਖਿਆ ਗਿਆ, ਉਹ ਤਰਦੇ ਗਏ। ਪੱਥਰਾਂ ਦਾ ਪੁੱਲ ਬਣ ਗਿਆ। ਗੱਲ ਇਤਨੀ ਹੈ ਕਿ ਅਗਾਂਹ ਕੋਈ ਪੱਥਰ ਦਿਲ ਹੈ, ਪੱਥਰ

ਦਿਮਾਗ਼ ਹੈ, ਕਠੋਰ ਹੈ, ਅਤਿਅੰਤ ਕਠੋਰ ਹੈ ਜੈਸਾ ਕਿ ਪੱਥਰ, ਪਰ ਜੇ ਕਿਧਰੇ ਦਿਲ ਤੇ ਦਿਮਾਗ਼ ਉੱਤੇ ਰਾਮ ਦਾ ਨਾਮ ਉਕਰਿਆ ਜਾਏ, ਰਸਨਾ ਕਿਧਰੇ ਪ੍ਰਭੂ ਦਾ ਨਾਮ ਉਚਾਰਣ ਕਰਨ ਲੱਗ ਪਏ ਤਾਂ ਇਹ ਪੱਥਰ ਵੀ ਤਰ ਪੈਂਦੇ ਹਨ। ਇਹ ਪੱਥਰ ਵੀ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ। ਸਾਹਿਬ ਕਹਿੰਦੇ ਹਨ ਕਿ ਜਿਤਨਾ ਸਾਗਰ ਵਿਚ ਪਾਣੀ ਹੈ, ਮਨੁੱਖ ਦੇ ਕੋਲ ਇਤਨੇ ਹੀ ਔਗੁਣ ਹਨ ਤੇ ਹਰ ਔਗੁਣ ਇਕ ਬੰਧਨ ਹੈ ਅਤੇ ਬੰਧਨ ਦੁੱਖ ਹੈ, ਬੰਧਨ ਬਿਪਤਾ ਹੈ, ਬੰਧਨ ਕਲੇਸ਼ ਹੈ। ਮਨੁੱਖ ਸੁਤੰਤਰਤਾ ਚਾਹੁੰਦਾ ਹੈ। ਬਾਹਰੋਂ ਤਾਂ ਮਨੁੱਖ ਸੁਤੰਤਰਤਾ ਹਾਸਲ ਕਰ ਲੈਂਦਾ ਹੈ ਪਰ ਮਾਨਸਿਕ ਤਲ 'ਤੇ ਗ਼ੁਲਾਮ ਹੀ ਰਹਿ ਜਾਂਦਾ ਹੈ। ਔਗੁਣਾਂ ਦੇ ਬੰਧਨ ਮਨ ਨੂੰ ਪਏ ਹੀ ਰਹਿ ਜਾਂਦੇ ਹਨ। ਮੇਰੇ ਪਾਤਿਸ਼ਾਹ ਫੁਰਮਾਣ ਕਰਦੇ ਹਨ –

*ਮੰਨੈ ਪਾਵੈ ਮੋਖੁ ਦੁਆਰੁ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹਨਾਂ ਨੂੰ ਮੋਖ ਦਵਾਰ ਦੀ ਪ੍ਰਾਪਤੀ ਹੁੰਦੀ ਹੈ। ਮੁਕਤੀ ਦਾ ਦਵਾਰ ਜਿਥੇ ਕੋਈ ਵੀ ਬੰਧਨ ਨਹੀਂ, ਸਾਰੀਆਂ ਜ਼ੰਜੀਰਾਂ ਟੁੱਟ ਗਈਆਂ, ਸਾਰੇ ਬੰਧਨ ਟੁੱਟ ਗਏ –

*ਮੰਨੈ ਪਰਵਾਰੈ ਸਾਧਾਰੁ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਪਰਿਵਾਰ ਦਾ ਵੀ ਆਸਰਾ ਬਣਦੇ ਹਨ –

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*

(ਪੰਨਾ ੪੯੬)

ਜੋ ਪਿੱਤਰ ਅਜੇ ਜਨਮ ਤੇ ਮਰਨ ਦੇ ਗੇੜ ਵਿਚ ਪਏ ਹਨ, ਜੇਕਰ ਕੋਈ ਇਕ ਮਨ ਹੋ ਕੇ ਨਾਮ ਜਪ ਰਿਹਾ ਹੈ ਅਤੇ ਪ੍ਰਮਾਤਮਾ ਦਾ ਪੂਰਨ ਭਰੋਸਾ ਉਸਨੇ ਆਪਣੇ ਅੰਤਰ ਆਤਮੇ ਵਿਚ ਪੈਦਾ ਕਰ ਲਿਆ ਹੈ ਤਾਂ ਭਰੋਸੇ ਦਾ ਸਦਕਾ, ਇਸ ਮੰਨ ਲੈਣ ਦੀ ਬਿਰਤੀ ਦਾ ਸਦਕਾ ਉਹਦੇ ਪਿੱਤਰਾਂ ਦਾ ਵੀ ਉਧਾਰ ਹੋ ਜਾਂਦਾ ਹੈ। ਉਹਦਾ ਅਧਿਆਤਮਕ ਬਲ ਪਿਤਰਾਂ ਤੱਕ ਪਹੁੰਚ ਜਾਂਦਾ ਹੈ। ਸਤਿਗੁਰੂ ਦਾ ਵਾਕ –

*ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ॥*

ਐਸਾ ਜਿਹੜਾ ਮਨੁੱਖ ਹੈ ਉਹ ਪਰਿਵਾਰ ਦਾ ਸਹਾਰਾ ਬਣਦਾ ਹੈ। ਗੁਜ਼ਰੇ ਹੋਏ ਪਿਤਰਾਂ ਦਾ ਹੁਣ ਜੋ ਉਸ ਕੋਲ ਪਰਿਵਾਰ ਹੈ, ਪਤਨੀ ਹੈ, ਬੱਚੇ ਹਨ, ਮਾਂ ਹੈ, ਬਾਪ ਹੈ, ਉਹਨਾਂ ਦਾ ਵੀ ਸਹਾਰਾ ਬਣਦਾ ਹੈ। ਉਹਨਾਂ ਦਾ ਵੀ ਆਧਾਰ ਬਣਦਾ ਹੈ। ਉਹਨੂੰ ਰੱਸ ਵਿਚ ਡੁੱਬਿਆ ਵੇਖ ਕੇ, ਉਹਨੂੰ ਖਿੜੇ ਮਸਤਕ ਵੇਖ ਕੇ, ਉਹਨੂੰ ਸਬਰ ਸੰਤੋਖ ਵਿਚ ਵੇਖ ਕੇ ਕੁਝ ਮਾਂ ਨੂੰ ਵੀ ਪ੍ਰੇਰਨਾ ਮਿਲਦੀ ਹੈ। ਕੁਝ ਪਿਤਾ ਦੀ ਵੀ ਢਾਰਸ ਬਣਦੀ ਹੈ। ਕੁਝ ਪਤਨੀ ਨੂੰ

ਵੀ ਜੀਵਨ ਦਾ ਢੰਗ ਆ ਜਾਂਦਾ ਹੈ। ਕੁਝ ਬੱਚਿਆਂ 'ਤੇ ਵੀ ਅਸਰ ਪੈਂਦਾ ਹੈ। ਇਸ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਨਾਮ ਲੈਣ ਵਾਲੇ ਪ੍ਰਮਾਤਮਾ ਦੀ ਹਸਤੀ ਮੰਨ ਲੈਂਦੇ ਹਨ। ਉਹ ਪਰਿਵਾਰ ਦਾ ਆਸਰਾ ਬਣ ਜਾਂਦੇ ਹਨ, ਉਹ ਪਰਿਵਾਰ ਦੀ ਢਾਰਸ ਬਣ ਜਾਂਦੇ ਹਨ –

*ਮੰਨੈ ਪਰਵਾਰੈ ਸਾਧਾਰੁ॥ ਮੰਨੈ ਤਰੈ ਤਾਰੇ ਗੁਰੁ ਸਿਖ॥*

ਜਿਸ ਨੇ ਪ੍ਰਮਾਤਮਾ ਦੇ ਨਾਮ ਨੂੰ ਮੰਨ ਲਿਆ ਹੈ, ਉਹ ਆਪ ਤੇ ਤਰਦਾ ਹੈ, ਆਪਣੀ ਸਿਖਿਆ ਦੇ ਆਸਰੇ 'ਤੇ ਸਿਖਾਂ ਨੂੰ ਵੀ ਤਾਰਦਾ ਹੈ। ਜੋ ਗੁਰੂ ਦੀ ਸਿਖਿਆ ਨੂੰ ਧਾਰਣ ਕਰ ਲੈਂਦਾ ਹੈ। ਉਹ ਆਪ ਤਰਦਾ ਤੇ ਹੋਰਨਾਂ ਨੂੰ ਵੀ ਤਾਰਦਾ ਹੈ। ਤਰਨ ਲਈ ਸਿਖਿਆ ਹੀ ਸਹਾਰਾ ਹੈ। ਤਰਨ ਲਈ ਪ੍ਰਮਾਤਮਾ ਦਾ ਨਾਮ ਹੀ ਸਹਾਰਾ ਹੈ। ਭਗਤ ਕਬੀਰ ਬੜੀ ਕੀਮਤੀ ਗੱਲ ਆਖਦੇ ਹਨ ਕਿ ਮਨੁੱਖ ਦੀ ਜ਼ਿੰਦਗੀ ਦਾ ਬੇੜਾ ਜਰਜਰਾ ਹੋ ਚੁੱਕਿਆ ਹੈ, ਪੁਰਾਣਾ ਹੋ ਗਿਆ ਹੈ ਅਤੇ ਬੇੜੀ ਨਿਰੀ ਪੁਰਾਣੀ ਹੀ ਨਹੀਂ ਹੋਈ, ਸਗੋਂ ਹਜ਼ਾਰਾਂ ਤਰ੍ਹਾਂ ਦੇ ਉਸ ਵਿਚ ਸੁਰਾਖ਼ ਹਨ। ਸੁਰਾਖ਼ ਇਕ ਵੀ ਬੇੜੀ ਵਿਚ ਹੋਵੇ ਤਾਂ ਬੇੜੀ ਦੇ ਡੁੱਬਣ ਦੀ ਸੰਭਾਵਨਾ ਬਣੀ ਰਹਿੰਦੀ ਹੈ। ਇਕ ਸੁਰਾਖ਼ ਦੇ ਰਾਹੀਂ ਵੀ ਇਤਨਾ ਪਾਣੀ ਅੰਦਰ ਪ੍ਰਵੇਸ਼ ਕਰ ਜਾਂਦਾ ਹੈ ਕਿ ਬੇੜੀ ਡੁੱਬਣ ਲੱਗ ਪੈਂਦੀ ਹੈ। ਹਿਲੋਰੇ ਖਾਣ ਲੱਗ ਪੈਂਦੀ ਹੈ, ਪਰ ਜਿਸ ਬੇੜੀ ਦੇ ਵਿਚ ਹਜ਼ਾਰਾਂ ਸੁਰਾਖ਼ ਹਨ, ਐਸੀ ਬੇੜੀ ਦੀ ਪਾਰ ਕਿਨਾਰੇ ਤੱਕ ਪਹੁੰਚਣ ਦੀ ਸੰਭਾਵਨਾ ਬਿਲਕੁਲ ਘੱਟ ਹੈ।

*ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥*
*ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥*

(ਪੰਨਾ ੧੩੬੬)

ਮਾਸੂਮ ਬੱਚਾ ਹੈ। ਨਵੀਂ ਬੇੜੀ ਹੈ। ਛਿੱਦਰ ਕੋਈ ਵੀ ਨਹੀਂ। ਜਵਾਨ ਹੈ। ਬੇੜੀ ਤਾਂ ਅਜੇ ਨਵੀਂ ਹੈ। ਪਰ ਕੁਝ ਛਿੱਦਰ ਹੋ ਗਏ। ਕੁਝ ਪਾਪਾਂ ਦੇ ਛਿੱਦਰ ਹੋ ਗਏ। ਕੁਝ ਗੁਨਾਹਾਂ ਦੇ ਸੁਰਾਖ਼ ਹੋ ਗਏ। ਬੇੜੀ ਬੁੱਢੀ ਹੋ ਗਈ। ਉਮਰ ਬੁੱਢੀ ਹੋ ਗਈ ਹੈ। ਹੁਣ ਤਾਂ ਛਿੱਦਰ ਹੀ ਛਿੱਦਰ ਹਨ। ਹੁਣ ਤਾਂ ਸੁਰਾਖ਼ ਹੀ ਸੁਰਾਖ਼ ਹਨ। ਭਗਤ ਕਬੀਰ ਕਹਿੰਦੇ ਹਨ ਇਹ ਤਾਂ ਡੁੱਬੇਗੀ ਤੇ ਦੂਜਾ ਹੋਰ ਮਨੁੱਖ ਨੇ ਗ਼ਜ਼ਬ ਕੀਤਾ ਹੈ। ਉਸ ਬੇੜੀ ਦੇ ਉਪਰ ਲੱਦ ਲਏ ਹਨ ਪੱਥਰ। ਜਿਸ ਬੇੜੀ ਵਿਚ ਹਜ਼ਾਰਾਂ ਤਰ੍ਹਾਂ ਦੇ ਸੁਰਾਖ਼ ਹਨ ਤੇ ਉਹਦੇ ਵਿਚ ਲੱਦੇ ਲਏ ਨੇ ਪੱਥਰ ਤਾਂ ਆਪ ਕਹਿੰਦੇ ਹਨ–

*ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ॥*
*ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ॥*

ਜਿਨ੍ਹਾਂ ਨੇ ਆਪਣੇ ਸਿਰ ਉੱਤੇ ਬਹੁਤਾ ਭਾਰ ਚੁੱਕ ਲਿਆ ਅਤੇ ਬੇੜੀ ਵੀ ਪੁਰਾਣੀ ਹੈ।

ਛਿੱਦਰ ਵੀ ਜ਼ਿਆਦਾ ਹਨ, ਉਹ ਤਾਂ ਡੁੱਬਣਗੇ। ਜਿਨ੍ਹਾਂ ਦੀ ਬੇੜੀ ਹੋਲੀ ਹੈ, ਛਿੱਦਰ ਵੀ ਕੋਈ ਨਹੀਂ, ਉਹ ਤਾਂ ਪਹਿਲੇ ਕੰਢੇ 'ਤੇ ਜਾ ਪਹੁੰਚਣਗੇ। ਉਹਨਾਂ ਨੂੰ ਪਾਰਲਾ ਕੰਢਾ ਨਸੀਬ ਹੋਵੇਗਾ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ –

*ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥*

(ਪੰਨਾ ੧੦੦੧)

ਮਨੁੱਖ ਵਿਕਾਰਾਂ ਰੂਪੀ ਪੱਥਰਾਂ ਦੀ ਮਾਲਾ ਗੱਲ੍ਹ ਦੇ ਵਿਚ ਪਾ ਲੈਂਦੇ ਹਨ ਤੇ ਨਿੰਦਾ ਦੀ ਪੰਡ ਸਿਰ 'ਤੇ ਚੁੱਕ ਲੈਂਦੇ ਹਨ। ਜਿਥੋਂ ਪਾਰ ਹੋਣਾ ਹੈ, ਲੰਘਣਾ ਹੈ, ਉਹ ਤਾਂ ਮਹਾਂ ਸਾਗਰ ਹੈ। ਉਥੇ ਤਾਂ ਬੜੀਆਂ ਲਹਿਰਾਂ ਹਨ ਤੇ ਬੰਦਾ ਉਂਝ ਸਰੀਰ ਕਰਕੇ ਬੋਝਲ ਹੈ, ਗਲੇ ਵਿਚ ਪੱਥਰਾਂ ਦੀ ਮਾਲਾ ਪਹਿਨ ਲਈ ਹੈ, ਸਿਰ 'ਤੇ ਨਿੰਦਾ ਦੀ ਪੰਡ ਚੁੱਕ ਲਈ ਹੈ। ਹੁਣ ਇਹ ਪਾਰ ਕਿਵੇਂ ਹੋਵੇ। ਇਹ ਤਾਂ ਡੁਬੇਗਾ, ਲਾਜ਼ਮੀ ਡੁਬੇਗਾ। ਜਦ ਕਿਸ਼ਤੀ ਸੁਰਾਖ਼ਾਂ ਤੋਂ ਬਿਨਾਂ ਸੀ, ਨਵੀਂ ਨਕੋਰ ਸੀ, ਬੇਦਾਗ਼ ਜ਼ਿੰਦਗੀ ਸੀ ਤਾਂ ਪਾਰ ਜਾਣ ਦਾ ਖ਼ਿਆਲ ਹੀ ਨਾ ਪੈਦਾ ਹੋਇਆ। ਪ੍ਰਭੂ ਚਿੰਤਨ ਕਰਨ ਦਾ ਅਨੰਦ ਭਾਉ ਹੀ ਨਹੀਂ ਪੈਦਾ ਹੋਇਆ। ਪਰ ਹੁਣ ਵਿਕਾਰ ਦੇ ਅਨੇਕਾਂ ਸੁਰਾਖ਼ ਹੋ ਗਏ। ਬੇੜੀ ਪੁਰਾਣੀ ਹੋ ਗਈ। ਹੁਣ ਇਸ ਤਰ੍ਹਾਂ ਦੀ ਟੁੱਟੀ ਪੁਰਾਣੀ ਬੇੜੀ ਨੂੰ ਵੇਖ ਕੇ, ਛਿੱਦਰਾਂ ਨਾਲ ਭਰੀ ਹੋਈ ਬੇੜੀ ਨੂੰ ਵੇਖ ਕੇ ਪਾਰ ਜਾਣ ਦੀ ਸੰਭਾਵਨਾ ਕੌਣ ਕਰੇ। ਇਹ ਤੇ ਬੇੜੀ ਡੁਬੇਗੀ, ਪਰ ਜੋ ਪ੍ਰਮਾਤਮਾ ਦਾ ਨਾਮ ਜਪਦੇ ਹਨ। ਜਪਦਿਆਂ ਹੀ ਛਿੱਦਰ ਭਰਨੇ ਸ਼ੁਰੂ ਹੋ ਜਾਂਦੇ ਹਨ। ਜੋ ਪ੍ਰਮਾਤਮਾ ਦੀ ਹਸਤੀ ਨੂੰ ਸਿਦਕ ਨਾਲ ਕਬੂਲ ਕਰ ਲੈਂਦੇ ਹਨ, ਭਰੋਸਾ ਬੱਝ ਜਾਂਦਾ ਹੈ ਜਿਨ੍ਹਾਂ ਦਾ, ਪੂਰਨ ਤੌਰ 'ਤੇ ਮੰਨ ਲੈਂਦੇ ਹਨ ਤਾਂ ਮੰਨ ਲੈਣ ਨਾਲ ਹੀ ਸਾਰੇ ਛਿੱਦਰ ਢੱਕੇ ਜਾਂਦੇ ਹਨ। ਪ੍ਰਭੂ ਦੀ ਬਖ਼ਸ਼ਿਸ਼ ਨਾਲ ਮਨੁੱਖ ਦੇ ਸਾਰੇ ਸੁਰਾਖ਼ ਢੱਕੇ ਜਾਂਦੇ ਹਨ। ਸਾਰੇ ਗੁਨਾਹ ਢੱਕੇ ਜਾਂਦੇ ਹਨ। ਗੁਨਾਹਾਂ 'ਤੇ ਕਪੜਾ ਆ ਜਾਂਦਾ ਹੈ। ਗੁਨਾਹਾਂ ਨੂੰ ਬਖ਼ਸ਼ਿਸ਼ ਦਾ, ਰਹਿਮਤ ਦਾ ਝੋਲਾ ਆ ਜਾਂਦਾ ਹੈ, ਜਿਸ ਦੇ ਨਾਲ ਮਨੁੱਖ ਢੱਕਿਆ ਜਾਂਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ, ਉਹ ਆਪ ਤਾਂ ਤਰਦੇ ਹਨ, ਸਿੱਖਿਆ ਦੁਆਰਾ ਆਪਣੇ ਸਿੱਖਾਂ ਨੂੰ ਵੀ ਤਾਰਦੇ ਅਤੇ ਨਾਲ ਉਹਦੇ ਸਾਥੀਆਂ ਨੂੰ ਵੀ ਤਾਰਦੇ ਹਨ –

*ਮੰਨੈ ਤਰੈ ਤਾਰੇ ਗੁਰੁ ਸਿਖ॥*
*ਮੰਨੈ ਨਾਨਕ ਭਵਹਿ ਨ ਭਿਖ॥*

ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨ ਲੈਂਦੇ ਹਨ ਉਹ ਭੇਖਾਂ ਵਿਚ ਨਹੀਂ ਭਟਕਦੇ। ਉਹ ਦਰ ਦਰ 'ਤੇ ਭਿਖ ਨਹੀਂ ਮੰਗਦੇ। ਭਿਖਾਰੀਪੁਣਾ ਖ਼ਤਮ ਹੋ ਜਾਂਦਾ ਹੈ ਅਤੇ ਭੇਖ ਦੀ ਭਟਕਣਾ ਹੀ ਉਹਨਾਂ ਦੀ ਖ਼ਤਮ ਹੋ ਜਾਂਦੀ ਹੈ। ਇਹ ਭੇਖ ਧਾਰਨ ਕਰਨਾ, ਉਹ ਭੇਖ ਧਾਰਨ ਕਰਨਾ, ਇਕ ਰਸਤੇ 'ਤੇ ਭਟਕਣਾ, ਉਸ ਰਸਤੇ 'ਤੇ ਭਟਕਣਾ ਇਹ ਭਾਵਨਾ ਉਹਨਾਂ ਦੀ ਮਿੱਟ

ਜਾਂਦੀ ਹੈ। ਉਹਨਾਂ ਨੂੰ ਸਦੀਵੀ ਟਿਕਾਉ ਨਸੀਬ ਹੁੰਦਾ ਹੈ -

*ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥*

ਆਤਮਾ ਦਾ ਨਾਮ ਐਸਾ ਕਾਲਖ ਤੋਂ ਰਹਿਤ ਹੈ, ਧੱਬਿਆਂ ਤੋਂ ਰਹਿਤ ਹੈ। ਜੇਕਰ ਕੋਈ ਮੰਨ ਲਏ ਤਾਂ ਇਸ ਰੱਸ ਨੂੰ ਉਹ ਜਾਣ ਲਏਗਾ। ਕਿਸੇ ਦੇ ਅੰਦਰ ਪੂਰਨ ਤੌਰ 'ਤੇ ਭਰੋਸਾ ਬੱਝ ਜਾਏ, ਵਿਸ਼ਵਾਸ ਬੱਝ ਜਾਏ ਤਾਂ ਇਸ ਗੱਲ ਦਾ ਉਸੇ ਨੂੰ ਹੀ ਪਤਾ ਚੱਲੇਗਾ ਅਤੇ ਜੋ ਮੰਨ ਲੈਂਦਾ ਹੈ, ਭਵ ਸਾਗਰ ਤੋਂ ਪਾਰ ਹੋ ਜਾਂਦਾ ਹੈ ਅਤੇ ਜੋ ਮੰਨ ਲੈਂਦਾ ਹੈ ਉਹਨੂੰ ਮੋਖ ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ। ਜੋ ਮੰਨ ਲੈਂਦਾ ਹੈ, ਉਹ ਪਰਿਵਾਰ ਦਾ ਆਸਰਾ ਬਣਦਾ ਹੈ। ਜੋ ਮੰਨ ਲੈਂਦਾ ਹੈ, ਉਹਦੀ ਸਿੱਖਿਆ ਨਾਲ ਦੂਜੇ ਵੀ ਤਰਦੇ ਹਨ, ਦੂਜੇ ਵੀ ਭਵ ਸਾਗਰ ਤੋਂ ਪਾਰ ਹੋ ਜਾਂਦੇ ਹਨ ਅਤੇ ਜੋ ਮੰਨ ਲੈਂਦਾ ਹੈ ਉਹ ਉਹਨਾਂ ਰਸਤਿਆਂ 'ਤੇ ਹੀ ਨਹੀਂ ਚਲਦਾ, ਜਿਸ ਰਸਤੇ 'ਤੇ ਬਿਘਨ ਹਨ, ਰੋਕਾਂ ਹਨ, ਠਾਕ ਹੈ। ਇਸ ਤਰੀਕੇ ਨਾਲ ਪ੍ਰਮਾਤਮਾ ਦੀ ਲੀਨਤਾ ਨਸੀਬ ਹੋ ਜਾਂਦੀ ਹੈ। ਪ੍ਰਮਾਤਮਾ ਵਾਲੇ ਗੁਣ ਉਹਦੇ ਅੰਤਰ ਆਤਮਾ ਵਿਚ ਪੈਦਾ ਹੋ ਜਾਂਦੇ ਹਨ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ ਇਹ ਅਵੱਸਥਾ ਇਸ ਢੰਗ ਦੀ ਗੁਪਤ ਹੈ ਕਿ ਦੂਜੇ ਤੀਜੇ ਨੂੰ ਪਤਾ ਨਹੀਂ ਚੱਲਦਾ ਤੇ ਇਤਨੇ ਮਹਾਨ ਅਨੰਦ ਦਾ ਸਾਗਰ ਇਸ ਦੇ ਅੰਦਰ ਉਮੜਿਆ ਹੈ, ਕੋਲ ਬੈਠੇ ਦੂਸਰੇ ਨੂੰ ਨਹੀਂ ਪਤਾ ਚਲਦਾ ਅਤੇ ਸਤਿਗੁਰ ਬਾਰ ਬਾਰ ਇਸ ਪੰਗਤੀ ਨੂੰ ਦੁਹਰਾਂਦੇ ਹਨ -

*ਐਸਾ ਨਾਮੁ ਨਿਰੰਜਨੁ ਹੋਇ॥*

ਪਰ

*ਜੇ ਕੋ ਮੰਨਿ ਜਾਣੈ ਮਨਿ ਕੋਇ॥*

ਪ੍ਰਮਾਤਮਾ ਦਾ ਨਾਮ ਐਸਾ ਦੁੱਖਾਂ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ। ਐਸਾ ਨਿਰਮਲ ਹੈ, ਐਸਾ ਪਾਵਨ ਹੈ, ਇਹਦਾ ਰੱਸ ਉਹੀ ਜਾਣਦਾ ਹੈ ਜੋ ਮੰਨ ਲੈਂਦਾ ਹੈ, ਜੋ ਪੂਰਨ ਤੌਰ 'ਤੇ ਆਪਣਾ ਵਿਸ਼ਵਾਸ ਬਣਾ ਲੈਂਦਾ ਹੈ। ਸਾਰੀ ਸੁਣਨ ਦੀ ਸਾਧਨਾ ਨਾਮ ਬਾਣੀ ਦੀ ਮੰਨ ਲੈਣ ਵਾਸਤੇ ਹੈ ਤੇ ਜੋ ਮੰਨ ਲੈਂਦਾ ਹੈ, ਮਹਾਰਾਜ ਕਹਿੰਦੇ ਹਨ ਉਸ ਦੀ ਗਤੀ, ਉਸ ਦੀ ਅਵਸਥਾ ਬਿਆਨ ਨਹੀਂ ਕੀਤੀ ਜਾ ਸਕਦੀ -

*ਜਿਨੀ ਸੁਣਿਕੈ ਮੰਨਿਆ ਹਉ ਤਿਨ ਬਲਿਹਾਰੈ ਜਾਉ॥*

(ਪੰਨਾ ੨੭)

ਸਦਕੇ ਜਾਂਦੇ ਹਾਂ, ਕੁਰਬਾਨ ਜਾਂਦੇ ਹਾਂ ਉਹਨਾਂ ਤੋਂ ਜਿਨ੍ਹਾਂ ਨੇ ਸੁਣ ਕੇ ਮੰਨ ਲਿਆ ਹੈ।



# ਪਉੜੀ ਸੋਲ੍ਹਵੀਂ

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ॥ ਕਰਤੇ ਕੈ ਕਰਣੈ ਨਾਹੀ ਸੁਮਾਰੁ॥
ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥ ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ॥
ਜੀਅ ਜਾਤਿ ਰੰਗਾ ਕੇ ਨਾਵ॥ ਸਭਨਾ ਲਿਖਿਆ ਵੁੜੀ ਕਲਾਮ॥
ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥ ੧੬॥

ਜਪੁਜੀ ਸਾਹਿਬ ਦੀ 16ਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਕੁਦਰਤਿ ਬਾਰੇ ਉਚਾਰਣ ਕਰ ਰਹੇ ਹਨ ਅਤੇ ਇਸ ਵਿਸ਼ੇ 'ਤੇ ਗੁਰੂ ਜੀ ਨੇ ਚਾਰ ਪਉੜੀਆਂ ਉਚਾਰਣ ਕੀਤੀਆਂ ਹਨ ਜਿਨ੍ਹਾਂ ਵਿਚ ਮੂਲ ਪਰਕਰਣ ਇਹੀ ਹੈ –

ਕੁਦਰਤਿ ਕਵਣ ਕਹਾ ਵੀਚਾਰੁ॥

ਮੈਂ ਕੌਣ ਹਾਂ ਕਿ ਕੁਦਰਤਿ ਦੀ ਵੀਚਾਰ ਕਰ ਸਕਾਂ, ਕੁਦਰਤ ਦੀ ਮਹਿਮਾ ਗਾਇਨ ਕਰ ਸਕਾਂ। ਮੈਂ ਤਾਂ ਇਕ ਵਾਰ ਸਦਕੇ ਹੋਣ ਦੀ ਸਮਰੱਥਾ ਵੀ ਨਹੀਂ ਰੱਖਦਾ –

ਵਾਰਿਆ ਨ ਜਾਵਾ ਏਕ ਵਾਰ॥

ਕੁਦਰਤਿ ਵਿਚ ਕੀ ਹੋ ਰਿਹਾ ਹੈ, ਕੁਦਰਤ ਕਿੰਨੀ ਕੁ ਵੱਡੀ ਹੈ, ਵਰਨਣ ਤੋਂ ਪਰੇ ਹੈ, ਪਰ ਫਿਰ ਵੀ ਲੇਸ ਮਾਤਰ ਕੁਦਰਤਿ ਵਿਚ ਜੋ ਸ੍ਰੇਸ਼ਟ ਉੱਤਮ ਪੁਰਸ਼ ਹਨ, ਸਤਿਗੁਰੂ ਜੀ ਪਹਿਲੇ ਉਨ੍ਹਾਂ ਦਾ ਜ਼ਿਕਰ ਕਰਦੇ ਹਨ -

*ਪੰਚ ਪਰਵਾਣ ਪੰਚ ਪਰਧਾਨੁ॥*
*ਪੰਚੇ ਪਾਵਹਿ ਦਰਗਹਿ ਮਾਨੁ॥*

ਪੰਚ ਤੋਂ ਮੁਰਾਦ ਸਿਰਮੌਰ ਮੁਖੀ। ਪ੍ਰਾਚੀਨ ਸਮੇਂ ਤੋਂ ਸਾਡੇ ਦੇਸ਼ ਵਿਚ ਅਕਸਰ ਪੰਚ ਜਨ ਸਮਾਜਿਕ, ਧਾਰਮਿਕ ਤੇ ਰਾਜਨੀਤਿਕ ਫ਼ੈਸਲੇ ਕਰਦੇ ਹਨ। ਪੰਚ ਤੋਂ ਮੁਰਾਦ ਪੰਜ ਹੈ, ਪਰ ਪੰਜਾਂ ਦੀ ਸਮਰੱਥਾ ਜਦ ਇਕ ਵਿਚ ਹੋਵੇ, ਪੰਜਾਂ ਦੀ ਸ਼ਕਤੀ ਜਦ ਇਕ ਵਿਚ ਸਮਾ ਜਾਏ ਅਤੇ ਮਾਣ ਪ੍ਰਾਪਤ ਕਰਕੇ ਪ੍ਰਭੂ ਨਾਲ ਜੁੜ ਜਾਏ ਤਾਂ ਉਸ ਵਾਸਤੇ ਸ਼ਬਦ ਪੰਚ ਵਰਤਿਆ ਗਿਆ, ਬਈ ਇਹ ਤਾਂ ਪੰਚ ਹੈ। ਇਥੇ ਪੰਚ ਤੋਂ ਮੁਰਾਦ ਸੰਤ, ਗੁਰਮੁਖ, ਜੋ ਪ੍ਰਮਾਤਮਾ ਨਾਲ ਜੁੜਿਆ ਹੈ। ਪ੍ਰਮਾਤਮਾ ਸਭ ਤੋਂ ਉੱਚਾ ਹੈ। ਉਹਦੇ ਨਾਲ ਜੁੜਨ ਵਾਲਾ ਵੀ ਸਭ ਤੋਂ ਉੱਚਾ ਹੁੰਦਾ ਹੈ। ਪੰਚ ਹੁੰਦਾ ਹੈ, ਮੁਖੀਆ ਹੁੰਦਾ ਹੈ। ਸਿਰਮੌਰ ਹੁੰਦਾ ਹੈ। ਸਾਹਿਬ ਕਹਿੰਦੇ ਹਨ - *ਪੰਚ ਪਰਵਾਣ*। ਇਹ ਜੋ ਸੰਤ ਜਨ ਹਨ, ਗੁਰਮੁਖ ਹਨ, ਜੋ ਇਹ ਪੰਚ ਹਨ, ਇਹ ਜਗਤ ਨੂੰ ਕਬੂਲ ਹਨ, ਪ੍ਰਵਾਨ ਹਨ ਕਿਉਂਕਿ ਜਗਤ ਦਾ ਇਹਨਾਂ ਦੁਆਰਾ ਕੋਈ ਅਹਿੱਤ ਨਹੀਂ ਹੁੰਦਾ, ਨੁਕਸਾਨ ਨਹੀਂ ਹੁੰਦਾ। ਇਸ ਲਈ ਕਹਿੰਦੇ ਹਨ ਇਹ ਜਗਤ ਵਿਚ ਪਰਮਾਣਿਕ ਪੁਰਸ਼ ਹਨ, ਇਹ ਕਬੂਲ ਕਰ ਲਏ ਜਾਂਦੇ ਹਨ। ਇਨ੍ਹਾਂ ਨੂੰ ਪਰਵਾਣ ਕਰ ਲਿਆ ਜਾਂਦਾ ਹੈ -

*ਪੰਚ ਪਰਵਾਣ ਪੰਚ ਪਰਧਾਨੁ॥*

ਇਹ ਸੰਤ ਜਨ, ਇਹ ਪੰਚ ਜਨ, ਇਹ ਪ੍ਰਧਾਨ ਪੁਰਸ਼ ਹਨ। ਸਿਰਮੌਰ ਮਨੁੱਖ ਹਨ-

*ਪੰਚੇ ਪਾਵਹਿ ਦਰਗਹਿ ਮਾਨੁ॥*

ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਇਹ ਜੋ ਪੰਚ ਜਨ ਹਨ, ਜਿਥੇ ਸੰਸਾਰ ਵਿਚ ਕਬੂਲ ਹਨ, ਪ੍ਰਵਾਨ ਹਨ, ਉਥੇ ਦਰਗਾਹ ਵਿਚ ਵੀ ਕਬੂਲ ਹਨ। ਉਥੇ ਵੀ ਮਾਨ ਤੇ ਸਤਿਕਾਰ ਪ੍ਰਾਪਤ ਕਰਦੇ ਹਨ। ਲੋਕ ਅਤੇ ਪਰਲੋਕ ਦੋਹਾਂ ਵਿਚ ਉਹ ਪ੍ਰਧਾਨ ਹਨ। ਲੋਕ ਅਤੇ ਪਰਲੋਕ ਦੋਹਾਂ ਵਿਚ ਉਹਨਾਂ ਨੂੰ ਜੱਸ ਮਿਲਦਾ ਹੈ। ਲੋਕ ਦੇ ਵਿਚ ਤਾਂ ਉਹ ਮੁਖੀ ਗਿਣੇ ਜਾਂਦੇ ਹਨ, ਪਰ ਪਰਲੋਕ ਦੇ ਵਿਚ ਵੀ ਉਹਨਾਂ ਦੀ ਮਹਾਨਤਾ ਕਾਇਮ ਹੈ। ਸਤਿਗੁਰੂ ਜੀ ਫ਼ੁਰਮਾਣ ਕਰਦੇ ਹਨ ਕਿ ਜੋ ਜਗਤ ਦੇ ਵਿਚ ਕਬੂਲ ਹਨ, ਉਹ ਪ੍ਰਮਾਤਮਾ ਦੀ ਦਰਗਾਹ ਵਿਚ ਵੀ ਮਾਣ ਪ੍ਰਤਿਸ਼ਠਾ ਹਾਸਿਲ ਕਰਦੇ ਹਨ -

*ਪੰਚੇ ਸੋਹਹਿ ਦਰਿ ਰਾਜਾਨੁ॥*

ਸੰਤ ਜਨ, ਭਗਤ ਜਨ ਤੇ ਗੁਰਮੁਖ ਜਨ ਇਹ ਜੋ ਪੰਚ ਸਿਰਮੌਰ ਹਨ ਇਹ ਰਾਜਿਆਂ

ਦੀ ਮਹਿਫ਼ਲ ਵਿਚ ਸ਼ੋਭਦੇ ਹਨ। ਸਭਾ ਦੇ ਸ਼ਿੰਗਾਰ ਹੁੰਦੇ ਹਨ। ਵੱਡਾ ਮਨੁੱਖ ਸਭਾ ਦਾ ਸ਼ਿੰਗਾਰ ਹੁੰਦਾ ਹੈ ਅਤੇ ਭਗਤ ਤੋਂ ਵੱਡਾ ਹੋਰ ਕੋਈ ਨਹੀਂ, ਸੰਤ ਤੋਂ ਵੱਡਾ ਹੋਰ ਕੋਈ ਨਹੀਂ ਹੈ। ਉਹ ਸਭਾ ਦਾ ਸ਼ਿੰਗਾਰ ਹੈ। ਮਹਿਫ਼ਲ ਦਾ ਸ਼ਿੰਗਾਰ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਜੋ ਰਾਜਿਆਂ ਦੀ ਮਹਿਫ਼ਲ ਹੈ, ਸਭਾ ਹੈ, ਉਸਦੇ ਵਿਚ ਵੀ ਇਹ ਪੰਚ ਜਨ ਸੋਂਹਦੇ ਹਨ। ਇਹ ਰਾਜਿਆਂ ਦੀ ਮਹਿਫ਼ਲ ਦਾ ਵੀ ਸ਼ਿੰਗਾਰ ਹਨ –

*ਪੰਚਾ ਕਾ ਗੁਰ ਏਕੁ ਧਿਆਨੁ॥*

ਇਹ ਜੋ ਪੰਚ ਜਨ ਹਨ, ਇਹਨਾਂ ਦਾ ਧਿਆਨ ਕੇਵਲ ਇਕ ਗੁਰੂ ਦੇ ਵਿਚ ਹੈ, ਇਕ ਪ੍ਰਮਾਤਮਾ ਦੇ ਵਿਚ ਹੈ। ਅੱਠੇ ਪਹਿਰ ਜੋ ਬੋਲਣਾ ਹੈ, ਉਠਣਾ ਹੈ, ਬੈਠਣਾ ਹੈ, ਖਾਣਾ ਹੈ, ਪੀਣਾ ਹੈ, ਧਿਆਨ ਇਕ ਗੁਰੂ ਦੇ ਵਿਚ ਹੈ। ਧਿਆਨ ਪ੍ਰਮਾਤਮਾ ਵਿਚ ਹੈ। ਮਨੁੱਖ ਦਾ ਧਿਆਨ ਜਿਸ ਪਦਾਰਥ, ਜਿਸ ਵਸਤੂ ਵਿਚ ਜਾਏਗਾ, ਜੀਵਨ ਸ਼ਕਤੀ ਉਸੇ ਪਾਸੇ ਹੀ ਲੱਗ ਜਾਂਦੀ ਹੈ, ਉਸੇ ਪਾਸੇ ਹੀ ਚੱਲ ਪੈਂਦੀ ਹੈ ਅਤੇ ਸਹਿਜੇ ਸਹਿਜੇ ਧਿਆਨ ਦੇ ਰਾਹੀਂ ਜਦ ਸ਼ਕਤੀ ਜ਼ਾਇਆ ਹੁੰਦੀ ਹੈ, ਬਾਹਰ ਚਲੀ ਜਾਂਦੀ ਹੈ ਤਾਂ ਮਨੁੱਖ ਆਪਣੇ ਆਪ ਵਿਚ ਕਮਜ਼ੋਰੀ ਮਹਿਸੂਸ ਕਰਦਾ ਹੈ। ਕਿਸੇ ਇਕ ਵਸਤੂ ਪਦਾਰਥ ਦੇ ਉੱਤੇ ਬਹੁਤ ਲੰਮੇ ਸਮੇਂ ਤੱਕ ਧਿਆਨ ਜੋੜੀਏ ਤਾਂ ਬਾਅਦ ਵਿਚ ਕਮਜ਼ੋਰੀ ਮਹਿਸੂਸ ਹੋਵੇਗੀ, ਥਕੇਵਾਂ ਮਹਿਸੂਸ ਹੋਵੇਗਾ। ਧਿਆਨ ਦੇ ਰਾਹੀਂ, ਜੀਵਨ ਪ੍ਰਵਾਹ ਦੇ ਰਾਹੀਂ, ਜੀਵਨ ਸ਼ਕਤੀ ਬਾਹਰ ਚਲੀ ਗਈ, ਬਾਹਰ ਬਿਖਰ ਗਈ। ਇਕ ਪ੍ਰਮਾਤਮਾ ਹੈ ਜੇਕਰ ਉਸਦੇ ਨਾਲ ਧਿਆਨ ਜੋੜੀਏ ਤਾਂ ਪ੍ਰਮਾਤਮਾ ਦੀ ਸ਼ਕਤੀ ਮਿਲਣੀ ਸ਼ੁਰੂ ਹੋ ਜਾਂਦੀ ਹੈ। ਪ੍ਰਮਾਤਮਾ ਦੀ ਸਮਰੱਥਾ ਪ੍ਰਾਪਤ ਹੋਣੀ ਸ਼ੁਰੂ ਹੋ ਜਾਂਦੀ ਹੈ। ਇਸ ਵਾਸਤੇ ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਪੰਚ ਜਨ ਹਨ, ਇਹ ਜੋ ਸਿਰਮੌਰ ਜਨ ਹਨ, ਇਹਨਾਂ ਨੂੰ ਸੂਝ ਆ ਗਈ ਹੈ, ਇਹਨਾਂ ਨੂੰ ਸਮਝ ਆ ਗਈ ਹੈ। ਇਹਨਾਂ ਦਾ ਧਿਆਨ ਕੇਵਲ ਇਕ ਗੁਰੂ ਦੇ ਵਿਚ ਹੈ, ਇਕ ਪ੍ਰਮਾਤਮਾ ਦੇ ਵਿਚ ਹੈ। ਹੁਣ ਗੁਰੂ ਜੀ ਵਿਸ਼ੇ ਨੂੰ ਬਦਲ ਕੇ ਬਿਆਨ ਕਰ ਰਹੇ ਹਨ ਕਿ ਅਜਿਹਾ ਨਹੀਂ ਕਿ ਜੇਕਰ ਕੋਈ ਪੰਚ ਹੋ ਗਿਆ, ਗੁਰਮੁਖ ਹੋ ਗਿਆ, ਸੰਤ ਹੋ ਗਿਆ ਤਾਂ ਹੁਣ ਕਰਤੇ ਦੇ ਕਰਨੇ ਦੀ ਉਹ ਸਾਰੀ ਵਿਚਾਰ ਹੀ ਦੱਸ ਦੇਵੇ–

*ਜੇ ਕੋ ਕਹੈ ਕਰੈ ਵੀਚਾਰੁ॥*

ਇਹ ਗੱਲ ਇਸ ਵਾਸਤੇ ਸਤਿਗੁਰੂ ਜੀ ਨੇ ਵਰਣਨ ਕੀਤੀ ਹੈ ਕਿ ਪ੍ਰਾਚੀਨ ਸਮੇਂ ਤੋਂ ਜੋ ਧਰਮ ਗ੍ਰੰਥ ਲਿਖੇ ਗਏ, ਉਹਨਾਂ ਵਿਚ ਇਹ ਵੀ ਹੈ ਕਿ ਰੱਬ ਨੇ ਜਗਤ ਕਦੋਂ ਬਣਾਇਆ ? ਕਿੰਨਾ ਕੁ ਬਣਾਇਆ ? ਇਹ ਸਾਰੇ ਅੰਦਾਜ਼ੇ ਲਾ ਕੇ, ਗਿਣ ਮਿਣ ਕੇ ਜਗਤ ਦੀ ਬਣਤਰ ਬਾਰੇ ਵਿਚਾਰਾਂ ਪੇਸ਼ ਕੀਤੀਆਂ ਹਨ। ਕੋਈ ਕਿਤਨਾ ਵੀ ਮਹਾਨ ਹੋ ਜਾਏ, ਜਗਤ ਵਿਚ ਪੰਚ ਹੋ ਗਿਆ, ਪ੍ਰਭੂ ਦੀ ਦਰਗਾਹ ਵਿਚ ਸੁਭਾਏਮਾਨ ਹੋ ਗਿਆ ਪਰੰਤੂ ਇਸਦਾ ਇਹ ਮਤਲਬ ਨਹੀਂ ਕਿ ਹੁਣ ਕਰਤੇ ਦੀ ਕ੍ਰਿਤ ਦਾ ਉਸਨੂੰ ਸਾਰਾ ਅੰਦਾਜ਼ਾ ਹੋ ਗਿਆ। ਉਹ ਸਭ ਕੁਝ ਬਿਆਨ ਕਰ ਸਕੇਗਾ। ਗੁਰੂ ਜੀ ਇਥੇ ਕਹਿੰਦੇ ਹਨ –

*ਜੇ ਕੋ ਕਹੈ ਕਰੈ ਵੀਚਾਰੁ॥*

ਕੋਈ ਉਸ ਪ੍ਰਮਾਤਮਾ ਦੇ ਕਰਨੇ ਦੀ ਵਿਚਾਰ ਕਰੇ, ਬਿਆਨ ਵੀ ਕਰੇ ਤਾਂ ਸਾਹਿਬ ਕਹਿੰਦੇ ਹਨ –

*ਕਰਤੇ ਕੈ ਕਰਣੈ ਨਾਹੀ ਸੁਮਾਰੁ॥*

ਉਸ ਕਰਤੇ ਨੇ ਜੋ ਕੁਝ ਕੀਤਾ ਹੈ, ਜੋ ਕੁਝ ਬਣਾਇਆ ਹੈ, ਉਹਦਾ ਸ਼ੁਮਾਰੁ ਤਾਂ ਹੈ ਨਹੀਂ, ਉਹਦੀ ਗਿਣਤੀ ਤਾਂ ਹੈ ਨਹੀਂ। ਜੋ ਗਣਿਤ ਵਿਚ ਨਹੀਂ ਹੈ, ਆਖ਼ਰ ਕੀ ਕਥਨ ਕਰੇਗਾ ? ਜੋ ਗਣਿਤ ਵਿਚ ਨਹੀਂ ਹੈ ਬਿਆਨ ਕੀ ਕਰੇਗਾ ? ਮਨੁੱਖ ਕੋਲ ਕਿਸੇ ਵਸਤੂ ਨੂੰ ਸਮਝਣ ਦੇ ਪੈਮਾਨੇ ਤਿੰਨ ਹਨ – ਨਾਪ ਲੈਣਾ, ਤੋਲ ਲੈਣਾ ਅਤੇ ਗਿਣ ਲੈਣਾ। ਨਾ ਉਹ ਤੋਲ ਵਿਚ ਆਉਂਦਾ ਹੈ, ਨਾ ਉਹ ਗਿਣਤੀ ਵਿਚ ਆਉਂਦਾ ਹੈ ਅਤੇ ਨਾ ਹੀ ਉਹ ਨਾਪ ਵਿਚ ਆਉਂਦਾ ਹੈ –

*ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥*

ਅਤੁਲ ਕਿਉ ਤੋਲਿਆ ਜਾਏ। ਉਸਨੂੰ ਕਿਸ ਤਰ੍ਹਾਂ ਤੋਲੀਏ ? ਤਾਂ ਸਾਹਿਬ ਦੇ ਬਣਾਏ ਹੋਏ ਪੈਮਾਨੇ ਪਦਾਰਥ 'ਤੇ ਪੂਰੇ ਉਤਰ ਸਕਦੇ ਹਨ, ਉਹ ਵੀ ਪੂਰਨ ਤੌਰ ਤੇ ਨਹੀਂ। ਪਰੰਤੂ ਕਰਤੇ 'ਤੇ ਪੂਰਨ ਤੌਰ 'ਤੇ ਪੂਰੇ ਉਤਰਨ, ਇਹ ਤਾਂ ਸੋਚ ਵੀ ਧਾਰਮਿਕ ਦੁਨੀਆਂ ਵਿਚ ਪੈਦਾ ਨਹੀਂ ਹੋ ਸਕਦੀ। ਇਸ ਵਾਸਤੇ ਸਾਹਿਬ ਕਹਿੰਦੇ ਹਨ –

*ਕਰਤੇ ਕੈ ਕਰਣੈ ਨਾਹੀ ਸੁਮਾਰੁ॥*

ਉਹ ਜੋ ਕਰਤਾ ਹੈ, ਪੁਰਖ ਹੈ, ਉਸਨੇ ਜੋ ਬਣਾਇਆ ਹੈ, ਉਹ ਸ਼ੁਮਾਰ ਵਿਚ ਨਹੀਂ ਹੈ, ਉਹ ਗਿਣਤੀ ਵਿਚ ਨਹੀਂ ਹੈ। ਇਕ ਵਿਚਾਰ ਚੱਲੀ ਹੈ ਸਾਡੇ ਦੇਸ਼ ਵਿਚ ਬੜੀ ਪ੍ਰਧਾਨ ਧਾਰਮਿਕ ਦੁਨੀਆਂ ਵਿਚ ਕਿ ਇਸ ਜ਼ਮੀਨ ਨੂੰ ਧੌਲੇ ਬੈਲ ਨੇ ਚੁਕਿਆ ਹੋਇਆ ਹੈ। ਸਾਰਾ ਭਾਰ ਧਰਤੀ ਦਾ ਉਸ ਧੌਲੇ ਬੈਲ ਦੇ ਉਪਰ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਉਹ ਧੌਲਾ ਬੈਲ ਵਾਸਤਵਿਕ ਕੀ ਹੈ ?

*ਧੌਲੁ ਧਰਮੁ ਦਇਆ ਕਾ ਪੂਤੁ॥*

ਧੋਲਾ ਬੈਲ ਧਰਮ ਹੈ, ਪ੍ਰਮਾਤਮਾ ਦੀ ਇਕ ਮਰਿਆਦਾ ਹੈ ਅਟੱਲ ਨਿਯਮ ਹੈ, ਉਸ ਆਸਰੇ 'ਤੇ ਜ਼ਮੀਨ ਖੜੀ ਹੈ, ਆਸਮਾਨ ਖੜਾ ਹੈ, ਗ੍ਰਹਿ ਨਛੱਤਰ ਖੜੇ ਹਨ, ਸੂਰਜ, ਚੰਦ ਤੇ ਤਾਰੇ ਖੜੇ ਹਨ। ਸਭ ਕੁਝ ਉਸ ਦੀ ਬਣਾਈ ਹੋਈ ਨਿਯਮਾਵਲੀ 'ਤੇ ਟਿਕਿਆ ਹੋਇਆ ਹੈ, ਉਸੇ ਨੂੰ ਧਰਮ ਕਹਿੰਦੇ ਹਨ ਅਤੇ ਇਸ ਧਰਮ ਦਾ ਜਨਮ ਹੋਇਆ ਹੈ ਪ੍ਰਭੂ ਦੀ ਦਇਆ ਦ੍ਰਿਸ਼ਟੀ ਤੋਂ, ਉਹਦੀ ਕੋਮਲਤਾ ਤੋਂ। ਜਿਥੇ ਵੀ ਕੋਈ ਮਨੁੱਖ ਆਪਣੇ ਜੀਵਨ ਨੂੰ ਮਰਯਾਦਾ ਦੇਂਦਾ ਹੈ ਤਾਂ ਮਰਯਾਦਾ ਦੇਣ ਤੋਂ ਪਹਿਲੇ ਕੁਝ ਨਾ ਕੁਝ ਕੋਮਲਤਾ ਦੇ ਅੰਕੁਰ ਉਸਦੇ ਅੰਦਰ ਜ਼ਰੂਰ ਫੁੱਟਦੇ ਹਨ ਨਹੀਂ ਤਾਂ ਜ਼ਿੰਦਗੀ ਗ਼ੈਰ ਮਰਯਾਦਾ ਹੋਵੇਗੀ। ਇਸ ਧਰਮ ਦਾ ਜਨਮ

ਹੋਇਆ ਤਾਂ ਸਾਹਿਬ ਕਹਿੰਦੇ ਹਨ ਕਿ ਧੌਲੇ ਬੈਲ ਨੇ ਇਹ ਧਰਤੀ ਨਹੀਂ ਚੁੱਕੀ ਹੋਈ, ਪ੍ਰਮਾਤਮਾ ਨੇ ਜੋ ਨਿਯਮ ਬਣਾਇਆ ਹੈ, ਧਰਮ ਬਣਾਇਆ ਹੈ, ਮਰਯਾਦਾ ਬਣਾਈ ਹੈ, ਉਸ ਅਧਾਰ 'ਤੇ ਇਹ ਜ਼ਮੀਨ ਖੜੀ ਹੈ -

*ਧੌਲੁ ਧਰਮੁ ਦਇਆ ਕਾ ਪੂਤੁ॥*

ਅਤੇ ਇਹ ਧਰਮ ਦਇਆ ਦਾ ਪੁੱਤਰ ਹੈ। ਪ੍ਰਭੂ ਦੀ ਦਇਆ ਦ੍ਰਿਸ਼ਟੀ ਤੋਂ ਪ੍ਰਗਟ ਹੋਇਆ ਹੈ। ਗੁਰੂ ਨਾਲਕ ਦੇਵ ਜੀ ਦੀ ਵਿਚਾਰਧਾਰਾ ਅਨੁਸਾਰ ਧਰਮ ਦੇ ਦੋ ਹੀ ਮੂਲ ਗੁਣ ਹਨ - ਸੰਤੋਖ ਤੇ ਦਇਆ। ਧਰਮ ਦਾ ਜਨਮ ਦਇਆ ਅਤੇ ਸੰਤੋਖ ਤੋਂ ਹੈ। ਦਇਆ ਸੰਸਾਰ ਨਾਲ ਜੋੜਦੀ ਹੈ ਅਤੇ ਸੰਤੋਖ ਨਿਰੰਕਾਰ ਨਾਲ ਜੋੜਦਾ ਹੈ। ਦਇਆ ਤੋਂ ਸੇਵਾ ਦਾ ਜਨਮ ਹੈ, ਸੰਤੋਖ ਤੋਂ ਸਿਮਰਨ ਦਾ ਜਨਮ ਹੈ। ਸੰਸਾਰ ਪਿੱਛੇ ਹੈ, ਨਿਰੰਕਾਰ ਅੱਗੇ ਹੈ ਤਾਂ ਜੋ ਅੱਗੇ ਹੈ, ਉਹਦਾ ਸਿਮਰਨ ਕਰਕੇ ਉਸ ਨਾਲ ਜੁੜ ਸਕਾਂਗੇ। ਜੋ ਸਾਥੋਂ ਪਿੱਛੇ ਹੈ ਸੇਵਾ ਕਰਕੇ ਉਸ ਨਾਲ ਜੁੜ ਸਕਾਂਗੇ ਤਾਂ ਸੰਸਾਰ ਵਿਚ ਪਛੜ ਗਏ ਹਨ, ਪਿੱਛੇ ਰਹਿ ਗਏ ਹਨ ਪਸ਼ੂ ਪੰਖੀ, ਗ਼ਰੀਬ ਤਬਕਾ ਜੋ ਗਿਆਨ ਵਿਚ ਪਿੱਛੇ ਰਹਿ ਗਿਆ ਹੈ। ਅਰਥ ਧਨ-ਸੰਪਰਦਾ ਵਿਚ ਪਿੱਛੇ ਰਹਿ ਗਏ, ਰਾਜਨੀਤੀ ਵਿਚ ਪਿੱਛੇ ਰਹਿ ਗਏ, ਧਰਮ ਵਿਚ ਪਿੱਛੇ ਰਹਿ ਗਏ, ਜੀਵਨ ਦੇ ਜਿਸ ਪਹਿਲੂ ਵਿਚ ਜੋ ਪਿੱਛੇ ਰਹਿ ਗਏ ਹਨ, ਉਸ 'ਤੇ ਦਇਆ ਅਤੇ ਜੋ ਅੱਗੇ ਹੈ, ਉਸਦਾ ਚਿੰਤਨ, ਉਸਦਾ ਸਿਮਰਨ। ਅੱਗੇ ਦ੍ਰਿਸ਼ਟੀ ਸੰਤੋਖ ਤੋਂ ਬਿਨਾਂ ਨਹੀਂ ਜਾ ਸਕੇਗੀ, ਪਿੱਛੇ ਦ੍ਰਿਸ਼ਟੀ ਦਇਆ ਤੋਂ ਬਿਨਾਂ ਨਹੀਂ ਜਾ ਸਕੇਗੀ। ਸਾਥੋਂ ਪਿਛੇ ਵੀ ਕੋਈ ਹੈ, ਉਸਨੂੰ ਵੇਖਣ ਲਈ ਦਇਆ ਵੀ ਚਾਹੀਦੀ ਹੈ। ਸਾਥੋਂ ਅੱਗੇ ਵੀ ਕੋਈ ਹੈ, ਉਸਨੂੰ ਵੇਖਣ ਲਈ ਸੰਤੋਖ ਚਾਹੀਦਾ ਹੈ। ਸੰਤੋਖ ਤੋਂ ਹੀ ਸਿਮਰਨ ਦਾ ਜਨਮ ਹੈ ਅਤੇ ਦਇਆ ਤੋਂ ਸੇਵਾ ਦਾ ਜਨਮ ਹੈ। ਸੇਵਾ ਨਾਲ ਸੰਸਾਰ ਸੰਵਰਦਾ ਹੈ ਅਤੇ ਸੰਸਾਰ ਨਾਲ ਮਨੁੱਖ ਜੁੜਦਾ ਹੈ। ਸਿਮਰਨ ਨਾਲ ਮਨੁੱਖ ਖ਼ੁਦ ਸੰਵਰਦਾ ਹੈ ਅਤੇ ਨਿਰੰਕਾਰ ਨਾਲ ਜੁੜਦਾ ਹੈ। ਤਾਂ ਸਤਿਗੁਰੂ ਜੀ ਕਹਿੰਦੇ ਹਨ ਕਿ ਮਰਯਾਦਾ ਹੀ ਪ੍ਰਭੂ ਦੀ ਅਟੱਲ ਬਣਾਈ ਹੋਈ ਹੈ, ਜਿਸ ਦੇ ਅਧਾਰ 'ਤੇ ਇਹ ਪ੍ਰਿਥਵੀ ਖੜੀ ਹੈ -

*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥*

ਪ੍ਰਭੂ ਨੇ ਸਾਰੀ ਸਾਜ਼ੋ ਸਮੱਗਰੀ ਦੇ ਅੰਦਰ ਸੰਤੋਖ ਦਾ ਇਕ ਸੂਤਿ ਪਰੋ ਕੇ ਰੱਖ ਦਿੱਤਾ। ਜੋ ਕੁਝ ਵੀ ਪ੍ਰਭੂ ਨੇ ਬਣਾਇਆ ਹੈ, ਉਹ ਆਪਣੇ ਆਪ ਵਿਚ ਸੰਤੁਸ਼ਟ ਹੈ। ਸੂਰ ਸ਼ੇਰ ਨਹੀਂ ਹੋਣਾ ਚਾਹੁੰਦਾ, ਸ਼ੇਰ ਮੋਰ ਨਹੀਂ ਹੋਣਾ ਚਾਹੁੰਦਾ, ਮੋਰ ਆਪਣੇ ਆਪ ਵਿਚ ਪ੍ਰਸੰਨ ਹੈ, ਹੰਸ ਨਹੀਂ ਹੋਣਾ ਚਾਹੁੰਦਾ। ਜੋ ਹੰਸ ਹੈ ਉਹ ਬੰਦਰ ਨਹੀਂ ਹੋਣਾ ਚਾਹੁੰਦਾ। ਬੰਦਰ ਆਪਣੀ ਦੁਨੀਆਂ ਵਿਚ ਪ੍ਰਸੰਨ ਹੈ, ਉਹ ਬਘਿਆੜ ਨਹੀਂ ਹੋਣਾ ਚਾਹੁੰਦਾ। ਜੋ ਕੁਝ ਪ੍ਰਭੂ ਨੇ ਬਣਾਇਆ ਹੈ, ਉਹ ਆਪਣੇ ਆਪ ਵਿਚ ਸੰਤੁਸ਼ਟ ਹੈ। ਜੇਕਰ ਨਾ ਹੋਵੇ ਤਾਂ ਜੀਵਨ ਨਰਕ ਬਣ ਜਾਏ। ਇਕ ਛਿਨ ਲਈ ਵੀ ਜੀਉਣਾ ਔਖਾ ਹੋ ਜਾਏ। ਜੋ ਜਿਥੇ ਟਿਕਿਆ ਹੈ, ਉਹ

ਉਸਦੇ ਵਿਚ ਹੀ ਸੰਤੁਸ਼ਟ ਹੈ। ਪਸ਼ੂ ਪੰਛੀ ਉਸਦੇ ਵਿਚ ਸੰਤੁਸ਼ਟ ਹਨ ਤਾਂ ਸਾਹਿਬ ਕਹਿੰਦੇ ਹਨ ਕਿ ਇਕ ਸੂਤ ਵਿਚ ਸਾਰੇ ਜਗਤ ਨੂੰ ਪਰੀਪੂਰਨ ਪ੍ਰਮਾਤਮਾ ਨੇ ਪਰੋਕੇ ਰੱਖ ਦਿੱਤਾ ਹੈ। ਸਾਰੇ ਜੀਵ ਇਸੇ ਧਾਗੇ ਵਿਚ ਪਰੋਏ ਹੋਏ ਹਨ। ਖ਼ੈਰ ! ਮੂਲ ਗੱਲ ਇਤਨੀ ਹੈ ਕਿ ਮਨੁੱਖ ਵੀ ਪ੍ਰਭੂ ਨਾਲ ਤਾਂ ਹੀ ਜੁੜ ਸਕੇਗਾ ਜਦ ਅੰਦਰੋਂ ਸੰਤੋਖ ਹੋਵੇ। ਸੰਤੋਖ ਦਾ ਜਨਮ ਹੋਏ ਤਾਂ ਲੀਨਤਾ ਹੋਵੇਗੀ ਪਰੀਪੂਰਨ ਪ੍ਰਮਾਤਮਾ ਨਾਲ। ਆਪਣੇ ਸੁਭਾਉ ਵਿਚ ਜੀਉਣਾ ਅਤੇ ਆਪਣੇ ਸੁਭਾਉ ਵਿਚ ਸੰਤੁਸ਼ਟ ਹੋ ਜਾਣਾ ਬਸ ਇਹੀ ਧਰਮ ਹੈ ਅਤੇ ਸਾਰੇ ਪੰਖੀ ਪੰਛੀ, ਜੀਵ, ਕੀੜੇ ਮਕੌੜੇ ਆਪਣੇ ਥਾਂ ਸੰਤੁਸ਼ਟ ਹਨ। ਇਕ ਗਾਥਾ ਹੈ, ਮਿਥਿਹਾਸ ਹੈ ਕਿ ਭਗਤ ਪ੍ਰਹਿਲਾਦ ਨੂੰ ਜਦ ਮੋਖਸ਼ ਗਤੀ ਪ੍ਰਾਪਤ ਹੋਣ ਲੱਗੀ, ਸਵਰਗ ਪ੍ਰਾਪਤ ਹੋਣ ਲੱਗਾ ਤਾਂ ਉਸਨੇ ਫ਼ਰਿਆਦ ਕੀਤੀ ਕਿ ਹੇ ਪ੍ਰਭੂ ! ਮੇਰੀ ਨਗਰੀ ਦੇ ਸਭ ਵਾਸੀ ਸਵਰਗ ਵਿਚ ਵਾਸਾ ਕਰਨ, ਸਿਰਫ਼ ਇਕੱਲੇ ਮੈਂ ਵਾਸਾ ਨਹੀਂ ਕਰਨਾ। ਸਾਰਿਆਂ ਦੇ ਵਾਸਤੇ ਸਵਰਗ ਦੇ ਦੁਆਰ ਖੋਲ੍ਹੋ ਤਾਂ ਪ੍ਰਭੂ ਨੇ ਇਹ ਆਖਿਆ ਕਿ ਪ੍ਰਹਿਲਾਦ, ਤੂੰ ਨਗਰੀ ਦੇ ਜੀਵਾਂ ਤੋਂ ਪੁੱਛ ਤਾਂ ਲੈ ਉਹ ਸਵਰਗ ਵਿਚ ਰਹਿਣਾ ਵੀ ਚਾਹੁੰਦੇ ਹਨ ਕਿ ਨਹੀਂ। ਕਹਿੰਦੇ ਹਨ ਨਗਰੀ ਦੇ ਬਾਹਰ ਗੰਦਗੀ ਵਿਚ ਲੇਟੇ ਹੋਏ ਇਕ ਸੂਅਰ ਨੂੰ ਪ੍ਰਹਿਲਾਦ ਕਹਿੰਦਾ ਹੈ ਕਿ ਤੈਨੂੰ ਗੰਦਗੀ ਵਿਚ ਲੇਟਣਾ ਨਹੀਂ ਪਏਗਾ। ਹੁਣ ਮੈਂ ਤੇਰੇ ਵਾਸਤੇ ਸਵਰਗ ਦਾ ਬੰਦੋਬਸਤ ਕੀਤਾ ਹੈ ਤੇ ਪ੍ਰਭੂ ਨੇ ਇਹ ਆਗਿਆ ਕੀਤੀ ਹੈ ਕਿ ਹਰ ਜੀਵ ਤੋਂ ਪੁੱਛ ਕੇ ਆ ਤਾਂ ਮੈਂ ਤੈਨੂੰ ਪੁੱਛਦਾ ਹਾਂ ਕਿ ਤੂੰ ਸਵਰਗ ਜਾਏਂਗਾ, ਜਿਥੇ ਸੁੱਖ ਹੀ ਸੁੱਖ ਹੈ, ਅਨੰਦ ਹੈ, ਖੇੜਾ ਹੈ, ਮੋਖ ਦੁਆਰ ਹੈ ? ਸੂਅਰ ਨੇ ਆਖਿਆ ਕਿ ਭਗਤ ਜੀ, ਉਥੇ ਗੰਦਗੀ ਮਿਲੇਗੀ ? ਉਹ ਗੰਦਗੀ ਦੇ ਵਿਚ ਹੀ ਸੰਤੁਸ਼ਟ ਹੈ। ਗੰਦਗੀ ਹੀ ਉਸ ਵਾਸਤੇ ਸਵਰਗ ਹੈ। ਗੰਦਗੀ ਹੀ ਉਸ ਵਾਸਤੇ ਰੱਸ ਦਾ ਸੋਮਾ ਹੈ। ਜੋ ਜੀਵ ਜਿਥੇ ਟਿਕਿਆ ਹੈ, ਉਸ ਵਿਚ ਸੰਤੁਸ਼ਟ ਹੈ ਤਾਂ ਹੀ ਤੇ ਮਨੁੱਖ ਦੇ ਅੰਦਰ ਜੋ ਪਰੀਪੂਰਨ ਪ੍ਰਮਾਤਮਾ ਹੈ, ਉਸਦਾ ਉਸਨੂੰ ਬੋਧ ਨਹੀਂ। ਉਸ ਬੋਧ ਨੂੰ ਜਗਾਉਣ ਲਈ ਸਤਿਸੰਗ ਹੈ ਤਾਂ ਕਿ ਮਨੁੱਖ ਵੀ ਆਪਣੇ ਆਪ ਵਿਚ ਸੰਤੁਸ਼ਟ ਹੋ ਸਕੇ, ਆਪਣੀ ਆਤਮਾ ਨਾਲ ਜੁੜ ਸਕੇ –

*ਸੰਤੋਖ ਥਾਪਿ ਰਖਿਆ ਜਿਨਿ ਸੂਤਿ॥*

ਸੰਤੋਖ ਦੇ ਸਤਰ ਵਿਚ ਜਿਸਨੇ ਸਾਰੇ ਜੀਵਾਂ ਨੂੰ ਪਰੋਕੇ ਰੱਖਿਆ ਹੋਇਆ ਹੈ, ਅਸਥਾਪਨ ਕਰਕੇ ਰੱਖਿਆ ਹੈ –

*ਜੇ ਕੋ ਬੁਝੈ ਹੋਵੈ ਸਚਿਆਰੁ॥*

ਕੋਈ ਬੂਝਣਹਾਰ, ਕੋਈ ਗਿਆਨੀ, ਕੋਈ ਸੂਝਵਾਨ ਜੇਕਰ ਇਸ ਢੰਗ ਦੀ ਵਿਚਾਰ ਕਰੇ ਤੇ ਸਚਿਆਰੁ ਹੋਣ ਦੀ ਕੋਸ਼ਿਸ਼ ਕਰੇ ਕਿ ਜ਼ਮੀਨ ਨੂੰ ਧੌਲੇ ਬੈਲ ਨੇ ਹੀ ਚੁੱਕਿਆ ਹੈ ਅਤੇ ਇਸ ਵਿਸ਼ੇ ਉੱਤੇ ਅਨੇਕਾਂ ਹੀ ਦਲੀਲਾਂ ਦੇਵੇ ਤਾਂ ਜਗਤ ਗੁਰੂ ਬਾਬਾ ਕਹਿੰਦਾ ਹੈ ਕਿ ਪਹਿਲਾਂ ਇਹ ਵਿਚਾਰ ਉਸਨੂੰ ਕਰਨੀ ਚਾਹੀਦੀ ਹੈ ਕਿ

*ਧਵਲੈ ਉਪਰਿ ਕੇਤਾ ਭਾਰੁ॥*

ਉਸ ਧੌਲੇ ਬੈਲ ਦੇ ਉੱਤੇ ਕਿੰਨਾ ਵਜ਼ਨ ਹੈ ? ਫੇਰ ਸਤਿਗੁਰੂ ਜੀ ਕਹਿੰਦੇ ਹਨ ਕਿ ਚਲੋ ਮੰਨ ਲਈਏ ਕਿ ਧਰਤੀ ਧੌਲੇ ਬੈਲ ਨੇ ਹੀ ਚੁੱਕੀ ਹੈ, ਪਰ ਧੌਲਾ ਬੈਲ ਕਿਥੇ ਖੜਾ ਹੈ ? ਚਲੋ ਜੇ ਕਹਿ ਦੇਈਏ ਉਹ ਪ੍ਰਿਥਵੀ 'ਤੇ ਖੜਾ ਹੈ ਤਾਂ ਫਿਰ ਉਹ ਪ੍ਰਿਥਵੀ ਕਿਸ 'ਤੇ ਖੜੀ ਹੈ ? ਜੇ ਇਸ ਤਰੀਕੇ ਨਾਲ ਹੋਰ ਕਾਲਪਨਿਕ ਗੱਲ ਆਖ ਦਿੱਤੀ ਜਾਏ ਕਿ ਉਹਦੇ ਥੱਲੇ ਧੌਲਾ ਬੈਲ ਖੜਾ ਹੈ ਤਾਂ ਫਿਰ ਸਵਾਲ ਖੜਾ ਹੋਵੇਗਾ ਧੌਲਾ ਬੈਲ ਕਿਥੇ ਖੜਾ ਹੈ ? ਆਖਰ ਕਿਸੇ ਥਾਂ 'ਤੇ ਪਹੁੰਚ ਕੇ ਕਹਿਣਾ ਪਏਗਾ ਥੱਲੇ ਕੁਝ ਵੀ ਨਹੀਂ, ਉਪਰ ਕੁਝ ਵੀ ਨਹੀਂ -

*ਬਿਨ ਥੰਮਾ ਗਗਨ ਰਹਾਇਆ।*

ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ ਕਿ ਜ਼ਮੀਨ ਆਸਮਾਨ ਸੂਰਜ ਚੰਦ ਤਾਰਿਆਂ ਦੇ ਥੱਲੇ ਕੋਈ ਥੰਮ੍ਹੀਆਂ ਨਹੀਂ ਹਨ। ਪ੍ਰਭੂ ਨੇ ਇਕ ਮਰਯਾਦਾ ਬਣਾ ਦਿੱਤੀ ਹੈ, ਉਸ ਅਨੁਸਾਰ ਇਹ ਸਾਰੇ ਟਿੱਕੇ ਹੋਏ ਹਨ। ਤਾਂ ਸਾਹਿਬ ਫ਼ੁਰਮਾਣ ਕਰਦੇ ਹਨ ਕਿ ਜੇਕਰ ਕੋਈ ਧੌਲੇ ਬੈਲ ਦੀ ਵਿਚਾਰ ਕਰਕੇ ਸਚਿਆਰ ਹੋਣ ਦੀ ਕੋਸ਼ਿਸ਼ ਕਰੇ ਤਾਂ ਮਹਾਰਾਜ ਕਹਿੰਦੇ ਹਨ ਕਿ ਉਸਨੂੰ ਇਹ ਸੋਚਣਾ ਪਏਗਾ -

*ਧਵਲੈ ਉਪਰਿ ਕੇਤਾ ਭਾਰੁ॥*

ਉਸ ਬੈਲ ਦੇ ਉੱਤੇ ਭਾਰ ਕਿੰਨਾ ਕੁ ਹੈ ? ਵਜ਼ਨ ਕਿੰਨਾ ਹੈ ?

*ਧਰਤੀ ਹੋਰੁ ਪਰੈ ਹੋਰੁ ਹੋਰੁ॥*

ਤਾਂ ਧਰਤੀ ਇਕ ਥੋੜ੍ਹੀ ਹੈ। ਅਨੰਤ ਧਰਤੀਆਂ ਹਨ। ਇਸ ਪ੍ਰਿਥਵੀ, ਇਸ ਧਰਤੀ ਦੇ ਥੱਲੇ ਧੌਲਾ ਬੈਲ ਹੈ ਤਾਂ ਬਾਕੀ ਧਰਤੀਆਂ ਦੇ ਥੱਲੇ ਕੌਣ ਹੈ ? ਚੰਦਰਮਾ ਦੇ ਵਿਚ ਥੱਲੇ ਕੌਣ ਹੈ ? ਸ਼ੁੱਕਰ ਵੀ ਇਕ ਧਰਤੀ ਹੈ ਅਤੇ ਅਨੰਤ ਗ੍ਰਹਿ ਨਛੱਤਰ, ਸਿਆਰੇ, ਸਿਤਾਰੇ ਸਭ ਧਰਤੀਆਂ ਪ੍ਰਿਥਵੀਆਂ ਇਹਨਾਂ ਦੇ ਥੱਲੇ ਕੌਣ ਹੈ ? ਤਾਂ ਸਾਹਿਬ ਕਹਿੰਦੇ ਹਨ - ਫੇਰ ਉਸਨੂੰ ਇਹ ਵੀ ਵਿਚਾਰ ਕਰਨੀ ਚਾਹੀਦੀ ਹੈ ਕਿ ਇਸ ਪ੍ਰਿਥਵੀ ਦੇ ਥੱਲੇ ਧੌਲਾ ਬੈਲ ਹੈ ਤਾਂ ਬਾਕੀਆਂ ਪ੍ਰਿਥਵੀਆਂ ਦੇ ਥੱਲੇ ਕੌਣ ਹੈ ? ਕਿਉਂਕਿ ਪ੍ਰਿਥਵੀ ਇਕ ਨਹੀਂ ਹੈ -

*ਧਰਤੀ ਹੋਰੁ ਪਰੈ ਹੋਰੁ ਹੋਰੁ॥*

ਅਨੰਤ ਧਰਤੀਆਂ ਹਨ, ਧਰਤੀ ਦੇ ਥੱਲੇ ਹੋਰ ਧਰਤੀ ਹੈ, ਧਰਤੀ ਦੇ ਉਪਰ ਹੋਰ ਧਰਤੀਆਂ ਹਨ, ਅਨੰਤ ਧਰਤੀਆਂ ਹਨ -

*ਤਿਸ ਤੇ ਭਾਰੁ ਤਲੇ ਕਵਣੁ ਜੋਰੁ॥*

ਉਹਨਾਂ ਦੇ ਥੱਲੇ ਕੌਣ ਖੜਾ ਹੈ ? ਕਿਸਨੇ ਆਪਣੀ ਸ਼ਕਤੀ ਨਾਲ, ਆਪਣੇ ਜ਼ੋਰ ਨਾਲ ਇਹ ਭਾਰ ਚੁੱਕਿਆ ਹੋਇਆ ਹੈ ? ਕੌਣ ਹੈ ਉਹ ? ਇਹ ਤਾਂ ਪ੍ਰਭੂ ਦੀ ਬਣਾਈ ਹੋਈ ਮਰਯਾਦਾ ਹੈ। ਉਹ ਤਾਂ

*ਧੌਲੁ ਧਰਮੁ ਦਇਆ ਕਾ ਪੂਤੁ॥*

ਹੈ। ਫੇਰ ਮੇਰੇ ਪਾਤਿਸ਼ਾਹ ਕੁਦਰਤ ਦੀ ਵਿਚਾਰ ਇਸ ਤਰ੍ਹਾਂ ਕਰਦੇ ਹਨ -

*ਜੀਅ ਜਾਤਿ ਰੰਗਾ ਕੇ ਨਾਵ॥*

ਅਨੰਤ ਜੀਵ ਹਨ, ਵੱਖ-ਵੱਖ ਜਾਤਾਂ ਵਾਲੇ, ਵੱਖ-ਵੱਖ ਰੰਗਾਂ ਵਾਲੇ ਤੇ ਵੱਖ-ਵੱਖ ਨਾਵਾਂ ਵਾਲੇ -

*ਸਭਨਾ ਲਿਖਿਆ ਵੁੜੀ ਕਲਾਮ॥*

ਵੁੜੀ ਕਲਾਮ, ਅਗੰਮੀ ਕਲਾਮ ਸਾਰਿਆਂ ਦੇ ਉੱਤੇ ਲੇਖ ਸੁਭਾਉ ਦੇ ਪਰੀਪੂਰਨ ਪ੍ਰਮਾਤਮਾ ਨੇ ਆਪਣੀ ਅਗੰਮੀ ਕਲਮ ਨਾਲ ਲਿਖ ਦਿੱਤੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਨਹੇ ਛੰਦ ਦੇ ਅੰਦਰ ਫੁਰਮਾਣ ਕਰਦੇ ਹਨ -

*ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥* (ਪੰਨਾ ੧੩੬੧)

ਅਗੰਮੀ ਕਲਮ ਦੇ ਨਾਲ ਪਰੀਪੂਰਨ ਪ੍ਰਮਾਤਮਾ ਨੇ ਹਰ ਇਕ ਦੇ ਮਸਤਕ 'ਤੇ ਲਿਖ ਦਿੱਤਾ ਹੈ ਸੁਭਾਉ, ਜੀਵਨ ਦਾ ਢੰਗ। ਲੱਖ ਵੀ ਕੋਸ਼ਿਸ਼ ਕਰੀਏ ਸੂਅਰ ਦੇ ਜੀਵਨ ਦਾ ਢੰਗ ਬਦਲ ਨਹੀਂ ਸਕਦਾ। ਗਊ ਦੇ ਜੀਵਨ ਦਾ ਢੰਗ ਬਦਲ ਨਹੀਂ ਸਕਦਾ। ਸ਼ੇਰ ਦੇ ਜੀਵਨ ਦਾ ਢੰਗ ਬਦਲ ਨਹੀਂ ਸਕਦਾ। ਭੁੱਖਾ ਮਰ ਜਾਏਗਾ ਸ਼ੇਰ ਪਰ ਘਾਹ ਨਹੀਂ ਖਾਏਗਾ। ਭੁੱਖੀ ਮਰ ਜਾਏਗੀ ਗਊ ਪਰ ਮਾਸ ਨਹੀਂ ਖਾਏਗੀ। ਜੀਵਨ ਦਾ ਢੰਗ ਬੱਝਿਆ ਹੋਇਆ ਹੈ -

*ਸਭਨਾ ਲਿਖਿਆ ਵੁੜੀ ਕਲਾਮ॥*
*ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥*

ਅਗੰਮੀ ਕਲਮ ਨਾਲ ਪਰੀਪੂਰਨ ਪ੍ਰਮਾਤਮਾ ਨੇ ਸਾਰਿਆਂ ਦੇ ਮਸਤਕ ਉੱਤੇ ਸੁਭਾਉ ਲਿਖ ਦਿੱਤਾ ਹੈ -

*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ॥*

(ਪੰਨਾ ੭੪)

*ਸਭਨਾ ਲਿਖਿਆ ਵੁੜੀ ਕਲਾਮ॥*
*ਏਹੁ ਲੇਖਾ ਲਿਖਿ ਜਾਣੈ ਕੋਇ॥*

ਜੇਕਰ ਕੋਈ ਸੂਝਵਾਨ ਗਿਆਨੀ ਆਲਮ ਦਾਰਸ਼ਨਿਕ ਇਹ ਲੇਖਾ ਲਿਖੇ ਅਤੇ ਜਾਣਕਾਰ ਬਣਨ ਦੀ ਕੋਸ਼ਿਸ਼ ਕਰੇ ਕਿ ਮੈਂ ਸਾਰਾ ਲੇਖਾ ਲਿਖਣਾ ਹੈ - ਕਿੰਨੇ ਜੀਵ ਹਨ ? ਕਿੰਨੇ ਰੰਗਾਂ ਦੇ ? ਕਿੰਨੀਆਂ ਜਾਤਾਂ ਦੇ ਹਨ ? ਕਿਸ ਕਿਸ ਢੰਗ ਦਾ ਉਹ ਸੁਭਾਉ ਰੱਖਦੇ ਹਨ ? ਤਾਂ ਸਾਹਿਬ ਕਹਿੰਦੇ ਹਨ -

*ਲੇਖਾ ਲਿਖਿਆ ਕੇਤਾ ਹੋਇ॥*

ਉਹ ਲੇਖਾ ਕਿੰਨਾ ਹੋਵੇਗਾ ਭਾਵ ਅਨੰਤ ਹੋਵੇਗਾ, ਲਿਖ ਨਹੀਂ ਸਕੇਗਾ। ਜਿੰਨੇ ਵੀ ਜੀਵ ਹਨ, ਉਹਨਾਂ ਦੇ ਵੱਖ-ਵੱਖ ਸੁਭਾਉ ਹਨ, ਉਹਨਾਂ ਦੀਆਂ ਵੱਖ-ਵੱਖ ਜਾਤਾਂ ਹਨ, ਉਹਨਾਂ ਦੇ ਵੱਖ-ਵੱਖ ਰੰਗ ਹਨ। ਇਹ ਤਾਂ ਅਨੰਤ ਪਸਾਰਾ ਹੈ।

*ਲੇਖਾ ਲਿਖਿਆ ਕੇਤਾ ਹੋਇ॥*

ਫਿਰ ਸਤਿਗੁਰੂ ਜੀ ਕਹਿੰਦੇ ਹਨ -

*ਕੇਤਾ ਤਾਣੁ ਸੁਆਲਿਹੁ ਰੂਪੁ॥*

ਕਿੰਨੀ ਕੁ ਸ਼ਕਤੀ ਹੈ ? ਪਾਣੀ ਵਿਚ ਸ਼ਕਤੀ ਹੈ, ਸੂਰਜ ਵਿਚ ਸ਼ਕਤੀ ਹੈ, ਪਵਨ ਵਿਚ ਸ਼ਕਤੀ ਹੈ, ਅਗਨ ਵਿਚ ਸ਼ਕਤੀ ਹੈ, ਪ੍ਰਿਥਵੀ ਵਿਚ ਸ਼ਕਤੀ ਹੈ। ਇਸ ਸ਼ਕਤੀ ਨੂੰ ਕੌਣ ਨਾਪੇ ? ਕਿਸ ਤਰ੍ਹਾਂ ਤੋਲੇਗਾ ? ਕਿਸ ਤਰ੍ਹਾਂ ਨਾਪੇਗਾ ? ਤੇ ਕਿੰਨੀ ਕੁ ਤਾਕਤ ਪਵਨ ਆਪਣੇ ਆਪ ਵਿਚ ਰੱਖਦੀ ਹੈ ? ਪਵਨ ਰੰਚਕ ਮਾਤਰ ਜੇ ਕਿਧਰੇ ਤੂਫ਼ਾਨੀ ਸ਼ਕਲ ਅਖ਼ਤਿਆਰ ਕਰਦੀ ਹੈ ਤਾਂ ਦਰੱਖ਼ਤਾਂ ਦੀਆਂ ਜੜ੍ਹਾਂ ਨੂੰ ਹਿਲਾ ਕੇ ਜ਼ਮੀਨ ਉੱਤੇ ਗਿਰਾ ਕੇ ਰੱਖਦੀ ਹੈ। ਸਾਗਰ ਦੀਆਂ ਲਹਿਰਾਂ ਪਵਨ ਦੇ ਆਸਰੇ 'ਤੇ ਉਛਲਦੀਆਂ ਹਨ ਤੇ ਗਗਨ ਮੰਡਲ ਨੂੰ ਛੂੰਹਦੀਆਂ ਹਨ। ਪਾਣੀ ਦੀ ਸ਼ਕਤੀ, ਅਗਨ ਦੀ ਸ਼ਕਤੀ ਅਨੰਤ ਪਸਾਰਾ ਹੈ। ਮਹਾਰਾਜ ਜੀ ਕਹਿੰਦੇ ਹਨ ਕੋਈ ਇਹ ਲੇਖਾ ਕਿਸ ਤਰ੍ਹਾਂ ਲਿਖੇਗਾ ਕਿ ਕਿੰਨੀ ਕੁ ਸ਼ਕਤੀ ਹੈ। ਚਲੋ ਮਨੁੱਖ ਦੀ ਤਾਕਤ ਤਾਂ ਅਸੀਂ ਨਾਪ ਸਕਦੇ ਹਾਂ। ਇਸ ਤਰ੍ਹਾਂ ਦੇ ਮੀਟਰ ਤਾਂ ਬਣ ਗਏ ਹਨ ਕਿ ਮਨੁੱਖ ਦੇ ਅੰਦਰ ਸ਼ਕਤੀ ਕਿੰਨੀ ਹੈ ? ਤਾਕਤ ਕਿੰਨੀ ਹੈ ? ਨਾਪ ਲਈਏ, ਉਹਨੂੰ ਤੋਲ ਲਈਏ। ਮਨੁੱਖ ਦਾ ਵਜ਼ਨ ਤੋਲ ਲਈਏ, ਮਨੁੱਖ ਦਾ ਕੱਦ ਨਾਪ ਲਈਏ, ਪਰ ਸਮੂਹ ਬ੍ਰਹਿਮੰਡ ਦੇ ਅੰਦਰ ਕਿੰਨੀ ਕੁ ਸ਼ਕਤੀ ਕੰਮ ਕਰ ਰਹੀ ਹੈ, ਬ੍ਰਹਿਮੰਡ ਅਨੇਕਾਂ ਹਨ, ਅਨੰਤ ਹਨ -

*'ਰੋਮ ਰੋਮ ਕੋਟ ਬ੍ਰਹਿਮੰਡ ਕੋ ਨਿਵਾਸ ਜਾਸ॥'*

ਜਿਸ ਦੇ ਇਕ ਇਕ ਰੋਮ ਦੇ ਵਿਚ ਕਰੋੜਾਂ ਬ੍ਰਹਿਮੰਡ ਹਨ, ਇਸ ਸਾਰੀ ਸ਼ਕਤੀ ਦਾ ਅੰਦਾਜ਼ਾ ਕੌਣ ਲਗਾਏਗਾ ? ਇਸ ਲਈ ਸਾਹਿਬ ਕਹਿੰਦੇ ਹਨ -

*ਕੇਤਾ ਤਾਣੁ ਸੁਆਲਿਹੁ ਰੂਪੁ॥*

ਕਿੰਨੀ ਕੁ ਸ਼ਕਤੀ ਹੈ ਤੇ ਕਿਤਨਾ ਸੁੰਦਰ ਰੂਪ ਹੈ ਜਹਾਨ ਦੇ ਵਿਚ, ਪ੍ਰਕਿਰਤੀ ਮੰਡਲ ਦੇ ਵਿਚ, ਕੌਣ ਅੰਦਾਜ਼ਾ ਲਗਾਏਗਾ ? ਮੋਰ ਦੀ ਆਪਣੀ ਸੁੰਦਰਤਾ ਹੈ, ਹੰਸ ਆਪਣੀ ਥਾਂ 'ਤੇ ਸੋਹਣੇ ਹਨ, ਫੁੱਲਾਂ ਦੀ ਸੁੰਦਰਤਾ, ਸੂਰਜ ਤਾਰਿਆਂ ਦੀ ਸੁੰਦਰਤਾ, ਮਨੁੱਖ ਦੀ ਸੁੰਦਰਤਾ, ਪਸ਼ੂ ਪੰਛੀਆਂ ਦੀ ਸੁੰਦਰਤਾ ਚਾਰੋਂ ਪਾਸੇ ਫੈਲੀ ਹੋਈ ਹੈ। ਦਰੱਖ਼ਤਾਂ ਦੀ ਸੁੰਦਰਤਾ, ਬਨਸਪਤੀ ਦੀ ਸੁੰਦਰਤਾ, ਭਾਵ ਕਿ ਸੁੰਦਰਤਾ ਦਾ ਹੀ ਚਾਰੋਂ ਪਾਸੇ ਪਸਾਰਾ ਹੈ ਅਤੇ

ਮਹਾਰਾਜ ਕਹਿੰਦੇ ਹਨ ਕਿ ਇਹ ਸੁੰਦਰਤਾ ਕਿੰਨੀ ਹੈ ? ਸੁੰਦਰ ਸਰੂਪ ਕਿਤਨਾ ਹੈ ? ਕੌਣ ਅੰਦਾਜ਼ਾ ਲਗਾਏਗਾ -

*ਕੇਤੀ ਦਾਤਿ ਜਾਣੈ ਕੌਣੁ ਕੂਤੁ॥*

ਕਿਸ ਕੋਲ ਕਿੰਨੀ ਤਾਕਤ ਹੈ ? ਕੌਣ ਅੰਦਾਜ਼ਾ ਲਗਾਏਗਾ ? ਕਿਤਨਾ ਸੁੰਦਰ ਸਰੂਪ ਹੈ ? ਕਿਤਨੀ ਪ੍ਰਮਾਤਮਾ ਨੇ ਜੀਵਾਂ ਨੂੰ ਦਾਤ ਦਿੱਤੀ ਹੈ ? ਕਿਤਨਾ ਕੁ ਰਿਜ਼ਕ ਦਿੱਤਾ ਹੈ? ਕਿੰਨਾ ਕੁ ਭੰਡਾਰਾ ਹੈ ਇਸ ਧਰਤੀ ਦੇ ਵਿਚ ? ਗ੍ਰਹਿ ਨਛੱਤਰਾਂ ਵਿਚ ਜੋ ਦਾਤ ਦਿੱਤੀ ਹੈ, ਕਿੰਨੀ ਹੈ ? ਮਹਾਰਾਜ ਕਹਿੰਦੇ ਹਨ - ਅਨੰਤ ਅਰਬਾਂ ਖਰਬਾਂ ਸਾਲ ਤੋਂ ਜੀਵ ਖਾ ਰਹੇ ਹਨ, ਦਾਤ ਮੁਕਦੀ ਨਹੀਂ। ਦਰਅਸਲ ਮੰਗਤੇ ਮੁਕ ਜਾਂਦੇ ਹਨ ਪਰ ਦਾਤਾ ਆਪਣੀ ਥਾਂ 'ਤੇ ਖੜਾ ਹੈ। ਦਾਤ ਆਪਣੀ ਥਾਂ ਤੇ ਦਿੱਤੀ ਜਾ ਰਹੀ ਹੈ, ਲੈਣ ਵਾਲੇ ਹੀ ਥੱਕ ਜਾਂਦੇ ਹਨ। ਖਾਣ ਵਾਲੇ ਹੀ ਇਕ ਪਾਸੇ ਹੋ ਜਾਂਦੇ ਹਨ, ਭੋਜਨ ਦੀ ਤਾਂ ਕੋਈ ਕਮੀ ਨਹੀਂ ਹੁੰਦੀ। ਇਕ ਦਿਨ ਦੰਦ ਹੀ ਟੁੱਟ ਕੇ ਰਹਿ ਜਾਂਦੇ ਹਨ। ਸੁੰਦਰ ਸਰੂਪ ਦੀ ਤਾਂ ਕੋਈ ਕਮੀ ਨਹੀਂ, ਇਕ ਦਿਨ ਵੇਖਣ ਤੋਂ ਹੀ ਅੱਖਾਂ ਰਹਿ ਜਾਂਦੀਆਂ ਹਨ। ਨਾਦ ਸੰਗੀਤ ਦੀ ਤਾਂ ਕੋਈ ਕਮੀ ਨਹੀਂ ਰਹਿੰਦੀ, ਇਕ ਦਿਨ ਸੁਣਨ ਤੋਂ ਕੰਨ ਹੀ ਰਹਿ ਜਾਂਦੇ ਹਨ ਅਤੇ ਥਾਂ ਥਾਂ 'ਤੇ ਸੁੰਦਰ ਦ੍ਰਿਸ਼ ਨਜ਼ਾਰੇ ਤਾਂ ਬਹੁਤ ਸਾਰੇ ਹਨ, ਪਰ ਇਕ ਦਿਨ ਚੱਲਣ ਤੋਂ ਪੈਰ ਹੀ ਰਹਿ ਜਾਂਦੇ ਹਨ। ਭਾਵ ਕਿ ਮਨੁੱਖ ਥੱਕ ਜਾਂਦਾ ਹੈ। ਜਦ ਚੱਲਣ ਤੋਂ ਰਹਿ ਗਿਆ, ਸੁਣਨ ਤੋਂ ਰਹਿ ਗਿਆ, ਬੋਲਣ ਤੋਂ ਰਹਿ ਗਿਆ, ਖਾਣ ਪੀਣ ਤੋਂ ਰਹਿ ਗਿਆ, ਵੇਖਣ ਤੋਂ ਰਹਿ ਗਿਆ। ਇਸਦਾ ਇਹ ਮਤਲਬ ਨਹੀਂ ਕਿ ਦਾਤਾਂ ਵੀ ਮੁੱਕ ਗਈਆਂ ਹਨ, ਵਸਤੂਆਂ ਵੀ ਮੁੱਕ ਗਈਆਂ ਹਨ। ਸਭ ਕੁਝ ਮੌਜੂਦ ਹੈ ਦਰਅਸਲ ਇਹ ਲੈਂਦਾ-ਲੈਂਦਾ ਥੱਕ ਗਿਆ ਤਾਂ ਸਤਿਗੁਰੂ ਜੀ ਕਹਿੰਦੇ ਹਨ ਕਿ ਕਿੰਨੀ ਹੀ ਦਾਤ ਪਰੀਪੂਰਨ ਪ੍ਰਮਾਤਮਾ ਨੇ ਜੀਵਾਂ ਦੀ ਝੋਲੀ ਵਿਚ ਪਾ ਦਿੱਤੀ ਹੈ। ਕੌਣ ਅੰਦਾਜ਼ਾ ਲਾਏ ? ਕਿਸ ਕੋਲ ਇਹ ਸ਼ਕਤੀ ਹੈ ਕਿ ਇਹ ਸਭ ਕੁਝ ਨੂੰ ਨਾਪੇ ਤੋਲੇ। ਫਿਰ ਗੁਰੂ ਜੀ ਕਹਿੰਦੇ ਹਨ -

*ਕੀਤਾ ਪਸਾਉ ਏਕੋ ਕਵਾਉ॥*

ਸਮੂਹ ਬ੍ਰਹਿਮੰਡ ਦਾ ਪਸਾਰਾ ਖੰਡਾਂ ਬ੍ਰਹਿਮੰਡਾਂ ਦਾ ਪਸਾਰਾ ਪ੍ਰਭੂ ਨੇ ਆਪਣੇ ਇਕ ਬਚਨ, ਇਕ ਹੁਕਮ ਨਾਲ ਕੀਤਾ ਹੈ। ਇਸ ਮੂਲ ਵਿਚਾਰ ਨਾਲ ਜਗਤ ਦੇ ਸਾਰੇ ਰੱਬੀ ਪੁਰਸ਼ ਸਹਿਮਤ ਹਨ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਕਹਿੰਦੇ ਹਨ ਕਿ ਪ੍ਰਿਥਵੀ ਸੰਸਾਰ ਦੀ ਉਤਪਤੀ ਸ਼ਬਦ ਤੋਂ ਹੋਈ ਹੈ, ਕੁੰਨ ਤੋਂ ਹੋਈ ਹੈ ਤੇ ਉਹ ਸ਼ਬਦ ਕੁੰਨ ਹੈ ਪ੍ਰਭੂ ਤੋਂ ਉਚਾਰਣ ਹੋਇਆ। ਲੋਗੋ ! ਇਸ ਨਾਮ ਦੀ ਧੁਨ ਵਿਚ ਸੰਸਾਰ ਦਾ ਪਸਾਰਾ ਹੋਇਆ, ਐਸਾ ਈਸਾਈ ਕਹਿੰਦੇ ਹਨ। ਉਸਦੀ ਧੁਨ ਹੋਈ ਜਗਤ ਬਣ ਗਿਆ, ਐਸਾ ਵੈਦਿਕ ਰਿਸ਼ੀ ਕਹਿੰਦੇ ਆਏ ਹਨ। ਉਸ ਅਕਾਰ ਦੀ ਦ੍ਰਿਸ਼ਟੀ ਤੋਂ ਸਾਰੀ ਸ੍ਰਿਸ਼ਟੀ ਬਣ ਗਈ, ਐਸਾ ਜੈਨੀਆਂ ਦਾ ਮੱਤ ਹੈ। ਜਗਤ ਗੁਰੂ ਬਾਬਾ ਵੀ ਕਹਿੰਦੇ ਹਨ -

*ਕੀਤਾ ਪਸਾਉ ਏਕੋ ਕਵਾਉ॥*

*ਤਿਸ ਤੇ ਹੋਏ ਲਖ ਦਰਿਆਉ॥*

ਇਕ ਕਵਾਉ ਹੋਇਆ, ਪਸਾਰਾ ਹੋ ਗਿਆ। ਕੀਤਾ ਪਸਾਉ-ਅਨੰਤ ਪਸਾਰਾ ਉਸ ਪ੍ਰਮਾਤਮਾ ਨੇ ਕੀਤਾ। ਕਿਸ ਤਰ੍ਹਾਂ ? ਏਕੋ ਕਵਾਉ-ਇਕ ਬਚਨ ਤੋਂ, ਇਕ ਹੁਕਮ ਤੋਂ-

*ਤਿਸ ਤੇ ਹੋਏ ਲਖ ਦਰਿਆਉ॥*

ਫੇਰ ਉਸ ਤੋਂ ਲੱਖਾਂ ਹੀ ਜ਼ਿੰਦਗੀਆਂ ਦੇ ਦਰਿਆ ਚੱਲ ਪਏ। ਲੱਖਾਂ ਤਰ੍ਹਾਂ ਦੇ ਜੀਵਨ ਦੀ ਦਰਿਆ ਚੱਲ ਪਏ। ਕਿਧਰੇ ਕੀੜਿਆਂ ਦੇ ਦਰਿਆ, ਪੰਛੀਆਂ ਦੇ ਦਰਿਆ, ਬਨਸਪਤੀ ਦੇ ਦਰਿਆ, ਮਨੁੱਖਾਂ ਦੇ ਦਰਿਆ, ਤਰ੍ਹਾਂ ਤਰ੍ਹਾਂ ਦੇ ਜੀਵਾਂ ਦੇ ਦਰਿਆ ਚੱਲ ਪਏ-

*ਕੁਦਰਤਿ ਕਵਣ ਕਹਾ ਵੀਚਾਰੁ॥*

ਸਾਹਿਬ ਕਹਿੰਦੇ ਹਨ ਕਿ ਇਹ ਕੁਦਰਤਿ ਕਿੰਨੀ ਵੱਡੀ ਹੈ ? ਇਹ ਪ੍ਰਕਿਰਤੀ ਮੰਡਲ ਵਿਚ ਕਿੰਨੀ ਦਾਤ, ਕਿਤਨੇ ਸਰੂਪ ਹਨ, ਕਿਤਨੀ ਸ਼ਕਤੀ ਹੈ -

*ਕੁਦਰਤਿ ਕਵਣ ਕਹਾ ਵੀਚਾਰੁ॥*

ਮੈਂ ਕੌਣ ਹਾਂ ਕਿ ਕੁਦਰਤ ਦੀ ਵਿਚਾਰ ਕਰ ਸਕਾਂ ? ਮੇਰੇ ਵਿਚ ਇਤਨੀ ਸਮਰੱਥਾ ਕਿਥੇ ਹੈ ਕਿ ਮੈਂ ਵਿਚਾਰ ਬਿਆਨ ਕਰ ਸਕਾਂ ?

*ਵਾਰਿਆ ਨ ਜਾਵਾ ਏਕ ਵਾਰ॥*

ਮੈਂ ਤੇ ਇਤਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਇਕ ਵਾਰ ਸਦਕੇ ਹੋ ਸਕਾਂ, ਮੈਂ ਇਕ ਵਾਰ ਕੁਰਬਾਨ ਹੋ ਸਕਾਂ -

*ਜੋ ਤੁਧ ਭਾਵੈ ਸਾਈ ਭਲੀ ਕਾਰ॥*

ਹੇ ਪਰੀਪੂਰਨ ਪ੍ਰਮਾਤਮਾ ! ਜੋ ਤੇਰੇ ਵਾਸਤੇ ਚੰਗਾ ਲੱਗਦਾ ਹੈ ਉਹੀ ਭਲਾ, ਉਹ ਮੈਨੂੰ ਵੀ ਚੰਗਾ ਲੱਗਦਾ ਹੈ। ਜੋ ਤੇਰੀ ਰਜ਼ਾ ਹੈ, ਮੈਂ ਉਹਦੇ ਵਿਚ ਰਾਜ਼ੀ ਹਾਂ। ਜੋ ਤੇਰਾ ਹੁਕਮ ਹੈ ਮੈਂ ਉਹਨੂੰ ਮੰਨਣ ਵਿਚ ਰਾਜ਼ੀ ਹਾਂ। ਇਸ ਵਾਸਤੇ ਸਾਹਿਬ ਕਹਿੰਦੇ ਹਨ -

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਜੋ ਤੈਨੂੰ ਭਾਉਂਦਾ ਹੈ, ਜੋ ਤੂੰ ਬਖ਼ਸ਼ਿਸ਼ ਕਰਦਾ ਹੈਂ, ਜੋ ਕੁਝ ਤੂੰ ਦੇਂਦਾ ਹੈਂ ਉਹ ਸਭ ਕੁਝ ਭਲਾ ਹੈ -

*ਤੂੰ ਸਦਾ ਸਲਾਮਤਿ ਨਿਰੰਕਾਰ॥*

ਤੂੰ ਸ਼ਦੀਵੀ ਹੈਂ, ਆਕਾਰ ਤੋਂ ਰਹਿਤ ਹੈਂ, ਹਮੇਸ਼ਾਂ ਰਹਿਣ ਵਾਲਾ ਹੈਂ।

☆☆☆

# ਪਉੜੀ ਸਤਾਰ੍ਹਵੀਂ

*ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥*
*ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥*
*ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੭॥*

*ਤੂ ਸਦਾ ਸਲਾਮਤਿ ਨਿਰੰਕਾਰ॥*

ਇਸ ਸੰਬੰਧ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਪਉੜੀਆਂ ਉਚਾਰਣ ਕੀਤੀਆਂ ਹਨ, ਜਿਸ ਵਿਚ ਸਤਿਗੁਰੂ ਜੀ ਮਹਾਰਾਜ ਫ਼ੁਰਮਾਣ ਕਰ ਰਹੇ ਹਨ - ਐ ਸਲਾਮਤ, ਐ ਸਦੀਵੀ ਰਹਿਣ ਵਾਲੇ ਆਕਾਰ ਤੋਂ ਰਹਿਤ ਪ੍ਰਭੂ ! ਤੇਰੀ ਕੁਦਰਤ ਦਾ ਮੈਂ ਕਿਥੋਂ ਤਕ ਵਰਨਣ ਕਰਾਂ ? ਇਤਨਾ ਅਨੰਤ ਪਸਾਰਾ ਹੈ ਕਿ ਮੈਂ ਇਕ ਵਾਰ ਵੀ ਸਦਕੇ ਨਹੀਂ ਜਾ ਸਕਦਾ। ਮੇਰੇ ਵਿਚ ਇਤਨੀ ਵੀ ਸਮਰੱਥਾ ਨਹੀਂ ਕਿ ਮੈਂ ਇਕ ਵਾਰੀ ਵੀ ਕੁਰਬਾਨ ਹੋ ਸਕਾਂ। ਕੁਦਰਤ ਦੇ ਵਿਚ ਕੀ ਕੁਝ ਹੈ ? ਕੁਦਰਤਿ ਵਿਚ ਦੋ ਵਿਰੋਧੀ ਲਹਿਰਾਂ ਚੱਲ ਰਹੀਆਂ ਹਨ- ਹੱਸਣਾ ਹੈ ਰੋਣਾ ਹੈ, ਜਨਮ ਹੈ, ਮਰਣ ਹੈ, ਸੁਗੰਧੀ ਹੈ, ਦੁਰਗੰਧੀ ਹੈ, ਦਿਨ ਹੈ, ਰਾਤ ਹੈ, ਫੁੱਲ ਹਨ, ਕੰਡੇ ਹਨ, ਇੱਜ਼ਤ ਹੈ, ਬੇਇਜ਼ਤੀ ਹੈ, ਗ਼ਮ ਹੈ, ਖ਼ੁਸ਼ੀਆਂ ਹਨ। ਕੋਈ ਐਸੀ ਖ਼ੁਸ਼ੀ ਨਹੀਂ ਜੋ ਗ਼ਮ ਨਾਲ ਲਿਪਟੀ ਹੋਵੇ ਨਾ ਹੋਵੇ। ਕੋਈ ਐਸਾ ਜਨਮ ਨਹੀਂ ਜੋ ਮੌਤ ਵਿਚ ਨਾ ਲਿਪਟਿਆ ਹੋਵੇ। ਕੋਈ ਐਸਾ ਹਾਸਾ ਨਹੀਂ ਜੋ ਹੰਝੂਆਂ ਵਿਚ ਪਰੋਇਆ ਨਾ ਹੋਵੇ। ਕੋਈ ਐਸੀ ਇੱਜ਼ਤ ਨਹੀਂ, ਜਿਸ ਦਾ ਅਧਾਰ ਬੇਇਜ਼ਤੀ ਨਾ ਹੋਵੇ ਤੇ ਜਗਤ ਵਿਚ ਇਹ ਦੋ ਲਹਿਰਾਂ ਵਿਪਰੀਤ ਚੱਲਦੀਆਂ ਹਨ। ਜਿਸ ਤਰ੍ਹਾਂ ਸੰਗੀਤ ਦੀ ਧੁੰਨ ਵਿਰੋਧੀ ਸੁਰਾਂ ਨਾਲ ਤਿਆਰ ਹੁੰਦੀ ਹੈ, ਜਗਤ ਦੀ ਸੁੰਦਰਤਾ ਵੀ ਇਸ ਵਿਰੋਧਤਾ 'ਤੇ ਖੜੀ ਹੈ। ਜਦ ਕਦੀ ਚਾਰ ਬਜ਼ੁਰਗ ਸਿਆਣੇ ਮਨੁੱਖ ਆਪਸ ਵਿਚ ਇਸ ਸੰਬੰਧ ਬਾਰੇ ਚਰਚਾ ਕਰਦੇ ਹਨ ਕਿ ਜ਼ਮਾਨਾ

ਬਹੁਤ ਬੁਰਾ ਆਇਆ ਹੈ, ਵਕਤ ਬਹੁਤ ਬੁਰਾ ਹੈ, ਦਰਅਸਲ ਉਹਨਾਂ ਨੇ ਵਕਤ ਨੂੰ ਗਹਿਰਾਈ ਨਾਲ ਵੇਖਿਆ ਨਹੀਂ, ਨਾਪਿਆ ਨਹੀਂ, ਇਹ ਆਦਿ ਕਾਲ ਤੋਂ ਪੁੰਨਿਆ ਦੀ ਰਾਤ ਦੇ ਨਾਲ ਮਸਿਆ ਦੀ ਰਾਤ ਵੀ ਨਾਲ ਹੀ ਚਲੀ ਆ ਰਹੀ ਹੈ। ਨੇਕੀਆਂ ਨਾਲ ਬਦੀਆਂ ਵੀ ਚਲੀਆਂ ਆ ਰਹੀਆਂ ਹਨ। ਜਦ ਆਸ਼ੋਕ ਵਾਟਿਕਾ ਵਿਚੋਂ ਧੋਖੇ ਨਾਲ ਰਾਵਣ ਸੀਤਾ ਨੂੰ ਚੁੱਕ ਕੇ ਲੈ ਗਿਆ ਹੋਵੇਗਾ ਅਤੇ ਉਹਨੇ ਤਨਹਾਈ ਦੇ ਵਿਚ ਕੈਦ ਰਖਿਆ ਹੋਵੇਗਾ ਤਾਂ ਘਰ ਘਰ ਇਹੀ ਚਰਚਾ ਹੋਈ ਹੋਣੀ ਹੈ ਕਿ ਜ਼ਮਾਨਾ ਬਹੁਤ ਬੁਰਾ ਆ ਗਿਆ ਹੈ, ਵਕਤ ਬਹੁਤ ਬੁਰਾ ਆ ਗਿਆ ਹੈ। ਦੁਰਯੋਜਨ ਦੁਸ਼ਾਸਨ ਦੀ ਸਭਾ ਵਿਚ ਜਦ ਦਰੋਪਤੀ ਨੂੰ ਨਗਨ ਕੀਤਾ ਜਾ ਰਿਹਾ ਹੋਣੈ ਤਾਂ ਹਰ ਇਕ ਦੀ ਰਸਨਾ ਤੋਂ ਇਹ ਵਾਕ ਨਿਕਲਿਆ ਹੋਣੈ ਕਿ ਵਕਤ ਬਹੁਤ ਬੁਰਾ ਹੈ, ਜ਼ਮਾਨਾ ਬਹੁਤ ਬੁਰਾ ਹੈ। ਮਤਰੇਈ ਮਾਂ ਨੇ ਜਦ ਪਿਤਾ ਦੀ ਗੋਦ ਵਿਚ ਬੈਠੇ ਧ੍ਰੂ ਨੂੰ ਉਠਾਇਆ ਹੋਣਾ ਹੈ ਤਾਂ ਅਥਰੂ ਭਿਜੇ ਨੇਤਰਾਂ ਨਾਲ ਲੋਕਾਂ ਨੇ ਆਖਿਆ ਹੋਣੈ ਕਿ ਜ਼ਮਾਨਾ ਬਹੁਤ ਬੁਰਾ ਆ ਗਿਆ ਹੈ, ਵਕਤ ਬਹੁਤ ਬੁਰਾ ਆ ਗਿਆ ਹੈ। ਜਦ ਪਿਤਾ ਨੇਂ ਆਪਣੇ ਪੁੱਤਰ ਪ੍ਰਹਿਲਾਦ ਨੂੰ ਭੁੱਖਾ ਰਖਿਆ ਹੋਵੇਗਾ, ਪਿਆਸਾ ਰਖਿਆ ਹੋਵੇਗਾ, ਤਪਦੇ ਹੋਏ ਥੰਮ੍ਹ ਨਾਲ ਬੰਨ੍ਹਣ ਦੀ ਕੋਸ਼ਿਸ਼ ਕੀਤੀ ਹੋਵੇਗੀ ਤਾਂ ਅਜਿਹੀ ਕਿਹੜੀ ਜ਼ਬਾਨ ਹੈ, ਜਿਸ ਨੇ ਨਾ ਆਖਿਆ ਹੋਵੇਗਾ ਕਿ ਜ਼ਮਾਨਾ ਬੁਰਾ ਆ ਗਿਆ ਹੈ, ਵਕਤ ਬੁਰਾ ਆ ਗਿਆ ਹੈ। ਜਦ ਗੁਰੂ ਨਾਨਕ ਜੈਸੀ ਅਜ਼ੀਮ ਸ਼ਖ਼ਸੀਅਤ ਨੂੰ, ਰੱਬੀ ਪੁਰਸ਼ ਨੂੰ ਕਿਸੇ ਇਕ ਨੇ ਭੂਤਨਾ ਬੇਤਾਲਾ ਆਖਿਆ ਹੋਣੈ, ਪੱਥਰ ਮਾਰੇ ਹੋਣਗੇ ਤਾਂ ਅਜਿਹਾ ਕਿਹੜਾ ਸਿਆਣਾ ਹਿਰਦਾ ਹੋਵੇਗਾ ਜੋ ਰੋਇਆ ਨਾ ਹੋਵੇ ਅਤੇ ਜਿਸ ਨੇ ਇਹ ਨਾ ਆਖਿਆ ਹੋਵੇ ਕਿ ਵਕਤ ਬਹੁਤ ਬੁਰਾ ਆ ਗਿਆ ਹੈ। ਜਦ ਠਾਰ ਦੇਣ ਵਾਲੇ ਨੂੰ, ਸੀਤਲਤਾ ਦੇਣ ਵਾਲੇ ਨੂੰ ਤੱਤੀ ਤਵੀ 'ਤੇ ਬਿਠਾ ਦਿੱਤਾ ਹੋਣਾ ਹੈ ਤਾਂ ਉਹਦੇ ਲਈ ਵੀ ਇਹੀ ਬੋਲ ਜ਼ਬਾਨ ਵਿਚੋਂ ਨਿਕਲੇ ਹੋਣੇ ਹਨ। ਜਦ ਦੋ ਮਾਸੂਮ ਜ਼ਿੰਦਾਂ ਨੂੰ ਦੀਵਾਰਾਂ ਵਿਚ ਚਿਣ ਦਿੱਤਾ ਹੋਵੇਗਾ ਤਾਂ ਆਖ਼ਰ ਬੋਲ ਤਾਂ ਇਹੀ ਨਿਕਲੇ ਹੋਣਗੇ ਕਿ ਜ਼ਮਾਨਾ ਬਹੁਤ ਬੁਰਾ ਆ ਗਿਆ ਹੈ। ਵਕਤ ਬਹੁਤ ਬੁਰਾ ਆ ਗਿਆ ਹੈ। ਜਦ ਤਿਆਗ ਤੇ ਵੈਰਾਗ ਦੀ ਮੂਰਤੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਚਾਂਦਨੀ ਚੌਕ ਵਿਚ ਸ਼ਹੀਦ ਕੀਤਾ ਗਿਆ ਹੋਣਾ ਹੈ, ਤਾਂ ਹਰ ਇਕ ਦੀ ਰਸਨਾ ਤੋਂ ਇਹੀ ਬੋਲ ਨਿਕਲੇ ਹੋਣੇ ਹਨ ਕਿ ਵਕਤ ਬਹੁਤ ਬੁਰਾ ਆ ਗਿਆ ਹੈ, ਜ਼ਮਾਨਾ ਬਹੁਤ ਬੁਰਾ ਆ ਗਿਆ ਹੈ। ਦਰਅਸਲ ਜਦੋਂ ਦਾ ਦਿਨ ਹੈ, ਉਦੋਂ ਦੀ ਹੀ ਰਾਤ ਹੈ। ਜਦੋਂ ਦੀਆਂ ਨੇਕੀਆਂ ਹਨ, ਉਦੋਂ ਦੀਆਂ ਹੀ ਬਦੀਆਂ ਹਨ। ਜਦੋਂ ਦਾ ਜਨਮ ਹੈ, ਉਦੋਂ ਦਾ ਹੀ ਮਰਨ ਹੈ। ਇਹ ਇਕੱਠੇ ਚਲੇ ਆ ਰਹੇ ਹਨ, ਇਸ ਵਾਸਤੇ ਅਗਲੀਆਂ ਇਹਨਾਂ ਦੋ ਪਉੜੀਆਂ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੁਦਰਤਿ ਦੀ ਵਿਚਾਰ ਵਿਚ ਇਹਨਾਂ ਦੋ ਲਹਿਰਾਂ ਦਾ ਜ਼ਿਕਰ ਕੀਤਾ ਹੈ। ਇਹ ਦੋ ਧਾਰਾਵਾਂ ਜੋ ਵੱਗ ਰਹੀਆਂ ਹਨ - ਨੇਕੀ ਅਤੇ ਬਦੀ ਦੀ ਧਾਰਾ, ਨੇਕੀ ਦੀ ਧਾਰਾ ਵਿਚ ਕਿਹੜਾ ਜਲ ਵੱਗ ਰਿਹਾ ਹੈ, ਇਸਦਾ ਸਤਿਗੁਰੂ ਜੀ ਮਹਾਰਾਜ ਜ਼ਿਕਰ ਕਰ ਰਹੇ ਹਨ-

*ਅਸੰਖ ਜਪ ਅਸੰਖ ਭਾਉ॥*

ਅਸੰਖਾਂ ਹੀ ਜਪੀਸ਼ਵਰ ਹਨ ਜੱਪ ਕਰਨ ਵਾਲੇ। ਅਸੰਖ ਦਾ ਮਤਲਬ ਜੋ ਸੰਖਿਆ ਵਿਚ ਨਾ ਆਵੇ, ਅਸੰਖ ਜੋ ਗਿਣਤੀ ਦੇ ਵਿਚ ਨਹੀਂ ਆ ਸਕਦਾ, ਜਿਸਦੀ ਸੰਖਿਆ ਨਹੀਂ ਹੋ ਸਕਦੀ, ਜਿਸਦੀ ਗਿਣਤੀ ਨਹੀਂ ਹੋ ਸਕਦੀ ਅਤੇ ਅਨੰਤ ਤਰ੍ਹਾਂ ਦੇ ਜੱਪ ਹਨ, ਇਕ ਤਰ੍ਹਾਂ ਦਾ ਜਪ ਨਹੀਂ। ਫੇਰ ਅਨੇਕਾਂ ਹੀ ਅਨੰਤ ਭਾਉ ਪੂਰਵਕ ਮਨੁੱਖ ਹਨ, ਭਾਵਨਾ ਵਿਚ ਜੀਣ ਵਾਲੇ। ਭਾਉ ਪ੍ਰਧਾਨ ਹੈ। ਜਪ ਤੇ ਭਾਉ ਨੂੰ ਨੇਕੀਆਂ ਵਿਚ ਸਤਿਗੁਰੂ ਜੀ ਨੇ ਸਿਰਮੌਰ ਰਖਿਆ। ਸਾਰੀਆਂ ਨੇਕੀਆਂ ਦਾ ਜਨਮ ਜਪ ਤੋਂ ਹੈ, ਭਾਉ ਤੋਂ ਹੈ। ਭਾਉ ਮਨੁੱਖੀ ਬੱਚਾ ਜਮਾਂਦਰੂ ਹੀ ਲੈ ਕੇ ਆਉਂਦਾ ਹੈ। ਭਾਉ ਦੇ ਸਦਕਾ ਹੀ ਇਹ ਪਰਿਵਾਰ ਨਾਲ, ਮਾਂ ਬਾਪ ਨਾਲ ਸੰਬੰਧ ਜੋੜਦਾ ਹੈ। ਜੇਕਰ ਇਸ ਭਾਉ ਦਾ ਸਹੀ ਢੰਗ ਨਾਲ ਵਿਕਾਸ ਹੋ ਸਕੇ ਤਾਂ ਫਿਰ ਇਸੇ ਹੀ ਭਾਉ ਦਾ ਸਦਕਾ ਪ੍ਰਮਾਤਮਾ ਨਾਲ ਸੰਬੰਧ ਜੁੜਦਾ ਹੈ। ਸਹਿਜੇ ਸਹਿਜੇ ਸੰਸਾਰ ਵਿਚ ਇਹ ਭਾਉ ਛਿਨ ਹੋ ਜਾਂਦਾ ਹੈ ਤੇ ਇਸ ਵਾਸਤੇ ਸਤਿਸੰਗ ਦੀ ਮਹਿਮਾ ਹੈ ਤਾਂਕਿ ਇਹ ਭਾਉ ਵਿਕਸਿਤ ਹੋਵੇ, ਮਹਾਨ ਹੋਵੇ ਅਤੇ ਅਕਾਲ ਪੁਰਖ ਨਾਲ ਸੰਬੰਧ ਜੁੜੇ।

*ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ॥* (ਪੰਨਾ ੬੯੪)

ਭਗਤ ਦੀ ਮੁਰਾਦ ਹੀ ਇਤਨੀ ਹੈ ਕਿ ਜਿਥੇ ਭਾਉ ਅੰਕਿਤ ਹੋ ਗਿਆ, ਜਿਥੇ ਭਾਉ ਪ੍ਰਗਟ ਹੋ ਗਿਆ ਅਤੇ ਅਨੰਤ ਜਪੀਸ਼ਵਰ ਨੇ, ਅਨੰਤ ਤਰ੍ਹਾਂ ਦਾ ਜਾਪ ਹੈ, ਬੇਸ਼ੁਮਾਰ ਭਾਉ ਪੂਰਤ ਮਨੁੱਖ ਹਨ, ਜਿਨ੍ਹਾਂ ਨੇ ਜਗਤ ਨਾਲ ਸੰਬੰਧ ਜੋੜਿਆ ਹੈ, ਜਿਨ੍ਹਾਂ ਨੇ ਜਗਤ ਦੇ ਕਰਤੇ ਨਾਲ ਸੰਬੰਧ ਜੋੜਿਆ ਹੈ –

*ਅਸੰਖ ਪੂਜਾ ਅਸੰਖ ਤਪ ਤਾਉ॥*

ਬੇਸ਼ੁਮਾਰ ਤਰ੍ਹਾਂ ਦੀ ਪੂਜਾ ਹੈ। ਇਕ ਢੰਗ ਦੀ ਪੂਜਾ ਨਹੀਂ। ਹਰ ਸੰਪਰਦਾ ਦੀ, ਹਰ ਮਜ਼੍ਹਬ ਦੀ ਸਗੋਂ ਹਰ ਮਨੁੱਖ ਦੀ ਆਪਣੇ ਆਪਣੇ ਢੰਗ ਦੀ ਪੂਜਾ ਹੈ। ਕੋਈ ਕਰੋੜਾਂ ਦੀ ਸੰਪਰਦਾ ਅੱਗੇ ਰੱਖ ਕੇ ਪੂਜਾ ਕਰਦਾ ਪਿਆ ਹੈ, ਕੋਈ ਇਕ ਪੁਸ਼ਪ ਅੱਗੇ ਰੱਖਕੇ ਪੂਜਾ ਕਰਦਾ ਪਿਆ ਹੈ ਅਤੇ ਕੋਈ ਸਿਰਫ ਹਿਰਦੇ ਦਾ ਭਾਉ ਅੱਗੇ ਰੱਖ ਕੇ ਹੀ ਪੂਜਾ ਕਰ ਰਿਹਾ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ – ਭਾਵਨੀ ਭਗਤ ਭਾਏ ਕੋਡੀ ਅਗਰ ਭਾਰ ਰਾਖੇ ਤਾਹੇ ਤੇ ਗੁਰ ਸਰਬ ਨਿਧਾਨ ਦਾਨ ਦੇਤ ਹੈ॥ ਅੱਗੇ ਜੋ ਕੁਝ ਰੱਖਣਾ ਹੈ ਉਹਦੀ ਮਹਾਨਤਾ ਨਹੀਂ, ਮਹਾਨਤਾ ਭਾਉਦੀ ਹੈ। ਭਾਉ ਕਿਤਨਾ ਵੱਡਾ ਹੈ, ਸਤਿਗੁਰੂ ਜੀ ਦਾ ਫ਼ੁਰਮਾਣ ਹੈ ਕਿ ਅਨੇਕਾਂ ਤਰ੍ਹਾਂ ਦੀ ਪੂਜਾ ਤੇ ਅਨੰਤ ਤਰ੍ਹਾਂ ਦਾ ਤਪ ਹੈ। ਅੰਮ੍ਰਿਤ ਵੇਲੇ ਉੱਠਣਾ ਤਪ ਹੈ, ਮੂਲ ਮੰਤਰ ਗੁਰ ਮੰਤਰ ਦਾ ਜਾਪ ਕਰਨਾ ਤੱਪ ਹੈ। ਜੋਗੀਆਂ ਲਈ ਧੂਣੇ ਤਪਾ ਕੇ ਬੈਠਣਾ, ਧੁੱਪ ਦੇ ਵਿਚ ਬੈਠਣਾ ਤੱਪ ਹੈ। ਜਤੀ ਹੋਣ ਦੀ ਕਿਰਿਆ ਦੀ ਸਾਧਨਾ ਕਰਨੀ ਤੱਪ ਹੈ। ਆਪਣੇ ਇੰਦਰਿਆਂ ਨੂੰ ਕਾਬੂ ਵਿਚ ਰੱਖਣਾ ਤਪ ਹੈ। ਆਪਣੇ ਮਨ ਨੂੰ ਕਾਬੂ ਵਿਚ ਰੱਖਣਾ

ਤਪ ਹੈ। ਸਾਹਿਬ ਕਹਿੰਦੇ ਹਨ ਕਿ ਅਨੰਤ ਤਪੀਸ਼ਵਰ ਹਨ ਤੇ ਅਨੰਤ ਤਰ੍ਹਾਂ ਦਾ ਤਪ ਹੈ। ਇਕ ਤਰ੍ਹਾਂ ਦਾ ਤਪ ਨਹੀਂ, ਕਈ ਤਰ੍ਹਾਂ ਦਾ ਤਪ ਹੈ, ਜਿਸਦੇ ਨਾਲ ਮਨੁੱਖ ਆਪਣੇ ਆਪ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕਰਦੇ ਹਨ ਤੇ ਬੇਸ਼ੁਮਾਰ ਤਪੀਸ਼ਵਰ ਹਨ -

*ਅਸੰਖ ਮੁਖ ਵੇਦ ਪਾਠ॥*

ਧਰਮ ਗ੍ਰੰਥ ਇਕ ਨਹੀਂ, ਅਨੰਤ ਹਨ। ਜੁਗੋ ਜੁਗ ਪ੍ਰਭੂ ਦੀ ਕਲਾਮ, ਪ੍ਰਭੂ ਦੀ ਬਾਣੀ ਭਗਤਾਂ ਦੇ ਹਿਰਦੇ ਵਿਚ ਪ੍ਰਗਟ ਹੋਈ ਰਹੀ। ਖਸਮ ਦਾ ਕਲਾਮ ਅਨੰਤ ਕਾਲ ਤੋਂ ਭਗਤਾਂ ਦੇ ਅੰਤਰ ਆਤਮੇ ਚੋਂ ਬਾਹਰ ਆਉਂਦਾ ਰਿਹਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਕ ਗ੍ਰੰਥ ਨਹੀਂ, ਅਨੰਤ ਗ੍ਰੰਥ ਹਨ। ਬੇਸ਼ੁਮਾਰ ਗ੍ਰੰਥ ਹਨ। ਅਸੀਂ ਸਿਰਫ ਇਸ ਇਕ ਪ੍ਰਿਥਵੀ ਨੂੰ ਹੀ ਲਈਏ, ਆਪਣੀ ਹੀ ਪ੍ਰਿਥਵੀ ਨੂੰ ਲਈਏ, ਇਥੇ ਸਤਾਈ ਸਿਮਰਤੀਆਂ ਹਨ, 18 ਕੁਰਾਣ ਹਨ, 6 ਸ਼ਾਸਤਰ ਹਨ, 4 ਵੇਦ ਹਨ, 108 ਉਪਨਿਸ਼ਦ ਹਨ ਅਤੇ ਇਸੇ ਪ੍ਰਿਥਵੀ ਵਿਚ ਕੁਰਹਿਤ ਹੈ, ਅੰਜੀਲ ਹੈ, ਬਾਈਬਲ ਹੈ, ਕੁਰਾਨ ਹੈ, ਫਿਰ ਗ੍ਰੰਥਾਂ ਦਾ ਸਿਰਮੌਰ ਗ੍ਰੰਥ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ। ਫਿਰ ਇਹਨਾਂ ਗ੍ਰੰਥਾਂ ਦੇ ਉਪਰ ਲਿਖੇ ਹੋਏ ਟੀਕੇ ਹਨ। ਭਗਤਾਂ ਦੀ ਬਾਣੀ ਹੈ। ਭਗਤਾਂ ਦੇ ਆਪਣੇ ਬੋਲ ਹਨ। ਛੋਟੇ ਛੋਟੇ ਗੁਟਕੇ ਹਨ। ਜੇਕਰ ਇਹ ਗਿਣਨ ਲੱਗੀਏ ਤਾਂ ਪਸਾਰਾ ਇਕ ਪ੍ਰਿਥਵੀ ਦਾ ਵੀ ਅਨੰਤ ਬਣ ਜਾਂਦਾ ਹੈ। ਅਸੰਖ ਗ੍ਰੰਥ, ਬੇਸ਼ੁਮਾਰ ਗ੍ਰੰਥ ਜੋ ਗਿਣੇ ਨਹੀਂ ਜਾ ਸਕਦੇ, ਮੁਖ ਵੇਦ ਪਾਠ ਅਸੰਖਾਂ ਹੀ ਐਸੇ ਮੁਖ ਹਨ, ਜਿਨ੍ਹਾਂ ਦੀ ਰਸਨਾ ਤੋਂ, ਜਿਨ੍ਹਾਂ ਦੇ ਮੁਖ ਤੋਂ ਵਿਦਿਆ ਦਾ ਪਾਠ, ਵੇਦਾਂ ਦਾ ਪਾਠ ਜਾਰੀ ਹੈ, ਜੋ ਗਿਆਨ ਦੀ ਚਰਚਾ ਕਰ ਰਹੇ ਹਨ, ਪ੍ਰਭੂ ਦੀ ਚਰਚਾ ਕਰ ਰਹੇ ਹਨ -

*ਅਸੰਖ ਜੋਗ ਮਨਿ ਰਹਿਹ ਉਦਾਸ॥*

ਅਨੰਤ ਹਨ ਉਹ ਜੋ ਜੋਗ ਸਾਧਨਾ ਕਰ ਰਹੇ ਹਨ। ਜੋਗ ਦਾ ਮਤਲਬ ਜੁੜਨ ਦੀ ਸਾਧਨਾ ਕਰ ਰਹੇ ਹਨ, ਜੋ ਪ੍ਰਮਾਤਮਾ ਨਾਲ ਜੁੜਨ ਦੀ ਕੋਸ਼ਿਸ਼ ਕਰ ਰਹੇ ਹਨ। ਐਸੇ ਜੋਗੀ ਇਕ ਨਹੀਂ, ਅਨੰਤ ਹਨ ਅਤੇ ਅਨੰਤ ਹਨ ਉਹ ਜੋ - *ਮਨਿ ਰਹਹਿ ਉਦਾਸ॥* ਮਨ ਦੇ ਵਿਚ ਉਪਰਾਮ ਰਹਿੰਦੇ ਹਨ, ਉਦਾਸ ਰਹਿੰਦੇ ਹਨ। ਵੈਸੇ ਜੋਗ ਦਾ ਜਨਮ ਹੀ ਉਦਾਸੀ ਤੋਂ ਹੈ, ਧਰਮ ਦਾ ਜਨਮ ਹੀ ਉਦਾਸੀ ਤੋਂ ਹੈ। ਪ੍ਰਮਾਤਮਾ ਦੀ ਮਿਲਣ ਹੀ ਉਦਾਸੀ ਤੋਂ ਹੈ। ਜਿਹੜਾ ਸੰਸਾਰ ਤੋਂ ਉਦਾਸ ਨਹੀਂ ਹੋਇਆ, ਉਹ ਪ੍ਰਮਾਤਮਾ ਦਾ ਆਸ਼ਾ ਵੀ ਨਹੀਂ ਕਰ ਸਕਦਾ। ਜੋ ਸੰਸਾਰ ਤੋਂ ਉਪਰਾਮ ਨਹੀਂ ਹੋਇਆ, ਉਹ ਪ੍ਰਭੂ ਦੀ ਲਗਨ ਨਾਲ ਚਰਚਾ ਵੀ ਨਹੀਂ ਕਰ ਸਕਦਾ, ਜੱਪ ਵੀ ਨਹੀਂ ਕਰ ਸਕਦਾ। ਧਰਮ ਦੀ ਸਾਧਨਾ ਸਤਿਸੰਗ ਕੇਵਲ ਇਸ ਵਾਸਤੇ ਹੈ ਕਿ ਸੰਸਾਰ ਦੇ ਵਿਚ ਰਹਿੰਦਿਆਂ ਹੋਇਆਂ ਸੰਸਾਰ ਤੋਂ ਉੱਚਾ ਉਠੇ। ਪ੍ਰਮਾਤਮਾ ਦੀ ਇਤਨੀ ਵੱਡੀ ਮਹਿਮਾ ਉਸਦੇ ਸਾਹਮਣੇ ਰੱਖੀ ਜਾਏ ਤਾਂ ਸੰਸਾਰ ਉਸਦੇ ਸਾਹਮਣੇ ਤੁੱਛ ਸਾਬਤ ਹੋਵੇ, ਸੰਸਾਰ ਛੋਟਾ ਸਾਬਤ ਹੋ ਜਾਏ ਤੇ ਨਿਰੰਕਾਰ ਵੱਡਾ ਸਾਬਤ ਹੋ ਜਾਏ। ਸੋ ਇਹ ਸੰਸਾਰ ਤੋਂ ਉਦਾਸ ਹੋਵੇ, ਉਪਰਾਮ ਹੋਵੇ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ

ਸਪੁੱਤਰ ਸ੍ਰੀ ਚੰਦ ਨੇ ਜ਼ਮੀਨ ਦੇ ਉੱਤੇ ਬਾਕਾਇਦਾ ਇਕ ਐਸਾ ਪੰਥ ਚਲਾਇਆ, ਜਿਸ ਪੰਥ ਦਾ ਨਾਂ ਉਦਾਸੀ ਸੰਪਰਦਾ ਪੈ ਗਿਆ। ਉਦਾਸੀਨ ਅੱਜ ਵੀ ਸਾਡੇ ਦੇਸ਼ ਦੇ ਵਿਚ ਥਾਂ ਥਾਂ 'ਤੇ ਰਟਨ ਕਰਦੇ ਹਨ ਅਤੇ ਇਹ ਮਹਾਨ ਵਿਦਵਾਨ ਸੰਤ ਕਾਫ਼ੀ ਸਮੇਂ ਤੋਂ ਦੇਸ਼ ਵਿਚ ਗੁਰਬਾਣੀ ਦਾ ਪਰਚਾਰ ਕਰਦੇ ਪਏ ਹਨ। ਇਸ ਪੰਥ ਦੇ ਜਨਮ ਦਾਤੇ ਉਦਾਸੀ ਸਿਰਮੌਰ ਬਾਬਾ ਸ੍ਰੀ ਚੰਦ ਦਾ ਜੰਗਲ ਵਿਚ ਰਹਿਣਾ, ਰੁੱਖ ਥੱਲੇ ਬੈਠੇ ਰਹਿਣਾ, ਗ੍ਰਿਹਸਤ ਤੋਂ ਕਿਨਾਰਾ, ਸੰਸਾਰ ਤੋਂ ਕਿਨਾਰਾ ਇਹ ਮੁਖ ਭਾਉ ਸੀ, ਪਰ ਭਗਤ ਕਬੀਰ ਕਹਿੰਦੇ ਹਨ ਕਿ ਜੋ ਗ੍ਰਿਹਸਤੀ ਵੀ ਹੈ, ਜਿਸਦਾ ਬਾਲ ਬੱਚਾ ਵੀ ਹੈ, ਜੋ ਕਿਰਤ ਵੀ ਕਰਦਾ ਹੈ, ਸਾਰਾ ਦਿਨ ਧੰਦਾ ਵੀ ਕਰਦਾ ਹੈ ਪਰ ਉਦਾਸ ਹੈ, ਉਪਰਾਮ ਹੈ, ਅਜਿਹਾ ਜੋ ਉਦਾਸੀ ਹੈ, ਕਬੀਰ ਜੀ ਕਹਿੰਦੇ ਹਨ ਮੈਂ ਉਸਦਾ ਚੇਲਾ ਹਾਂ, ਮੈਂ ਉਸਦਾ ਦਾਸ ਹਾਂ, ਮੈਂ ਉਸ ਦਾ ਨਿਮਾਣਾ ਸੇਵਕ ਹਾਂ -

*ਮਾਇਆ ਮਹਿ ਜਿਸੁ ਰਖੈ ਉਦਾਸੁ॥*

*ਕਹਿ ਕਬੀਰ ਹਉ ਤਾ ਕੌ ਦਾਸੁ॥* (ਪੰਨਾ ੧੧੫੭)

ਤਾਂ ਸਤਿਗੁਰ ਜੀ ਦਾ ਫੁਰਮਾਣ ਹੈ ਕਿ ਅਨੰਤ ਹਨ ਉਹ ਪੁਰਸ਼ ਜੋ ਮਨ ਦੇ ਵਿਚ ਉਪਰਾਮ ਰਹਿੰਦੇ ਹਨ, ਉਦਾਸ ਰਹਿੰਦੇ ਹਨ। ਧਰਮ ਦਾ ਪਹਿਲਾ ਕਦਮ ਹੀ ਇਹ ਹੈ ਕਿ ਸੰਸਾਰ ਤੋਂ ਉਦਾਸ ਰਹਿਣਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤਾਂ ਇਸ ਢੰਗ ਨੂੰ ਕਹਿੰਦੇ ਹਨ ਕਿ -

*ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥*

(ਪੰਨਾ ੯੩੮)

ਪੁੱਤਰ ਦੀ ਆਸ਼ਾ ਵੀ ਹੈ ਕਿ ਪ੍ਰਾਪਤ ਹੋ ਜਾਏ। ਨਾ ਹੋਵੇ ਕੋਈ ਬਹੁਤ ਤੜਪ ਵੀ ਨਹੀਂ। ਧਨ ਦੀ ਆਸ਼ਾ ਹੈ, ਮਿਲ ਗਿਆ ਹੈ, ਪ੍ਰਭੂ ਦਾ ਧੰਨਵਾਦ, ਨਹੀਂ ਮਿਲਿਆ ਤਾਂ ਠੀਕ ਹੈ। ਮਾਣ ਪ੍ਰਤਿਸ਼ਠਾ ਮਿਲ ਗਈ ਹੈ, ਠੀਕ, ਨਹੀਂ ਮਿਲੀ ਤਾਂ ਵੀ ਠੀਕ। ਇਸ ਅਵਸਥਾ ਨੂੰ ਕਹਿੰਦੇ ਹਨ - ਆਸ਼ਾ ਦੇ ਵਿਚ ਨਿਰਾਸ਼ ਰਹਿਣਾ, ਉਦਾਸ ਰਹਿਣਾ। ਇਸਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ -

*ਰੇ ਮਨ ਐਸੋ ਕਰ ਸੰਨਿਆਸਾ॥*

*ਬਨ ਸੇ ਸਦਨ ਸਭੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥*

ਜੰਗਲ ਵਿਚ ਰਹਿ ਕੇ ਵੀ ਜੇਕਰ ਕੋਈ ਮਨੁੱਖ ਸੰਸਾਰ ਤੋਂ ਉਪਰਾਮ ਨਹੀਂ ਹੋਇਆ ਤਾਂ ਉਹ ਉਦਾਸੀ ਨਹੀਂ ਹੈ। ਘਰ ਵਿਚ ਰਹਿੰਦਿਆਂ ਹੋਇਆਂ ਜੇਕਰ ਕੋਈ ਘਰਬਾਰ ਤੋਂ, ਸੰਸਾਰ ਤੋਂ ਉਦਾਸ ਹੈ ਤਾਂ ਮਹਾਰਾਜ ਕਹਿੰਦੇ ਹਨ ਇਸ ਤਰ੍ਹਾਂ ਦੇ ਉਪਰਾਮ ਰਹਿਣ ਵਾਲੇ, ਉਦਾਸ ਰਹਿਣ ਵਾਲੇ ਅਨੰਤ ਹਨ, ਬੇਸ਼ੁਮਾਰ ਹਨ, ਗਿਣਤੀ ਤੋਂ ਪਰੇ ਹਨ-

*ਅਸੰਖ ਭਗਤ ਗੁਣ ਗਿਆਨ ਵੀਚਾਰ॥*

ਭਗਤ ਵੀ ਇਕ ਨਹੀਂ। ਭਗਤ ਹਰ ਦੇਸ਼ ਵਿਚ ਪੈਦਾ ਹੋਏ ਹਨ। ਹਰ ਮਜ਼੍ਹਬ ਵਿਚ ਪੈਦਾ ਹੋਏ ਹਨ ਅਤੇ ਹਰ ਥਾਂ 'ਤੇ ਪੈਦਾ ਹੋਏ ਹਨ। ਗੰਨੇ ਦਾ ਪਾਉਦ ਜੇਕਰ ਕਿਸੇ ਇਕ ਦੇਸ਼ ਵਿਚ ਲਾਈਏ ਤਾਂ ਜ਼ਮੀਨ ਵਿਚੋਂ ਮਿਠਾਸ ਕੱਢਦਾ ਹੈ, ਪਰ ਜੇਕਰ ਦੂਸਰੇ ਦੇਸ਼ ਵਿਚ ਲਾਈਏ ਤਾਂ ਵੀ ਗੰਨਾ ਮਿੱਠਾ ਹੁੰਦਾ ਹੈ। ਉਹ ਜ਼ਮੀਨ ਵਿਚੋਂ ਮਿਠਾਸ ਕੱਢ ਲੈਂਦਾ ਹੈ। ਕਿਸੇ ਵੀ ਦੇਸ਼, ਕਿਸੇ ਵੀ ਪ੍ਰਿਥਵੀ ਦੇ ਹਿੱਸੇ ਵਿਚ ਬੈਠ ਕੇ ਮਨੁੱਖ ਪ੍ਰਭੂ ਦਾ ਨਾਮ ਜੱਪ ਸਕਦਾ ਹੈ ਤੇ ਜੀਵਨ ਦੀ ਮਿਠਾਸ ਦਾ ਅਨੰਦ ਮਾਣ ਸਕਦਾ ਹੈ, ਰੱਬੀ ਨਾਮ ਦਾ ਸਵਾਦ ਮਾਣ ਸਕਦਾ ਹੈ। ਇਸ ਵਾਸਤੇ ਹਰ ਸਮੇਂ, ਹਰ ਦੇਸ਼ ਤੇ ਹਰ ਸੂਬੇ ਵਿਚ ਭਗਤ ਹੋਏ ਹਨ -

*ਹਰ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*

ਹਰ ਜੁਗ ਵਿਚ, ਹਰ ਸਮੇਂ ਵਿਚ, ਹਰ ਦੇਸ਼ ਵਿਚ ਭਗਤ ਹੁੰਦੇ ਰਹੇ ਹਨ। ਅਨੰਤ ਭਗਤ ਹਨ। ਸਤਿਗੁਰੂ ਜੀ ਫ਼ੁਰਮਾਂਦੇ ਹਨ ਕਿ ਭਗਤਾਂ ਦੀ ਗਿਣਤੀ ਮੈਂ ਨਹੀਂ ਕਰ ਸਕਦਾ। ਬੇ ਸ਼ੁਮਾਰ ਹਨ -

*ਅਸੰਖ ਭਗਤ ਗੁਣ ਗਿਆਨ ਵੀਚਾਰੁ॥*

ਅਤੇ ਐਸੇ ਵੀ ਅਨੰਤ ਹਨ ਜੋ ਪ੍ਰਭੂ ਦੇ ਗੁਣਾਂ ਦੀ ਵਿਚਾਰ ਕਰਦੇ ਹਨ। ਗਿਆਨੀ ਹਨ, ਦਾਰਸ਼ਨਿਕ ਹਨ, ਫ਼ਿਲਾਸਫ਼ਰ ਹਨ ਜੋ ਗਹਿਰੇ ਤਲ ਦੀ ਦ੍ਰਿਸ਼ਟੀ ਰੱਖਦੇ ਹਨ। ਜੀਵਨ ਨੂੰ ਗਹਿਰਾਈ ਵਿਚ ਵੇਖਦੇ ਹਨ। ਸੰਸਾਰ ਨੂੰ ਗਹਿਰਾਈ ਵਿਚ ਵੇਖਦੇ ਹਨ ਅਤੇ ਨਿਰੰਕਾਰ ਦਾ ਫਿਰ ਚਿੰਤਨ ਕਰਦੇ ਹਨ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਦਾਰਸ਼ਨਿਕ ਗਿਆਨੀ ਵੀ ਅਨੰਤ ਹਨ, ਬੇਸ਼ੁਮਾਰ ਹਨ ਜੋ ਪ੍ਰਭੂ ਦੇ ਗੁਣਾਂ ਦੀ ਹਰ ਵਕਤ ਵਿਚਾਰ ਕਰਦੇ ਹਨ। ਇਸੇ ਵਿਚਾਰ ਤੋਂ ਪਤਾ ਚਲਦਾ ਹੈ ਪ੍ਰਮਾਤਮਾ ਦੇ ਗੁਣਾਂ ਦਾ ਕਿ ਉਹ ਗੋਪਾਲ ਹੈ, ਸ੍ਰਿਸ਼ਟੀ ਦਾ ਪਾਲਣਹਾਰ ਹੈ। ਇਸੇ ਵਿਚਾਰ ਤੋਂ ਇਹ ਪਤਾ ਚਲਿਆ ਕਿ ਉਹ ਰਹਿਮਦਿਲ ਹੈ, ਦਿਆਲੂ ਹੈ, ਬਖ਼ਸ਼ਿੰਦ ਹੈ। ਵਿਚਾਰ ਕਰਦਿਆਂ ਹੀ ਕਰਦਿਆਂ ਪਤਾ ਚਲਿਆ ਕਿ ਉਹ ਮਦੂਸੂਦਨ ਹੈ, ਉਹ ਅੰਤ ਹੈ, ਉਹ ਸ਼ਿਵਮ ਹੈ, ਉਹ ਮੁੰਦ ਰਸ ਹੈ, ਅਤਿਅੰਤ ਸੁੰਦਰ ਹੈ -

*ਸਤ ਸੁਹਾਣੁ ਸਦਾ ਮਨਿ ਚਾਉ॥*

ਵਿਚਾਰ ਕਰਦਿਆਂ ਕਰਦਿਆਂ ਹੀ ਪ੍ਰਭੂ ਦੇ ਗੁਣ ਸਾਹਮਣੇ ਆਏ। ਸਤਿਗੁਰੂ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਅਨੰਤ ਭਗਤ ਹਨ, ਅਨੰਤ ਉਹ ਗੁਣੀ ਹਨ, ਜੋ ਪ੍ਰਮਾਤਮਾ ਦੇ ਗੁਣਾਂ ਦਾ ਵਿਚਾਰ ਗਿਆਨ ਦੁਆਰਾ ਕਰਦੇ ਹਨ।

*ਅਸੰਖ ਸਤੀ ਅਸੰਖ ਦਾਤਾਰ॥*

ਬੇਸ਼ੁਮਾਰ ਅਜਿਹੇ ਹਨ ਜੋ ਗਿਣੇ ਨਹੀਂ ਜਾ ਸਕਦੇ। ਸਤਵਾਦੀ ਹਨ। ਹਰ ਪਹਿਲੂ ਵਿਚ ਉਹਨਾਂ ਦੀ ਕੋਸ਼ਿਸ਼ ਹੈ ਕਿ ਬੋਲਣਾ ਸੱਚ ਹੋਵੇ, ਵੇਖਣਾ ਸੱਚ ਹੋਵੇ, ਸੁਣਨਾ ਸੱਚ ਹੋਵੇ

ਤੇ ਸੋਚਣਾ ਸੱਚ ਹੋਵੇ। ਕਦਮ ਸੱਚ ਦੇ ਮਾਰਗ 'ਤੇ ਚੱਲਣ ਅਤੇ ਹੱਥ ਦੇ ਵਿਚੋਂ ਜੋ ਕਰਮ ਹੋਵੇ, ਉਹਦੇ 'ਤੇ ਸੱਚ ਦੀ ਮੋਹਰ ਹੋਵੇ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਹਨ ਸਤੀ। ਬੇਸ਼ੁਮਾਰ ਸਤੀ ਹਨ ਅਤੇ ਅਨੇਕਾਂ ਹੀ ਦਾਤੇ ਹਨ ਜੋ ਗਿਣੇ ਨਹੀਂ ਜਾ ਸਕਦੇ। ਦਾਤ ਅਨੇਕਾਂ ਤਰ੍ਹਾਂ ਦੀ ਦੇਣ ਵਾਲੇ ਗਿਣੇ ਨਹੀਂ ਜਾ ਸਕਦੇ। ਕੋਈ ਅੰਨ ਦੇ ਦਾਨੀ, ਕੋਈ ਧਨ ਦੇ ਦਾਨੀ, ਕੋਈ ਬਸਤਰਾਂ ਦੇ ਦਾਨੀ, ਕੋਈ ਜ਼ਮੀਨ ਦੇ ਦਾਨੀ ਅਤੇ ਕੋਈ ਜੀਵਨ ਦਾਨ ਦੇਣ ਵਾਲੇ। ਕਿਸੇ ਨੇ ਆਪਣਾ ਜੀਵਨ ਹੀ ਦਾਨ ਵਿਚ ਦੇ ਦਿੱਤਾ। ਕਿਸੇ ਨੇ ਆਪਣਾ ਪਰਿਵਾਰ ਹੀ ਦਾਨ ਵਿਚ ਦੇ ਦਿੱਤਾ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸਰਬੰਸ ਦਾਨੀ ਕਹਿੰਦੇ ਹਨ। ਸਭ ਕੁਝ ਦਾਨ ਕੀਤਾ, ਪਿਤਾ ਦਾਨ ਕੀਤਾ, ਮਾਂ ਦਾਨ ਕੀਤੀ, ਪੁੱਤਰ ਦਾਨ ਕੀਤੇ, ਆਪਣੇ ਸਿੰਘ ਦਾਨ ਕੀਤੇ, ਧਨ ਸੰਪੱਤੀ ਦਾਨ ਕਰ ਦਿੱਤੀ, ਮਹਿਲ ਮਾੜੀਆਂ ਦਾਨ ਕਰ ਦਿੱਤੀਆਂ। ਰਹਿ ਗਈ ਆਪਣੀ ਜ਼ਿੰਦਗੀ ਉਹ ਵੀ ਦਾਨ ਕਰ ਦਿੱਤੀ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕਹਿੰਦੇ ਹਨ ਸਰਬੰਸ ਦਾਨੀ। ਸਭ ਕੁਝ ਦੇ ਦਿੱਤਾ ਪਰੰਤੂ ਬਦਲੇ ਵਿਚ ਕੁਝ ਨਹੀਂ ਮੰਗਿਆ। ਪਾਤਿਸ਼ਾਹ ਦਾ ਫੁਰਮਾਣ ਹੈ- ਅਨੰਤ ਦਾਤੇ ਹਨ, ਅਨੇਕਾਂ ਤਰ੍ਹਾਂ ਦੀ ਦਾਤ ਦੇਣ ਵਾਲੇ –

*ਅਸੰਖ ਸੂਰ ਮੁਹ ਭਖ ਸਾਰ॥*

ਅਨੇਕਾਂ ਹੀ ਐਸੇ ਸੂਰਮੇ ਹਨ ਜੋ ਸ਼ਸਤਰਾਂ ਦੀ ਮਾਰ ਆਪਣੇ ਮੁਖੜੇ 'ਤੇ ਸਹਾਰਦੇ ਹਨ, ਚੋਟ ਨੂੰ ਸਹਾਰ ਕੇ ਵੀ ਮੂੰਹ ਮੋੜਦੇ ਨਹੀਂ। ਮੂੰਹ 'ਤੇ ਮਾਰ ਪੈ ਗਈ ਹੈ, ਮੂੰਹ 'ਤੇ ਚੋਟ ਲਗ ਗਈ ਹੈ, ਪਰੰਤੂ ਸਹਾਰ ਲਈ ਹੈ। ਮੁਖੜਾ ਨਹੀਂ ਮੋੜਿਆ। ਰੋਮ ਰੋਮ ਦੇ ਵਿਚ ਸ਼ਸਤਰ ਚੁੱਭੇ ਹਨ, ਖ਼ੂਨ ਦੀ ਧਾਰਾ ਵੱਗ ਰਹੀ ਹੈ, ਪਰ ਮੁੱਖ ਨਹੀਂ ਮੋੜਿਆ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਸੂਰਮੇ ਵੀ ਅਨੰਤ ਹਨ। ਨੇਕੀਆਂ ਦੀ ਇਸ ਧਾਰਾ ਵਿਚ ਸੂਰਮਿਆਂ ਨੂੰ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬਾਕਾਇਦਾ ਗਿਣਿਆ –

*ਅਸੰਖ ਮੋਨਿ ਲਿਵ ਲਾਇ ਤਾਰ॥*

ਅਨੰਤ ਹਨ ਐਸੇ ਮੋਨੀ ਜੋ ਲਗਾਤਾਰ ਇਕ ਲਿਵ ਮੋਨ ਧਾਰ ਕੇ ਬੈਠੇ ਰਹਿੰਦੇ ਹਨ, ਚੁੱਪ ਹੀ ਬੈਠੇ ਰਹਿੰਦੇ ਹਨ, ਬੋਲਣਾ ਹੀ ਨਹੀਂ। ਆਸਾ ਵਿਚਾਰਕ ਲੋਕਾਂ ਦਾ ਇਹ ਮੱਤ ਰਿਹਾ ਹੈ ਕਿ ਬੋਲਣ ਨਾਲ ਮਨੁੱਖ ਦੀ ਤਾਕਤ ਜ਼ਿਆਦਾ ਖ਼ਾਰਜ ਹੁੰਦੀ ਹੈ। ਬੋਲਣ ਨਾਲ ਸ਼ਕਤੀ ਜ਼ਿਆਦਾ ਘਟਦੀ ਹੈ। ਬਾਕੀ ਇੰਦਰਿਆਂ ਦੇ ਨਾਲੋਂ ਬੋਲਣ ਕਰਕੇ ਸ਼ਕਤੀ ਸਰੀਰ ਦੀ ਬਾਹਰ ਜ਼ਿਆਦਾ ਨਿਕਲ ਜਾਂਦੀ ਹੈ। ਪ੍ਰਿੰਸੀਪਲ ਗੰਗਾ ਸਿੰਘ ਜੀ ਦਾ ਵੀ ਇਹ ਅਨੁਭਵ ਹੈ ਕਿ ਬੋਲ ਬੋਲ ਕੇ ਸ਼ਕਤੀ ਘਟਦੀ ਹੈ। ਜ਼ਿੰਦਗੀ ਦੇ ਕੀਮਤੀ ਰਤਨ ਬਾਹਰ ਨਿਕਲ ਜਾਂਦੇ ਹਨ। ਬੋਲਣ ਲੱਗਿਆਂ ਧਿਆਨ ਵੀ ਦੂਜੇ 'ਤੇ ਹੁੰਦਾ ਹੈ, ਆਪਣੇ 'ਤੇ ਨਹੀਂ ਹੁੰਦਾ। ਇਸ ਵਾਸਤੇ ਅਕਸਰ ਦੇਖਿਆ ਗਿਆ ਕਿ ਬੋਲਣ ਵਾਲੇ ਦਾ ਮਨ ਖਿੰਡਿਆ ਹੋਵੇਗਾ, ਕਿਉਂਕਿ ਧਿਆਨ ਹੀ ਦੂਜੀ ਥਾਂ 'ਤੇ ਹੈ, ਤੀਸਰੀ ਥਾਂ 'ਤੇ ਹੈ, ਚੌਥੀ ਥਾਂ 'ਤੇ ਹੈ। ਈਰਾਨ ਦੇ ਪ੍ਰਸਿੱਧ

ਸੰਤ ਸ਼ੇਖ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ "ਕਮ ਅਵਾਜ਼ ਹਰਗਿਜ਼ ਨਾ ਬੀਨੀ ਖਜਲ।" ਜੋ ਘੱਟ ਬੋਲਦਾ ਹੈ, ਜਿਤਨਾ ਲੋੜ ਹੈ ਉਤਨਾ ਬੋਲਦਾ ਹੈ, ਅਜਿਹਾ ਮਨੁੱਖ ਕਿਸੇ ਮਹਿਫ਼ਲ ਵਿਚ ਖਜਲ ਖ਼ਵਾਰ ਨਹੀਂ ਹੁੰਦਾ, ਬੇਇੱਜ਼ਤ ਨਹੀਂ ਹੁੰਦਾ। ਕਮ ਅਵਾਜ਼ ਹਰਗਿਜ਼ ਨਾ ਬੀਨੀ ਖਜਲ। ਜਵੈਰ ਮੁਸ਼ਕ ਬੈਤਰ ਤੋ ਯਕ ਤੋ ਦਰ ਗਿੱਲ। ਆਪ ਕਹਿੰਦੇ ਹਨ ਤੂੰ ਮੂੰਹ ਵਿਚੋਂ ਤੋਦਾ ਕੱਢੇਂ ਮਿਟੀ ਦਾ, ਇਸ ਤੋਂ ਚੰਗਾ ਹੈ ਇਕ ਗੱਲ ਜੌਂ ਦੇ ਦਾਣੇ ਜਿੰਨੀ ਨਿੱਕੀ ਆਖ, ਪਰ ਹੋਵੇ ਮੁਸ਼ਕ ਕਪੂਰ ਵਰਗੀ ਅਤੇ ਜੇਕਰ ਤੂੰ ਬੋਲਦਿਆਂ ਬੋਲਦਿਆਂ ਬੋਲਾਂ ਦਾ ਢੇਰ ਲਾ ਦੇਵੇਂ, ਉਹ ਸਾਰਾ ਢੇਰ ਮਿੱਟੀ ਦਾ ਤੋਦਾ ਹੋਵੇ, ਕੁਝ ਵੀ ਨਾ ਹੋਵੇ ਅਤੇ ਇਕ ਬੋਲ ਭਾਵੇਂ ਬਹੁਤ ਛੋਟਾ ਹੋਵੇ, ਰਾਈ ਦੇ ਦਾਣੇ ਜਿੰਨਾ ਹੋਵੇ, ਪਰ ਮੁਸ਼ਕ ਕਪੂਰ ਵਰਗਾ ਹੋਵੇ, ਸੁਗੰਧੀ ਦੇਵੇ, ਉਹਦੇ ਵਿਚ ਮਹਿਕ ਹੋਵੇ ਤਾਂ ਇਹ ਸਪੱਸ਼ਟ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ ਵੀ ਹੈ ਕਿ –

*ਬਹੁਤਾ ਬੋਲਣ ਝਖਣ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥*

(ਪੰਨਾ ੬੬੧)

ਜ਼ਰੂਰਤ ਤੋਂ ਜ਼ਿਆਦਾ ਬੋਲਣਾ ਝੱਖ ਮਾਰਨਾ ਹੈ। ਭਗਤ ਕਬੀਰ ਕਹਿੰਦੇ ਹਨ ਕਿ ਬਹੁਤਾ ਬੋਲਣ ਵਾਲਾ ਵਿਕਾਰੀ ਹੋ ਹੀ ਜਾਏਗਾ –

*ਬੋਲਤ ਬੋਲਤ ਬਢਹਿ ਬਿਕਾਰਾ॥*
*ਬਿਨੁ ਬੋਲੇ ਕਿਆ ਕਰਹਿ ਬੀਚਾਰਾ॥* (ਪੰਨਾ ੮੭੦)

ਜਿਤਨਾ ਜ਼ਿਆਦਾ ਬੋਲੇਗਾ ਉਤਨਾ ਮਨ ਖਿੰਡੇਗਾ। ਜਿਤਨਾ ਜ਼ਿਆਦਾ ਮਨ ਖਿੰਡੇਗਾ ਉਤਨਾ ਵਿਕਾਰੀ ਬਣੇਗਾ, ਉਤਨਾ ਜੀਵਨ ਤਨਾਉ ਵਿਚ ਭਰ ਜਾਏਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਅਨੰਤ ਹਨ, ਬੇਸ਼ੁਮਾਰ ਹਨ ਅਜਿਹੇ ਜਿਨ੍ਹਾਂ ਨੇ ਆਪਣੇ ਆਪ ਨੂੰ ਰੋਕ ਕੇ ਰਖਿਆ ਹੈ। ਬਹੁਤ ਨਹੀਂ ਬੋਲਣਾ ਜਾਂ ਇਕ ਨਾਲ ਲਿਵ ਲਗਾ ਕੇ ਚੁੱਪ ਹੀ ਬੈਠੇ ਹਨ।

*ਅਸੰਖ ਮੋਨਿ ਲਿਵ ਲਾਇ ਤਾਰ॥*
*ਕੁਦਰਤਿ ਕਵਣ ਕਹਾ ਵੀਚਾਰੁ॥*

ਹੇ ਪਰੀਪੂਰਨ ਪ੍ਰਮਾਤਮਾ ! ਮੈਂ ਕੌਣ ਹਾਂ ਤੇਰੀ ਕੁਦਰਤਿ ਦੀ ਵਿਚਾਰ ਕਰਾਂ। ਤੇਰੀ ਕੁਦਰਤਿ ਵਿਚ ਇਕ ਇਕ ਸ਼੍ਰੇਣੀ ਦੇ ਅਨੰਤ ਹਿੱਸੇ ਹਨ। ਭਗਤ ਇਤਨੇ ਹਨ ਕਿ ਉਹ ਗਿਣੇ ਹੀ ਨਹੀਂ ਜਾ ਸਕਦੇ ਤੇ ਜਿਹੜੇ ਬਾਕੀ ਨੇਕੀਆਂ ਦੇ ਮੁਜੱਸਮੇ ਹਨ, ਉਹਨਾਂ ਦੀ ਗਿਣਤੀ ਮੈਂ ਕਿਵੇਂ ਕਰਾਂ ? ਇਸ ਵਾਸਤੇ ਮੈਂ ਕੌਣ ਹਾਂ ਤੇਰੀ ਕੁਦਰਤਿ ਦੀ ਵਿਚਾਰ ਕਰਾਂ –

*ਵਾਰਿਆ ਨ ਜਾਵਾ ਏਕ ਵਾਰ॥*

ਮੇਰੇ ਵਿਚ ਤਾਂ ਇਤਨੀ ਵੀ ਸਮਰੱਥਾ ਨਹੀਂ ਕਿ ਮੈਂ ਤੈਥੋਂ ਇਕ ਵਾਰ ਵੀ ਸਦਕੇ ਜਾਵਾਂ,

ਇਕ ਵਾਰ ਵੀ ਕੁਰਬਾਨ ਜਾਵਾਂ –

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਹੇ ਪਰੀਪੂਰਨ ਪ੍ਰਮਾਤਮਾ ! ਜੋ ਤੈਨੂੰ ਭਾਂਵਦਾ ਹੈ ਉਹੀ ਮੈਨੂੰ ਚੰਗਾ ਲੱਗਦਾ ਹੈ। ਜੋ ਤੂੰ ਕਾਰ ਕਰਦਾ ਹੈਂ, ਉਹੀ ਠੀਕ ਹੈ, ਉਹੀ ਚੰਗੀ ਹੈ, ਉਹੀ ਮਹਾਨ ਹੈ। ਭਗਤ ਦੇ ਹਿਰਦੇ ਵਿਚੋਂ ਸ਼ਿਕਵਾ ਕਦੇ ਨਹੀਂ ਨਿਕਲੇਗਾ, ਧੰਨਵਾਦ ਨਿਕਲੇਗਾ। ਸੰਸਾਰੀ ਦਾ ਮਤਲਬ ਇਤਨਾ ਹੀ ਹੈ ਕਿ ਹਰ ਵਕਤ ਨਾ ਸ਼ੁਕਰੀ ਦਾ ਜਜ਼ਬਾ ਉਸਦੇ ਅੰਦਰ ਰਹਿੰਦਾ ਹੈ। ਉਹ ਕਹਿੰਦਾ ਹੈ ਪ੍ਰਮਾਤਮਾ ਮੇਰੀ ਝੋਲੀ ਤਾਂ ਬਹੁਤ ਵੱਡੀ ਸੀ, ਪਰ ਤੂੰ ਕੀ ਦਿੱਤਾ ? ਕੁਝ ਵੀ ਨਹੀਂ। ਮੇਰੀ ਝੋਲੀ ਦੇ ਸਮਾਨ ਤੂੰ ਦਾਤ ਮੇਰੀ ਝੋਲੀ ਵਿਚ ਨਹੀਂ ਪਾਈ। ਮੇਰੀ ਝੋਲੀ ਬਹੁਤ ਵੱਡੀ, ਤੇਰੀ ਦੇਣ ਬਹੁਤ ਛੋਟੀ, ਪਰ ਜੋ ਭਗਤ ਹੈ ਉਸਦਾ ਕਹਿਣਾ ਇਹ ਹੈ ਕਿ ਹੇ ਪ੍ਰਮਾਤਮਾ ! ਮੇਰੀ ਝੋਲੀ ਤਾਂ ਬਹੁਤ ਛੋਟੀ ਸੀ, ਤੂੰ ਤਾਂ ਬਹੁਤ ਦੇ ਦਿੱਤਾ। ਡੁੱਲ੍ਹ ਡੁੱਲ੍ਹ ਪੈਂਦਾ ਹੈ ਮੇਰੀ ਝੋਲੀ ਚੋਂ। ਤੇਰਾ ਧੰਨਵਾਦ ਹੈ। ਤੇਰਾ ਸ਼ੁਕਰ ਹੈ। ਅੱਠੇ ਪਹਿਰ ਜੋ ਸ਼ੁਕਰਾਨੇ ਨਾਲ ਭਰਿਆ ਹੋਇਆ ਰੱਬ ਦੀ ਰਜ਼ਾ ਵਿਚ ਰਾਜ਼ੀ ਹੈ, ਬਸ ਇਹੀ ਭਗਤ ਦੀ ਪਹਿਚਾਣ ਹੈ। ਇਹੀ ਧਾਰਮਿਕ ਮਨੁੱਖ ਦੀ ਪਹਿਚਾਣ ਹੈ। ਸਤਿਗੁਰੂ ਜੀ ਦਾ ਫ਼ੁਰਮਾਣ ਹੈ –

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਜੋ ਤੈਨੂੰ ਭਾਂਵਦਾ ਹੈ, ਉਹੀ ਕੰਮ ਭਲਾ ਅਤੇ ਹੇ ਪ੍ਰਭੂ !

*ਤੂ ਸਦਾ ਸਲਾਮਤਿ ਨਿਰੰਕਾਰ॥*

ਐਸਾ ਨਹੀਂ ਕਿ ਤੂੰ ਅੱਜ ਹੈਂ ਤੇ ਕੱਲ੍ਹ ਨਹੀਂ। ਤੂੰ ਤਾਂ ਸਦੀਵੀ ਹੈਂ, ਤੂੰ ਤਾਂ ਹਮੇਸ਼ਾਂ ਹੈਂ ਅਤੇ ਤੇਰੀ ਹਸਤੀ ਅਚੱਲ ਹੈ। ਮਨੁੱਖ ਦੇ ਅੰਦਰ ਇਹ ਜੋ ਅਚੱਲ ਹੋਣ ਦੀ, ਅਮਰ ਹੋਣ ਦੀ ਭਾਵਨਾ ਹੈ, ਭੁੱਖ ਹੈ, ਕਹਿੰਦੇ ਹਨ ਇਹ ਪ੍ਰਮਾਤਮਾ-ਪ੍ਰਾਪਤੀ ਦੀ ਹੀ ਭੁੱਖ ਹੈ। ਇਹ ਈਸ਼ਵਰ ਨੂੰ ਹੀ ਪ੍ਰਾਪਤ ਕਰਨਾ ਚਾਹੁੰਦਾ ਹੈ। ਨਿਹਚਲ ਹੋਣਾ ਚਾਹੁੰਦਾ ਹੈ, ਸਦੀਵੀ ਹੋਣਾ ਚਾਹੁੰਦਾ ਹੈ, ਅਮਰ ਹੋਣਾ ਚਾਹੁੰਦਾ ਹੈ, ਪਰ ਇਹ ਗੁਣ ਤਾਂ ਪ੍ਰਮਾਤਮਾ ਦੇ ਹਨ। ਇਹ ਹਸਤੀ ਤਾਂ ਪ੍ਰਮਾਤਮਾ ਦੀ ਹੈ। ਭੋਲੇ ਭਾਅ ਦੇ ਵਿਚ, ਨਾਦਾਨੀ ਵਿਚ ਇਹ ਮੰਗ ਮਨੁੱਖ ਦੇ ਅੰਤਰ ਆਤਮੇ ਵਿਚ ਪ੍ਰਮਾਤਮਾ ਦੀ ਹੈ ਤਾਂ ਸਾਹਿਬ ਕਹਿੰਦੇ ਹਨ –

*ਤੂੰ ਸਦਾ ਸਲਾਮਤਿ ਨਿਰੰਕਾਰ॥*

ਤੂੰ ਆਕਾਰ ਤੋਂ ਰਹਿਤ ਹੈਂ। ਆਕਾਰ ਕੋਈ ਸਦੀਵੀ ਸਲਾਮਤਿ ਨਹੀਂ ਹੈ। ਚਾਹੇ ਵੱਡੇ ਤੋਂ ਵੱਡਾ ਆਕਾਰ ਕਿਉਂ ਨਾ ਹੋਵੇ, ਸਦੀਵੀ ਸਲਾਮਤਿ ਨਹੀਂ ਹੈ। ਅੱਜ ਬਣਿਆ, ਕੱਲ ਮਿੱਟ ਜਾਏਗਾ। ਇਸ ਜ਼ਮੀਨ ਦੇ ਉੱਤੇ ਉੱਚੇ ਪਹਾੜ ਵੀ ਇਕ ਦਿਨ ਮਿੱਟ ਜਾਂਦੇ ਹਨ ਤੇ ਪਹਾੜਾਂ ਦਾ ਕਹਿਣਾ ਕੀ, ਪ੍ਰਿਥਵੀ ਵੀ ਇਕ ਦਿਨ ਮਿੱਟ ਜਾਂਦੀ ਹੈ। ਮਨੁੱਖ ਮਿੱਟ ਜਾਂਦੇ ਹਨ। ਪ੍ਰਿਥਵੀ 'ਤੇ ਖੜੇ ਹੋਏ ਮਹੱਲ ਇਕ ਦਿਨ ਢਹਿ ਜਾਂਦੇ ਹਨ, ਪੱਥਰ ਰੇਤ ਹੋ ਜਾਂਦੇ ਹਨ।

ਇਥੇ ਤਾਂ ਸਭ ਕੁਝ ਮਿੱਟ ਜਾਂਦਾ ਹੈ। ਆਕਾਰ ਜੋ ਕੁਝ ਵੀ ਹੈ ਸਦੀਵੀ ਨਹੀਂ ਹੈ, ਹਮੇਸ਼ਾ ਨਹੀਂ ਹੈ, ਸਲਾਮਤ ਨਹੀਂ ਹੈ। ਅੱਜ ਹੈ, ਕੱਲ੍ਹ ਨਹੀਂ ਹੋਵੇਗਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਤੂੰ ਸਦਾ ਸਲਾਮਤਿ ਹੈਂ -

*ਤੂੰ ਸਦਾ ਸਲਾਮਤਿ ਨਿਰੰਕਾਰ॥*

ਐ ਆਕਾਰ ਤੋਂ ਰਹਿਤ ਪ੍ਰਮਾਤਮਾ ! ਤੂੰ ਸਦੀਵੀ ਹੈਂ, ਸਲਾਮਤਿ ਹੈਂ। ਜੋ ਕੁਝ ਤੈਨੂੰ ਭਾਉਂਦਾ ਹੈ, ਉਹੀ ਕਾਰ ਭਲੀ ਹੈ, ਉਹੀ ਕੰਮ ਚੰਗਾ ਹੈ।

☆☆☆

## ਪਉੜੀ ਅਠਾਰਵੀਂ

ਅਸੰਖ ਮੂਰਖ ਅੰਧ ਘੋਰ॥
ਅਸੰਖ ਚੋਰ ਹਰਾਮਖੋਰ॥
ਅਸੰਖ ਅਮਰ ਕਰਿ ਜਾਹਿ ਜੋਰ॥
ਅਸੰਖ ਗਲਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥
ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥
ਅਸੰਖ ਨਿੰਦਕ ਸਿਰਿ ਕਰਹਿ ਭਾਰੁ॥
ਨਾਨਕੁ ਨੀਚੁ ਕਹੈ ਵੀਚਾਰੁ॥
ਵਾਰਿਆ ਨ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥ ੧੮॥

ਲੱਖਾਂ ਜ਼ਿੰਦਗੀਆਂ ਦੇ ਜੋ ਦਰਿਆ ਪ੍ਰਵਾਹ ਕਾਬਲ ਕਰੀਮ ਨੇ ਚਲਾ ਦਿੱਤੇ ਹਨ, ਇਸਦੇ ਵਿਚ ਕੁਝ ਦਰਿਆ ਤਾਂ ਬੜੇ ਨਿਰਮਲ ਹਨ, ਪਾਵਨ ਹਨ, ਪਵਿੱਤਰ ਹਨ, ਪਰ ਕੁਝ ਦਰਿਆ ਇਸ ਤਰ੍ਹਾਂ ਪ੍ਰਿਥਵੀ 'ਤੇ ਵੱਗ ਰਹੇ ਹਨ, ਜੀਵਨ ਦੇ, ਜਿਸ ਤਰ੍ਹਾਂ ਗੰਦੇ ਨਾਲੇ ਹੁੰਦੇ ਹਨ, ਗੰਦਲਾ ਪਾਣੀ ਹੁੰਦਾ ਹੈ ਬਦਬੂ ਵਾਲਾ। ਵੱਗਦੇ ਦਰਿਆ ਵੀ ਪਏ ਹਨ, ਵਗਦੇ ਗੰਦੇ ਨਾਲੇ ਵੀ ਪਏ ਹਨ। ਦਰਿਆ ਦੇ ਵਿਚ ਵੀ ਆਖ਼ਰ ਪਾਣੀ ਹੈ ਅਤੇ ਨਾਲੇ ਦੇ ਵਿਚ ਵੀ ਆਖ਼ਰ ਪਾਣੀ ਹੈ। ਇਕ ਦੇ ਕੋਲ ਬੈਠੀਏ ਤਾਂ ਨਰਕ ਦਾ ਤਸੱਵਰ ਮਿਲਦਾ ਹੈ। ਇਕ ਦੇ ਕੋਲ ਬੈਠੀਏ ਤਾਂ ਚੈਨ, ਸਕੂਨ, ਸ਼ਾਂਤੀ ਤੇ ਸਵਰਗ ਦੀ ਦੁਨੀਆਂ ਖਿੜਦੀ ਹੈ। ਹੂ-ਬ-ਹੂ ਇਸ ਤਰ੍ਹਾਂ ਦੇ ਜੀਵਨ ਦੇ ਦੋ ਦਰਿਆਵਾਂ ਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿਕਰ

ਕੀਤਾ ਹੈ, ਕਿਉਂਕਿ ਇਸ ਵਿਚਾਰ ਦੀ ਪਹਿਲੀ ਪਉੜੀ ਵਿਚ ਮੂਲ ਪੰਗਤੀ ਹੈ –

*ਤਿਸ ਤੇ ਹੋਏ ਲਖ ਦਰੀਆਉ॥*

ਤੇ ਉਹਨਾਂ ਲੱਖਾਂ ਦਰਿਆਵਾਂ ਵਿਚ ਪਹਿਲਾਂ ਤਾਂ ਉਹ ਦਰਿਆ ਹਨ, ਜਿਸ ਵਿਚ ਜਪੀ ਹਨ, ਤਪੀ ਹਨ, ਦਾਨੀ ਹਨ, ਗਿਆਨੀ ਹਨ, ਨਿਰਮਲ ਧਾਰਾ ਵੱਗ ਰਹੀ ਹੈ। ਪਾਵਨ ਧਾਰਾ ਵੱਗ ਰਹੀ ਹੈ, ਪਰ ਦੂਜੇ ਵੱਗ ਰਹੇ ਨੇ ਗੰਦੇ ਨਾਲੇ। ਉਹਨਾਂ ਦੇ ਵਿਚ ਇਹ ਸਭ ਤੋਂ ਸਿਰਮੌਰ ਹਨ –

*ਅਸੰਖ ਮੂਰਖ ਅੰਧ ਘੋਰ॥*

ਅਨੰਤ ਹਨ ਐਸੇ ਜੋ ਗਿਣਤੀ ਤੋਂ ਪਰੇ ਹਨ ਮੂਰਖ ਹਨ, ਜਿੰਨ੍ਹਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ। ਮੂਰਖ ਦੇ ਅੱਖਰੀ ਅਰਥ ਹਨ ਜੋ ਮੂੰਹ ਰੱਖ ਕੇ ਗੱਲ ਕਰੇ ਜਾਂ ਐਸਾ ਹੋਵੇ ਕਿ ਅਗਲੇ ਦਾ ਮੂੰਹ ਰੱਖਕੇ ਗੱਲ ਕਰੇ ਜਾਂ ਜਿਸਨੇ ਬੋਲਣ ਲੱਗਿਆਂ ਬਸ ਮੂੰਹ ਹੀ ਅੱਗੇ ਰਖਿਆ, ਦਿਮਾਗ਼ ਅੱਗੇ ਨਹੀਂ ਰਖਿਆ। ਵਿਚਾਰ ਅੱਗੇ ਨਹੀਂ ਰੱਖੀ, ਬਸ ਮੂੰਹ ਹੀ ਅੱਗੇ ਰਖਿਆ। ਕਿਸੇ ਦਾ ਮੂੰਹ ਰੱਖ ਕੇ ਚੁੱਪ ਕਰ ਜਾਣਾ, ਕਿਸੇ ਦਾ ਮੂੰਹ ਰੱਖ ਕੇ ਬੋਲ ਪੈਣਾ ਅਤੇ ਬੋਲਣ ਲੱਗਿਆਂ ਹਰ ਵਕਤ ਮੂੰਹ ਹੀ ਅੱਗੇ ਰਖਿਆ। ਖਾਣ ਲੱਗਿਆਂ ਮੂੰਹ ਹੀ ਅੱਗੇ ਰੱਖਿਆ। ਵੀਚਾਰ ਨਹੀਂ ਹੈ। ਇਸ ਤਰ੍ਹਾਂ ਦੇ ਪੁਰਸ਼ ਨੂੰ ਕਹਿੰਦੇ ਹਨ ਮੂਰਖ ਤੇ ਸਾਹਿਬ ਕਹਿੰਦੇ ਹਨ ਕਿ ਗਿਣੇ ਹੀ ਨਹੀਂ ਜਾ ਸਕਦੇ। ਅਨੰਤ ਹਨ ਬੇਸ਼ੁਮਾਰ ਹਨ। ਅੰਧ ਘੋਰ ਜਿਵੇਂ ਮੱਸਿਆ ਦੀ ਰਾਤ ਦਾ ਘੁੱਪ ਹਨੇਰਾ, ਜਿਸਦੇ ਵਿਚ ਮਨੁੱਖ ਨੂੰ ਆਪਣਾ ਹੱਥ ਵੀ ਦਿਖਾਈ ਨਹੀਂ ਦੇਂਦਾ। ਹੂ-ਬ-ਹੂ ਕਈ ਜੀਵਨ ਐਸੇ ਹਨ ਜੋ ਅੰਧ ਘੋਰ ਵਿਚ ਬਤੀਤ ਹੋ ਰਹੇ ਹਨ। ਮੱਸਿਆ ਦੀ ਰਾਤ ਦੀ ਤਰ੍ਹਾਂ ਹਨ, ਬਿਲਕੁਲ ਅੰਧੇਰਾ। ਰੌਸ਼ਨੀ ਨਾਲੋਂ ਸੰਬੰਧ ਹੀ ਤੋੜ ਬੈਠੇ ਹਨ। ਜਿਵੇਂ ਉੱਲੂ ਦਾ ਰੌਸ਼ਨੀ ਨਾਲ ਕੋਈ ਸੰਬੰਧ ਹੀ ਨਹੀਂ ਹੈ, ਜਿਵੇਂ ਚਮਗਾਦੜ ਦਾ ਰੌਸ਼ਨੀ ਨਾਲ ਕੋਈ ਰਿਸ਼ਤਾ ਹੀ ਨਹੀਂ ਹੈ। ਹਨੇਰੇ ਨਾਲ ਹੀ ਰਿਸ਼ਤਾ ਜੋੜਿਆ ਹੋਇਆ ਹੈ। ਇਸ ਤਰੀਕੇ ਦੇ ਅੰਧ ਘੋਰ ਜ਼ਿੰਦਗੀ ਬਤੀਤ ਕਰਨ ਵਾਲੇ ਬਹੁਤ ਹਨ। ਜਿਵੇਂ ਉੱਲੂ ਅੰਧਕਾਰ ਵਿਚ ਭੱਟਕਦਾ ਹੈ, ਹੂ-ਬ-ਹੂ ਕਈ ਮਨੁੱਖ ਅਗਿਆਨਤਾ ਦੇ ਅੰਧਕਾਰ ਵਿਚ ਭੱਟਕਦੇ ਹਨ। ਇਸ ਵਾਸਤੇ ਇਹਨਾਂ ਮਨੁੱਖਾਂ ਵਾਸਤੇ ਚਾਹੇ ਕਿੰਨੇ ਸੂਰਜ ਚੜ੍ਹਨ, ਫ਼ਜ਼ੂਲ ਹਨ। ਜਿਵੇਂ ਉੱਲੂ ਵਾਸਤੇ ਇਕ ਸੂਰਜ ਨਹੀਂ ਬੇਸ਼ੁਮਾਰ ਸੂਰਜ ਪ੍ਰਕਾਸ਼ਮਾਨ ਹੋਵਣ, ਕੀ ਅਰਥ ਰੱਖਦਾ ਹੈ, ਅੰਧਕਾਰ ਤਾਂ ਬਣਿਆ ਹੀ ਰਹੇਗਾ। ਘੁੱਪ ਹਨੇਰਾ ਤਾਂ ਬਣਿਆ ਹੀ ਰਹੇਗਾ। ਈਰਾਨ ਦੇ ਪ੍ਰਸਿੱਧ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ –

*ਨਸੀਅਤ ਹਮ ਆਲਮ ਚੋਂਹ ਬਾਦੇ ਦਰ ਕਫਸ ਹੱਸਤ*
*ਬਗੋਛੇ ਮਰਦਮੇ ਨਾਦਾਨ ਵਾਆਬੇ ਦਰ ਵਰਬਾ।*

ਦੁਨੀਆਂ ਦੇ ਸਾਰੇ ਆਲਮਾਂ ਦੀ ਨਸੀਅਤ ਮੂਰਖਾਂ ਵਾਸਤੇ ਅਜਿਹੀ ਹੈ ਜਿਹੋ ਜਿਹੀ

ਛਾਨਣੀ ਵਿਚ ਪਾਣੀ, ਪਿੰਜਰੇ ਵਿਚ ਹਵਾ। ਪਿੰਜਰੇ ਵਿਚ ਹਵਾ ਕੈਦ ਨਹੀਂ ਕੀਤੀ ਜਾ ਸਕਦੀ ਅਤੇ ਛਾਨਣੀ ਵਿਚ ਪਾਣੀ ਨਹੀਂ ਰਖਿਆ ਜਾ ਸਕਦਾ। ਦੁਨੀਆਂ ਭਰ ਦੇ ਆਲਮਾਂ ਦੀ ਨਸੀਹਤ ਮੂਰਖ ਦੇ ਅੰਦਰ ਟਿਕ ਨਹੀਂ ਸਕਦੀ, ਕਿਉਂਕਿ ਉਹਦਾ ਹਿਰਦਾ ਛਾਨਣੀ ਹੈ। ਮੂਰਖ ਦੇ ਅੰਦਰ ਇਸ ਤਰ੍ਹਾਂ ਦੀ ਸੁੰਗਧਤ ਪਵਨ ਦਾ ਕੋਈ ਸੰਬੰਧ ਨਹੀਂ, ਕਿਉਂਕਿ ਟਿਕਾਉ ਵਾਸਤੇ ਕੋਈ ਥਾਂ ਨਹੀਂ। ਤਾਂ ਸਾਹਿਬ ਕਹਿੰਦੇ ਹਨ ਕਿ ਇਸ ਧਾਰਾ ਦੇ ਵਿਚ ਅਨੰਤ ਮੂਰਖ ਹਨ। ਅਗਿਆਨਤਾ ਦੇ ਘੁੱਪ ਅੰਧਘੋਰ ਵਿਚ ਵਿਚਰਨ ਵਾਲੇ ਅਨੇਕਾਂ ਹਨ, ਅਸੰਖ ਹਨ ਜਿਨ੍ਹਾਂ ਦੀ ਸੰਖਿਆ ਨਹੀਂ ਹੋ ਸਕਦੀ –

*ਅਸੰਖ ਚੋਰ ਹਰਾਮ ਖੋਰ॥*

ਪਰਾਇਆ ਧਨ ਵੇਖਕੇ ਜੋ ਮੋਹਿਤ ਹੁੰਦਾ ਹੈ, ਲਾਜ਼ਮੀ ਹੈ ਚੋਰ ਬਣ ਜਾਏਗਾ। ਜੇ ਤਨ ਚੋਰ ਨਹੀਂ ਬਣਿਆ ਤਾਂ ਮਨ ਚੋਰ ਤੇ ਬਣ ਹੀ ਜਾਏਗਾ। ਜੇਕਰ ਇਸਨੂੰ ਮੌਕਾ ਮਿਲੇ, ਫਿਰ ਤਨ ਨਾਲ ਵੀ ਚੋਰੀ ਕਰ ਲਵੇਗਾ। ਜਿਸ ਵੀ ਮਨੁੱਖ ਨੂੰ ਪਰਾਇਆ ਧਨ ਪ੍ਰਭਾਵਿਤ ਕਰ ਰਿਹਾ ਹੈ, ਉਸਦੇ ਈਮਾਨ 'ਤੇ ਭਰੋਸਾ ਕੀਤਾ ਹੀ ਨਹੀਂ ਜਾ ਸਕਦਾ। ਉਹ ਡੱਗਮਗਾ ਜਾਏਗਾ। ਚੋਰੀ ਦਾ ਭਾਉ ਉਸਦੇ ਅੰਦਰ ਹੈ। ਮੌਕਾ ਮਿਲਿਆ ਤੇ ਚੋਰ ਹੋ ਜਾਏਗਾ। ਦੁਨੀਆਂ ਵਿਚ ਬਹੁਤੇ ਮਨੁੱਖ ਚੋਰ ਨਹੀਂ ਬਣੇ ਕਿਉਂਕਿ ਚੋਰੀ ਕਰਨ ਵਾਸਤੇ ਮੌਕਾ ਹੀ ਨਹੀਂ ਮਿਲਿਆ। ਦੁਨੀਆਂ ਵਿਚ ਬਹੁਤ ਸਾਰੇ ਮਨੁੱਖ ਇਸ ਵਾਸਤੇ ਸ਼ਰੀਫ ਹਨ ਕਿ ਬਦਮਾਸ਼ ਹੋਣ ਦਾ ਮੌਕਾ ਹੀ ਨਹੀਂ ਮਿਲਿਆ। ਆਖ਼ਰ ਬਦਮਾਸ਼ ਹੋਣ ਵਾਸਤੇ ਮੌਕਾ ਚਾਹੀਦਾ ਹੈ। ਬਦਮਾਸ਼ ਹੋਣ ਵਾਸਤੇ ਤਾਕਤ ਚਾਹੀਦੀ ਹੈ। ਦੇਖਣ ਵਿਚ ਆਇਆ ਹੈ ਕਿ ਸ਼ਰਾਫ਼ਤ ਕਮਜ਼ੋਰ ਕੋਲ ਹੈ ਤੇ ਬਦਮਾਸ਼ੀ ਤਾਕਤਵਰ ਦੇ ਕੋਲ ਹੈ। ਜਦ ਸ਼ਰਾਫ਼ਤ ਕਮਜ਼ੋਰ ਕੋਲ ਹੋਵੇਗੀ, ਕੰਮ ਨਹੀਂ ਕਰੇਗੀ। ਸ਼ਰਾਫ਼ਤ ਵੀ ਤਾਕਤਵਰ ਕੋਲ ਚਾਹੀਦੀ ਹੈ। ਇਹ ਮਨੁੱਖ ਸ਼ਕਤੀਸ਼ਾਲੀ ਹੈ। ਸ਼ਰਾਫ਼ਤ ਤਾਕਤਵਰ ਦੇ ਹੱਥ ਵਿਚ ਜਿਸ ਵਕਤ ਹੋਵੇ ਤਾਂ ਸ਼ਰਾਫ਼ਤ ਕੰਮ ਕਰਦੀ ਹੈ, ਭਲੇਮਾਣਸੀ ਕੰਮ ਕਰਦੀ ਹੈ ਤਾਂ ਦੁਨੀਆਂ ਵਿਚ ਜੋ ਸ਼ਰੀਫ਼ ਦਿਖਾਈ ਦਿੰਦੇ ਹਨ, ਸ਼ਰੀਫ਼ ਨਹੀਂ ਹਨ, ਮਜਬੂਰ ਹਨ, ਕਮਜ਼ੋਰ ਹਨ। ਦੁਨੀਆਂ ਵਿਚ ਜੋ ਚੋਰ ਨਹੀਂ ਦਿਖਾਈ ਦੇ ਰਹੇ, ਸਿਰਫ ਇਸ ਵਾਸਤੇ ਕਿ ਮੌਕਾ ਹੀ ਨਹੀਂ ਬਣਿਆ ਚੋਰੀ ਕਰਨ ਦਾ ਤਾਂ ਮਹਾਰਾਜ ਕਹਿੰਦੇ ਹਨ ਕਿ ਇਤਨੇ ਚੋਰ ਹਨ ਜਿਨ੍ਹਾਂ ਦੀ ਗਿਣਤੀ ਹੀ ਨਹੀਂ ਹੋ ਸਕਦੀ। ਚੋਰ ਕਈ ਪੱਧਰ ਦੇ ਹਨ— ਧਨ ਦੇ ਚੋਰ, ਰੂਪ ਦੇ ਚੋਰ, ਸੰਪਰਦਾ ਦੇ ਚੋਰ, ਵਿਚਾਰਾਂ ਦੇ ਚੋਰ, ਖ਼ਿਆਲਾਂ ਦੇ ਚੋਰ, ਕਵਿਤਾ ਦੇ ਚੋਰ, ਭਾਵ ਕਿ ਚੋਰ ਬਹੁਪੱਖੀ ਜਗਤ ਦੇ ਵਿਚ ਮੌਜੂਦ ਹਨ। ਵਸਤੂ ਕਿਸੇ ਦੀ ਹੈ, ਮੋਹਰ ਆਪਣੇ ਲਗਾਉ। ਖ਼ਿਆਲ ਕਿਸੇ ਦਾ ਹੈ, ਆਪਣਾ ਕਰਨਾ। ਕਵਿਤਾ ਕਿਸੇ ਦੀ ਹੈ ਪਰ ਆਪਣੇ ਨਾਮ ਨਾਲ ਹੈ। ਧਨ ਸੰਪਰਦਾ ਕਿਸੇ ਦੀ ਹੈ, ਮੋਹਰ ਉਸ ਦੇ ਉਪਰ ਆਪਣੀ ਲਾਉਣੀ। ਇਹ ਤਾਂ ਚੋਰੀ ਹੈ। ਜਿਥੇ ਵੀ ਮਨੁੱਖ ਨੂੰ ਮੌਕਾ ਮਿਲੇ, ਚੋਰੀ ਪ੍ਰਗਟ ਹੁੰਦੀ ਹੈ। ਮੌਕਾ ਨਹੀਂ ਮਿਲਿਆ ਇਸ ਵਾਸਤੇ ਚੋਰੀ ਨਹੀਂ ਕਰ ਸਕਿਆ। ਚੋਰ ਕੋਈ ਛੋਟਾ ਤੇ ਵੱਡਾ

ਨਹੀਂ ਹੁੰਦਾ। ਚੋਰ ਸਾਰੇ ਇਕੋ ਹੀ ਪੱਧਰ ਦੇ ਹੁੰਦੇ ਹਨ। ਜਿਹਨੂੰ ਛੋਟਾ ਮੌਕਾ ਮਿਲਿਆ ਉਹਨੇ ਛੋਟੀ ਚੋਰੀ ਕੀਤੀ, ਜਿਹਨੂੰ ਵੱਡਾ ਮੌਕਾ ਮਿਲਿਆ ਉਹਨੇ ਵੱਡੀ ਚੋਰੀ ਕੀਤੀ। ਗੱਲ ਸਾਰੀ ਮੌਕੇ ਦੀ ਹੈ। ਗੱਲ ਛੋਟੇ ਤੇ ਵੱਡੇ ਚੋਰ ਦੀ ਨਹੀਂ ਹੈ। ਦੁਨੀਆਂ ਵਿਚ ਕੋਈ ਵੀ ਛੋਟਾ ਤੇ ਵੱਡਾ ਬਦਮਾਸ਼ ਨਹੀਂ ਹੈ। ਜਿਹਨੂੰ ਮੌਕਾ ਛੋਟਾ ਮਿਲਿਆ, ਉਹਨੇ ਛੋਟੀ ਬਦਮਾਸ਼ੀ ਕੀਤੀ ਅਤੇ ਜਿਸ ਨੂੰ ਮੌਕਾ ਵੱਡਾ ਮਿਲਿਆ ਉਹਨੇ ਵੱਡੀ ਬਦਮਾਸ਼ੀ ਕੀਤੀ। ਜਿਸ ਨੂੰ ਮੌਕਾ ਛੋਟਾ ਮਿਲਿਆ ਉਸ ਨੇ ਕਿਸੇ ਇਕ ਮਨੁੱਖ ਦੀ ਜੇਬ ਕੱਟ ਲਈ, ਪਰ ਜਿਸ ਨੂੰ ਮੌਕਾ ਵੱਡਾ ਮਿਲਿਆ ਉਸ ਨੇ ਸਾਰਾ ਦੇਸ਼ ਲੁੱਟ ਲਿਆ। ਸਾਰੇ ਦੇਸ਼ ਨੂੰ ਪੈਰਾਂ ਥੱਲੇ ਰੋਂਦ ਕੇ ਰੱਖ ਲਿਆ। ਗੱਲ ਸਾਰੀ ਮੌਕੇ ਦੀ ਹੈ। ਹਲਾਕੂ ਤੇ ਚੰਗੇਜ਼ ਖ਼ਾਨ ਤਾਂ ਕਈਆਂ ਦੇ ਅੰਦਰ ਬੈਠੇ ਹਨ, ਪਰ ਉਤਨਾ ਮੌਕਾ ਮਿਲੇ। ਬੇਸ਼ੱਕ ਲੋਕਾਂ ਦੇ ਅੰਦਰ ਚੰਗੇਜ਼ ਪਰਗਟ ਹੋ ਸਕਦਾ ਹੈ, ਹਲਾਕੂ ਪ੍ਰਗਟ ਹੋ ਸਕਦਾ ਹੈ, ਹਿਲਟਰ ਦਾ ਜਨਮ ਹੋ ਸਕਦਾ ਹੈ, ਔਰੰਗਜ਼ੇਬ ਦਾ ਜਨਮ ਹੋ ਸਕਦਾ ਹੈ, ਕਿਉਂਕਿ ਉਹਨਾਂ ਕੋਲ ਬਹੁਤ ਵੱਡੇ ਮੌਕੇ ਸਨ। ਬਹੁਤ ਵੱਡਾ ਮੌਕਾ ਹੋਵੇ, ਬੁਰਾਈ ਬਹੁਤ ਵੱਡੇ ਮੌਕੇ 'ਤੇ ਪ੍ਰਗਟ ਹੁੰਦੀ ਹੈ, ਪਰ ਮੌਕਾ ਛੋਟਾ ਹੋਵੇ ਤਾਂ ਬੁਰਾਈ ਛੋਟੇ ਪੱਧਰ 'ਤੇ ਪ੍ਰਗਟ ਹੁੰਦੀ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਅਜਿਹੇ ਚੋਰ ਜੋ ਗਿਣੇ ਨਹੀਂ ਜਾ ਸਕਦੇ। ਹਰਾਮਖ਼ੋਰ, ਬੇਗਾਨਾ ਹੱਕ ਖਾਣ ਵਾਲੇ, ਜੋ ਆਪਣੀ ਨਹੀਂ, ਉਸ ਦੇ ਉੱਤੇ ਆਪਣਾ ਹੱਕ ਜਿਤਾਉਣ ਵਾਲੇ। ਤਾਂ ਸਾਹਿਬ ਕਹਿੰਦੇ ਹਨ ਇਸ ਤਰ੍ਹਾਂ ਦੇ ਹਰਾਮਖ਼ੋਰ ਵੀ ਅਨੰਤ ਹਨ, ਬੇਸ਼ੁਮਾਰ ਹਨ। ਗਿਣੇ ਨਹੀਂ ਜਾ ਸਕਦੇ –

*ਅਸੰਖ ਅਮਰ ਕਰਿ ਜਾਹਿ ਜੋਰ॥*

ਅਸੰਖਾਂ ਹੀ ਅਜਿਹੇ ਹਨ ਜੋ ਜ਼ੋਰ ਨਾਲ ਆਪਣਾ ਹੁਕਮ ਚਲਾਉਂਦੇ ਹਨ। ਹੁਕਮ ਕਰਨ ਲਈ ਪਹਿਲੇ ਵੇਖਣਾ ਚਾਹੀਦਾ ਹੈ ਕਿ ਮੇਰੀ ਸਮਰੱਥਾ ਕਿੰਨੀ ਹੈ। ਹੁਕਮ ਕਰਨ ਲਈ ਇਹ ਵੀ ਦੇਖਣਾ ਚਾਹੀਦਾ ਹੈ ਕਿ ਜਿਸ 'ਤੇ ਮੈਂ ਹੁਕਮ ਕਰ ਰਿਹਾ ਹਾਂ, ਉਹਦੀ ਮੰਨਣ ਦੀ ਸਮਰੱਥਾ ਕਿੰਨੀ ਹੈ ? ਉਹਦੀ ਮੰਨਣ ਦੀ ਸਮਰੱਥਾ ਛੋਟੀ ਹੋਵੇ ਤੇ ਬਹੁਤ ਵੱਡਾ ਹੁਕਮ ਕਰ ਦਿੱਤਾ ਜਾਵੇ, ਇਹ ਤਾਂ ਜਬਰ ਹੋਇਆ ਕਿਉਂਕਿ ਆਪਣੀ ਸਮਰੱਥਾ ਛੋਟੀ ਹੈ। ਆਪਣੀ ਹਸਤੀ ਤੋਂ ਬਹੁਤ ਵੱਡਾ ਹੁਕਮ ਕਰ ਦੇਣਾ ਇਹ ਤਾਂ ਮੂਰਖਤਾ ਹੈ। ਇਹ ਤਾਂ ਅਗਿਆਨਤਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਐਸੇ ਜੋ ਜ਼ਬਰਦਸਤੀ ਆਪਣਾ ਹੁਕਮ ਚਲਾਉਂਦੇ ਹਨ। ਮਨੁੱਖ ਦੇ ਅੰਦਰ ਹੋਰ ਤਾਂ ਅਨੇਕਾਂ ਭੁੱਖਾਂ ਹਨ ਪਰ ਇਕ ਇਹ ਵੀ ਭੁੱਖ ਹੈ ਕਿ ਅਗਲਾ ਮੇਰੀ ਗੱਲ ਮੰਨੇ। ਅਗਲਾ ਮੇਰਾ ਹੁਕਮ ਮੰਨੇ ਅਤੇ ਹਰ ਹਾਲਤ ਵਿਚ ਉਹ ਕਬੂਲ ਕਰੇ, ਪ੍ਰਵਾਨ ਕਰੇ। ਮਨੁੱਖ ਦੀ ਪਹਿਲੇ ਕੋਸ਼ਿਸ਼ ਹੈ ਕਿ ਸਾਰੀ ਦੁਨੀਆਂ ਮੇਰਾ ਹੁਕਮ ਮੰਨੇ। ਜੇਕਰ ਉਤਨੀ ਸਮਰੱਥਾ ਨਾ ਹੋ ਸਕੇ, ਫੇਰ ਉਸ ਦੀ ਕੋਸ਼ਿਸ਼ ਹੁੰਦੀ ਹੈ ਕਿ ਸਾਰਾ ਦੇਸ਼ ਮੇਰਾ ਹੁਕਮ ਮੰਨੇ। ਜੇ ਕਿਧਰੇ ਉਹ ਇਤਨਾ ਵੱਡਾ ਇਸ ਪੱਧਰ ਦਾ ਵੀ ਨਾ ਬਣ ਸਕੇ ਤਾਂ ਫੇਰ ਕਹਿੰਦਾ ਹੈ ਕੋਈ ਗੱਲ ਨਹੀਂ, ਘਟ ਤੋਂ ਘਟ ਜਿਸ ਪ੍ਰਾਂਤ ਵਿਚ ਮੈਂ ਰਹਿੰਦਾ ਹਾਂ, ਪ੍ਰਾਂਤ

ਵਾਸੀ ਤਾਂ ਮੇਰਾ ਹੁਕਮ ਜ਼ਰੂਰ ਹੀ ਮੰਨਣ। ਜੇ ਕਿਧਰੇ ਉਹ ਵੀ ਠੁਕਰਾ ਦੇਣ ਤਾਂ ਕਹਿੰਦਾ ਹੈ ਕੋਈ ਗੱਲ ਨਹੀਂ, ਜਿਸ ਸ਼ਹਿਰ ਵਿਚ ਮੈਂ ਰਹਿੰਦਾ ਹਾਂ ਸਮੁੱਚੇ ਸ਼ਹਿਰ ਵਾਸੀ ਮੇਰਾ ਹੁਕਮ ਮੰਨਣ, ਪਰ ਇਸ ਤਰ੍ਹਾਂ ਦਾ ਵੀ ਮੌਕਾ ਨਾ ਬਣ ਸਕੇ ਤਾਂ ਫਿਰ ਕਹਿੰਦਾ ਹੈ ਘਰ ਵਾਲਿਆਂ ਨੂੰ ਤਾਂ ਮੇਰਾ ਹੁਕਮ ਮੰਨਣਾ ਹੀ ਚਾਹੀਦਾ ਹੈ। ਜੇ ਕਿਧਰੇ ਘਰ ਵਾਲੇ ਹੀ ਬਾਗੀ ਹੋ ਜਾਣ, ਫੇਰ ਮਨੁੱਖ ਚਾਹੁੰਦਾ ਹੈ ਕਿ ਘੱਟ ਤੋਂ ਘੱਟ ਘਰ ਵਾਲੀ ਨੂੰ ਤਾਂ ਮੇਰਾ ਹੁਕਮ ਮੰਨਣਾ ਚਾਹੀਦਾ ਹੈ, ਹਰ ਹਾਲਤ ਵਿਚ ਮੰਨਣਾ ਹੀ ਚਾਹੀਦਾ ਹੈ। ਜਿਥੇ ਇਸ ਦੇ ਹੁਕਮ ਦੀ ਉਲੰਘਣਾ ਹੋਵੇ ਉਥੇ ਉਸ ਨੂੰ ਚੋਟ ਲੱਗਦੀ ਹੈ ਅਤੇ ਜੇ ਕਿਧਰੇ ਜਾਬਰ ਹੈ, ਜ਼ਾਲਮ ਤਬੀਅਤ ਦਾ ਹੈ, ਤਾਂ ਉਸ ਦਾ ਜ਼ੁਲਮ ਪ੍ਰਗਟ ਹੋਵੇਗਾ ਉਸ ਦੇ ਉੱਤੇ, ਜਿਸ ਨੇ ਉਸ ਦਾ ਹੁਕਮ ਨਹੀਂ ਮੰਨਿਆ, ਜਿਸ ਨੇ ਉਸ ਦੀ ਗੱਲ ਨਹੀਂ ਮੰਨੀ ਤਾਂ ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਅਜਿਹੇ ਜੋ ਜ਼ਬਰਦਸਤੀ ਹੁਕਮ ਕਰਦੇ ਹਨ। ਜ਼ੋਰ ਨਾਲ ਆਪਣਾ ਹੁਕਮ ਮਨਾਉਂਦੇ ਹਨ-

*ਅਸੰਖ ਗਲਵਢ ਹਤਿਆ ਕਮਾਹਿ॥*

ਬੇਸ਼ੁਮਾਰ ਐਸੇ ਕਸ਼ਟ ਦੇਣ ਵਾਲੇ ਕਸਾਈ ਹਨ ਜੋ ਗੱਲ੍ਹ ਵੱਢ ਕੇ ਹੱਤਿਆ ਕਮਾਉਂਦੇ ਹਨ। ਉਹਨਾਂ ਦੇ ਮਨ ਅੰਦਰ ਰੰਚਕ ਮਾਤਰ ਖ਼ਿਆਲ ਨਹੀਂ ਪੈਦਾ ਹੁੰਦਾ ਕਿ ਕਿਸੇ ਖਾਸ ਜੀਵ ਨੂੰ, ਜੋਤ ਸਰੂਪ ਨੂੰ ਤਨ ਤੋਂ ਵਿਦਾ ਕਰ ਰਿਹਾ ਹਾਂ। ਐਸਾ ਭਾਉ ਵੀ ਨਹੀਂ ਪੈਦਾ ਹੁੰਦਾ ਤੇ ਸਾਹਿਬ ਕਹਿੰਦੇ ਹਨ ਕਿ ਅਸੰਖਾਂ ਹੀ ਐਸੇ ਹਨ ਜੋ ਗੱਲ੍ਹ ਵਢ ਕੇ ਹੱਤਿਆ ਕਮਾਉਂਦੇ ਹਨ,

*ਅਸੰਖ ਪਾਪੀ ਪਾਪੁ ਕਰਿ ਜਾਹਿ ਜੋਰ॥*

ਬੇਸ਼ੁਮਾਰ ਅਜਿਹੇ ਹਨ ਜੋ ਪਾਪੀ ਹਨ ਤੇ ਪਾਪ ਦਾ ਇਤਨਾ ਖ਼ੁਲਾਸਾ ਹੈ ਕਿ ਜਿਸ ਬੋਲ ਤੋਂ, ਜਿਸ ਵਿਚਾਰ ਤੋਂ, ਜਿਸ ਕਰਮ ਤੋਂ ਦੂਜੇ ਨੂੰ ਚੋਟ ਪਹੁੰਚੇ, ਪਾਪ ਹੈ ਤੇ ਸਤਿਗੁਰੂ ਕਹਿੰਦੇ ਹਨ ਕਿ ਇਹ ਅਸੰਖਾ ਹਨ ਬੇਸ਼ੁਮਾਰ ਹਨ ਜੋ ਪਾਪ ਕਰਦਿਆਂ ਹੀ ਕਰਦਿਆਂ ਜਗਤ ਤੋਂ ਚਲੇ ਗਏ ਅਤੇ ਪਾਪਾਂ ਦੇ ਵਿਚ ਹੀ ਸਾਰੀ ਜ਼ਿੰਦਗੀ ਬਤੀਤ ਕਰਦੇ ਹਨ –

*ਅਸੰਖ ਕੂੜਿਆਰ ਕੂੜੇ ਫਿਰਾਹਿ॥*

ਇਕ ਵਾਰ ਝੂਠ ਬੋਲੀਏ ਤਾਂ ਕਈ ਵਾਰ ਝੂਠ ਬੋਲਣ ਦੇ ਅੰਦਰ ਸੰਸਕਾਰ ਪੈਦਾ ਹੁੰਦੇ ਹਨ ਜੈਸੇ ਇਕ ਬੀਜ ਤੋਂ ਅਨੰਤ ਬੀਜ ਪੈਦਾ ਹੁੰਦੇ ਹਨ। ਜਿਸ ਨੇ ਇਕ ਦਫਾ ਝੂਠ ਬੋਲਿਆ, ਉਹ ਇਕ ਬੋਲੇ ਹੋਏ ਝੂਠ ਦਾ ਸਦਕਾ ਸੈਂਕੜੇ ਦਫ਼ਾ ਝੂਠ ਬੋਲੇਗਾ। ਬੀਜ ਇਕ ਤੋਂ ਅਨੇਕਾਂ ਪੈਦਾ ਹੋ ਜਾਣਗੇ। ਸੰਸਕਾਰ ਝੂਠ ਦੇ ਅੰਦਰ ਪ੍ਰਵਿਰਤ ਹੋ ਜਾਣਗੇ। ਸਹਿਜੇ ਸਹਿਜੇ ਝੂਠ ਬੋਲਣ ਦੀ ਵਾਦੀ ਬਣ ਜਾਏਗੀ ਅਤੇ ਇਹ ਅਹਿਸਾਸ ਵੀ ਮਿਟ ਜਾਏਗਾ ਕਿ ਮੈਂ ਝੂਠ ਬੋਲ ਰਿਹਾ ਹਾਂ। ਝੂਠ ਬੋਲਣਾ ਉਸ ਦਾ ਸੁਭਾਅ ਬਣ ਜਾਏਗਾ। ਭਾਵੇਂ ਸਭ ਕੁਝ ਝੂਠ ਹੈ, ਕੂੜ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਐਸੇ ਅਨੰਤ ਕੂੜਿਆਰ ਹਨ ਜਿਹੜੇ ਕੂੜ ਹੀ ਬੋਲਦੇ ਹਨ।

ਬਾਬਾ ਫਰੀਦ ਦਾ ਬੋਲ ਹੈ ਕਿ ਅਧਰਮ ਕੂੜ 'ਤੇ ਖੜਾ ਹੈ। ਧਰਮ ਸੱਚ 'ਤੇ ਖੜਾ ਹੈ –

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥*
*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥* (ਪੰਨਾ ੪੮੮)

ਗੁਰੂ ਨੇ ਰਾਹ ਕਿਹੜੀ ਦੱਸੀ ਹੈ – ਬੋਲੀਏ ਸੱਚ ਧਰਮ। ਜਿਥੇ ਝੂਠ ਬੋਲਣ ਦੀ ਲੋੜ ਵੀ ਨਹੀਂ, ਮਨੁੱਖ ਉਥੇ ਵੀ ਝੂਠ ਬੋਲਦਾ ਹੈ, ਮਜ਼ਾਕ ਵਿਚ ਬੋਲਦਾ ਹੈ। ਬੱਚਿਆਂ ਨਾਲ, ਪਰਿਵਾਰ ਨਾਲ ਝੂਠ ਬੋਲਦਾ ਹੈ। ਸਹਿਜੇ ਸਹਿਜੇ ਵਾਦੀ ਐਸੀ ਬਣ ਗਈ ਸੰਸਾਰ ਨਾਲ ਵੀ ਝੂਠ ਬੋਲਦਾ ਹੈ ਅਤੇ ਝੂਠ ਬੋਲਣਾ, ਕੂੜ ਬੋਲਣਾ ਉਹਦੀ ਫ਼ਿਤਰਤ ਬਣ ਜਾਂਦੀ ਹੈ, ਆਦਤ ਬਣ ਜਾਂਦੀ ਹੈ ਤਾਂ ਸਾਹਿਬ ਕਹਿੰਦੇ ਹਨ –

*ਅਸੰਖ ਕੂੜਿਆਰ ਕੂੜੇ ਫਿਰਾਹਿ॥*
*ਅਸੰਖ ਮਲੇਛ ਮਲੁ ਭਖਿ ਖਾਹਿ॥*

ਅਨੰਤ ਹਨ ਐਸੇ ਜਿਨ੍ਹਾਂ ਦਾ ਖਾਣਾ ਮੈਲਾ ਹੈ, ਮਲੇਛ ਹੈ, ਮਲ ਨਾਲ ਭਰਿਆ ਹੋਇਆ ਹੈ। ਮੈਲੇ ਖਾਣੇ ਖਾਂਦੇ ਹਨ। ਜੋ ਨਹੀਂ ਖਾਣਾ ਚਾਹੀਦਾ ਉਹ ਖਾਂਦੇ ਹਨ।

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥*

ਇਹ ਪੰਗਤੀ ਆਪਣੇ ਆਪ ਵਿਚ ਮਹਾਨ ਪੰਗਤੀ ਹੈ, ਜਿਸ ਵਿਚ ਮਹਾਰਾਜ ਕਹਿੰਦੇ ਹਨ ਕਿ ਅਨੰਤ ਹਨ ਐਸੇ ਜੋ ਨਿੰਦਾ ਕਰਨ ਕਰਕੇ ਆਪਣੇ ਸਿਰ ਦੇ ਉੱਤੇ ਨਿੰਦਾ ਦੀ ਪੰਡ, ਨਿੰਦਾ ਦਾ ਭਾਰ ਚੁੱਕੀ ਜਾਂਦੇ ਹਨ। ਨਿੰਦਾ ਕੀ ਹੈ ? ਗੱਲ ਘਟਾ ਕੇ ਬਿਆਨ ਕਰਨੀ, ਨਿੰਦਾ ਹੈ। ਗੱਲ ਵਧਾ ਕੇ ਬਿਆਨ ਕਰਨੀ ਉਸਤਤਿ ਹੈ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਦੋਵਾਂ ਤੋਂ ਵਰਜਦੇ ਹਨ –

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨ ਹੈ ਕਿਨਹੂ ਗੁਰਮੁਖਿ ਜਾਨਾ॥*

(ਪੰਨਾ ੨੧੯)

ਗਲ ਵਧਾ ਕੇ ਬਿਆਨ ਕਰਨੀ ਉਸਤਤਿ ਹੈ। ਗੱਲ ਘਟਾ ਕੇ ਬਿਆਨ ਕਰਨੀ ਨਿੰਦਾ ਹੈ। ਮਨੁੱਖ ਦਾ ਸੁਭਾਅ ਇਹ ਹੈ ਕਿ ਜਾਂ ਨਿੰਦਾ ਕਰਦਾ ਹੈ ਜਾਂ ਉਸਤਤਿ ਕਰਦਾ ਹੈ ਜਾਂ ਗੱਲ ਵਧਾ ਕੇ ਬਿਆਨ ਕਰਦਾ ਹੈ ਜਾਂ ਗੱਲ ਘਟਾ ਕੇ ਬਿਆਨ ਕਰਦਾ ਹੈ। ਗੱਲ ਜਿਤਨੀ ਹੈ ਉਤਨੀ ਨਹੀਂ ਕਹਿੰਦਾ। ਫੁੱਲ ਨੂੰ ਫੁੱਲ ਕਹਿ ਦੇਣਾ ਸੱਚ ਹੈ, ਕੰਡੇ ਨੂੰ ਕੰਡਾ ਕਹਿ ਦੇਣਾ ਸੱਚ ਹੈ, ਪਰ ਫੁੱਲ ਨੂੰ ਕੰਡਾ ਕਹਿ ਦੇਣਾ ਨਿੰਦਾ ਹੈ। ਕੰਡੇ ਨੂੰ ਫੁੱਲ ਕਹਿ ਦੇਣਾ ਉਸਤਤਿ ਹੈ, ਖ਼ੁਸ਼ਾਮਦ ਹੈ। ਇਕ ਆਲਮ ਦਾ ਇਹ ਕਹਿਣਾ ਹੈ ਕਿ ਇਹ ਜੋ ਖ਼ੁਸ਼ਾਮਦ ਕਰਦੇ ਹਨ, ਇਹ ਜੋ ਝੂਠੀ ਉਸਤਤ ਕਰਦੇ ਹਨ ਇਹ ਡਾਕੂ ਹਨ। ਝੂਠੀ ਖ਼ੁਸ਼ਾਮਦ ਰੋਜ਼ ਸੁਣਨ ਦੀ

ਆਦਤ ਪੈ ਗਈ ਹੈ। ਉਹ ਆਪਣੇ ਔਗੁਣਾਂ ਦੇ ਸੰਬੰਧ ਵਿਚ ਸੁਣ ਹੀ ਨਹੀਂ ਸਕਦੇ। ਆਦਤ ਹੀ ਨਹੀਂ ਕਿ ਉਹ ਆਪਣੇ ਔਗੁਣਾਂ ਦੇ ਬਾਰੇ ਸੁਣ ਸਕਣ। ਹੂ-ਬ-ਹੂ ਇਕ ਸੂਫੀ ਸੰਤ ਸ਼ੇਖ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਮੈਂ ਆਪਣੇ ਦੋਸਤਾਂ ਤੋਂ ਬੜਾ ਦੁੱਖੀ ਹਾਂ। ਮੈਂ ਆਪਣੇ ਮਿੱਤਰਾਂ ਤੋਂ ਬਹੁਤ ਔਖਾ ਹਾਂ। ਜਗਤ ਵਿਚ ਲੋਕੀਂ ਮਿੱਤਰ ਲੱਭਦੇ ਹਨ, ਦੋਸਤ ਲੱਭਦੇ ਹਨ, ਪਰ ਇਹ ਦਾਰਸ਼ਨਿਕ ਕਹਿੰਦਾ ਹੈ ਕਿ ਮੈਂ ਦੋਸਤਾਂ ਤੋਂ ਔਖਾ ਹਾਂ, ਮਿੱਤਰਾਂ ਤੋਂ ਔਖਾ ਹਾਂ, ਕਿਉਂਕਿ ਉਹ ਮੇਰੀ ਬਦ ਇਖ਼ਲਾਕੀ ਨੂੰ ਬੜੀ ਖ਼ੂਬਸੂਰਤੀ ਨਾਲ ਪੇਸ਼ ਕਰਦੇ ਹਨ। ਮੇਰੇ ਗੁਨਾਹਾਂ ਨੂੰ, ਮੇਰੇ ਪਾਪਾਂ ਨੂੰ ਪੁੰਨ ਆਖਦੇ ਹਨ। ਮੇਰੇ ਐਬਾਂ ਨੂੰ ਸਵਾਬ ਆਖਦੇ ਹਨ। ਮੇਰੇ ਕੰਡਿਆਂ ਨੂੰ ਫੁੱਲ ਆਖਦੇ ਹਨ। ਮੇਰੇ ਔਗੁਣਾਂ ਨੂੰ ਗੁਣ ਆਖਣੇ ਹਨ। ਇਸ ਤਰ੍ਹਾਂ ਦੇ ਦੋਸਤਾਂ ਕੋਲੋਂ ਮੈਂ ਬਹੁਤ ਦੁਖੀ ਹਾਂ। ਮੈਂ ਉਸ ਬੇਬਾਕ ਦੁਸ਼ਮਣ ਨੂੰ ਲੱਭ ਰਿਹਾ ਹਾਂ ਜਿਹੜਾ ਮੇਰੇ ਮੂੰਹ ਉੱਤੇ ਮੇਰੇ ਔਗੁਣਾਂ ਦਾ ਜ਼ਿਕਰ ਕਰੇ। ਮੇਰੀਆਂ ਖ਼ਾਮੀਆਂ ਦਾ ਜ਼ਿਕਰ ਕਰੇ। ਘੱਟ ਤੋਂ ਘੱਟ ਪਤਾ ਤਾਂ ਚਲੇ ਕਿ ਮੇਰੇ ਵਿਚ ਕਮਜ਼ੋਰੀਆਂ ਕੀ ਹਨ। ਆਪਣੀਆਂ ਕਮਜ਼ੋਰੀਆਂ ਸੁਣ ਕੇ ਪ੍ਰਸੰਨਤਾ ਨਸੀਬ ਹੋਵੇ। ਸਹੀ ਅਰਥਾਂ ਵਿਚ ਭਗਤ ਵੀ ਉਹੀ ਹੈ, ਧਾਰਮਿਕ ਵੀ ਉਹੀ ਹੈ। ਭਗਤ ਕਬੀਰ ਤਾਂ ਕਹਿੰਦੇ ਹਨ -

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ॥* (ਪੰਨਾ ੩੩੯)

ਘਟਾ ਕੇ ਗੱਲ ਕਰੋ ਮੇਰੀ, ਵਧਾ ਕੇ ਨਾ ਕਰੋ। ਉਪਮਾ ਨਾ ਕਰੋ, ਗੱਲ ਵਧਾ ਕੇ ਬਿਆਨ ਨਾ ਕਰੋ।

*ਨਿੰਦਉ ਨਿੰਦਉ ਮੋਕਉ ਲੋਗੁ ਨਿੰਦਉ॥*
*ਨਿੰਦਾ ਜਨ ਕੋ ਖਰੀ ਪਿਆਰੀ॥ ਨਿੰਦਾ ਬਾਪੁ ਨਿੰਦਾ ਮਹਤਾਰੀ॥*

ਮਾਂ ਦਾ ਰਿਸ਼ਤਾ ਤੇ ਪਿਤਾ ਦਾ ਰਿਸ਼ਤਾ ਇਤਨਾ ਮਹਾਨ ਹੈ ਤੇ ਜਿਹਦੇ ਸਿਰ ਦੇ ਉੱਤੇ ਮਾਂ ਦਾ ਸਾਇਆ ਨਹੀਂ, ਜਿਸ ਬੱਚੇ ਦਾ ਪਿਉ ਨਹੀਂ, ਅਸੀਂ ਉਸ ਨੂੰ ਯਤੀਮ ਕਹਿ ਦੇਂਦੇ ਹਾਂ। ਇਹ ਤਰਸ ਯੋਗ ਹੈ, ਪਿਆਰ ਦੀ ਦ੍ਰਿਸ਼ਟੀ ਦੇਣ ਵਾਲਾ ਪਿਉ ਕੋਈ ਨਹੀਂ। ਮਮਤਾ ਤੇ ਲਾਡ ਲਡਾਉਣ ਵਾਲੀ ਮਾਂ ਕੋਈ ਨਹੀਂ, ਪਰ ਕਮਾਲ ਦੀ ਗੱਲ ਇਹ ਕਬੀਰ ਕਹਿੰਦੇ ਹਨ ਕਿ ਜੋ ਨਿੰਦਕ ਹੈ ਉਹਦੇ ਨਾਲ ਮੇਰਾ ਰਿਸ਼ਤਾ ਅਜਿਹਾ ਹੈ ਜਿਵੇਂ ਉਹ ਮੇਰੀ ਮਾਂ ਹੋਵੇ, ਜਿਵੇਂ ਉਹ ਮੇਰਾ ਪਿਤਾ ਹੋਵੇ। ਇਤਨਾ ਮਹਾਨ ਰਿਸ਼ਤਾ ਕਿ ਵਾਕਿਆ ਹੀ ਨਿੰਦਕ ਇਤਨੀ ਮਹਾਨਤਾ ਰੱਖਦਾ ਹੈ, ਭਗਤਾਂ ਲਈ ਰੱਖਦਾ ਹੈ। ਆਮ ਸੰਸਾਰੀ ਮਨੁੱਖ ਆਪਣੀ ਨਿੰਦਾ ਸੁਣਕੇ ਔਖਾ ਹੁੰਦਾ ਹੈ। ਆਪਣੀ ਉਪਮਾ ਸੁਣ ਕੇ ਖ਼ੁਸ਼ ਹੁੰਦਾ ਹੈ। ਮਨੁੱਖ ਨਿੰਦਾ ਵੀ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਕਿ ਦੂਜੇ ਦੀ ਹੋਵੇ। ਮਨੁੱਖ ਉਪਮਾ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਆਪਣੀ ਹੋਵੇ। ਦੁਖੀ ਹੋ ਜਾਂਦਾ ਹੈ ਜਦ ਨਿੰਦਾ ਆਪਣੀ ਹੋਵੇ ਤੇ ਉਪਮਾ ਦੂਜੇ ਦੀ ਹੋਵੇ। ਚਾਹੁੰਦਾ ਤਾਂ ਹੈ ਨਿੰਦਾ ਵੀ ਹੋਵੇ, ਉਪਮਾ ਵੀ ਹੋਵੇ, ਪਰ ਉਪਮਾ ਮੇਰੀ ਹੋਵੇ,

ਨਿੰਦਾ ਜਗਤ ਦੀ ਹੋਵੇ। ਦਰਅਸਲ ਇਸ ਤਰ੍ਹਾਂ ਦੀ ਭਾਵਨਾ, ਇਸ ਤਰ੍ਹਾਂ ਦੀ ਰਹਿਣੀ ਵਿਚ ਜਿਉਣਾ ਹੀ ਅਧਰਮ ਹੈ, ਤਾਂ ਕਬੀਰ ਕਹਿੰਦੇ ਹਨ ਕਿ ਜੋ ਨਿੰਦਕ ਹੈ ਇਸਨੂੰ ਤਾਂ ਮੈਂ ਮਾਂ-ਬਾਪ ਦਾ ਦਰਜਾ ਦੇਂਦਾ ਹਾਂ। ਕਾਠੀਆ ਵਾੜ ਦੇ ਇਲਾਕੇ ਵਿਚ ਇਕ ਪਰਮ ਸੰਤ ਦਇਆ ਰਾਮ ਹੋਏ ਹਨ। ਉਹਨਾਂ ਦਾ ਕਹਿਣਾ ਹੈ – ਮੈਂ ਮਾਂ ਬਾਪ ਤੋਂ ਵੀ ਜ਼ਿਆਦਾ ਨਿੰਦਕ ਨੂੰ ਦਰਜਾ ਦੇਂਦਾ ਹਾਂ, ਕਿਉਂਕਿ ਮਾਂ ਬਾਪ ਨੇ ਮੇਰਾ ਮਲਮੂਤਰ ਧੋਤਾ ਸੀ, ਹੱਥਾਂ ਨਾਲ ਪਰ ਨਿੰਦਕ ਧੋਂਦਾ ਹੈ ਰਸਨਾ ਨਾਲ, ਇਸ ਕਰਕੇ ਮਾਂ ਨਾਲੋਂ ਵੀ ਉੱਚਾ ਹੈ, ਪਿਤਾ ਨਾਲੋਂ ਵੀ ਉੱਚਾ ਹੈ। ਦਰਅਸਲ ਭਗਤ ਦਾ ਰਿਸ਼ਤਾ ਐਸਾ ਬਣ ਗਿਆ ਹੈ ਕਿ ਜਦ ਖ਼ਾਮੀਆਂ ਦਾ ਜ਼ਿਕਰ ਹੋਵੇ, ਕਮਜ਼ੋਰੀਆਂ ਦਾ ਜ਼ਿਕਰ ਹੋਵੇ ਤਾਂ ਸੁਧਾਰ ਕਰ ਲੈਂਦਾ ਹੈ। ਜੇ ਕਮਜ਼ੋਰੀਆਂ ਨਹੀਂ ਤਾਂ ਸਾਵਧਾਨ ਹੋ ਜਾਂਦਾ ਹੈ, ਸੁਚੇਤ ਹੋ ਜਾਂਦਾ ਹੈ, ਪਰ ਨਿੰਦਕ ਤਾਂ ਉਹ ਔਖਾ ਨਹੀਂ ਹੁੰਦਾ ਜਿਸਨੂੰ ਘਟਾ ਕੇ ਬਿਆਨ ਕਰਨ ਦੀ ਆਦਤ ਹੀ ਪੈ ਗਈ ਹੈ। ਫੁੱਲ ਨੂੰ ਕੰਡਾ ਕਹਿਣ ਦੀ ਜਿਸਨੂੰ ਆਦਤ ਹੀ ਪੈ ਗਈ ਹੈ। ਇਕ ਦਿਨ ਐਸਾ ਵੀ ਹੋਵੇਗਾ ਕਿ ਫੁੱਲ ਫੁੱਲ ਹੀ ਨਹੀਂ ਦਿਖਾਈ ਦੇਵੇਗਾ, ਕੰਡੇ ਹੀ ਦਿਖਾਈ ਦੇਣਗੇ। ਫੁੱਲ ਨੂੰ ਜੋ ਕੰਡਾ ਆਖੀ ਜਾਂਦਾ ਹੈ, ਫੁੱਲ ਨੂੰ ਜੋ ਕੰਡਾ ਸਾਬਤ ਕਰੀ ਜਾਂਦਾ ਹੈ ਤਾਂ ਜ਼ਿੰਦਗੀ ਕੰਡਿਆਂ ਨਾਲ ਭਰ ਜਾਏਗੀ, ਇਸ ਵਾਸਤੇ ਪਰਨਿੰਦਾ ਨੂੰ ਤਾਂ ਸਤਿਗੁਰੂ ਨੇ ਚੂੜੀ ਕਹਿ ਦਿੱਤਾ। ਚੂੜੀ ਦਾ ਮਤਲਬ ਕਿ ਜੋ ਮੱਲ ਚੁੱਕਦੀ ਹੈ। ਪ੍ਰਾਈ ਗੰਦਗੀ ਚੁੱਕਣ ਵਾਲਾ ਤਾਂ ਵਾਸਤਵਿਕ ਚੂੜਾ ਹੈ। ਚੂੜਾ ਉਹ ਨਹੀਂ ਜੋ ਪਰਾਈ ਗੰਦਗੀ ਚੁੱਕਦਾ ਪਿਆ ਹੈ। ਜੋ ਨਿੰਦਾ ਕਰ ਰਿਹਾ ਹੈ। ਉਹੀ ਅਸਲੀ ਚੂੜਾ ਹੈ। ਤਾਂ ਸਾਹਿਬ ਇਥੇ ਕਹਿੰਦੇ ਹਨ ਅਨੰਤ ਹਨ ਐਸੇ ਜੋ ਨਿੰਦਾ ਕਰਦੇ ਹਨ। ਜੋ ਗੱਲ ਘਟਾ ਕੇ ਬਿਆਨ ਕਰਦੇ ਹਨ। ਅਕਸਰ ਐਸਾ ਹੁੰਦਾ ਹੈ ਕਈ ਵਾਰ ਮਨੁੱਖ ਸੱਚ ਬੋਲਣ ਦੀ ਕੋਸ਼ਿਸ਼ ਕਰਦਾ ਹੈ ਤੇ ਫੁੱਲ ਨੂੰ ਤਾਂ ਫੁੱਲ ਕਹਿ ਦੇਂਦਾ ਹੈ ਪਰ ਹੁਣ ਕੰਡੇ ਨੂੰ ਕੰਡਾ ਕਹਿਣ ਦੀ ਹਿੰਮਤ ਨਹੀਂ, ਕਿਉਂਕਿ ਕੰਡੇ ਨੂੰ ਕੰਡਾ ਆਖਿਆਂ ਚੁੱਭੇਗਾ, ਦਾਮਨ ਚਾਕ ਕਰੇਗਾ, ਚੀਰੇਗਾ। ਮਨੁੱਖ ਸੰਤ ਨੂੰ ਤਾਂ ਸੰਤ ਕਹਿ ਦੇਂਦਾ ਹੈ, ਪਰ ਬਦਮਾਸ਼ ਨੂੰ ਬਦਮਾਸ਼ ਕਹਿਣ ਦੀ ਹਿੰਮਤ ਨਹੀਂ। ਭਗਤ ਨੂੰ ਤਾਂ ਭਗਤ ਕਹਿ ਦੇਂਦਾ ਹੈ, ਪਰ ਬੇਈਮਾਨ ਨੂੰ ਬੇਈਮਾਨ ਆਖਣ ਦੀ ਹਿੰਮਤ ਨਹੀਂ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਕ ਬੋਲ ਹੈ ਜਿਸਦੇ ਵਿਚ ਉਹਨਾਂ ਨੇ ਫੁੱਲ ਨੂੰ ਫੁੱਲ ਆਖਿਆ, ਕੰਡੇ ਨੂੰ ਕੰਡਾ ਆਖਿਆ। ਜ਼ਫਰਨਾਮੇ ਦੇ ਕਲਾਮ ਵਿਚ ਆਪ ਨੇ ਔਰੰਗਜ਼ੇਬ ਦੀਆਂ ਖੂਬੀਆਂ ਦਾ ਵੀ ਜ਼ਿਕਰ ਕੀਤਾ ਹੈ – ਤੂੰ ਅਕਲਮੰਦ ਹੈਂ, ਅੰਮ੍ਰਿਤ ਵੇਖੇ ਉੱਠਦਾ ਹੈਂ। ਤਸਬੀ ਫੇਰਦਾ ਹੈਂ। ਖ਼ੂਬਸੂਰਤ ਵੀ ਬੜਾ ਹੈਂ ਅਤੇ ਘੋੜਸਵਾਰ ਵੀ ਬਹੁਤ ਚੰਗਾ ਹੈਂ। ਮੈਦਾਨੇ ਜੰਗ ਵਿਚ ਤੇਰਾ ਨਿਸ਼ਾਨਾ ਵੀ ਚੁਕਦਾ ਨਹੀਂ ਅਤੇ ਫੇਰ ਤੂੰ ਪੰਜ ਵਕਤ ਦਾ ਪੱਕਾ ਨਿਮਾਜ਼ੀ ਹੈਂ। ਰੋਜ਼ਾ ਵੀ ਰੱਖਦਾ ਹੈਂ। ਜ਼ਕਾਤ ਵੀ ਦੇਂਦਾ ਹੈਂ। ਖ਼ਜ਼ਾਨੇ ਦੇ ਪੈਸੇ ਦੀ ਤੂੰ ਰੋਟੀ ਵੀ ਨਹੀਂ ਖਾਂਦਾ, ਟੋਪੀਆਂ ਬਣਾ ਕੇ, ਕੁਰਾਨ ਸ਼ਰੀਫ਼ ਲਿਖ ਕੇ ਉਹ ਜਦ ਬਜ਼ਾਰ ਵਿਚ ਵਿਕਦੀਆਂ ਹਨ, ਉਸ ਪੈਸੇ ਨਾਲ ਤੂੰ ਆਪਣਾ ਰਿਜ਼ਕ ਚਲਾਉਂਦਾ ਹੈਂ। ਆਪਣੀ ਉਦਰ

ਪੂਰਤੀ ਕਰਦਾ ਹੈਂ। ਅਨੰਤ ਖ਼ੂਬੀਆਂ ਦਾ ਤੂੰ ਮਾਲਕ ਹੈਂ ਪਰੰਤੂ ਇਕ ਗੱਲ ਸੁਣ ਲੈ। ਤੂੰ ਖ਼ੁਦਾ ਸ਼ਨਾਸ ਨਹੀਂ ਹੈ। ਸਭ ਕੁਝ ਜੋ ਤੇਰੇ ਕੋਲ ਗੁਣ ਹਨ ਖ਼ੁਦਾ ਸ਼ਨਾਸੀ ਦੇ ਕਾਰਣ ਕਰਕੇ ਅਤੇ ਔਗੁਣ ਹੋਏ ਤਾਂ ਤੈਥੋਂ ਉਹ ਕੰਮ ਪ੍ਰਗਟ ਹੋਏ ਹਨ ਜਿਸਦੇ ਨਾਲ ਲੋਕਾਂ ਦੇ ਦਿਲ ਦੁੱਖੇ ਹਨ। ਖ਼ੁਦਾ ਸ਼ਨਾਸ ਬੰਦਾ ਦਿਲ ਨਹੀਂ ਤੋੜਦਾ। ਇਸ ਵਾਸਤੇ ਸਤਿਗੁਰੂ ਕਹਿੰਦੇ ਹਨ ਕਿ–

ਫੁੱਲ ਨੂੰ ਫੁੱਲ ਕਹਿ ਦੇਣਾ, ਕੰਡੇ ਨੂੰ ਕੰਡਾ ਕਹਿ ਦੇਣਾ, ਗੁਣਾਂ ਨੂੰ ਗੁਣ ਕਹਿ ਦੇਣਾ, ਔਗੁਣਾਂ ਨੂੰ ਔਗੁਣ ਕਹਿ ਦੇਣਾ, ਪਾਪ ਨੂੰ ਪਾਪ ਕਹਿ ਦੇਣਾ, ਪੁੰਨ ਨੂੰ ਪੁੰਨ ਕਹਿ ਦੇਣਾ ਇਹ ਸੱਚ ਹੈ, ਪਰ ਔਗੁਣਾਂ ਨੂੰ ਗੁਣ ਆਖਣਾ ਇਹ ਤਾਂ ਝੂਠੀ ਉਪਮਾ ਹੈ ਤੇ ਗੁਣਾਂ ਨੂੰ ਔਗੁਣ ਆਖ ਦੇਣਾ ਇਹ ਤਾਂ ਨਿੰਦਾ ਹੈ ਤਾਂ ਮਨੁੱਖ ਦੀ ਇਕ ਵਾਦੀ ਹੈ ਗੱਲ ਘਟਾ ਕੇ ਬਿਆਨ ਕਰਨ ਦੀ ਜਾਂ ਗੱਲ ਵਧਾ ਕੇ ਬਿਆਨ ਕਰਨ ਦੀ ਅਤੇ ਇਹ ਦੋਵੇਂ ਆਦਤਾਂ ਮਨੁੱਖ ਦੇ ਮਨ ਨੂੰ ਮੈਲਾ ਕਰਨਗੀਆਂ। ਸਾਹਿਬ ਕਹਿੰਦੇ ਹਨ ਕਿ ਅਨੰਤ ਹਨ ਐਸੇ ਪੁਰਸ਼ ਜੋ ਨਿੰਦਾ ਹੀ ਕਰਦੇ ਹਨ। ਜਿਹੜਾ ਗੱਲ ਘਟਾ ਕੇ ਬਿਆਨ ਕਰ ਰਿਹਾ ਹੈ, ਭਗਤ ਨੂੰ ਚੋਰ ਆਖ ਰਿਹਾ ਹੈ, ਤਾਂ ਚੋਰੀ ਦੇ ਸੰਸਕਾਰ ਵੱਧਦੇ ਜਾਣਗੇ। ਆਪਣੀ ਥਾਂ 'ਤੇ ਵੱਧਦੇ ਜਾਣਗੇ, ਪਰ ਭਗਤ ਨੂੰ ਚੋਰ ਆਖਣ ਵਾਲਾ ਚੋਰੀ ਤੋਂ ਬੱਚ ਨਹੀਂ ਸਕੇਗਾ। ਉਸਦਾ ਮਨ ਢਹਿੰਦੀ ਕਲਾ ਵਿਚ ਚਲਾ ਜਾਏਗਾ। ਉਹ ਆਪਣੇ ਸਿਰ ਦੇ ਉੱਤੇ ਖ਼ਾਹਮਖ਼ਾਹ ਨਿੰਦਾ ਦਾ ਵਜ਼ਨ ਚੁੱਕ ਰਿਹਾ ਹੈ, ਪੰਡ ਚੁੱਕ ਰਿਹਾ ਹੈ –

*ਅਸੰਖ ਨਿੰਦਕ ਸਿਰਿ ਕਰਹਿ ਭਾਰੁ॥*
*ਨਾਨਕ ਨੀਚੁ ਕਹੈ ਵੀਚਾਰੁ॥*

ਇਹ ਜਿਹੜੀਆਂ ਚਾਰ ਪਉੜੀਆਂ ਹਨ ਜਿਸਦੇ ਵਿਚ ਮੂਲ ਵਿਚਾਰ ਕੁਦਰਤਿ ਦੀ ਵਿਚਾਰ ਹੈ –

*ਕੁਦਰਤਿ ਕਵਣ ਕਹਾ ਵੀਚਾਰੁ॥*

ਮੈਂ ਕੌਣ ਹਾਂ ਜੋ ਕੁਦਰਤਿ ਦੀ ਵੀਚਾਰ ਕਰ ਸਕਾਂ, ਪਰ ਇਸ ਤਰ੍ਹਾਂ ਦੀ ਪਉੜੀ ਵਿਚ ਜੋ ਤੀਸਰੀ ਪਉੜੀ ਹੈ, ਇਸਦੇ ਵਿਚ ਇਹ ਪੰਗਤੀ ਨਹੀਂ ਹੈ –

*ਕੁਦਰਤਿ ਕਵਣ ਕਹਾ ਵੀਚਾਰੁ॥*

ਇਸਦੇ ਵਿਚ ਪੰਗਤੀ ਇਹ ਹੈ –

*ਨਾਨਕ ਨੀਚੁ ਕਹੈ ਵੀਚਾਰੁ॥*

ਐਸਾ ਕਿਉਂ ਦਿਖਾਈ ਦੇਂਦਾ ਹੈ ਜਦ ਇਤਨੇ ਸਾਰੇ ਨੀਚਾਂ ਦੀ ਵਿਚਾਰ ਜਗਤ ਗੁਰੂ ਬਾਬਾ ਕਰ ਰਹੇ ਹਨ। ਚੋਰ ਹਨ, ਹਰਾਮ ਖੋਰ ਹਨ, ਝੂਠੇ ਹਨ, ਨਿੰਦਕ ਹਨ, ਪਾਪੀ ਹਨ, ਜ਼ਾਲਮ ਹਨ, ਜਾਬਰ ਹਨ। ਜਦ ਇਤਨੇ ਸਾਰੇ ਨੀਚਾਂ ਦਾ ਜ਼ਿਕਰ ਕਰ ਰਹੇ ਸਨ ਤਾਂ ਇਤਨੇ

ਦਇਆ ਦੇ ਘਰ ਆਏ ਕਿ ਜਿਸ ਪੰਗਤੀ ਵਿਚ ਨੀਚ ਖੜੇ ਸਨ ਉਸੇ ਪੰਗਤੀ ਵਿਚ ਆਪ ਖੜੇ ਹੋ ਗਏ -

*ਨਾਨਕ ਨੀਚੁ ਕਹੈ ਵੀਚਾਰੁ॥*

ਇਹਨਾਂ ਨੀਚਾਂ ਦੀ ਵੀਚਾਰ ਕਰਨ ਵਾਲਾ ਵੀ ਕੋਈ ਹੈ-

*ਨਾਨਕ ਨੀਚੁ ਕਹੈ ਵੀਚਾਰੁ॥*

ਅਰਥ ਕਰਨ ਲੱਗਿਆਂ ਵੀ ਰਸਨਾ ਮਨੁੱਖ ਦੀ ਕੰਬ ਜਾਂਦੀ ਹੈ ਕਿ ਦੁਨੀਆਂ ਦਾ ਸ੍ਰੇਸ਼ਟ ਪੁਰਸ਼ ਆਪਣੇ ਆਪ ਨੂੰ ਐਸਾ ਕਹਿੰਦਾ ਹੈ -

*ਨਾਨਕ ਨੀਚੁ ਕਹੈ ਵੀਚਾਰੁ॥*

ਇਹਨਾਂ ਨੀਚਾਂ ਦੀ ਵਿਚਾਰ ਕਰਨ ਵਾਲਾ ਵੀ ਕੋਈ-

*ਨਾਨਕ ਨੀਚੁ ਕਹੈ ਵੀਚਾਰੁ॥*

ਉਹ ਵੀ ਇਸੇ ਪੱਧਰ ਦਾ ਹੈ। ਇਹਨਾਂ ਦੀ ਜੋ ਗੱਲ ਕਰ ਰਿਹਾ ਹੈ। ਸਤਿਗੁਰੂ ਦੀ ਇਹ ਮਹਾਨ ਨਿਰਮਾਨਤਾ ਕਿ ਨੀਚਾਂ ਦਾ ਦਾਮਨ ਛੱਡਿਆ ਨਹੀਂ। ਜੋ ਨੀਵੇਂ ਹਨ ਉਹਨਾਂ ਦੀ ਲਾਈਨ ਵਿਚ ਖੜੇ ਹੋਣ ਦਾ ਮਤਲਬ ਇਤਨਾ ਢਾਰਸ ਹੈ ਕਿ ਇਹਨਾਂ ਦੀ ਵੀ ਬੱਚ ਜਾਏ। ਇਹ ਅੱਗੇ ਜਾ ਸਕਣ ਨਹੀਂ ਤਾਂ ਇਸ ਪਉੜੀ ਨੂੰ ਸੁਣ ਸਕਣ। ਇਸ ਤਰ੍ਹਾਂ ਦੀ ਫ਼ਿਤਰਤ ਵਾਲੇ ਮਨੁੱਖ ਦੁਖੀ ਹੋਣਗੇ, ਬਹੁਤ ਦੁਖੀ ਹੋਣਗੇ, ਪਰ ਉਸ ਪੰਗਤੀ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਖੜੇ ਹੋਏ ਤਾਂ ਨੀਚਾਂ ਨੂੰ ਇਕ ਸਹਾਰਾ ਬਣੇਗਾ ਉੱਤਮ ਹੋਣ ਦਾ, ਮਹਾਨ ਹੋਣ ਦਾ -

*ਨਾਨਕ ਨੀਚੁ ਕਹੈ ਵੀਚਾਰੁ॥*
*ਵਾਰਿਆ ਨ ਜਾਵਾ ਏਕ ਵਾਰ॥*

ਹੇ ਦਾਤਾਰ ! ਮੈਂ ਤਾਂ ਇਤਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਤੇਰੀ ਕੁਦਰਤਿ ਤੋਂ ਇਕ ਵਾਰ ਵੀ ਸਦਕੇ ਹੋ ਸਕਾਂ -

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਜੋ ਤੈਨੂੰ ਭਾਂਵਦਾ ਹੈ, ਉਹੀ ਕੰਮ ਭਲਾ, ਉਹੀ ਕਾਰ ਠੀਕ ਹੈ -

*ਸਦਾ ਸਲਾਮਤਿ ਨਿਰੰਕਾਰ॥*

ਤੂੰ ਸਦੀਵੀ ਹੈਂ, ਤੂੰ ਹਮੇਸ਼ਾ ਹੈਂ, ਆਕਾਰ ਤੋਂ ਰਹਿਤ ਹੈਂ, ਵਜੂਦ ਤੋਂ ਰਹਿਤ ਹੈਂ। ਐਸਾ ਤੂੰ ਨਿਰੰਕਾਰ ਹੈਂ, ਅਨੰਤ ਜ਼ਿੰਦਗੀਆਂ ਦੇ ਦਰਿਆ ਤੂੰ ਚਲਾ ਦਿੱਤੇ, ਜਿਸਦੇ ਵਿਚ ਇਹ ਵੀ ਇਕ ਦਰਿਆ ਚਲ ਰਿਹਾ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਤੀਸਰੀ ਪਉੜੀ ਵਿਚ ਕੁਦਰਤਿ ਦੀ ਇਕ ਹੋਰ ਵੀਚਾਰ ਦੀ ਝਾਕੀ ਪੇਸ਼ ਕੀਤੀ ਹੈ।

# ਪਉੜੀ ਉਨ੍ਹਵੀਂ

*ਅਸੰਖ ਨਾਵ ਅਸੰਖ ਥਾਵ॥ ਅਗੰਮ ਅਗੰਮ ਅਸੰਖ ਲੋਅ॥*
*ਅਸੰਖ ਕਹਹਿ ਸਿਰਿ ਭਾਰੁ ਹੋਇ॥ ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥ ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਖਾਣਿ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*
*ਜਿਵ ਫੁਰਮਾਏ ਤਿਵ ਤਿਵ ਪਾਹਿ॥ ਜੇਤਾ ਕੀਤਾ ਤੇਤਾ ਨਾਉ॥*
*ਵਿਣੁ ਨਾਵੈ ਨਾਹੀ ਕੋ ਥਾਉ॥ ਕੁਦਰਤਿ ਕਵਣ ਕਹਾ ਵੀਚਾਰੁ॥*
*ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥*
*ਤੂ ਸਦਾ ਸਲਾਮਤਿ ਨਿਰੰਕਾਰ॥ ੧੯॥*

ਉਹ ਜੋ ਸਦੀਵੀ ਹੈ, ਸਲਾਮਤ ਹੈ, ਨਿਹਚਲ ਹੈ, ਆਕਾਰ ਤੋਂ ਰਹਿਤ ਹੈ, ਉਸ ਦੀ ਕੁਦਰਤਿ ਵਿਚ ਕੀ ਕੁਝ ਹੋ ਰਿਹਾ ਹੈ -

*ਕੁਦਰਤਿ ਕਵਣ ਕਹਾ ਵੀਚਾਰੁ॥*

ਇਹਨਾਂ ਚਾਰ ਪਉੜੀਆਂ ਵਿਚ ਮੇਰੇ ਪਾਤਿਸ਼ਾਹ ਵੀਚਾਰੁ ਪੇਸ਼ ਕਰ ਰਹੇ ਹਨ ਕੁਦਰਤਿ ਦੀ। ਕੁਦਰਤਿ ਦੀ ਗੱਲ ਆਖਦਿਆਂ ਹੋਇਆਂ ਨਾਲ ਇਹ ਵੀ ਆਖ ਰਹੇ ਹਨ ਕਿ ਮੈਂ ਕੌਣ ਹਾਂ ਕਿ ਕੁਦਰਤਿ ਦੀ ਵੀਚਾਰੁ ਕਰ ਸਕਾਂ। ਮਨੁੱਖ ਦੇ ਕੋਲ ਸੋਚ ਸ਼ਕਤੀ ਹੈ, ਬੋਲਣਾ ਹੈ ਪਰ ਸੋਚ ਸ਼ਕਤੀ ਤੇ ਬੋਲਣ ਵਿਚ ਪੂਰਨ ਰੂਪ ਵਿਚ ਕੁਦਰਤਿ ਨੂੰ ਢਾਲਿਆ ਨਹੀਂ ਜਾ ਸਕਦਾ। ਇਸ ਵਾਸਤੇ ਮੇਰੇ ਪਾਤਿਸ਼ਾਹ ਕਹਿੰਦੇ ਹਨ ਕਿ ਮੈਂ ਕੌਣ ਹਾਂ ਕੁਦਰਤਿ ਦੀ ਵੀਚਾਰੁ ਕਰ ਸਕਾਂ। ਫਿਰ ਵੀ ਜੋ ਕੁਝ ਅਨੁਭਵ ਵਿਚ ਆਇਆ ਹੈ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦਾ ਵਰਨਣ ਕਰ ਰਹੇ ਹਨ -

*ਅਸੰਖ ਨਾਵ ਅਸੰਖ ਥਾਵ॥*

ਕੋਈ ਵੀ ਥਾਂ ਟਿਕਾਣਾ ਹੈ, ਨਾਮ ਕਰਕੇ ਜਾਣਿਆ ਜਾਂਦਾ ਥਾਂ ਟਿਕਾਣਾ, ਵਸਤੂ,

ਪਦਾਰਥ, ਜੀਵ ਜੰਤੂ, ਕੀੜੇ ਮਕੌੜੇ, ਪਸ਼ੂ ਪੰਛੀ, ਬਨਸਪਤੀ ਸਭ ਇਹ ਥਾਵ ਹਨ। ਸਭ ਇਹਨਾਂ ਦਾ ਸਰੂਪ ਹੈ ਅਤੇ ਸਭ ਦਾ ਇਹ ਨਾਂਵ ਹੈ। ਵਸਤੂ ਦੀ ਪਹਿਚਾਣ, ਹਸਤੀ ਦੀ ਪਹਿਚਾਣ ਪ੍ਰਥਮ ਨਾਮ ਕਰਕੇ ਹੀ ਹੁੰਦੀ ਹੈ। ਇਸ ਵਾਸਤੇ ਹਰ ਵਸਤੂ, ਹਰ ਹਸਤੀ ਨੂੰ ਮਨੁੱਖ ਨੇ ਬਾਕਾਇਦਾ ਨਾਮ ਦਿੱਤੇ ਹਨ। ਹਰ ਮੁਲਕ ਦਾ ਨਾਮ ਹੈ। ਹਰ ਸ਼ਹਿਰ ਦਾ ਨਾਮ ਹੈ। ਹਰ ਕਸਬੇ ਦਾ ਨਾਮ ਹੈ। ਹਰ ਗਲੀ ਦਾ ਨਾਮ ਹੈ। ਹਰ ਸੜਕ ਦਾ ਨਾਮ ਹੈ। ਇਸੇ ਤਰ੍ਹਾਂ ਹਰ ਬਿਮਾਰੀ ਦਾ ਨਾਮ ਹੈ। ਹਰ ਦਵਾਈ ਦਾ ਨਾਮ ਹੈ ਅਤੇ ਇਸ ਤੋਂ ਅੱਗੇ ਜਾਈਏ ਪੰਜ ਤੱਤਾਂ ਦੇ ਨਾਮ ਹਨ ਤੇ ਪੰਜ ਤੱਤਾਂ ਤੋਂ ਬਣੇ ਸਾਜ਼ੋ ਸਾਮਾਨ ਦਾ, ਸੰਸਾਰ ਦਾ ਵੀ ਆਪਣਾ ਇਕ ਨਾਮ ਹੈ। ਸੂਰਜ, ਚੰਦ, ਤਾਰੇ, ਗ੍ਰਹਿ ਨਛੱਤਰ ਇਹ ਵੀ ਇਕ ਨਾਮ ਹਨ। ਜੋ ਕੁਝ ਮਨੁੱਖ ਦੀ ਦ੍ਰਿਸ਼ਟੀ ਗੋਚਰ ਹੋਇਆ, ਮਨੁੱਖ ਨੇ ਫੌਰਨ ਉਸ ਨੂੰ ਆਪਣੀ ਬੋਲੀ ਦੇ ਆਧਾਰ 'ਤੇ ਨਾਮ ਦਿੱਤਾ ਹੈ, ਕਿਉਂਕਿ ਸਮਝ ਆ ਗਈ ਕਿ ਨਾਮ ਤੋਂ ਬਿਨਾਂ ਗਿਆਨ ਲੈਣਾ ਬਹੁਤ ਔਖੀ ਗੱਲ ਹੈ। ਮੋਹ ਗਿਆਨ ਤੋਂ ਬਿਨਾਂ ਵਸਤੂ ਦੀ ਅਸਲੀਅਤ ਨੂੰ ਜਾਣਨਾ ਤੇ ਉਹਦੇ ਨਾਲ ਸੰਬੰਧ ਜੋੜਨਾ ਬੜਾ ਔਖਾ ਹੋਵੇਗਾ। ਜਿਥੇ ਕੁਦਰਤਿ ਦੇ ਜ਼ੱਰੇ ਜ਼ੱਰੇ ਨੂੰ ਮਨੁੱਖ ਨੇ ਨਾਮ ਦਿੱਤਾ, ਉਥੇ ਮਨੁੱਖ ਨੇ ਮਨੁੱਖ ਨੂੰ ਵੀ ਨਾਮ ਦਿੱਤਾ ਹੈ। ਹਰ ਮਨੁੱਖ ਦਾ ਨਾਮ ਹੈ ਤੇ ਜਦ ਕ੍ਰਿਤ ਮੰਡਲ ਦੇ ਨਾਮ ਰੱਖ ਕੇ ਮਨੁੱਖ ਵਿਹਲਾ ਹੋਇਆ ਤਾਂ ਫਿਰ ਮਨੁੱਖ ਨੇ ਕਰਤਾ ਪੁਰਖ ਨੂੰ ਵੀ ਨਾਮ ਦਿੱਤਾ। ਇਸ ਵਾਸਤੇ ਕਿ ਕਰਤਾ ਪੁਰਖ ਦੀ ਪਹਿਚਾਣ ਹਾਸਲ ਕਰਨ ਵਾਸਤੇ ਵੀ ਪਹਿਲੇ ਨਾਮ ਚਾਹੀਦਾ ਹੈ। ਇਤਨੀ ਗੱਲ ਸਪੱਸ਼ਟ ਹੈ ਕਿ ਵਜੂਦ ਪਹਿਲੇ ਹੈ, ਨਾਮ ਬਾਅਦ ਵਿਚ ਹੈ। ਹਸਤੀ ਪਹਿਲੇ ਹੈ, ਨਾਮ ਬਾਅਦ ਵਿਚ ਹੈ। ਪੁੱਤਰ ਦਾ ਜਨਮ ਪਹਿਲੇ ਹੋਇਆ, ਨਾਮ ਬਾਅਦ ਵਿਚ ਰਖਿਆ ਗਿਆ। ਪ੍ਰਾਕਿਰਤੀ ਮੰਡਲ ਦਾ ਜਨਮ ਪਹਿਲੇ ਹੋਇਆ, ਨਾਮ ਦੀ ਸੂਝ ਦਾ ਜਨਮ ਬਹੁਤ ਬਾਅਦ ਵਿਚ ਹੋਇਆ ਤਾਂ ਜਿਵੇਂ ਪਦਾਰਥ ਨੂੰ ਆਪਣੀ ਬੋਲੀ ਦੇ ਅਧਾਰ 'ਤੇ ਮਨੁੱਖ ਨੇ ਵੱਖ ਵੱਖ ਨਾਮ ਦਿੱਤੇ ਹਨ, ਪ੍ਰਮਾਤਮਾ ਨੂੰ ਵੀ ਮਨੁੱਖ ਨੇ ਆਪਣੀ ਬੋਲੀ ਦੇ ਅਧਾਰ ਉੱਤੇ ਵੱਖ ਵੱਖ ਨਾਮ ਦਿੱਤੇ ਹਨ। ਖ਼ੁਦਾ ਹੈ, ਅੱਲਾ ਹੈ, ਰਾਮ ਹੈ, ਰਹੀਮ ਹੈ, ਕ੍ਰਿਸ਼ਨ ਹੈ, ਮਕਸੂਦਨ ਹੈ, ਮਾਧੋ ਹੈ, ਕਰਤਾਰ ਹੈ, ਨਿਰੰਕਾਰ ਹੈ, ਵਾਹਿਗੁਰੂ ਹੈ, ਸਤਿਨਾਮ ਹੈ। ਅਨੰਤ ਨਾਮ ਹਨ ਤਾਂ ਸਾਹਿਬ ਕਹਿੰਦੇ ਹਨ –

*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥* (ਪੰਨਾ ੧੧੬੮)

ਨਾਮ ਲੈ ਕੇ ਕੋਈ ਚੀਜ਼ ਜਨਮ ਨਹੀਂ ਲੈਂਦੀ। ਹਰ ਚੀਜ਼ ਅਨਾਮ ਆਉਂਦੀ ਹੈ, ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਤੇ ਉਂਝ ਅਨਾਮ ਹੀ ਹੈ-

*ਅਨਾਮ ਹੈ॥ ਅਕਾਮ ਹੈ॥*

ਉਹਦਾ ਕੋਈ ਥਾਂ ਨਹੀਂ, ਹਰ ਥਾਂ ਵਿਆਪਕ ਹੈ। ਉਹਦਾ ਨਿਸ਼ਚਿਤ ਨਾਮ ਨਹੀਂ। ਕੋਈ ਦਾਅਵੇ ਨਾਲ ਨਹੀਂ ਕਹਿ ਸਕਦਾ। ਉਹ ਸਿਰਫ ਅੱਲਾਹ ਹੈ, ਰਾਮ ਨਹੀਂ ਹੈ। ਸਿਰਫ

ਰਾਮ ਹੈ, ਮਾਧੋ ਨਹੀਂ ਹੈ। ਸਿਰਫ ਮਾਧੋ ਹੈ, ਗੋਡ ਨਹੀਂ ਹੈ। ਸੋ ਅਨੰਤ ਨਾਮ ਹਨ, ਬੇਸ਼ੁਮਾਰ ਨਾਮ ਹਨ। ਮਨੁੱਖ ਨੇ ਆਪਣੀ ਬੋਲੀ ਦੇ ਆਧਾਰ 'ਤੇ ਉਸ ਨੂੰ ਨਾਮ ਦਿੱਤੇ ਹਨ। ਇਹ ਕਿੰਨੇ ਕੁ ਨਾਮ ਹਨ ਪਦਾਰਥਾਂ ਦੇ। ਜਦ ਪਦਾਰਥ ਹੀ ਸਾਰੇ ਦਾ ਸਾਰਾ ਨਹੀਂ ਗਿਣਿਆ ਜਾ ਸਕਦਾ ਅਨੰਤ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਨਾਮ ਭੀ ਅਨੰਤ ਹਨ –

*ਅਸੰਖ ਨਾਵ ਅਸੰਖ ਥਾਵ॥*

ਅਨੇਕਾਂ ਹੀ ਟਿਕਾਣੇ ਹਨ, ਅਨੰਤ ਪਸਾਰਾ ਹੈ –

*ਅਗੰਮ ਅਗੰਮ ਅਸੰਖ ਲੋਅ॥*

ਅਨੰਤ ਐਸੇ ਦੀਪ ਲੋਅ ਹਨ, ਖੰਡ ਹਨ ਜੋ ਮਨੁੱਖ ਦੀ ਸੋਚ ਮੰਡਲ ਵਿਚ ਅਜੇ ਨਹੀਂ ਆ ਸਕਦੇ। ਅਨੰਤ ਸੂਰਜ ਹਨ, ਜਿਸ ਨੂੰ ਅਜੇ ਵਿਗਿਆਨਕ ਨਹੀਂ ਦੇਖ ਸਕਿਆ। ਐਸੇ ਐਸੇ ਗ੍ਰਹਿ ਨਛੱਤਰ ਹਨ, ਜਿਨ੍ਹਾਂ ਦੀਆਂ ਕਿਆਸ ਆਰਾਈਆਂ ਤਾਂ ਹਨ ਪਰ ਅਜੇ ਉਹ ਦ੍ਰਿਸ਼ਟੀ ਵਿਚ ਨਹੀਂ ਆਏ। ਅਜੇ ਉਹ ਪਕੜ ਵਿਚ ਨਹੀਂ ਆਏ। ਸਾਹਿਬ ਕਹਿੰਦੇ ਹਨ ਕਿ ਅਨੰਤ ਪਸਾਰਾ ਹੈ, ਪਰੇ ਤੋਂ ਪਰੇ ਦਾ ਪਸਾਰਾ ਹੈ। ਇਹ ਦਿਸਣ ਤੋਂ ਪਰੇ ਦੀ ਗੱਲ ਹੈ। ਅਨੇਕਾਂ ਲੋਅ ਹਨ, ਅਨੇਕਾਂ ਖੰਡ ਹਨ, ਜੋ ਅਗੰਮ ਹਨ। ਅਗੰਮ ਉਹਨੂੰ ਕਹਿੰਦੇ ਹਨ ਜਿਥੋਂ ਤੱਕ ਮਨੁੱਖ ਦੀ, ਕਿਸੇ ਵੀ ਸ਼ਕਤੀ ਦੀ ਪਹੁੰਚ ਨਾ ਹੋਵੇ। ਨਾ ਸਰੀਰ ਦੀ ਪਹੁੰਚ ਹੋਵੇ, ਨਾ ਹੀ ਇੰਦਰਿਆਂ ਦੀ ਪਹੁੰਚ ਹੋਵੇ ਅਤੇ ਨਾ ਹੀ ਮਨ ਦੀ ਪਹੁੰਚ ਹੋਵੇ। ਐਸੇ ਪਸਾਰੇ ਵੀ ਹਨ ਕੁਦਰਤਿ ਦੇ ਵਿਚ, ਇਸ ਤਰ੍ਹਾਂ ਦੇ ਲੋਅ ਵੀ ਹਨ, ਇਸ ਤਰ੍ਹਾਂ ਦੀਆਂ ਪੁਰੀਆਂ ਵੀ ਹਨ ਅਤੇ ਕਿੰਨੀਆਂ ਹਨ ? ਅਸੰਖ ਹਨ ਜੋ ਗਿਣੀਆਂ ਨਹੀਂ ਜਾ ਸਕਦੀਆਂ –

*ਅਸੰਖ ਕਹਹਿ ਸਿਰ ਭਾਰ ਹੋਇ॥*

ਫੇਰ ਮੇਰੇ ਸਤਿਗੁਰੂ ਜੀ ਕਹਿੰਦੇ ਹਨ ਕਿ ਇਸ ਜਗਤ ਦੇ ਪਸਾਰੇ ਨੂੰ ਜੇਕਰ ਅਸੰਖ ਵੀ ਕਹਿ ਦਿੱਤਾ ਜਾਏ ਤਾਂ ਸਿਰ 'ਤੇ ਭਾਰ ਪੈਂਦਾ ਹੈ, ਗ਼ਲਤ ਬਿਆਨੀ ਕਰਨ ਦਾ ਬੋਝ ਹੈ। ਇਥੇ ਅਸੰਖ ਤੋਂ ਮੁਰਾਦ ਜਗਤ ਦੀ ਬਣਤਰ ਨੂੰ ਅਸੰਖ ਹਿੰਦਸੇ ਨਾਲ ਨਹੀਂ ਜੋੜਿਆ ਜਾ ਸਕਦਾ। ਬਈ ਫਲਾਨੀ ਚੀਜ਼ ਅਸੰਖ ਹੈ, ਫਲਾਨੀਆਂ ਹਸਤੀਆਂ ਅਸੰਖ ਹਨ, ਫਲਾਨੇ ਜੀਵ ਜੰਤੂ ਅਸੰਖ ਹਨ। ਸਾਹਿਬ ਕਹਿੰਦੇ ਹਨ – ਨਹੀਂ, ਭਾਰ ਪੈ ਜਾਏਗਾ। ਅਸੰਖ ਆਖ ਕੇ ਸਭ ਕੁਝ ਦੀ ਗਿਣਤੀ ਹੋ ਗਈ। ਜਿਸ ਦੀ ਗਿਣਤੀ ਹੋ ਗਈ ਉਹਦੀ ਸੀਮਾ ਬਣ ਗਈ। ਜਿਸਦੀ ਸੀਮਾ ਬਣ ਗਈ ਉਹ ਪਕੜ ਵਿਚ ਆ ਗਿਆ। ਜੋ ਪਕੜ ਵਿਚ ਆ ਗਿਆ, ਉਹ ਪੂਜ ਨਹੀਂ ਹੈ। ਉਹ ਪ੍ਰਤਿਸ਼ਟਾ ਕਰਨ ਯੋਗ ਨਹੀਂ ਰਹਿੰਦਾ। ਉਥੇ ਮਨੁੱਖ ਦਾ ਸਿਰ ਨਹੀਂ ਝੁਕਦਾ। ਸਿਰ ਤਾਂ ਉਥੇ ਝੁਕਦਾ ਹੈ ਜਿਸਨੂੰ ਪਕੜੀਏ ਤੇ ਪਕੜ ਵਿਚ ਵੀ ਨਾ ਆਵੇ; ਜਿਸਨੂੰ ਸੋਚੀਏ ਤੇ ਸੋਚ ਵਿਚ ਨਾ ਆਵੇ; ਕਥਨ ਕਹੀਏ ਤੇ ਕਥਨ ਕਰਨ ਵਿਚ ਨਾ ਆਵੇ ਤਾਂ ਜਿਸਦਾ ਅਨੁਭਵ ਕਰੀਏ ਤੇ ਪੂਰਨ ਤੌਰ 'ਤੇ ਉਹ ਅਨੁਭਵ ਵਿਚ ਵੀ ਨਾ ਆਵੇ ਤਾਂ ਮਸਤਕ

ਝੁਕਦਾ ਹੈ। ਹੈਰਾਨਗੀ ਦਾ ਜਨਮ ਉਥੇ ਹੈ, ਬਿਸਮਾਦ ਦਾ ਜਨਮ ਉਥੇ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਸ ਪਸਾਰੇ ਨੂੰ ਅਸੰਖ ਕਹਿ ਦੇਣ ਨਾਲ ਵੀ ਸਿਰ 'ਤੇ ਗ਼ਲਤ ਬਿਆਨੀ ਕਰਨ ਦਾ ਬੋਝ ਪਏਗਾ, ਭਾਰ ਪਏਗਾ –

*ਅਸੰਖ ਕਹਹਿ ਸਿਰਿ ਭਾਰੁ ਹੋਇ॥*

*ਅਖਰੀ ਨਾਮੁ ਅਖਰੀ ਸਾਲਾਹ॥*

ਫਿਰ ਗੁਰੂ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਇਹ ਤਾਂ ਠੀਕ ਹੈ। ਉਹਨੂੰ ਅਸੰਖ ਗਿਣਤੀ ਦੇ ਵਿਚ ਹਿੰਦਸੇ ਦੇ ਵਿਚ ਨਹੀਂ ਲਿਆਇਆ ਜਾ ਸਕਦਾ। ਫਿਰ ਵੀ ਮਨੁੱਖ ਜਗਤ ਦੇ ਵਿਚ ਪਸਾਰੇ ਦਾ ਗਿਆਨ ਦੇਂਦਾ ਲੈਂਦਾ ਹੈ, ਵੀਚਾਰ ਵਟਾਂਦਰਾ ਕਰਦਾ ਅਤੇ ਕਥਨੀ ਕਰਦਾ ਹੈ। ਪ੍ਰਮਾਤਮਾ ਦੀ ਕਥਨੀ ਕਰਨ ਲੱਗਿਆਂ ਮੂਲ ਗੱਲ ਜਿਹੜੀ ਹੈ ਉਹ ਇਹ ਹੈ ਕਿ ਅੱਖਰ ਚਾਹੀਦੇ ਹਨ, ਅਵਾਜ਼ ਨੂੰ ਅੱਖਰ ਚਾਹੀਦੇ ਹਨ, ਪਸ਼ੂਆਂ ਕੋਲ ਆਵਾਜ਼ ਹੈ, ਅੱਖਰ ਨਹੀਂ ਹਨ। ਇਸ ਵਾਸਤੇ ਪਸ਼ੂ ਬੋਲ ਕੇ ਆਪਣੀ ਸਿਰਫ ਹੋਂਦ ਦਾ ਗਿਆਨ ਦੇ ਸਕਦਾ ਹੈ ਕਿ ਇਹ ਗਿੱਦੜ ਬੋਲਦਾ ਹੈ। ਇਹ ਸ਼ੇਰ ਗਰਜ ਰਿਹਾ ਹੈ। ਇਹ ਕੋਇਲ ਬੋਲ ਰਹੀ ਹੈ। ਇਹ ਬੁਲਬੁਲ ਚਹਿਚਹਾ ਰਹੀ ਹੈ। ਇਹ ਚਿੜੀਆਂ ਬੋਲ ਰਹੀਆਂ ਹਨ ਤੇ ਜਿਸ ਵਕਤ ਪਸ਼ੂ ਜਾਂ ਪੰਛੀ ਬੋਲਦਾ ਹੈ, ਬੋਲ ਕੇ ਆਪਣੀ ਹੋਂਦ ਦਾ ਗਿਆਨ ਦੇਂਦਾ ਹੈ ਪਰ ਕੋਈ ਵੀ ਪੰਛੀ ਆਪਣੇ ਬੋਲ ਰਾਹੀਂ, ਆਪਣੀ ਆਵਾਜ਼ ਰਾਹੀਂ ਦੂਜੇ ਤੀਜੇ ਦਾ ਗਿਆਨ ਨਹੀਂ ਦੇ ਸਕਦਾ, ਚੌਥੇ ਪੰਜਵੇਂ ਦਾ ਗਿਆਨ ਨਹੀਂ ਦੇ ਸਕਦਾ। ਸਿਰਫ ਮਨੁੱਖ ਹੈ ਜਿਸਨੂੰ ਪੁੱਛੀਏ ਤੂੰ ਕੌਣ ਹੈਂ ਤਾਂ ਦੱਸ ਦੇਂਦਾ ਹੈ ਕਿ ਮੈਂ ਕੌਣ ਹਾਂ। ਮੇਰੀ ਜਾਤ ਕੀ ਹੈ। ਮੇਰਾ ਮਜ਼੍ਹਬ ਕੀ ਹੈ। ਮੈਂ ਆਇਆ ਕਿਥੋਂ ਹਾਂ। ਮੈਂ ਜਾਣਾ ਕਿਥੇ ਹੈ। ਮਨੁੱਖ ਆਪਣੇ ਸੰਬੰਧ ਵਿਚ ਦੱਸ ਸਕਦਾ ਹੈ, ਪਰਿਵਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ, ਸੰਸਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ ਅਤੇ ਨਿਰੰਕਾਰ ਦੇ ਸੰਬੰਧ ਵਿਚ ਵੀ ਦੱਸ ਸਕਦਾ ਹੈ। ਇਹ ਮਹਾਨ ਦਾਤ ਪਰੀਪੂਰਨ ਪ੍ਰਮਾਤਮਾ ਨੇ ਸਿਰਫ਼ ਮਨੁੱਖ ਦੀ ਝੋਲੀ ਵਿਚ ਹੀ ਪਾਈ ਹੈ ਅਤੇ ਉਹ ਹਨ ਅੱਖਰ। ਅਵਾਜ਼ ਨੂੰ ਜੋ ਅੱਖਰ ਮਿਲ ਗਏ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਫੈਸਲਾ ਅੱਖਰਾਂ ਅੰਦਰ ਹੀ ਹੈ। ਤਿੰਨ ਲੋਕਾਂ ਦਾ ਗਿਆਨ ਅੱਖਰਾਂ ਵਿਚ ਹੈ। ਮਨੁੱਖ ਦੀ ਦੁਨੀਆਂ ਵਿਚੋਂ ਅੱਖਰ ਕੱਢ ਦੇਈਏ ਤਾਂ ਮਨੁੱਖ ਤੇ ਪਸ਼ੂ ਵਿਚ ਕੋਈ ਫ਼ਰਕ ਰਹਿ ਨਹੀਂ ਜਾਏਗਾ। ਜਿਸ ਦਿਨ ਮਨੁੱਖ ਦੇ ਕੋਲ ਅੱਖਰ ਨਹੀਂ ਸਨ, ਕੇਵਲ਼ ਅਵਾਜ਼ ਸੀ। ਇਸ਼ਾਰੇ ਸਨ, ਮਨੁੱਖ ਇਤਨਾ ਵਿਕਾਸਸ਼ੀਲ ਨਹੀਂ ਹੋ ਸਕਿਆ ਸੀ। ਪਛੜਿਆ ਹੋਇਆ ਸੀ। ਜੰਗਲਾਂ ਦੇ ਵਿਚ ਰਹਿੰਦਾ ਸੀ। ਇਹਦੇ ਕੋਲ ਸਿਰਫ ਇਸ਼ਾਰੇ ਸਨ। ਪਾਣੀ ਪੀਣਾ ਤਾਂ ਪਾਣੀ ਪੀਣ ਦਾ ਇਕ ਇਸ਼ਾਰਾ ਸੀ। ਭੁੱਖ ਲਗੀ ਹੈ ਤਾਂ ਭੁੱਖ ਲੱਗਣ ਦਾ ਇਕ ਇਸ਼ਾਰਾ ਸੀ। ਜੇ ਨਾਂਹ ਕਰਨੀ ਹੈ ਤਾਂ ਉਹ ਸਿਰ ਹਿਲਾ ਦੇਂਦਾ ਸੀ। ਜੇ ਹਾਂ ਕਰਨੀ ਹੈ ਤਾਂ ਹਾਂ ਦੀ ਤਰ੍ਹਾਂ ਸਿਰ ਹਿਲਾ ਦੇਂਦਾ ਸੀ। ਇਸ ਤਰ੍ਹਾਂ ਦੇ ਅੱਠ ਦੱਸ ਇਸ਼ਾਰਿਆਂ ਨਾਲ ਮਨੁੱਖ ਦੇ ਸੰਬੰਧ ਜੁੜੇ ਹੋਏ ਸਨ। ਸਹਿਜੇ ਸਹਿਜੇ ਆਪਣੇ ਜਜ਼ਬਾਤ,

ਆਪਣੇ ਭਾਉ ਨੂੰ ਬੋਲਾਂ ਦੇ ਰਾਹੀਂ, ਅੱਖਰਾਂ ਦੇ ਰਾਹੀਂ ਪ੍ਰਗਟ ਕਰਨ ਦੀ ਜਾਚ ਆ ਗਈ ਤਾਂ ਹਰ ਦੇਸ਼ ਦੀ ਆਬੋ ਹਵਾ ਦੇ ਮੁਤਾਬਿਕ ਮਨੁੱਖ ਦੀ ਰਸਨਾ ਦੇ ਵਿਚੋਂ ਕੁਝ ਬੋਲ ਨਿਕਲੇ, ਕੁਝ ਅੱਖਰ ਨਿਕਲੇ। ਇਸ ਵਾਸਤੇ ਅਨੰਤ ਭਾਸ਼ਾਵਾਂ ਬਣ ਗਈਆਂ। ਅਨੇਕਾਂ ਤਰ੍ਹਾਂ ਦੀਆਂ ਬੋਲੀਆਂ ਦਾ ਜਨਮ ਹੋ ਗਿਆ। ਤਾਂ ਸਾਹਿਬ ਕਹਿੰਦੇ ਹਨ ਕਿ ਮਨੁੱਖ ਦੀ ਦੁਨੀਆਂ ਵਿਚ ਜਿਤਨਾ ਗਿਆਨ ਧਿਆਨ ਹੈ, ਦੇਣਾ ਲੈਣਾ ਹੈ, ਗਿਆਨ ਦਾ ਵਿਚਾਰ ਸਭ ਕੁਝ ਅੱਖਰਾਂ ਦੇ ਵਿਚ ਬੰਦ ਹੈ। ਅੱਖਰੀ ਜਿੰਨੇ ਨਾਮ ਹਨ ਅੱਖਰਾਂ ਦੇ ਵਿਚ ਹਨ। ਜੇਕਰ ਕੋਈ ਇਹ ਆਖੇ ਕਿ ਮੈਂ ਅੱਖਰ ਕੋਈ ਵੀ ਜ਼ਬਾਨ ਵਿਚੋਂ ਕੱਢਣਾ ਨਹੀਂ। ਉਚਾਰਣ ਬੰਦ ਹੈ ਅਤੇ ਅੱਖਰਾਂ ਦੀ ਇਤਨੀ ਵੱਡੀ ਮਹਾਨਤਾ ਕਿ ਜਿਨ੍ਹਾਂ ਅੱਖਰਾਂ ਵਿਚ ਪ੍ਰਮਾਤਮਾ ਦਾ ਗਿਆਨ ਹੈ, ਉਹਨਾਂ ਅੱਖਰਾਂ ਨੂੰ ਆਖਿਆ ਪ੍ਰਮਾਤਮਾ ਦੇ ਰੂਪ ਹਨ। (ਅੱਖਰ ਅੰਦਰ ਤ੍ਰਿਬੋਨ ਧਾਰੇ) ਤਾਂ

*ਅਖਰੀ ਨਾਮੁ ਅਖਰੀ ਸਾਲਾਹ॥*

ਸਿਫ਼ਤਿ-ਸਾਲਾਹ ਕਰਨੀ ਹੈ ਪ੍ਰਮਾਤਮਾ ਦੀ, ਕਿਸੇ ਦੇਸ਼ ਦੀ, ਕਿਸੇ ਵਿਅਕਤੀ ਦੀ, ਕਿਸੇ ਸੰਤ ਦੀ, ਕਿਸੇ ਮਹਾਤਮਾ ਦੀ। ਜਦ ਵੀ ਸਿਫ਼ਤਿ-ਸਾਲਾਹ ਕਰਨੀ ਹੈ ਤਾਂ ਅੱਖਰਾਂ ਤੋਂ ਬਿਨਾਂ ਨਹੀਂ ਕਰ ਸਕਾਂਗੇ। ਬੋਲ ਅਵਾਜ਼ ਇਸਨੂੰ ਅੱਖਰ ਚਾਹੀਦੇ ਹਨ। ਇਸ ਵਾਸਤੇ ਮਨੁੱਖ ਦੀ ਦੁਨੀਆਂ ਵਿਚ ਅੱਖਰਾਂ ਦੀ ਬਹੁਤ ਵੱਡੀ ਮਹਾਨਤਾ ਹੈ। ਸਾਹਿਬ ਕਹਿੰਦੇ ਹਨ - ਸਿਫ਼ਤਿ ਸਾਲਾਹ ਵੀ ਅੱਖਰਾਂ ਦੇ ਵਿਚ ਬੰਦ ਹੈ -

*ਅਖਰੀ ਗਿਆਨੁ ਗੀਤ ਗੁਣ ਗਾਹ॥*

ਅੱਖਰਾਂ ਦੇ ਵਿਚ ਹੀ ਸਾਰੇ ਦਾ ਸਾਰਾ ਗਿਆਨ ਹੈ। ਚਾਹੇ ਗਿਆਨ ਕਿਸੇ ਵੀ ਪੱਖ ਦਾ ਹੋਵੇ। ਚਾਹੇ ਉਹ ਧਰਮ ਦਾ ਗਿਆਨ ਹੋਵੇ ਤੇ ਸਾਰੇ ਦਾ ਸਾਰਾ ਅੱਖਰਾਂ ਵਿਚ ਬੰਦ ਹੈ ਤੇ ਗਿਆਨ ਦੀਆਂ ਇਹ ਤਿੰਨ ਧਾਰਣਾਂ ਮੰਨੀਆਂ ਗਈਆਂ ਹਨ - ਪ੍ਰਕਿਰਤੀ ਦਾ ਗਿਆਨ, ਕਲਾ ਦਾ ਗਿਆਨ ਅਤੇ ਧਰਮ ਦਾ ਗਿਆਨ। ਜਿਸਦੇ ਕੋਲ ਪ੍ਰਕਿਰਤੀ ਦਾ ਗਿਆਨ ਹੈ, ਉਸਨੂੰ ਵਿਗਿਆਨਕ ਕਹਿ ਦੇਂਦੇ ਹਨ, ਸਾਇੰਸਦਾਨ ਕਹਿ ਦੇਂਦੇ ਹਨ। ਜਿਸਦੇ ਕੋਲ ਸਿਰਫ਼ ਕਲਾ ਦਾ ਗਿਆਨ ਹੈ ਉਹ ਆਰਟਿਸਟ ਹੈ ਅਤੇ ਜਿਸਦੇ ਕੋਲ ਧਰਮ ਦਾ ਗਿਆਨ ਹੈ, ਈਸ਼ਵਰ ਦਾ ਗਿਆਨ ਹੈ ਉਸਨੂੰ ਸੰਤ ਕਹਿ ਦੇਂਦੇ ਹਨ, ਬ੍ਰਹਮ ਗਿਆਨੀ ਕਹਿ ਦੇਂਦੇ ਹਨ, ਪਰ ਇਕ ਖਾਸ ਕਮੀ ਜੋ ਵੇਖਣ ਵਿਚ ਆਈ ਹੈ ਕਲਾਕਾਰ ਅਤੇ ਵਿਗਿਆਨਕ ਦੇ ਵਿਚ। ਉਹ ਇਹ ਕਿ ਜਿਸਦੇ ਕੋਲ ਪ੍ਰਕਿਰਤੀ ਦਾ ਗਿਆਨ ਹੈ, ਉਸਦੇ ਕੋਲ ਕਲਾ ਦਾ ਗਿਆਨ ਨਹੀਂ ਹੈ। ਪ੍ਰਕਿਰਤੀ ਮਾਦਾ ਠੋਸ ਹੈ। ਇਸਦੀ ਚੀਰ ਫਾੜ ਕਰਕੇ, ਇਸਦੀ ਗਹਿਰਾਈ ਵਿਚ ਝਾਤ ਮਾਰ ਕੇ ਤੇ ਪ੍ਰਕਿਰਤੀ ਦੀਆਂ ਮੂਲ ਰਾਜ਼ ਭਰੀਆਂ ਗੱਲਾਂ ਨੂੰ ਜਾਣ ਲੈਣ ਵਾਲਾ ਅਕਸਰ ਹਿਰਦੇ ਦੇ ਗਹਿਰੇ ਤਲ ਦੇ ਵਿਚ ਉਤਰਨਾ ਭੁੱਲ ਜਾਂਦਾ ਹੈ। ਇਸ ਵਾਸਤੇ ਕੋਈ ਵਿਗਿਆਨਕ ਸੰਗੀਤਕਾਰ ਨਹੀਂ ਹੋਵੇਗਾ, ਕਵੀ ਨਹੀਂ ਹੋਵੇਗਾ, ਮੂਰਤੀਕਾਰ ਨਹੀਂ ਹੋਵੇਗਾ, ਚਿੱਤਰਕਾਰ ਨਹੀਂ ਹੋਵੇਗਾ, ਕਿਉਂਕਿ ਉਹ ਬਾਹਰ ਝਾਤ ਮਾਰਦਾ ਹੈ, ਹਿਰਦੇ

ਵਿਚ ਝਾਤ ਨਹੀਂ ਮਾਰਦਾ। ਕਲਾ ਦਾ ਜਨਮ ਉਦੋਂ ਹੁੰਦਾ ਹੈ ਜਦ ਕੋਈ ਹਿਰਦੇ ਨੂੰ ਗਹਿਰਾਈ ਨਾਲ ਦੇਖਦਾ ਹੈ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਇਕ ਚੰਦਰਮਾ ਨੂੰ ਜਿਸ ਦ੍ਰਿਸ਼ਟੀ ਨਾਲ ਵਿਗਿਆਨਕ ਦੇਖਦਾ ਹੈ, ਕਲਾਕਾਰ ਨਹੀਂ ਦੇਖ ਸਕੇਗਾ। ਰੇਤ ਦੇ ਜ਼ੱਰੇ ਨੂੰ ਪ੍ਰਕਿਰਤਕ ਖੋਜੀ ਜਿਸ ਢੰਗ ਨਾਲ ਦੇਖਦਾ ਹੈ, ਇਕ ਕਲਾਕਾਰ ਨਹੀਂ ਵੇਖ ਸਕੇਗਾ, ਇਕ ਸਾਧਾਰਣ ਮਨੁੱਖ ਉਸ ਢੰਗ ਨਾਲ ਨਹੀਂ ਦੇਖਦਾ। ਇਕ ਦਰੱਖ਼ਤ ਨੂੰ ਜਾਂ ਮਨੁੱਖ ਦੇ ਸਰੀਰ ਨੂੰ ਇਕ ਪ੍ਰਕਿਰਤ ਖੋਜੀ ਸਾਇੰਸਦਾਨ ਜਿਸ ਢੰਗ ਨਾਲ ਦੇਖਦਾ ਹੈ, ਆਮ ਸਾਧਾਰਣ ਮਨੁੱਖ ਕਿਸੇ ਹੋਰ ਢੰਗ ਨਾਲ ਦੇਖਦਾ ਹੈ, ਕਿਉਂਕਿ ਸਾਇੰਸਦਾਨ ਕੋਲ ਗਹਿਰੀ ਦ੍ਰਿਸ਼ਟੀ ਹੈ, ਉਹ ਬਹੁਤ ਗਹਿਰਾ ਦੇਖਦਾ ਹੈ। ਮਨੁੱਖ ਦੇ ਸਰੀਰ ਵਿਚ ਕੀ ਹੈ ? ਦਰੱਖ਼ਤ ਦੇ ਅੰਦਰ ਕੀ ਹੈ ? ਰੇਤ ਦੇ ਜ਼ੱਰਿਆਂ ਵਿਚ ਕੀ ਛੁਪਿਆ ਪਿਆ ਹੈ ? ਸੂਰਜ ਚੰਦ ਤਾਰਿਆਂ ਦੇ ਅੰਦਰ ਕੀ ਕੁਝ ਹੈ ? ਇਸ ਤਰ੍ਹਾਂ ਦੀ ਖੋਜ ਜਿਸ ਦੇ ਅੰਦਰ ਹੈ ਅਤੇ ਜੋ ਸਾਇੰਸਦਾਨ ਕਰ ਰਿਹਾ ਹੈ, ਪਰ ਐਸਾ ਪੁਰਸ਼ ਕਲਾਕਾਰ ਨਹੀਂ ਹੁੰਦਾ। ਇਤਨੀ ਗੱਲ ਸਪੱਸ਼ਟ ਹੋ ਗਈ ਹੈ ਕਿ ਜੀਵਨ ਦੇ ਜਿਸ ਪਹਿਲੂ ਦਾ ਗਿਆਨ ਮਨੁੱਖ ਕੋਲ ਜਿਤਨਾ ਜ਼ਿਆਦਾ ਦੂਜੇ ਪਹਿਲੂਆਂ ਵਿਚ ਹੈ, ਉਤਨਾ ਹੀ ਉਹ ਅਗਿਆਨੀ ਹੋ ਜਾਂਦਾ ਹੈ। ਉਤਨਾ ਹੀ ਨਾ-ਸਮਝ ਹੋ ਜਾਂਦਾ ਹੈ। ਮਨੁੱਖ ਜਿਤਨਾ ਵੱਡਾ ਸਾਇੰਸਦਾਨ ਹੈ, ਉਹ ਸੰਗੀਤ ਦੀ ਦੁਨੀਆਂ ਵਿਚ ਉਤਨਾ ਨਾ-ਸਮਝ ਹੈ, ਉਹ ਕਵਿਤਾ ਦੀ ਦੁਨੀਆਂ ਵਿਚ ਉਤਨਾ ਹੀ ਨਾਦਾਨ ਹੈ, ਉਹ ਮੂਰਤੀ ਦੀ ਚਿੱਤ੍ਰਕਾਰੀ ਵਿਚ ਬਿਲਕੁਲ ਨਾਸਮਝ ਹੈ, ਪਰ ਜਿਹੜਾ ਮਹਾਨ ਚਿੱਤਰਕਾਰ ਹੈ, ਚਿੱਤਰ ਦੀ ਦੁਨੀਆਂ ਵਿਚ ਖੋ ਗਿਆ ਹੈ। ਰੰਗਾਂ ਦੀ ਦੁਨੀਆਂ ਵਿਚ ਖੋ ਗਿਆ ਹੈ। ਉਹ ਪ੍ਰਾਕਿਰਤੀ ਦੀ ਖੋਜ ਦੇ ਬਾਰੇ ਬਿਲਕੁਲ ਅਗਿਆਨੀ ਹੈ, ਨਾ ਸਮਝ ਹੈ। ਜੀਵਨ ਦੇ ਹਰ ਪਹਿਲੂ ਦਾ ਬੋਧ ਇਕ ਜ਼ਿੰਦਗੀ ਦੇ ਵਿਚ ਕਿਸੇ ਕੋਲ ਨਹੀਂ ਹੋ ਸਕਦਾ। ਕੁਦਰਤਿ ਦਾ ਨਿਯਮ ਹੈ ਕਿ ਜਿਹੜਾ ਜਿਸ ਪਹਿਲੂ ਦੇ ਵਿਚ ਜਿਤਨਾ ਅੱਗੇ ਵੱਧ ਜਾਂਦਾ ਹੈ, ਬਾਕੀ ਪਹਿਲੂਆਂ ਦੇ ਵਿਚ ਉਤਨਾ ਜ਼ਿਆਦਾ ਪਛੜ ਜਾਂਦਾ ਹੈ। ਦੇਖਦੇ ਹਾਂ ਆਮ ਰੋਜ਼ਮੱਰਾ ਜ਼ਿੰਦਗੀ ਵਿਚ ਕਿ ਜੋ ਧਨ ਦੀ ਦੁਨੀਆਂ ਵਿਚ ਬਹੁਤ ਅੱਗੇ ਨਿਕਲ ਜਾਂਦੇ ਹਨ, ਧਰਮ ਦੀ ਦੁਨੀਆਂ ਵਿਚ ਅਕਸਰ ਪਛੜ ਜਾਂਦੇ ਹਨ। ਕਿਸੇ ਇਕ ਪਹਿਲੂ ਦੇ ਵਿਚ ਹੀ ਬਹੁਤ ਸਿਖਰਤਾ ਦਾ ਵਿਕਾਸ ਕੀਤਾ ਜਾ ਸਕਦਾ ਹੈ ਤਾਂ ਪ੍ਰਾਕਿਰਤ ਖੋਜੀ ਕਲਾਕਾਰ ਨਹੀਂ ਹੈ ਤੇ ਕਲਾਕਾਰ ਸਾਇੰਸਦਾਨ ਨਹੀਂ ਹੈ, ਵਿਗਿਆਨਕ ਨਹੀਂ ਹੈ ਤੇ ਤੀਸਰਾ ਜਿਹੜਾ ਖੋਜੀ ਹੈ, ਧਰਮ ਦਾ ਖੋਜੀ ਹੈ, ਪ੍ਰਮਾਤਮਾ ਦਾ ਖੋਜੀ ਹੈ। ਜਿਸਨੇ ਪ੍ਰਮਾਤਮਾ ਦੀ ਖੋਜ ਕਰ ਲਈ ਹੈ, ਉਹ ਸੰਤ ਹੈ, ਬ੍ਰਹਮ ਗਿਆਨੀ ਹੈ। ਉਹ ਕਲਾਕਾਰ ਵੀ ਹੋਵੇਗਾ, ਪ੍ਰਾਕਿਰਤ ਖੋਜੀ ਵੀ ਹੋਵੇਗਾ। ਇਸੀ ਵਾਸਤੇ ਸੰਤ ਜਨਾਂ ਨੇ ਪ੍ਰਮਾਤਮਾ ਦੀ ਗੱਲ ਗੀਤ ਵਿਚ ਆਖੀ ਹੈ, ਸੰਗੀਤ ਵਿਚ ਆਖੀ ਹੈ, ਜੋ ਇਕ ਕਲਾ ਹੈ। ਸਾਡੇ ਦੇਸ਼ ਦੇ ਸਾਰੇ ਸ੍ਰੇਸ਼ਟ ਭਗਤ ਗੀਤ ਦੇ ਵਿਚ ਬੋਲੇ ਹਨ। ਸੰਗੀਤ ਦੇ ਵਿਚ ਬੋਲੇ ਹਨ। ਕੁਰਾਨ ਵੀ ਗੀਤਾਂ ਦੇ ਰਾਹੀਂ ਹੀ ਨਾਜ਼ਲ ਹੋਈ ਹੈ। ਗੀਤਾ ਵੀ ਗੀਤ ਦੇ ਰਾਹੀਂ ਪ੍ਰਗਟ ਹੋਈ

ਹੈ। ਵੇਦ ਵੀ ਗੀਤ ਦੇ ਰਾਹੀਂ ਪ੍ਰਗਟ ਹੋਏ ਹਨ। ਗੁਰੂ ਗ੍ਰੰਥ ਸਾਹਿਬ ਜੀ ਸਾਰੀ ਬਾਣੀ ਗੀਤ ਹੈ, ਪ੍ਰਭੂ ਗੀਤ ਹੈ—

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥* (ਪੰਨਾ ੫੩੬)

ਸਤਿਗੁਰੂ ਦਾ ਤਾਂ ਐਸਾ ਕਹਿਣਾ ਹੈ ਕਿ ਭਉਜਲ ਤੋਂ ਪਾਰ ਹੋਣ ਲਈ ਗੀਤ ਚਾਹੀਦੇ ਹਨ, ਸੰਗੀਤ ਚਾਹੀਦੇ ਹਨ। ਪ੍ਰਮਾਤਮਾ ਦੇ ਮਾਰਗ 'ਤੇ ਚਲਣਾ ਹੈ, ਕੋਈ ਰੋਂਦੇ ਪਿੱਟਦੇ ਹੋਏ ਨਹੀਂ, ਗੀਤ ਸੰਗੀਤ ਦੇ ਨਾਲ ਚੱਲਣਾ ਹੈ ਉਸਦੇ ਮਾਰਗ 'ਤੇ ਅਤੇ ਕੁਦਰਤ ਨੇ ਇਕ ਨਿਯਮ ਬਣਾ ਦਿੱਤਾ ਹੈ ਕਿ ਰੋਂਦਿਆਂ ਹੋਇਆਂ ਦਾ ਅਕਸਰ ਰੋਂਦਿਆਂ ਹੋਇਆਂ ਨਾਲ ਹੀ ਸੰਬੰਧ ਜੁੜਦਾ ਹੈ। ਮੁਰਦਿਆਂ ਦਾ ਮੁਰਦਿਆਂ ਨਾਲ, ਜੀਉਂਦਿਆਂ ਦਾ ਜੀਉਂਦਿਆਂ ਦੇ ਨਾਲ, ਕਲਾਕਾਰਾਂ ਦਾ ਕਲਾਕਾਰਾਂ ਨਾਲ ਸੰਬੰਧ ਜੁੜਦਾ ਹੈ। ਮੂਰਖਾਂ ਦਾ ਮੂਰਖਾਂ ਨਾਲ ਹੀ ਸੰਬੰਧ ਜੁੜਦਾ ਹੈ। ਪ੍ਰਭੂ ਤਾਂ ਅਨੰਦ ਦਾ ਸੋਮਾ ਹੈ। ਉਥੇ ਤਾਂ ਅਨਹੱਦ ਵਾਜੇ ਪਏ ਵੱਜਦੇ ਹਨ ਤੇ ਉਹਦੇ ਦਰ 'ਤੇ ਉਹੀ ਪਹੁੰਚ ਸਕਦਾ ਹੈ ਜੋ ਗੀਤ ਸੰਗੀਤ ਦੇ ਨਾਲ ਜਾਵੇ, ਨਹੀਂ ਤਾਂ ਪ੍ਰਭੂ ਦੇ ਨਾਲ ਸੰਬੰਧ ਜੁੜਨਾ ਹੀ ਔਖਾ ਹੋ ਜਾਏਗਾ। ਪ੍ਰਮਾਤਮਾ ਨਾਲ ਸੰਬੰਧ ਜੋੜਨਾ ਹੀ ਬਹੁਤ ਕਠਿਨ ਹੋ ਜਾਏਗਾ। ਜੋ ਸੰਤ ਹੈ, ਕਲਾਕਾਰ ਵੀ ਹੈ ਅਤੇ ਸਬੂਤ ਹੈ ਕਿ ਦੁਨੀਆਂ ਦੇ ਸਾਰੇ ਸ੍ਰੇਸ਼ਟ ਸੰਤ ਜਨਾਂ ਨੇ ਕਲਾ ਗੀਤ ਸੰਗੀਤ ਦੇ ਰਾਹੀਂ ਪ੍ਰਮਾਤਮਾ ਦੀ ਗੱਲ ਆਖੀ ਹੈ, ਈਸ਼ਵਰ ਦੀ ਗੱਲ ਆਖੀ ਹੈ, ਪਰੰਤੂ ਸੰਤ ਪ੍ਰਾਕਿਰਤ ਖੋਜੀ ਵੀ ਹੁੰਦਾ ਹੈ। ਪ੍ਰਾਕਿਰਤ ਮੰਡਲ ਦੇ ਸੰਬੰਧ ਵਿਚ, ਸੰਸਾਰ ਦੇ ਸੰਬੰਧ ਵਿਚ, ਮਾਂ ਦੇ ਸੰਬੰਧ ਵਿਚ ਜਿਸ ਤਰ੍ਹਾਂ ਦੀਆਂ ਗਹਿਰੀਆਂ ਗੱਲਾਂ ਸੰਤ ਜਨਾਂ ਨੇ ਆਖੀਆਂ ਹਨ, ਅਜੋਕਾ ਵਿਗਿਆਨਿਕ ਉਸਨੂੰ ਰੱਦ ਨਹੀਂ ਕਰ ਸਕਦਾ, ਉਸਨੂੰ ਮਿਟਾ ਨਹੀਂ ਸਕਿਆ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਮੂਲ ਖ਼ਿਆਲ ਹੈ ਕਿ ਸਭ ਤੋਂ ਪਹਿਲੇ ਅਰਬਾਂ ਖਰਬਾਂ ਧੁੰਦ ਹੀ ਧੁੰਦ ਸੀ, ਗੈਸ ਹੀ ਗੈਸ ਸੀ। ਕੁਝ ਵੀ ਨਹੀਂ ਸੀ। ਉਹ ਧੁੰਦ ਪਾਣੀ ਬਣੀ, ਫਿਰ ਪਾਣੀ ਦੇ ਵਿਚ ਜੀਵਨ ਬਣਿਆ। ਉਹ ਜੀਵਨ ਵਿਕਾਸ ਕਰ ਕਰ ਕੇ ਪਸ਼ੂ ਪੰਛੀ ਬਣਿਆ ਅਤੇ ਇਹ ਵਿਕਾਸ ਚੱਲਦਾ ਰਿਹਾ। ਆਖ਼ਰ ਇਸ ਪੜਾਅ ਤੱਕ ਪਹੁੰਚਿਆ ਜਿਸਨੂੰ ਮਨੁੱਖ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਇਸ ਵਿਚਾਰਧਾਰਾ ਨੂੰ ਅਜੋਕੀ ਸਾਇੰਸ ਰੱਦ ਨਹੀਂ ਕਰ ਸਕੀ ਕਿ ਧੁੰਦ ਅਰਬਾਂ ਖਰਬਾਂ ਸਾਲ ਤੱਕ ਨਹੀਂ ਸੀ। ਧੁੰਦ ਹੀ ਸੀ – 'ਅਰਬਦ ਨਰਬਦ ਧੁੰਧੂਕਾਰਾ' ਅਰਬਾਂ ਖਰਬਾਂ ਸਾਲ ਤੱਕ ਧੁੰਦ ਹੀ ਧੁੰਦ ਸੀ, ਗੈਸ ਹੀ ਗੈਸ ਸੀ ਅਤੇ ਫੇਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ –

*ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ॥*

(ਪੰਨਾ ੧੩੫੪)

ਇਹ ਨਛੱਤਰ, ਇਹ ਗਗਨ, ਇਹ ਸੂਰਜ, ਇਹ ਚੰਦਰਮਾ, ਇਹ ਪ੍ਰਿਥਵੀ ਸਭ ਘੱਟ ਰਹੇ ਹਨ, ਸਤਿਆ ਘੱਟ ਰਹੀ ਹੈ, ਸ਼ਕਤੀ ਘੱਟ ਰਹੀ ਹੈ। ਜੋ ਵਸਤੂ ਆਲਮੇ ਵਜੂਦ

ਵਿਚ ਆਈ ਹੈ, ਉਹ ਜਿਤਨੀ ਮੁਦਤ ਬਤੀਤ ਕਰੇਗੀ, ਆਖ਼ਿਰ ਪੁਰਾਣੀ ਹੋਵੇਗੀ, ਬੁੱਢੀ ਹੋਵੇਗੀ। ਸ਼ਕਤੀ ਉਸਦੀ ਘੱਟ ਹੋਵੇਗੀ। ਸਿਰਫ ਇਹ ਹੀ ਨਹੀਂ ਕਿ ਮਨੁੱਖ ਬੁੱਢਾ ਹੁੰਦਾ ਹੈ, ਧਰਤੀ ਵੀ ਬੁੱਢੀ ਹੋ ਜਾਂਦੀ ਹੈ। ਇਕ ਦਿਨ ਸੂਰਜ ਨੇ ਵੀ ਠੰਡੇ ਹੋ ਜਾਣਾ ਹੈ। ਜਿਸ ਤਰ੍ਹਾਂ ਇਕ ਦਿਨ ਮਨੁੱਖ ਠੰਢਾ ਹੋ ਜਾਂਦਾ ਹੈ। ਮਨੁੱਖ ਠੰਢਾ ਹੋ ਗਿਆ, ਮਰ ਗਿਆ। ਸੂਰਜ ਠੰਢਾ ਹੋ ਗਿਆ, ਮਰ ਗਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਮੁਤਾਬਿਕ ਜੈਸੇ ਅਨੰਤ ਲੋਗ ਰੋਜ਼ ਠੰਢੇ ਹੋ ਰਹੇ ਹਨ, ਰੋਜ਼ ਜੰਮ ਰਹੇ ਹਨ, ਰੋਜ਼ ਹੀ ਅਨੰਤ ਸੂਰਜ ਠੰਢੇ ਹੋ ਰਹੇ ਹਨ, ਨਵੇਂ ਸਿਰਿਉਂ ਸੂਰਜ ਪੈਦਾ ਹੋ ਰਹੇ ਹਨ। ਇਹ ਪਸਾਰਾ ਖਿਨ ਖਿਨ ਦੇ ਵਿਚ ਬੜੇ ਵੱਡੇ ਪਸਾਰੇ 'ਤੇ ਖੜਾ ਹੋ ਰਿਹਾ ਹੈ। ਇਕ ਅੱਖ ਦੇ ਪਲਕ ਝਪਕਣ ਦੇ ਵਿਚ ਅਨੰਤ ਪ੍ਰਿਥਵੀਆਂ ਜਨਮ ਲੈ ਰਹੀਆਂ ਹਨ। ਅਨੰਤ ਪ੍ਰਿਥਵੀਆਂ ਮਿੱਟ ਰਹੀਆਂ ਹਨ, ਨਾਸ਼ ਹੋ ਰਹੀਆਂ ਹਨ ਅਤੇ ਸਾਹਿਬ ਕਹਿੰਦੇ ਹਨ ਜੋ ਚੀਜ਼ ਬਣ ਜਾਂਦੀ ਹੈ, ਆਖ਼ਰ ਸਹਿਜੇ ਸਹਿਜੇ ਉਸਦੇ ਪੂਰਨ ਹੋਣ ਦਾ ਇਕ ਸਿਖਰ ਹੈ। ਫਿਰ ਘਟਣਾ ਸ਼ੁਰੂ ਹੋ ਜਾਂਦਾ ਹੈ। ਜਿਵੇਂ ਮਨੁੱਖੀ ਬੱਚੇ ਦਾ ਜਨਮ ਹੋਇਆ। ਇਹ ਵੱਧ ਰਿਹਾ ਹੈ, ਪਰ ਕਿੰਨੇ ਚਿਰ ਤੱਕ ਵੱਧੇਗਾ। ਸਿਰਫ ਚਾਲੀ ਸਾਲ ਤਕ।

*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*

(ਪੰਨਾ ੧੩੮)

ਸਤਿਗੁਰੂ ਜੀ ਕਹਿੰਦੇ ਹਨ ਕਿ ਸਰੀਰ ਦੀ ਪੂਰਨਤਾ ਚਾਲੀ ਸਾਲ ਤੱਕ ਹੋ ਜਾਂਦੀ ਹੈ, ਅੱਗੋਂ ਨਹੀਂ ਹੋਵੇਗੀ। ਹੁਣ ਘਟਣਾ ਸ਼ੁਰੂ ਹੋਵੇਗਾ। ਦੰਦ ਕਮਜ਼ੋਰ ਹੋਣਗੇ, ਅੱਖਾਂ ਕਮਜ਼ੋਰ ਹੋਣਗੀਆਂ। ਸ਼ਕਤੀ ਕਮਜ਼ੋਰ ਹੋਵੇਗੀ। ਸੁਣਨ ਸ਼ਕਤੀ ਕਮਜ਼ੋਰ ਹੋਵੇਗੀ। ਸੋਚਣ ਸ਼ਕਤੀ ਕਮਜ਼ੋਰ ਹੋਵੇਗੀ। ਚਾਲੀ ਸਾਲ ਤੱਕ ਵੱਧਦਾ ਰਿਹਾ, ਹੁਣ ਘੱਟਣਾ ਸ਼ੁਰੂ ਹੋ ਗਿਆ ਅਤੇ ਸੱਠ ਸਾਲ ਦਾ ਆ ਕੇ ਬੁੱਢਾ ਹੋ ਗਿਆ। ਇਸਨੂੰ ਕਹਿੰਦੇ ਹਨ ਬਿਰਧ ਹੋ ਗਿਆ। ਜੋ ਚੀਜ਼ ਜਨਮ ਲੈਂਦੀ ਹੈ, ਪਹਿਲੇ ਉਸਦਾ ਬਚਪਨਾ ਹੈ, ਫੇਰ ਉਸਦੀ ਮੌਤ ਹੈ। ਇਹ ਨਿਯਮ ਰੇਤ ਦੇ ਜ਼ੱਰਿਆਂ ਤੋਂ ਲੈ ਕੇ ਸੂਰਜ ਚੰਦ ਤਾਰਿਆਂ ਤੱਕ ਇਕ ਸਮਾਨ ਲਾਗੂ ਹੈ। ਤਾਂ ਸੰਤ ਵੀ ਹੈ। ਉਹ ਵਿਗਿਆਨਿਕ ਵੀ ਹੈ। ਜੋ ਸੰਤ ਹੈ ਉਹ ਕਲਾਕਾਰ ਵੀ ਹੈ। ਇਸ ਵਾਸਤੇ ਸੰਤ ਨੂੰ ਪੂਰਨ ਕਹਿੰਦੇ ਹਨ। ਵਿਗਿਆਨਕ ਨੂੰ ਪੂਰਨ ਨਹੀਂ ਕਹਿੰਦੇ। ਕਲਾਕਾਰ ਨੂੰ ਪੂਰਨ ਨਹੀਂ ਕਹਿੰਦੇ। ਕਲਾ ਦਾ ਬੋਧ ਹੈ, ਬਾਕੀ ਕੁਝ ਵੀ ਨਹੀਂ ਹੈ। ਸਿਰਫ ਪ੍ਰਕਿਰਤੀ ਦੀ ਖੋਜ ਹੈ, ਬਾਕੀ ਕੁਝ ਵੀ ਨਹੀਂ ਜਾਣਦਾ। ਪ੍ਰਾਕਿਰਤਿਕ ਖੋਜ ਸਰੀਰ ਦੀ ਖੋਜ ਹੈ। ਕਲਾ ਦੀ ਖੋਜ ਹਿਰਦੇ ਦੀ ਖੋਜ ਹੈ। ਪ੍ਰਮਾਤਮਾ ਦੀ ਖੋਜ ਆਤਮਾ ਦੀ ਖੋਜ ਹੈ, ਸਮੱਗਰ ਦੀ ਖੋਜ ਹੈ, ਪੂਰਨਤਾ ਦੀ ਖੋਜ ਹੈ। ਇਸ ਵਾਸਤੇ ਸੰਤ ਨੂੰ ਪੂਰਨ ਪੁਰਖ ਕਹਿੰਦੇ ਹਨ। ਬ੍ਰਹਮ ਗਿਆਨੀ ਨੂੰ ਪੂਰਨ ਪੁਰਖ ਕਹਿੰਦੇ ਹਨ, ਕਿਉਂਕਿ ਜੀਵਨ ਦੇ ਹਰ ਪਹਿਲੂ ਦੀ ਜਾਣਕਾਰੀ ਉਹਦੇ ਕੋਲ ਹੈ। ਜੀਵਨ ਦੇ ਹਰ ਪਹਿਲੂ ਦਾ ਗਿਆਨ ਉਸਦੇ ਕੋਲ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਜਿਹੜਾ ਗਿਆਨ ਹੈ, ਹੁਣ ਦੂਸਰੇ ਨੂੰ ਵੀ ਦੇਣਾ ਹੈ ਤੇ ਅੱਖਰਾਂ ਦੇ ਭਾਂਡੇ ਵਿਚ ਪਰੋਸ ਕੇ ਹੀ ਦੇਣਾ

ਹੈ। ਭੋਜਨ ਬਣਾਉਣਾ ਹੈ ਤਾਂ ਭਾਂਡੇ ਚਾਹੀਦੇ ਹਨ। ਭੋਜਨ ਵੰਡਣਾ ਹੈ ਤਾਂ ਭਾਂਡੇ ਚਾਹੀਦੇ ਹਨ। ਆਖ਼ਰ ਹੱਥਾਂ ਦੇ ਉੱਤੇ ਭੋਜਨ ਬਣਾਇਆ ਵੀ ਨਹੀਂ ਜਾ ਸਕਦਾ। ਹੱਥਾਂ ਦੇ ਉੱਤੇ ਸਾਰਾ ਭੋਜਨ ਵੰਡਣਾ ਵੀ ਬੜਾ ਔਖਾ ਹੈ ਅਤੇ ਜੋ ਜਾਣਿਆ ਹੈ ਗਿਆਨ, ਇਸਨੂੰ ਜਾਣਨ ਲਈ ਵੀ ਅੱਖਰ ਚਾਹੀਦੇ ਹਨ। ਇਸਨੂੰ ਸਮਝਾਣ ਲਈ ਵੀ ਅੱਖਰ ਚਾਹੀਦੇ ਹਨ। ਕਿਸੇ ਨੂੰ ਗਿਆਨ ਦੇਣ ਲਈ ਬਾਕਾਇਦਾ ਅੱਖਰ ਚਾਹੀਦੇ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜਿਤਨਾ ਗਿਆਨ ਹੈ, ਜਿਤਨੇ ਗੀਤ ਹਨ, ਜਿਤਨੇ ਗੁਣ ਹਨ, ਉਹਨਾਂ ਦੀ ਸਿਫਤਿ-ਸਾਲਾਹ ਜਿਤਨੀ ਹੈ ਸਾਰੀ ਦੀ ਸਾਰੀ ਅੱਖਰਾਂ ਦੇ ਵਿਚ ਬੰਦ ਹੈ –

*ਅਖਰੀ ਲਿਖਣੁ ਬੋਲਣੁ ਬਾਣਿ॥*

ਬੋਲੀਆਂ ਦੇ ਬਾਣਿ ਵੱਖ-ਵੱਖ ਬੋਲਣਾ, ਅਨੰਤ ਤਰ੍ਹਾਂ ਦੀਆਂ ਜਿਹੜੀਆਂ ਬੋਲੀਆਂ ਹਨ, ਬਾਣ ਹਨ, ਵੱਖ-ਵੱਖ ਭਾਸ਼ਾਵਾਂ ਹਨ। ਸਾਹਿਬ ਕਹਿੰਦੇ ਹਨ ਸਭ ਕੁਝ ਅੱਖਰਾਂ ਦੇ ਵਿਚ ਹੈ। ਜੋ ਕੁਝ ਅਸੀਂ ਲਿਖਦੇ ਹਾਂ ਸਾਰੇ ਦਾ ਸਾਰਾ ਲੇਖਾ ਜੋਖਾ ਵੀ ਅੱਖਰਾਂ ਦੇ ਵਿਚ ਹੈ।

*ਅਖਰਾ ਸਿਰਿ ਸੰਜੋਗੁ ਵਖਾਣਿ॥*

ਇਸ ਤਰ੍ਹਾਂ ਦੇ ਦੋ ਬੋਲ ਮਿੱਠੇ ਬੋਲੇਗਾ, ਸੰਯੋਗ ਜੁੜ ਗਏ। ਦੋ ਮਿੱਤਰ ਬਣ ਗਏ, ਪਤੀ ਪਤਨੀ ਦਾ ਰਿਸ਼ਤਾ ਜੁੜ ਗਿਆ ਬੋਲਾਂ ਨਾਲ, ਅੱਖਰਾਂ ਨਾਲ। ਆਖਿਰ ਦੋ ਅੱਖਰ ਦੋ ਓਪਰੇ ਮਨੁੱਖਾਂ ਦਾ ਸੰਯੋਗ ਬਣਾ ਦੇਣ, ਦੋ ਅੱਖਰ ਦੋ ਓਪਰੇ ਮਨੁੱਖਾਂ ਵਿਚ ਗੂੜ੍ਹੀ ਮਿੱਤਰਤਾ ਪੈਦਾ ਕਰ ਦੇਣ, ਇਹਨਾਂ ਅੱਖਰਾਂ ਦੀ ਕਿਤਨੀ ਮਹਾਨਤਾ ਹੈ ? ਇਹਨਾਂ ਅੱਖਰਾਂ ਦੀ ਕਿਤਨੀ ਗੱਲ ਹੈ ? ਸਾਹਿਬ ਕਹਿੰਦੇ ਹਨ ਕਿ ਜਗਤ ਦਾ, ਪ੍ਰਮਾਤਮਾ ਦਾ, ਗੁਰੂ ਦਾ ਜਿਤਨਾ ਸੰਯੋਗ ਹੈ, ਜੋ ਜੁੜਨਾ ਹੈ ਅੱਖਰਾਂ ਦੇ ਅਧੀਨ ਹੈ। ਅੱਖਰ ਕੱਢ ਦੇਈਏ ਤਾਂ ਮਨੁੱਖ ਨਾਲ ਜੁੜਨਾ ਵੀ ਔਖਾ ਹੈ, ਪ੍ਰਮਾਤਮਾ ਨਾਲ ਜੁੜਨਾ ਵੀ ਔਖਾ ਹੈ –

*ਅਖਰਾ ਸਿਰਿ ਸੰਜੋਗੁ ਵਖਾਣਿ॥*

ਪਰ ਹੁਣ ਗੁਰੂ ਬਾਬਾ ਇਸ ਵਿਚੋਂ ਖ਼ਾਸ ਗੱਲ ਬਿਆਨ ਕਰਦੇ ਹਨ –

*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*

ਜਿਸਨੇ ਜਗਤ ਦਾ ਸਾਰੇ ਦਾ ਸਾਰਾ ਗਿਆਨ ਅੱਖਰਾਂ ਦੇ ਵਿਚ ਬੰਦ ਕਰ ਦਿੱਤਾ, ਉਹ ਆਪ ਪੂਰਨ ਰੂਪ ਵਿਚ ਅੱਖਰਾਂ ਵਿਚ ਨਹੀਂ ਹੈ, ਅੱਖਰਾਂ ਤੋਂ ਨਿਆਰਾ ਹੈ। ਭਗਤ ਕਬੀਰ ਜੀ ਮਹਾਰਾਜ ਕਹਿੰਦੇ ਹਨ –

*ਓਅੰਕਾਰ ਆਦਿ ਮੈ ਜਾਨਾ॥*
*ਲਿਖਿ ਅਰੁ ਮੇਟੈ ਤਾਹਿ ਨ ਮਾਨਾ॥* (ਪੰਨਾ ੩੪੦)

ਮੈਂ ਉਸਨੂੰ ਓਅੰਕਾਰ ਜਾਣ ਲਿਆ, ਜੋ ਮੇਰੇ ਹਿਰਦੇ ਵਿਚ ਅੰਕੁਰਿਤ ਹੋ ਗਿਆ ਬੋਲ ਬੋਲ ਕੇ, ਪਰ ਹੁਣ ਜ਼ਮੀਨ ਦੇ ਵਿਚ ਓਅੰਕਾਰ ਲਿਖਦਿਆਂ ਮਿਟਾਂਦਿਆਂ ਇਹ ਓਅੰਕਾਰ

ਪ੍ਰਗਟ ਵੀ ਨਹੀਂ ਹੋਇਆ, ਓਅੰਕਾਰ ਨਾਸ਼ ਵੀ ਨਹੀਂ ਹੋਇਆ। ਇਹ ਠੀਕ ਹੈ ਕਿ ਉਸਦੀ ਹੋਂਦ ਅੱਖਰਾਂ ਦੇ ਰਾਹੀਂ ਪ੍ਰਗਟ ਹੋਈ। ਅੱਖਰ ਰਸਨਾ ਨੇ ਉਚਾਰਣ ਕੀਤੇ ਅਤੇ ਰਸਨਾ ਦੇ ਉਚਾਰਣ ਕੀਤੇ ਹੋਏ ਅੱਖਰ ਹਿਰਦੇ ਦੀ ਤਖ਼ਤੀ 'ਤੇ ਬਕਾਇਦਾ ਲਿਖੇ ਗਏ ਹਨ। ਇਸ ਵਾਸਤੇ ਹੁਣ ਕਬੀਰ ਜੀ ਕਹਿੰਦੇ ਹਨ ਕਿ ਹੁਣ ਅੱਖਰ ਉਸ ਥਾਂ 'ਤੇ ਲਿਖੇ ਗਏ ਹਨ ਜਿਥੇ ਮਿੱਟ ਨਹੀਂ ਸਕਦੇ। ਓਅੰਕਾਰ ਅਮਿੱਟ ਹੈ ਅਤੇ ਅਮਿੱਟ ਅੱਖਰਾਂ ਦੇ ਵਿਚ ਮੇਰੇ ਹਿਰਦੇ ਵਿਚ ਪ੍ਰਗਟ ਹੋਇਆ ਤਾਂ ਸਤਿਗੁਰੂ ਮਹਾਰਾਜ ਦਾ ਫ਼ੁਰਮਾਣ ਹੈ ਕਿ ਉਹ ਪਰੀਪੂਰਨ ਪ੍ਰਮਾਤਮਾ ਆਪ ਅੱਖਰਾਂ ਦੇ ਵਿਚ ਨਹੀਂ ਹੈ –

*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*

ਜਿਸਨੇ ਜਗਤ ਦਾ ਸਾਰਾ ਲੇਖਾ ਜੋਖਾ ਸੰਯੋਗ ਅੱਖਰਾਂ ਦੇ ਵਿਚ ਬੰਦ ਕੀਤਾ ਹੋਇਆ ਹੈ, ਉਹ ਆਪ ਇਹਨਾਂ ਅੱਖਰਾਂ ਤੋਂ ਨਿਆਰਾ ਹੈ ਭਾਵ ਪੂਰਨ ਤੌਰ 'ਤੇ ਇਹਨਾਂ ਅੱਖਰਾਂ ਨੂੰ ਬਿਆਨ ਨਹੀਂ ਕੀਤਾ ਜਾਏਗਾ। ਅੱਖਰਾਂ ਦੇ ਵਿਚ ਸਾਰੇ ਦਾ ਸਾਰਾ ਅਸੀਂ ਉਸਨੂੰ ਨਹੀਂ ਢਾਲ ਸਕਦੇ –

*ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ॥*
*ਜਿਵ ਫੁਰਮਾਏ ਤਿਵ ਤਿਵ ਪਾਹਿ॥*

ਜਿਵੇਂ ਪਰੀਪੂਰਨ ਪ੍ਰਮਾਤਮਾ ਫੁਰਮਾਣ ਕਰਦਾ ਹੈ, ਹੁਕਮ ਕਰਦਾ ਹੈ, ਜੀਵਾਂ ਨੂੰ ਉਹੀ ਰੰਗ ਰੂਪ ਪਦਾਰਥ ਪ੍ਰਾਪਤ ਹੁੰਦਾ ਹੈ –

*ਜੇਤਾ ਕੀਤਾ ਤੇਤਾ ਨਾਉ॥*

ਇਥੇ ਨਾਉ ਤੋਂ ਮੁਰਾਦ ਹਸਤੀ ਸਰੂਪ ਹੈ ਜਿਵੇਂ ਅਸੀਂ ਕਹਿੰਦੇ ਹਾਂ ਫਲਾਨੇ ਦਾ ਨਾਂ ਉੱਚਾ ਹੋ ਗਿਆ, ਬਹੁਤ ਵੱਡਾ ਹੋ ਗਿਆ, ਤਾਂ ਹਸਤੀ ਦਾ ਪ੍ਰਤੀਕ ਹੈ। ਉਸਦੀ ਹਸਤੀ ਵੱਡੀ ਹੋ ਗਈ ਹੈ, ਉਸਦੀ ਸਮਰੱਥਾ ਬਹੁਤ ਵੱਧ ਗਈ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਜਿਹੜਾ ਇਹ ਕੀਤਾ ਹੋਇਆ ਜਗਤ ਹੈ, ਇਹ ਸਭ ਕੁਝ ਉਸਦਾ ਸਰੂਪ ਹੈ। ਉਸੇ ਦਾ ਹੀ ਰੂਪ ਹੈ –

*ਵਿਣੁ ਨਾਵੈ ਨਾਹੀ ਕੋ ਥਾਉ॥*

ਉਸਦੇ ਸਰੂਪ ਤੋਂ ਬਿਨਾਂ ਕੋਈ ਵੀ ਐਸੀ ਥਾਂ ਨਹੀਂ ਜਿਥੇ ਅਸੀਂ ਕਹਿ ਸਕੀਏ ਕਿ ਇਥੇ ਈਸ਼ਵਰ ਨਹੀਂ ਹੈ। ਈਸ਼ਵਰ ਵਿਆਪਕ ਹੈ, ਸੰਪੂਰਨ ਹੈ, ਇਸਦੀ ਜੋਤ ਵਿਦਮਾਨ ਹੈ –

*ਕੁਦਰਤਿ ਕਵਣ ਕਹਾ ਵੀਚਾਰੁ॥*

ਫਿਰ ਸਤਿਗੁਰੂ, ਮੈ ਕੌਣ ਹਾਂ ਕਿ ਕੁਦਰਤਿ ਦੀ ਵਿਚਾਰ ਕਰ ਸਕਾਂ –

*ਵਾਰਿਆ ਨ ਜਾਵਾ ਏਕ ਵਾਰ॥*

ਮੈਂ ਤਾਂ ਇਤਨੀ ਵੀ ਸਮਰੱਥਾ ਨਹੀਂ ਰੱਖਦਾ ਕਿ ਇਕ ਵਾਰ ਉਸ ਪਰਮ ਸ਼ਕਤੀ ਤੋਂ ਵਾਰਨੇ ਚਲਾ ਜਾਵਾਂ, ਸਦਕੇ ਚਲਾ ਜਾਵਾਂ –

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

ਹੇ ਅਕਾਲ ਪੁਰਖ ! ਉਹ ਸਭ ਕੁਝ ਭਲਾ ਹੈ ਜੋ ਤੈਨੂੰ ਭਾਂਵਦਾ ਹੈ। ਜੋ ਤੂੰ ਕਰ ਰਿਹਾ ਹੈਂ, ਆਪਣੀ ਰਜ਼ਾ ਦੇ ਮੁਤਾਬਿਕ ਸਭ ਕੁਝ ਠੀਕ ਹੈ। ਸਭ ਕੁਝ ਸਹੀ ਹੈ-

*ਤੂੰ ਸਦਾ ਸਲਾਮਤਿ ਨਿਰੰਕਾਰ॥*

ਤੂੰ ਸਦੀਵੀ ਹੈਂ, ਹਮੇਸ਼ਾਂ ਹੈਂ, ਸਲਾਮਤ ਹੈਂ, ਅਕਾਰ ਤੋਂ ਰਹਿਤ ਹੈਂ, ਕੁਦਰਤਿ ਦੀ ਇਹ ਵੀਚਾਰੁ ਚਾਰ ਪਉੜੀਆਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਅੰਦਾਜ਼, ਆਪਣੇ ਢੰਗ ਨਾਲ ਜਗਤ ਦੇ ਸਾਹਮਣੇ ਰੱਖਦੇ ਹਨ ਅਤੇ ਇਹਨਾਂ ਚਾਰ ਪਉੜੀਆਂ ਵਿਚ ਕੁਦਰਤਿ ਦੀ ਝਲਕ ਵੇਖਦਿਆਂ ਵੇਖਦਿਆਂ ਸੱਚ ਮੁੱਚ ਹੀ ਮਨੁੱਖ ਬਿਸਮਾਦ ਹੋ ਕੇ ਕੁਦਰਤਿ ਦੇ ਮਾਲਕ ਕਾਦਰ ਦਾ ਦ੍ਰਿਸ਼ ਵੇਖ ਲੈਂਦਾ ਹੈ। ਕਾਦਰ ਦੀ ਝਲਾਕ ਵੇਖ ਲੈਂਦਾ ਹੈ। ਸਤਿਗੁਰੂ ਰਹਿਮਤ ਕਰਨ ਕਿ ਚਾਰ ਪਉੜੀਆਂ ਕੁਦਰਤ ਦੇ ਵਿਚ ਸਾਨੂੰ ਕਾਦਰ ਦੀ ਝਲਕ ਮਹਿਸੂਸ ਹੋਵੇ। ਹੇ ਅਕਾਲ ਪੁਰਖ ! ਤੇਰੀ ਝਲਕ ਮੈਨੂੰ ਕੁਦਰਤਿ ਵਿਚੋਂ ਮਿਲਦੀ ਹੈ। ਹੇ ਪਰੀਪੂਰਨ ਪ੍ਰਮਾਤਮਾ ! ਪਦਾਰਥ ਵਿਚ ਵੀ ਮੈਂ ਤੇਰੀ ਝਲਕ ਵੇਖਦਾ ਹਾਂ। ਹੇ ਕਾਦਰ ! ਕੁਦਰਤਿ ਦੇ ਵਿਚ ਵੀ ਮੈਂ ਤੇਰਾ ਸਰੂਪ ਦੇਖਦਾ ਹਾਂ ਅਤੇ ਇਹ ਪੰਗਤੀ ਸਾਰਥਕ ਹੈ ਕਿ-

*ਜੇਤਾ ਕੀਤਾ ਤੇਤਾ ਨਾਉ॥*

ਜਿਤਨਾ ਕੁਝ ਵੀ ਬਣਿਆ, ਉਸੇ ਦਾ ਹੀ ਸਰੂਪ ਹੈ, ਉਸੇ ਦਾ ਹੀ ਸਰੂਪ ਹੈ।

☆☆☆

# ਪਉੜੀ ਵੀਹਵੀਂ

*ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*
*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*
*ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*
*ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥੨੦॥*

ਮਨੁੱਖ ਦੀ ਬੁੱਧ ਦੋ ਤਰ੍ਹਾਂ ਨਾਲ ਕੰਮ ਕਰਦੀ ਹੈ ਤੇ ਬੁੱਧ ਦਾ ਕੰਮ ਹੈ ਖੋਜਣਾ। ਜਾਂ ਇਹ ਪਦਾਰਥ ਦੀ ਖੋਜ ਕਰੇਗੀ ਜਾਂ ਇਹ ਪ੍ਰਮਾਤਮ ਦੀ ਖੋਜ ਕਰੇਗੀ। ਵਿਗਿਆਨਿਕ ਨੇ ਪਦਾਰਥ ਦੇ ਨਿਯਮ ਨੂੰ ਸਮਝ ਕੇ ਉਸਦੀ ਨਿਯਮਾਵਲੀ ਦੀ ਸੂਝ ਬੂਝ ਹਾਸਲ ਕਰਕੇ ਪਦਾਰਥ ਨੂੰ ਆਪਣੇ ਅਨੁਕੂਲ ਢਾਲ ਲਿਆ। ਸੁੱਖ ਦੇ ਸਕੇ, ਸਹੂਲਤਾਂ ਦੇ ਸਕੇ, ਉਸਨੇ ਪਦਾਰਥ ਦੇ ਅਨੁਕੂਲ ਚੱਲਣ ਵਿਚ ਸਮਰੱਥਾ ਹਾਸਲ ਕਰ ਲਈ। ਸੰਤ ਉਹ ਹੈ ਜਿੰਨੇ ਪ੍ਰਮਾਤਮਾ ਦੇ ਨਿਯਮ ਨੂੰ ਸਮਝਿਆ ਹੈ, ਪ੍ਰਮਾਤਮ ਤੱਤ ਦੀ ਅਸਲੀਅਤ ਨੂੰ ਜਾਣਿਆ ਹੈ ਤੇ ਉਸਦੇ ਅਨੁਕੂਲ ਆਪਣੇ ਆਪ ਨੂੰ ਢਾਲਿਆ ਹੈ ਤੇ ਪਰਮ ਅਨੰਦ ਦੀ ਪ੍ਰਾਪਤੀ ਕੀਤੀ ਹੈ। ਦੋਵਾਂ ਨੇ ਕੁਝ ਪ੍ਰਾਪਤ ਕੀਤਾ ਤੇ ਜਗਤ ਨੂੰ ਦਿੱਤਾ ਹੈ। ਇਕ ਨੇ ਆਪਣੇ ਆਪ ਨੂੰ ਪਦਾਰਥ ਦੇ ਅਨੁਕੂਲ ਕਰਕੇ ਤੇ ਪਦਾਰਥ ਦੇ ਨਿਯਮ ਨੂੰ ਸਮਝ ਕੇ ਜਗਤ ਨੂੰ ਸਹੂਲਤਾਂ ਦਿੱਤੀਆਂ ਤੇਇਕ ਨੇ ਪ੍ਰਮਾਤਮਾ ਦੇ ਨਿਯਮ ਨੂੰ ਸਮਝ ਕੇ ਅਤੇ ਪ੍ਰਮਾਤਮਾ ਦੇ ਨਿਯਮ ਦੇ ਅਨੁਕੂਲ ਆਪਣੇ ਆਪ ਨੂੰ ਢਾਲ ਕੇ ਪਰਮ ਅਨੰਦ ਪ੍ਰਾਪਤ ਕੀਤਾ ਹੈ। ਪਰਮ ਅਨੰਦ ਵੰਡਿਆ ਹੈ, ਤਕਸੀਮ ਕੀਤਾ ਹੈ। ਹੂ-ਬ-ਹੂ ਉਸ ਪ੍ਰਮਾਤਮਾ ਤੱਕ ਦੀ ਸੂਝ ਸਮਝ ਨੂੰ ਰੱਖਣ ਵਾਲੇ ਤੇ ਆਪਣੇ ਆਪ ਨੂੰ ਉਸ ਨਿਯਮ ਦੇ ਅਨੁਕੂਲ ਢਾਲਣ ਵਾਲੇ ਤੇ ਪਰਮ ਅਨੰਦ ਦੀ ਪ੍ਰਾਪਤੀ ਕਰਕੇ ਜਗਤ ਨੂੰ ਪਰਮ ਅਨੰਦ ਵੰਡਣ ਵਾਲੇ ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਤਰ੍ਹਾਂ ਦੇ ਗੁੱਝੇ ਭੇਦ ਇਸ ਪਾਵਨ ਪਵਿੱਤਰ ਪਉੜੀ ਵਿਚ ਦਰਸਾਏ ਹਨ-

*ਭਰੀਐ ਹਥੁ ਪੈਰੁ ਤਨੁ ਦੇਹੁ॥*

ਇਹ ਤਾਂ ਠੀਕ ਹੈ ਕਿ ਮਨੁੱਖ ਆਪਣੇ ਹੱਥ ਤੇ ਪੈਰ ਮੈਲੇ ਨਹੀਂ ਕਰਨਾ ਚਾਹੁੰਦਾ, ਪਰ ਇਹ ਵੀ ਸਪੱਸ਼ਟ ਹੈ ਕਿ ਖ਼ਿਲਾਅ ਵਿਚ ਬਹੁਤ ਵੱਡੀ ਗੰਦਗੀ ਹੈ, ਧੂੜ ਹੈ ਜੋ ਸਹਿਜੇ ਸਹਿਜੇ ਹੱਥਾਂ 'ਤੇ ਪੈਂਦੀ ਹੈ, ਪੈਰਾਂ 'ਤੇ ਪੈਂਦੀ ਹੈ, ਕੱਪੜਿਆਂ 'ਤੇ ਪੈਂਦੀ ਹੈ, ਮੂੰਹ 'ਤੇ ਪੈਂਦੀ ਹੈ ਅਤੇ ਮਨੁੱਖ ਸਵੇਰੇ ਜਦੋਂ ਤਰੋ-ਤਾਜ਼ਾ ਨਹਾ ਕੇ ਬਾਹਰ ਨਿਕਲਦਾ ਹੈ ਤੇ ਸ਼ਾਮ ਨੂੰ ਜਦ ਆਪਣੇ ਘਰ ਵਾਪਸ ਜਾਂਦਾ ਹੈ ਤਾਂ ਉਸ ਤਰ੍ਹਾਂ ਦੀ ਸਫ਼ਾਈ ਤੇ ਤਾਜ਼ਗੀ ਸਰੀਰ ਵਿਚ ਨਹੀਂ ਹੁੰਦੀ। ਮੈਲ ਕੁਝ ਜੰਮ ਗਈ ਹੈ। ਖ਼ਿਲਾਅ ਵਿਚ ਜਿਹੜੀ ਧੂੜ ਹੈ ਉਸਦੇ ਬਦਨ 'ਤੇ ਪੈ ਗਈ ਹੈ, ਉਸਦੇ ਕੱਪੜਿਆਂ 'ਤੇ ਪੈ ਗਈ ਹੈ-

*ਭਰੀਐ ਹਥੁ ਪੈਰੁ ਤਨੁ ਦੇਹੁ॥*

ਦੇਹੀ ਪੈਰ ਹੱਥ ਇਹ ਤਨ ਕਿਸੇ ਮੈਲ ਨਾਲ ਭਰ ਗਿਆ ਹੈ। ਖ਼ਿਲਾਅ ਦੀ ਧੂੜ ਤਨ 'ਤੇ ਪੈ ਗਈ ਹੈ, ਪੈਰਾਂ 'ਤੇ ਪੈ ਗਈ ਹੈ, ਹੱਥਾਂ 'ਤੇ ਪੈ ਗਈ ਹੈ ਅਤੇ ਇਹ ਸਭ ਕੁਝ ਜੇ ਮੈਲੇ ਹੋ ਗਏ ਹਨ ਤਾਂ-

*ਪਾਣੀ ਧੋਤੈ ਉਤਰਸੁ ਖੇਹ॥*

ਪਾਣੀ ਨਾਲ ਇਹ ਖੇਹ ਮਿੱਟੀ ਹੱਥਾਂ ਤੋਂ ਲਹਿ ਜਾਂਦੀ ਹੈ, ਪੈਰਾਂ ਤੋਂ ਲਹਿ ਜਾਂਦੀ ਹੈ, ਮੂੰਹ ਤੋਂ ਲਹਿ ਜਾਂਦੀ ਹੈ। ਇਹ ਪਾਣੀ ਵਿਚ ਖ਼ੂਬੀ ਹੈ ਅਤੇ ਇਸ ਨਿਯਮ ਨੂੰ ਮਨੁੱਖ ਨੇ ਸਮਝਿਆ ਹੈ। ਤਨ ਦੀ ਮੈਲ ਪਾਣੀ ਨਾਲ ਲਹਿ ਜਾਂਦੀ ਹੈ। ਤਨ ਦੀ ਧੂੜ ਪਾਣੀ ਨਾਲ ਧੁੱਲ ਜਾਂਦੀ ਹੈ-

*ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥*

ਜੇ ਕਿਧਰੇ ਕੱਪੜਾ ਅਤਿਅੰਤ ਪਲੀਤ ਹੋ ਜਾਏ, ਮਲ ਮੂਤਰ ਨਾਲ ਭਰ ਜਾਏ, ਬਹੁਤ ਹੀ ਮੈਲਾ ਹੋ ਜਾਏ। ਨਿਰੀ ਮਿੱਟੀ ਨਹੀਂ, ਨਿਰੀ ਖੇਹ ਨਹੀਂ, ਸਗੋਂ ਮੂਤਰ ਦੇ ਨਾਲ ਕੱਪੜੇ ਪਲੀਤ ਹੋ ਜਾਣ। ਕਿਧਰੇ ਮਲ ਮੂਤਰ ਦੇ ਨਾਲ ਕੱਪੜਾ ਅਤਿਅੰਤ ਨਾਪਾਕ ਹੋ ਜਾਏ, ਬਹੁਤ ਮੈਲਾ ਹੋ ਜਾਏ ਤਾਂ

*ਦੇ ਸਾਬੂਣੁ ਲਈਐ ਓਹੁ ਧੋਇ॥*

ਉਹ ਪਲੀਤ ਪੁਣਾ ਨਿਰੇ ਪਾਣੀ ਨਾਲ ਨਹੀਂ ਧੁਲੇਗਾ, ਹੁਣ ਸਾਬਣ ਵੀ ਚਾਹੀਦਾ ਹੈ। ਮਨੁੱਖ ਨੇ ਪਹਿਲੇ ਪਾਣੀ ਦੇ ਨਿਯਮ ਨੂੰ ਸਮਝਿਆ। ਇਹ ਪਤਾ ਚਲਿਆ ਕਿ ਪਾਣੀ ਨਾਲ ਸਿਰਫ ਉਪਰਲੀ ਮੈਲ, ਜੋ ਰੇਤ ਦੀ ਹੈ, ਖੇਹ ਦੀ ਹੈ, ਧੁਲੇਗੀ ਪਰ ਮਲ ਮੂਤਰ ਦੀ ਜਿਹੜੀ ਪਲੀਤਗੀ ਹੈ, ਉਹ ਪਾਣੀ ਨਾਲ ਨਹੀਂ ਧੁੱਲ ਸਕਦੀ। ਸੋ ਮਨੁੱਖ ਨੇ ਸਾਬਣ ਨੂੰ ਈਜਾਦ ਕੀਤਾ। ਅਨੇਕਾਂ ਤਰ੍ਹਾਂ ਦੇ ਵਾਸ਼ਿੰਗ ਪਾਊਡਰ ਹਨ ਜੋ ਕੱਪੜਿਆਂ ਵਿਚੋਂ ਗੰਦਗੀ ਕੱਢਕੇ ਸਾਫ਼ ਸੁਥਰਾ ਕਰਦੇ ਹਨ। ਹੂ-ਬ-ਹੂ ਇਸੇ ਤਰੀਕੇ ਨਾਲ ਸਤਿਗੁਰੂ ਜੀ ਮਹਾਰਾਜ

ਕਹਿੰਦੇ ਹਨ-

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*

ਇਕ ਤੇ ਸੁੱਤੇ ਸਿੱਧ ਮੈਲ ਹੈ, ਮਨੁੱਖ ਕੁਝ ਕਰਨਾ ਨਹੀਂ ਚਾਹੁੰਦਾ। ਅਸ਼ੁੱਧ ਕਰਮ, ਪਰ ਸੁੱਤੇ ਸਿੱਧ ਹੋ ਗਿਆ, ਅਣਚਾਹਾ ਹੋ ਗਿਆ, ਪਾਪ ਕਰਨ ਦੀ ਚਾਹਤ ਨਹੀਂ ਸੀ ਪਰ ਹੋ ਗਿਆ। ਅਨਰਥ ਕਰਨ ਦੀ ਕੋਈ ਅੰਦਰ ਤਮੰਨਾ ਨਹੀਂ ਸੀ ਪਰ ਹੋ ਗਿਆ। ਇਸਨੂੰ ਕਹਿੰਦੇ ਹਨ ਅਣਮਿਥਿਆ ਪਾਪ, ਅਣਚਾਹਾ, ਉਹ ਜੋ ਅੰਦਰ ਇੱਛਾ ਨਹੀਂ ਸੀ ਤੇ ਗ਼ਲਤ ਬੋਲਿਆ ਗਿਆ, ਗ਼ਲਤ ਦੇਖਿਆ ਗਿਆ, ਗ਼ਲਤ ਸੁਣਿਆ ਗਿਆ, ਗ਼ਲਤ ਕੁਝ ਹੋ ਗਿਆ। ਇਹ ਤਾਂ ਐਸਾ ਹੈ ਜਿਵੇਂ ਤਨ ਦੇ ਉਤੇ ਖ਼ਾਕ ਪੈ ਜਾਂਦੀ ਹੈ, ਮਿੱਟੀ ਪੈ ਜਾਂਦੀ ਹੈ ਤਾਂ ਇਹ ਥੋੜ੍ਹੇ ਜਿਹੇ ਸਤਿਸੰਗ ਨਾਲ, ਥੋੜ੍ਹੀ ਜਿਹੀ ਗੁਰਬਾਣੀ ਵਿਚਾਰ ਦੇ ਨਾਲ, ਥੋੜ੍ਹਾ ਜਿਹਾ ਅਧਿਆਤਮਕ ਚਿੰਤਨ ਦੇ ਨਾਲ ਇਸ ਤਰ੍ਹਾਂ ਦੀ ਰੇਤ, ਇਸ ਤਰ੍ਹਾਂ ਦੀ ਖੇਹ ਦੂਰ ਹੋ ਜਾਂਦੀ ਹੈ, ਪਰ ਘੋਰ ਅਪਰਾਧ ਕੀਤੇ ਹੋਏ ਘੋਰ ਪਾਪ ਜੋ ਮਿੱਥਕੇ ਕੀਤੇ ਹੋਏ ਹਨ, ਜਿਸਨੂੰ ਸਾਜ਼ਿਸ਼ ਕਹਿੰਦੇ ਹਨ, ਜਿਸਦਾ ਪੂਰਾ ਪਹਿਲਾ ਨਿਸ਼ਾਨਾ ਮਿੱਥ ਕੇ ਕੋਈ ਅਨਰਥ ਕੀਤਾ, ਪਾਪ ਕੀਤਾ, ਉਹ ਮੈਲ ਇਸ ਤਰ੍ਹਾਂ ਹੈ ਜਿਵੇਂ ਕੱਪੜੇ ਨੂੰ ਮਲ ਮੂਤਰ ਦੀ ਮੈਲ ਚਮੜ ਗਈ ਹੈ। ਇਹ ਹੁਣ ਸਿਰਫ ਮਿੱਟੀ ਦੀ ਮੈਲ ਨਹੀਂ, ਮਲ ਮੂਤਰ ਦੀ ਮੈਲ ਹੈ। ਫਿਰ ਹੁਣ ਇਸਨੂੰ ਸਮਝਣਾ ਅਣ ਮਿੱਥਿਆ ਪਾਪ, ਅਣਚਾਹਿਆ ਪਾਪ, ਜਿਸਦੀ ਮਨ ਵਿਚ ਕੋਈ ਇੱਛਾ ਨਹੀਂ, ਅਚਨਚੇਤ ਹੋ ਗਿਆ, ਜਿਸਨੂੰ ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ-

*ਨਰ ਅਚੇਤ ਪਾਪ ਤੇ ਡਰੁ ਰੇ॥*

ਹੇ ਨਰ ! ਹੇ ਮਨੁੱਖ ! ਜਿਹੜੇ ਅਚਨਚੇਤ ਪਾਪ ਹੋ ਜਾਂਦੇ ਹਨ, ਸੁੱਤੇ ਸਿੱਧ ਹੋ ਜਾਂਦੇ ਹਨ। ਜਿਸਦਾ ਚਿੱਤ ਚਿੰਤਨ ਵੀ ਨਹੀਂ ਕਰਦਾ, ਉਸ ਪਾਪ ਤੋਂ ਡਰ ਅਤੇ ਜਿਸ ਪਾਪ ਦਾ ਚਿੱਤ ਚਿੰਤਨ ਕਰੇ, ਉਸਦੀ ਪੂਰੀ ਸਾਜ਼ਿਸ਼ ਬਣਾਏ ਤੇ ਸੋਚ ਸਮਝ ਕੇ ਕਰੇ ਤਾਂ ਉਹ ਤਾਂ ਬਹੁਤ ਵੱਡੀ ਮੈਲ ਹੈ। ਉਹ ਤਾਂ ਬਹੁਤ ਵੱਡਾ ਅਨਰਥ ਹੈ। ਉਹ ਮੈਲ ਤਾਂ ਇੰਝ ਹੈ ਜਿਵੇਂ ਕੱਪੜਿਆਂ ਨੂੰ ਮਨ ਮੂਤਰ ਦੀ ਮੈਲ ਚਮੜ ਗਈ, ਗ਼ਲਾਜ਼ਤ ਤੇ ਭ੍ਰਿਸ਼ਟਾ ਦੀ ਮੈਲ ਚਮੜ ਗਈ, ਹੁਣ ਇਹ ਪਾਣੀ ਨਾਲ ਨਹੀਂ ਧੁਲੇਗੀ, ਹੁਣ ਇਹ ਇਕ ਦੋ ਦਿਨ ਦੇ ਪਾਠ ਨਾਲ ਗੱਲ ਨਹੀਂ ਬਣੇਗੀ, ਦਾਨ ਪੁੰਨ ਨਾਲ ਗੱਲ ਨਹੀਂ ਬਣੇਗੀ, ਹੁਣ ਇਹ ਥੋੜ੍ਹੀ ਬਹੁਤ ਸੇਵਾ ਨਾਲ ਗੱਲ ਨਹੀਂ ਬਣੇਗੀ, ਇਹ ਤਾਂ ਹੁਣ ਗਹਿਰਾ ਅਧਿਆਤਮਕ ਚਿੰਤਨ ਕਰਨਾ ਪਏਗਾ। ਹੁਣ ਬਹੁਤ ਵੱਡੇ ਰੂਪ ਵਿਚ ਜੱਪ ਕਰਨਾ ਪਏਗਾ ਤੇ ਥੋੜ੍ਹਾ ਜਿਹਾ ਦਾਨ ਪੁੰਨ ਕਰ ਲੈਣਾ, ਸੇਵਾ ਕਰ ਲੈਣੀ, ਪਰਉਪਕਾਰ ਕਰ ਲੈਣਾ ਇੰਝ ਹੈ ਜਿਵੇਂ ਉਪਰ ਜੰਮੀ ਹੋਈ ਥੋੜ੍ਹੀ ਜਿਹੀ ਪਾਪਾਂ ਦੀ ਮੈਲ ਨੂੰ ਪਾਣੀ ਨਾਲ ਧੋਣਾ ਹੈ ਅਤੇ ਘੋਰ ਤਪੱਸਿਆ ਕਰਨੀ ਹੈ ਪਰ ਘੋਰ ਤਪੱਸਿਆ ਕਰਨਾ, ਮਹਾਨ ਜਪ ਕਰਨਾ, ਵਿਸ਼ੇਸ਼ ਤਪ ਕਰਨਾ ਇਸ ਤਰ੍ਹਾਂ ਹੈ ਜਿਵੇਂ ਪਾਣੀ ਦੇ ਨਾਲ ਨਾਲ ਸਾਬਣ ਨੂੰ ਲੈ ਕੇ ਮੈਲ ਨੂੰ ਧੋਣਾ। ਗ਼ਲਤ ਸੋਚੀ ਜਾ ਰਿਹਾ ਹੈ, ਗ਼ਲਤ

ਵਿਚਾਰੀ ਜਾ ਰਿਹਾ ਹੈ, ਗ਼ਲਤ ਫੁਰਨੇ ਚੱਲ ਰਹੇ ਹਨ। ਇਹ ਮੱਤ ਦੀ ਮੈਲ ਹੈ ਅਤੇ ਇਹ ਕੁਸੰਗ ਦੇ ਵਿਚ ਪੁਰਾਣੇ ਸੰਸਕਾਰਾਂ ਕਰਕੇ ਜਾਂ ਅਚਨਚੇਤ ਜੋ ਖ਼ਿਲਾਅ ਵਿਚ ਮਾੜੇ ਵਿਚਾਰ ਘੁੰਮ ਰਹੇ ਹਨ, ਉਹਨਾਂ ਕਰਕੇ ਮੱਤ ਦੇ ਉੱਤੇ ਇਹ ਪ੍ਰਭਾਵ ਪੈਂਦਾ ਹੈ, ਮੱਤ ਗ਼ਲਤ ਸੋਚਣ ਲੱਗ ਪੈਂਦੀ ਹੈ ਤੇ ਗ਼ਲਤ ਸੋਚੇ ਹੋਏ ਨੂੰ ਤਨ ਆਪਣੀ ਕਿਰਤ ਨਾਲ ਪ੍ਰਗਟ ਕਰਦਾ ਹੈ। ਮਨ ਕਰਕੇ ਗ਼ਲਤ ਸੋਚਿਆ ਗਿਆ, ਉਹ ਵਿਚਾਰਾਂ ਦੇ ਤੱਲ 'ਤੇ ਗ਼ਲਤ ਹੈ, ਪਰ ਤਨ ਦੇ ਕਰਕੇ ਜੋ ਗ਼ਲਤ ਕੀਤਾ ਗਿਆ ਉਹ ਕਿਰਦਾਰ ਦੇ ਤਲ 'ਤੇ ਗ਼ਲਤ ਹੈ। ਤਾਂ ਸਾਹਿਬ ਕਹਿੰਦੇ ਹਨ-

*ਭਰੀਐ ਮਤਿ ਪਾਪਾ ਕੈ ਸੰਗਿ॥*

ਜੇ ਪਾਪਾਂ ਨਾਲ ਮੱਤ ਭਰ ਲਈਏ, ਮਨ ਭਰ ਲਈਏ ਤੇ ਪ੍ਰਥਮ ਇਸਨੂੰ ਵੀ ਸਮਝਾਂ ਪਾਪ ਕੀ ਹੈ, ਐਸਾ ਸੋਚਣਾ ਜਿਸਦੇ ਨਾਲ ਕਿਸੇ ਨੂੰ ਚੋਟ ਪਹੁੰਚੇ, ਐਸਾ ਕਰਨਾ ਜਿਸਦੇ ਨਾਲ ਕਿਸੇ ਨੂੰ ਦੁੱਖ ਪਹੁੰਚੇ। ਪਾਪ ਦੀ ਦੋ ਲਫਜ਼ਾਂ ਵਿਚ ਵਿਆਖਿਆ ਕਰਨੀ ਹੋਵੇ ਤਾਂ ਇਤਨਾ ਹੀ ਹੈ ਕਿ ਜਿਸ ਵਿਚਾਰ ਰਾਹੀਂ, ਜਿਸ ਕਿਰਦਾਰ ਰਾਹੀਂ, ਜਿਸ ਸੋਚ ਰਾਹੀਂ ਦੂਜੇ ਨੂੰ ਚੋਟ ਪਹੁੰਚੇ, ਮੇਰਾ ਚੱਲਣਾ ਕਿਸੇ ਦਾ ਰਸਤਾ ਰੋਕ ਲਵੇ, ਤਾਂ ਮੇਰਾ ਚੱਲਣਾ ਵੀ ਪਾਪ ਹੈ, ਮੇਰਾ ਸੋਚਣਾ ਕਿਸੇ ਦੇ ਸੋਚ ਮੰਡਲ ਨੂੰ ਤਾਲਾ ਲਾ ਦੇਵੇ, ਮੇਰੇ ਸੋਚਣ ਵਿਚ ਪਾਪ ਹੋਵੇ, ਮੇਰਾ ਕਰਨਾ ਕਿਸੇ ਦੇ ਹੱਥਾਂ ਨੂੰ ਰੋਕ ਦੇਵੇ, ਕਿਸੇ ਦੇ ਹੱਥਾਂ ਵਾਸਤੇ ਹੱਥ ਕੜੀ ਸਾਬਤ ਹੋ ਜਾਵੇ, ਐਸਾ ਮੇਰਾ ਸੋਚਣਾ ਵੀ ਪਾਪ ਹੈ ਅਤੇ ਮੇਰਾ ਉਹ ਕਰਨਾ, ਮੇਰੀ ਕ੍ਰਿਤ ਦੇ ਨਾਲ ਅਗਲੇ ਦੀ ਸਾਰੀ ਕਿਰਤ ਬਰਬਾਦ ਹੋ ਜਾਏ, ਉਹ ਮੇਰੀ ਕ੍ਰਿਤ ਵੀ ਪਾਪ ਹੈ ਤੇ ਜਗਤ ਵਿਚ ਇਹ ਪਾਪ ਪਰਵਿਤ ਰੂਪ ਵਿਚ ਮੌਜੂਦ ਹੈ, ਬਹੁਤ ਪਸਰਿਆ ਹੋਇਆ ਇਹ ਪਾਪ ਮੌਜੂਦ ਹੈ। ਮਨੁੱਖ ਦੀ ਸੋਚਣੀ, ਮਨੁੱਖ ਦਾ ਬੋਲਣਾ, ਮਨੁੱਖ ਦਾ ਚੱਲਣਾ, ਮਨੁੱਖ ਦਾ ਕਰਨਾ ਐਸਾ ਹੈ ਕਿ ਅਗਲਿਆਂ ਦਾ ਰਸਤਾ ਰੋਕ ਕੇ ਰੱਖ ਦੇਂਦਾ ਹੈ। ਅਗਲਿਆਂ ਦੇ ਹੱਥ ਵਾਸਤੇ ਉਸਦੀ ਕਿਰਤ ਹੱਥਕੜੀ ਬਣ ਜਾਂਦੀ ਹੈ ਅਤੇ ਇਹਦੇ ਬੋਲ ਐਸੇ ਹਨ ਕਿ ਅਗਲਿਆਂ ਨੂੰ ਖ਼ਾਮੋਸ਼ ਕਰ ਦੇਂਦੇ ਹਨ। ਬੋਲਣ ਦਾ ਮੌਕਾ ਤੱਕ ਹੀ ਅਗਲੇ ਨੂੰ ਉਪਲੱਬਧ ਨਹੀਂ ਹੋਣ ਦੇਂਦੇ। ਉਹ ਬੋਲਣਾ ਪਾਪ ਹੋ ਗਿਆ, ਉਹ ਸੋਚਣਾ ਪਾਪ ਹੋ ਗਿਆ, ਜੋ ਦੂਸਰੇ ਦੇ ਦਿਮਾਗ਼ ਨੂੰ ਬੰਦ ਕਰਕੇ ਰੱਖ ਦੇਵੇ। ਉਹ ਕਰਨਾ ਪਾਪ ਹੋ ਗਿਆ, ਜਿਸਦੇ ਨਾਲ ਦੂਸਰੇ ਦੀ ਕਿਰਤ 'ਤੇ ਹੀ ਡਾਕਾ ਪੈ ਗਿਆ, ਤਾਂ ਸਾਹਿਬ ਕਹਿੰਦੇ ਹਨ ਕਿ ਉਹ ਪਾਪ ਹੈ, ਜਿਸਦੇ ਨਾਲ ਦੂਸਰੇ ਨੂੰ ਕਿਸੇ ਵੀ ਪੱਧਰ 'ਤੇ ਹਾਨੀ ਪਹੁੰਚੇ। ਧਾਰਮਿਕ ਪੱਧਰ 'ਤੇ, ਰਾਜਨੀਤਿਕ ਪੱਧਰ 'ਤੇ, ਸਮਾਜਿਕ ਪੱਧਰ 'ਤੇ ਅਤੇ ਆਰਥਿਕ ਪੱਧਰ 'ਤੇ ਜਿਸ ਕ੍ਰਿਤ ਨਾਲ ਕਿਸੇ ਤਰ੍ਹਾਂ ਦੀ ਵੀ ਹਾਨੀ ਪਹੁੰਚੇ, ਉਹ ਕ੍ਰਿਤ ਪਾਪ ਹੈ, ਉਹ ਕਰਮ ਪਾਪ ਹੈ ਤਾਂ ਸਾਹਿਬ ਕਹਿੰਦੇ ਹਨ :

*ਭਰੀਐ ਮਤਿ ਪਾਪਾ ਕੈ ਸੰਗਿ॥*

ਜੇ ਪਾਪਾਂ ਦੇ ਨਾਲ ਮੱਤ ਭਰ ਲਈਏ, ਮੱਤ ਮਲੀਨ ਹੋ ਜਾਏ, ਮੱਤ ਮੈਲੀ ਹੋ ਜਾਏ ਤਾਂ ਇਸਨੂੰ ਕਿਵੇਂ ਧੋਈਏ-

*ਓਹੁ ਧੋਪੈ ਨਾਵੈ ਕੈ ਰੰਗਿ॥*

ਫੇਰ ਪਾਪ ਦੀ ਮੈਲ ਧੁਲਦੀ ਹੈ ਨਾਮ ਦੇ ਰੰਗ ਨਾਲ, ਨਾਮ ਆਖਿਆ ਤੇ ਨਾਲ ਆਖਿਆ-

*ਓਹੁ ਧੋਪੈ ਨਾਵੈ ਕੈ ਰੰਗਿ॥*

ਇਸਦਾ ਮਤਲਬ ਹੈ ਨਾਮ ਦਾ ਆਪਣਾ ਰੰਗ ਹੈ। ਭਾਵ ਨਾਮ ਨੂੰ ਕਿਸੇ ਰੰਗ ਤੇ ਰਸ ਦੇ ਵਿਚ ਦੱਬਣ ਨਾਲ ਹੀ ਮੈਲ ਧੁਲੇਗੀ, ਉਂਝ ਨਹੀਂ। ਉਂਝ ਵਾਹਿਗੁਰੂ ਵਾਹਿਗੁਰੂ ਆਖੀ ਜਾ ਰਿਹਾ ਹੈ। ਵਾਹਿਗੁਰੂ ਤਾਂ ਹੈ, ਹੁਣ ਵਾਹਿਗੁਰੂ ਦਾ ਰੰਗ ਨਹੀਂ। ਰਾਮ ਰਾਮ ਕਹੀ ਜਾਂਦਾ ਹੈ, ਹੁਣ ਰਸਨਾ ਤੋਂ ਮਨ ਦਾ ਸਾਥ ਨਹੀਂ ਹੈ ਤਾਂ ਇਹ ਨਾਮ ਤਾਂ ਹੈ ਪਰ ਰੰਗ ਨਹੀਂ, ਰਸ ਨਹੀਂ। ਅੱਲਾਹ-ਅੱਲਾਹ ਦੀ ਧੁਨ ਰਟੀ ਜਾਂਦਾ ਹੈ, ਪਰ ਦਿਲੋਂ ਖ਼ਾਲੀ ਹੈ। ਅੱਲਾਹ ਦਾ ਰੰਗ ਨਹੀਂ ਹੈ, ਨਾਮ ਦਾ ਰੰਗ ਚਾਹੀਦਾ ਹੈ, ਰਾਮ ਦਾ ਰੰਗ ਚਾਹੀਦਾ ਹੈ, ਅੱਲਾਹ ਦਾ ਰੰਗ ਚਾਹੀਦਾ ਹੈ। ਵਾਹਿਗੁਰੂ ਦੇ ਰੰਗ ਨੇ ਹੀ ਪਾਪਾਂ ਦੇ ਕਾਲੇ ਰੰਗ ਨੂੰ ਧੋਣਾ, ਮਿਟਾ ਦੇਣਾ, ਨੇਸਤੋ-ਨਾਬੂਦ ਕਰ ਦੇਣਾ ਹੈ। ਅੱਲਾਹ ਦਾ ਆਪਣਾ ਇਕ ਰੰਗ ਹੈ, ਵਾਹਿਗੁਰੂ ਦਾ ਆਪਣਾ ਇਕ ਰੰਗ ਹੈ ਅਤੇ ਇਹ ਰੰਗ ਉਦੋਂ ਬਣਦਾ ਹੈ ਜਦ ਜ਼ਬਾਨ ਦੇ ਬੋਲ ਨਾਲ ਮਨ ਪੂਰਨ ਤੌਰ 'ਤੇ ਸਹਿਮਤ ਹੁੰਦਾ ਹੈ, ਜਿਸਨੂੰ ਬਾਬਾ ਫਰੀਦ ਕਹਿੰਦੇ ਹਨ-

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥* (ਪੰਨਾ ੪੮੮)

ਇਹ ਤਾਂ ਕੱਚਾ ਰੰਗ ਹੈ ਤੇ ਕੱਚਾ ਰੰਗ ਉਤਰਦਿਆਂ ਦੇਰ ਨਹੀਂ ਲੱਗੇਗੀ ਤਾਂ ਸਿਰਫ ਜ਼ਬਾਨ ਕਹਿ ਰਹੀ ਹੈ, ਜ਼ਬਾਨ ਅੱਲਾਹ-ਅਲੱਾਹ ਦੀ ਰਟਨ ਕਰ ਰਹੀ ਹੈ। ਜ਼ਬਾਨ ਤੋਂ ਹੀ ਸਿਰਫ ਵਾਹਿਗੁਰੂ ਵਾਹਿਗੁਰੂ ਨਿਕਲ ਰਿਹਾ ਹੈ। ਇਹ ਤਾਂ ਬਿਲਕੁਲ ਕੱਚਾ ਰੰਗ ਹੈ, ਇਹ ਦੁਨੀਆਵੀ ਰੰਗ ਹੈ। ਜ਼ਬਾਨ ਦੇ ਬੋਲ ਨਾਲ ਮਨ ਵੀ ਸਹਿਮਤ ਹੈ। ਜ਼ਬਾਨ ਦੇ ਬੋਲ ਨਾਲ ਦਿਲ ਵੀ ਜੁੜਿਆ ਹੋਇਆ ਹੈ। ਇਹ ਐਸਾ ਰੰਗ ਹੈ ਕਿ ਪਾਪਾਂ ਦੀ ਸਾਰੀ ਮੈਲ ਨੂੰ ਧੋ ਕੇ ਰੱਖ ਦੇਵੇਗਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜੇ ਕਿਧਰੇ ਮਨ ਤੇ ਮਤ ਪਾਪਾਂ ਨਾਲ ਭਰ ਜਾਵੇ ਤਾਂ ਉਹ ਨਾਮ ਦੇ ਰੰਗ ਨਾਲ ਧੁੱਲ ਜਾਂਦੀ ਹੈ, ਸਾਫ਼ ਹੋ ਜਾਂਦੀ ਹੈ-

*ਭਰੀਐ ਮਤਿ ਪਾਪਾ ਕੈ ਸੰਗਿ॥*
*ਓਹੁ ਧੋਪੈ ਨਾਵੈ ਕੈ ਰੰਗਿ॥*
*ਪੁੰਨੀ ਪਾਪੀ ਆਖਣ ਨਾਹਿ॥*

ਮਨੁੱਖ ਆਪਣੀ ਤਰਫੋਂ ਫੈਸਲਾ ਕਰਕੇ ਕਹਿ ਦੇਂਦਾ ਹੈ ਕਿ ਫਲਾਣਾ ਪਾਪੀ ਹੈ, ਫਲਾਣਾ ਪੁੰਨੀ ਹੈ, ਫਲਾਣਾ ਸ਼ਰੀਫ਼ ਹੈ, ਫਲਾਣਾ ਬਦਮਾਸ਼ ਹੈ, ਫਲਾਣਾ ਬਹੁਤ ਦਾਨੀ ਹੈ, ਫਲਾਣਾ ਬਹੁਤ ਗਿਆਨੀ ਹੈ ਅਤੇ ਫਲਾਣਾ ਬਹੁਤ ਮੂਰਖ ਹੈ। ਮਨੁੱਖ ਦੇ ਪ੍ਰਤੀ ਮਨੁੱਖ

ਫ਼ੈਸਲਾ ਨਹੀਂ ਕਰ ਸਕਦਾ ਕਿ ਇਹ ਪਾਪੀ ਹੈ ਜਾਂ ਪੁੰਨੀ ਹੈ, ਇਹ ਭਲੇਮਾਨਸ ਹੈ ਜਾਂ ਬਦਮਾਸ਼ ਹੈ, ਇਸਨੂੰ ਸਵਰਗ ਨਸੀਬ ਹੋਣਾ ਹੈ ਕਿ ਨਰਕ ਨਸੀਬ ਹੋਣਾ ਹੈ। ਇਹ ਮਨੁੱਖ ਫ਼ੈਸਲਾ ਨਹੀਂ ਕਰ ਸਕਦਾ, ਹਾਲਾਂਕਿ ਮਨੁੱਖ ਹੀ ਮਨੁੱਖ ਪ੍ਰਤੀ ਫ਼ੈਸਲਾ ਕਰਦੇ ਹੋਏ ਦਿਖਾਈ ਦੇਂਦੇ ਹਨ। ਕੋਈ ਮਰ ਜਾਏ ਤਾਂ ਮਨੁੱਖ ਕਹਿ ਦੇਂਦੇ ਹਨ, ਇਹ ਸਵਰਗਵਾਸ ਹੋ ਗਿਆ ਹੈ। ਇਹਦਾ ਮਤਲਬ ਹੈ ਕਿ ਸਵਰਗ ਵਿਚ ਭੇਜਣਾ ਮਨੁੱਖ ਦੇ ਆਪਣੇ ਹੱਥ ਦੀ ਗੱਲ ਹੈ, ਹਰ ਮਰੇ ਦੇ ਨਾਲ ਇਹ ਲਫ਼ਜ਼ 'ਸਵਰਗਵਾਸ ਹੋ ਗਿਆ', ਹਰ ਮਰੇ ਹੋਏ ਦੇ ਨਾਲ ਇਹ ਸ਼ਬਦ ਫਲਾਣਾ ਸ਼ਾਂਤ ਹੋ ਗਿਆ, ਫਲਾਣਾ ਸਚਖੰਡ ਵਾਸੀ ਹੋ ਗਿਆ। ਨਹੀਂ, ਉਹ ਸਚਖੰਡ ਵਾਸੀ ਹੋਇਆ, ਝੂਠਖੰਡ ਵਾਸੀ ਹੋਇਆ, ਉਹ ਨਰਕ ਵਾਸੀ ਹੋਇਆ ਜਾਂ ਸਵਰਗ ਵਾਸੀ ਹੋਇਆ। ਮਹਾਰਾਜ ਕਹਿੰਦੇ ਹਨ ਕਿ ਇਹ ਕਹਿਣ ਮਾਤਰ ਦੀ ਗੱਲ ਨਹੀਂ ਇਹ-

*ਪੁੰਨੀ ਪਾਪੀ ਆਖਣੁ ਨਾਹਿ॥*

ਐ ਬੰਦੇ! ਤੇਰੇ ਕਹਿਣੇ 'ਤੇ ਇਹ ਗੱਲ ਨਹੀਂ ਬਣਦੀ। ਤੂੰ ਕਹਿ ਦੇਵੇਂ ਫਲਾਣਾ ਪੁੰਨੀ ਹੈ, ਫਲਾਣਾ ਪਾਪੀ ਹੈ, ਫਲਾਣਾ ਦਾਨੀ ਹੈ, ਫਲਾਣਾ ਚੋਰ ਹੈ, ਸਾਹਿਬ ਕਹਿੰਦੇ ਹਨ ਕਿ ਸਿਰਫ਼ ਇਹ ਕਹਿਣ ਨਾਲ ਗੱਲ ਨਹੀਂ ਬਣਦੀ ਅਤੇ ਕੋਈ ਕਿਸੇ ਦੀ ਕ੍ਰਿਤ ਬਾਰੇ ਫ਼ੈਸਲਾ ਵੀ ਨਹੀਂ ਕਰ ਸਕਦਾ, ਕਿਸੇ ਦੇ ਪਾਪੀ ਹੋਣ ਦਾ, ਕਿਸੇ ਦੇ ਪੁਨੀਤ ਹੋਣ ਦਾ ਫ਼ੈਸਲਾ ਮਨੁੱਖ ਦੇ ਹੱਥ ਵਿਚ ਨਹੀਂ ਹੈ ਸਗੋਂ ਅਸਲੀਅਤ ਕੀ ਹੈ? ਹਕੀਕਤ ਕੀ ਹੈ? ਤਾਂ ਸਤਿਗੁਰੂ ਦੱਸਦੇ ਹਨ-

*ਪੁੰਨੀ ਪਾਪੀ ਆਖਣੁ ਨਾਹਿ॥ ਕਰਿ ਕਰਿ ਕਰਣਾ ਲਿਖ ਲੈ ਜਾਹੁ॥*

ਜੋ ਕੁਝ ਮਨੁੱਖ ਕਰਦਾ ਹੈ, ਚਾਹੇ ਉਹ ਪੁੰਨ ਹੈ ਤੇ ਚਾਹੇ ਉਹ ਪਾਪ ਹੈ, ਉਹ ਲਿਖਿਆ ਜਾਂਦਾ ਹੈ। ਕਿਥੇ ਲਿਖਿਆ ਜਾਂਦਾ ਹੈ? ਕਲਪਨਿਕ ਗੱਲ ਤਾਂ ਇਹ ਹੈ ਕਿ ਚਿੱਤਰ ਗੁਪਤ ਹੈ ਜੋ ਬਹੁਤ ਵੱਡਾ ਪੋਥਾ ਆਪਣੇ ਕੋਲ ਲਈ ਬੈਠਾ ਹੈ। ਉਹੀ ਜੀਵਾਂ ਦੇ ਕਰਮ ਲਿਖ ਰਿਹਾ ਹੈ। ਭਾਰਤੀ ਧਾਰਮਿਕ ਸਾਹਿਤ ਵਿਚ ਚਿੱਤਰ-ਗੁਪਤ ਦਾ ਬੜਾ ਜ਼ਿਕਰ ਹੈ, ਬੜੀ ਗੱਲ ਹੈ ਤੇ ਲਗਪਗ ਸਮੁੱਚੇ ਭਾਰਤ ਵਿਚ ਧਾਰਮਿਕ ਦੁਨੀਆਂ ਵਿਚ ਇਸੀ ਢੰਗ ਨਾਲ ਚਿੱਤਰ-ਗੁਪਤ ਦੀ ਹੋਂਦ ਨੂੰ ਤਸਲੀਮ ਕੀਤਾ ਜਾਂਦਾ ਹੈ ਕਿ ਮਨੁੱਖ ਜੋ ਕੁਝ ਕਰ ਰਿਹਾ ਹੈ, ਉਹਨਾਂ ਜੀਵਾਂ ਦੇ ਕਰਮ, ਮਨੁੱਖਾਂ ਦੇ ਕਰਮ ਉਹ ਚਿੱਤਰ-ਗੁਪਤ ਲਿਖ ਰਿਹਾ ਹੈ, ਪਰ ਵਾਸਤਵਿਕ ਇਹ ਚਿੱਤਰ-ਗੁਪਤ ਹੈ ਕੀ? ਉਹ ਚਿੱਤਰ ਜੋ ਗੁਪਤ ਹੈ ਉਹ ਬਣਦਾ ਕਿਸ ਤਰ੍ਹਾਂ ਹੈ-

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

ਐ ਬੰਦੇ! ਜੋ ਕੁਝ ਤੂੰ ਕਰ ਰਿਹਾ ਹੈਂ, ਅੰਦਰ ਲਿਖਿਆ ਜਾ ਰਿਹਾ ਹੈ। ਉਹਦੇ ਸੰਸਕਾਰ ਬਣ ਰਹੇ ਹਨ। ਇਹ ਨਾ ਸਮਝੀਂ ਕਿ ਜੋ ਕੁਝ ਮੈਂ ਕਰ ਲਿਆ ਹੈ, ਉਸਦੀ ਅੰਦਰ ਛਾਪ ਲੱਗ ਗਈ ਹੈ, ਅੰਦਰ ਲੇਖ ਲਿਖੇ ਗਏ ਹਨ, ਅੰਦਰ ਉਸ ਦਾ ਸਰੂਪ ਬਣ ਗਿਆ

ਹੈ। ਅੰਦਰ ਉਸਦਾ ਇਕ ਚਿੱਤਰ ਬਣ ਗਿਆ ਹੈ। ਉਸ ਕਰਮ ਤੋਂ ਜੋ ਉਸਦਾ ਚਿੱਤਰ ਬਣਦਾ ਹੈ, ਉਸਨੂੰ ਸੰਸਕਾਰ ਕਹਿੰਦੇ ਹਨ। ਸੰਸਕਾਰ ਤੋਂ ਫਿਰ ਸੁਭਾਉ ਬਣਦਾ ਹੈ। ਸੁਭਾਉ ਤੋਂ ਪ੍ਰਾਲਬਧ ਬਣਦੀ ਹੈ। ਪ੍ਰਾਲਬਧ ਤੋਂ ਦੁੱਖ ਤੇ ਸੁੱਖ ਦਾ ਜਨਮ ਹੁੰਦਾ ਹੈ ਪਰ ਬੰਦੇ ਦੀ ਝੋਲੀ ਵਿਚ ਦੁੱਖ ਹੈ ਤਾਂ ਕਹਿਣਾ ਪਏਗਾ ਇਹਦਾ ਸੁਭਾਉ ਠੀਕ ਨਹੀਂ। ਇਸਦਾ ਸੁਭਾਉ ਠੀਕ ਕਿਉਂ ਨਹੀਂ ਹੈ ? ਕਿਉਂਕਿ ਇਸਦੇ ਸੰਸਕਾਰ ਠੀਕ ਨਹੀਂ ਹਨ। ਇਸਦੇ ਸੰਸਕਾਰ ਠੀਕ ਕਿਉਂ ਨਹੀਂ ਹਨ ? ਕਿਉਂਕਿ ਇਸਦੇ ਕਰਮ ਠੀਕ ਨਹੀਂ ਹਨ। ਜੇਕਰ ਬੰਦੇ ਕੋਲ ਸੁੱਖ ਹੀ ਸੁੱਖ ਹੈ, ਅਨੰਦ ਹੀ ਅਨੰਦ ਹੈ, ਖੇੜਾ ਹੀ ਖੇੜਾ ਹੈ ਤਾਂ ਸੁੱਖ ਨੂੰ ਵੇਖਕੇ ਕਹਿਣਾ ਹੀ ਪਏਗਾ ਕਿ ਇਸਦੀ ਪ੍ਰਾਲਬਧ ਚੰਗੀ ਹੈ। ਇਸਦੀ ਪ੍ਰਾਲਬਧ ਚੰਗੀ ਕਿਉਂ ਹੈ ? ਕਿਉਂਕਿ ਇਸਦਾ ਸੁਭਾਉ ਚੰਗਾ ਹੈ। ਇਸਦਾ ਸੁਭਾਉ ਚੰਗਾ ਕਿਉਂ ਹੈ? ਕਿਉਂਕਿ ਇਹਦੇ ਸੰਸਕਾਰ ਚੰਗੇ ਹਨ। ਇਹਦੇ ਸੰਸਕਾਰ ਚੰਗੇ ਕਿਉਂ ਹਨ ? ਕਿਉਂਕਿ ਇਹਦੇ ਕਰਮ ਚੰਗੇ ਹਨ। ਜੋ ਕਰਮ ਕੀਤਾ ਜਾ ਰਿਹਾ ਹੈ ਉਹ ਸੰਸਕਾਰ ਬਣਦਾ ਹੈ। ਸੰਸਕਾਰ ਸੁਭਾਉ ਬਣਦਾ ਹੈ। ਸੁਭਾਉ ਪ੍ਰਾਲਬਧ ਬਣਦਾ ਹੈ। ਪ੍ਰਾਲਬਧ ਦੁੱਖ ਤੇ ਸੁੱਖ ਨੂੰ ਜਨਮ ਦੇਂਦੀ ਹੈ। ਇਹ ਸਭ ਕੁਝ ਪ੍ਰਮਾਤਮਾ ਨੇ ਇਕ ਤਰਤੀਬਵਾਰ ਨਿਯਮਾਵਲੀ ਬਣਾਈ ਹੈ, ਜਿਸ ਤੇ ਉਲਟ ਕੁਝ ਵੀ ਨਹੀਂ ਹੋ ਸਕਦਾ। ਇਸ ਵਾਸਤੇ ਮਨੁੱਖ ਕਿਸੇ ਮਨੁੱਖ ਦੇ ਸੰਬੰਧ ਵਿਚ ਫੈਸਲਾ ਨਹੀਂ ਦੇ ਸਕਦਾ ਕਿ ਇਹ ਪੁਨੀਤ ਹੈ, ਇਹ ਪਾਪੀ ਹੈ, ਇਹ ਸ਼ਰੀਫ਼ ਹੈ, ਇਹ ਬਦਮਾਸ਼ ਹੈ। ਸ਼ਰਾਫ਼ਤ ਕਰਮਾਂ ਵਿਚ ਲਿਖੀ ਜਾਂਦੀ ਹੈ, ਬਦਮਾਸ਼ੀ ਕਰਮਾਂ ਵਿਚ ਲਿਖੀ ਜਾਂਦੀ ਹੈ। ਦਾਨੀ ਹੈ, ਗਿਆਨੀ ਹੈ, ਇਹ ਉਸਦੇ ਸੁਭਾਉ ਦਾ ਪ੍ਰਾਲਬਧ ਕਿਰਿਆ ਤੋਂ ਹੀ ਹੋਵੇਗਾ। ਸਾਹਿਬ ਇਥੇ ਫੁਰਮਾਣ ਕਰਦੇ ਹਨ-

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

ਜੋ ਕੁਝ ਮਨੁੱਖ ਕਰਦਾ ਹੈ, ਉਹ ਮਿੱਟਦਾ ਨਹੀਂ, ਨਾਲ ਹੀ ਅਨੰਤ ਜਨਮਾਂ ਤੱਕ ਚੱਲਦਾ ਹੈ ਅਤੇ ਇਸੇ ਨੂੰ ਹੀ ਚਿੱਤਰ-ਗੁਪਤ ਕਹਿੰਦੇ ਹਨ, ਇਸੇ ਨੂੰ ਹੀ ਪ੍ਰਾਲਬਧ ਕਹਿੰਦੇ ਹਨ, ਇਸੇ ਨੂੰ ਹੀ ਵਿਧਾਤੇ ਦਾ ਵਿਧਾਨ ਕਹਿੰਦੇ ਹਨ ਜੋ ਉਸਨੇ ਬਣਾ ਦਿੱਤਾ-

*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

ਖ਼ੁਦ ਹੀ ਕਰਨਾ ਤੇ ਖ਼ੁਦ ਹੀ ਕੀਤੇ ਹੋਏ ਅੰਦਰ ਲੇਖ ਲਿਖੇ ਜਾਣੇ ਹਨ ਤੇ ਉਸ ਲੇਖ ਦੇ ਮੁਤਾਬਿਕ ਸੰਸਕਾਰ, ਸੁਭਾਉ, ਪ੍ਰਾਲਬਧ ਤੇ ਦੁੱਖ ਤੇ ਸੁੱਖ ਹਨ, ਜਨਮ ਲੈਣਾ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਵਧਾਨ ਕਰਦੇ ਹਨ ਅਤੇ ਫੁਰਮਾਣ ਕਰਦੇ ਹਨ-

*ਆਪੇ ਬੀਜਿ ਆਪੇ ਹੀ ਖਾਹੁ॥*

ਐ ਬੰਦੇ ! ਇਥੇ ਤਾਂ ਹਕੀਕਤ ਇਹ ਹੈ ਕਿ ਮਨੁੱਖ ਆਪ ਬੀਜਦਾ ਹੈ ਅਤੇ ਆਪ ਹੀ

ਖਾਂਦਾ ਹੈ। ਬੈਰੂਨੀ ਦੁਨੀਆਂ ਵਿਚ ਤੇ ਐਸਾ ਹੋ ਸਕਦਾ ਹੈ ਕਿ ਬੀਜ ਕਿਸੇ ਨੇ ਬੋਏ ਹਨ ਤੇ ਫ਼ਸਲ ਕਿਸੇ ਨੇ ਕੱਟੀ ਹੈ। ਬੂਟਾ ਕਿਸੇ ਨੇ ਲਾਇਆ ਹੈ, ਫਲ ਕਿਸੇ ਨੇ ਖਾਧਾ ਹੈ। ਬਗ਼ੀਚਾ ਕਿਸੇ ਨੇ ਲਾਇਆ ਹੈ, ਮਾਲਕ ਕੋਈ ਬਣਿਆ ਹੈ। ਬਾਹਰ ਦੀ ਦੁਨੀਆਂ ਵਿਚ ਤਾਂ ਹੋ ਸਕਦਾ ਹੈ, ਪਰ ਜੋ ਵਿਧਾਤੇ ਦੀ ਦੁਨੀਆਂ ਹੈ, ਜੋ ਉਸਨੇ ਬਣਾਈ ਹੈ, ਉਹ ਤਾਂ ਇਹ ਹੈ -

*ਆਪੇ ਬੀਜਿ ਆਪੇ ਹੀ ਖਾਹੁ॥*

ਮਨੁੱਖ ਆਪ ਬੀਜਦਾ ਹੈ ਅਤੇ ਆਪ ਹੀ ਫਲ ਖਾਂਦਾ ਹੈ। ਫਲ ਹੈ ਕੀ ? ਫਲ ਹੈ ਦੁੱਖ ਤੇ ਸੁੱਖ, ਸੁੱਖ ਤੇ ਦੁੱਖ ਦੋਵੇਂ ਫਲ ਹਨ, ਹੋਰ ਕੋਈ ਫਲ ਨਹੀਂ ਅਤੇ ਇਹਨਾਂ ਫੱਲਾਂ ਦੇ ਪੈਦਾ ਹੋਣ ਦਾ ਆਪਣਾ ਇਕ ਢੰਗ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਉਹ ਢੰਗ ਇਹ ਹੈ ਕਿ ਮਨੁੱਖ ਆਪ ਬੀਜ ਬੋਂਦਾ ਹੈ ਕਰਮਾਂ ਦੇ -

*ਆਪੇ ਬੀਜਿ ਆਪੇ ਹੀ ਖਾਹੁ॥*

ਇਸ ਵਾਸਤੇ ਗੁਰਬਾਣੀ ਦਾ ਫ਼ੈਸਲਾ ਹੈ ਕਿ ਜੇਕਰ ਤੇਰੀ ਝੋਲੀ ਵਿਚ ਬਹੁਤ ਫਲ ਹਨ ਦੁੱਖਾਂ ਦੇ ਤਾਂ ਇਹਦੇ ਵਾਸਤੇ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ ਕਿ ਕਿਸੇ ਨੇ ਤੇਰੀ ਝੋਲੀ ਵਿਚ ਇਹ ਫਲ ਪਾ ਦਿੱਤੇ ਹਨ-

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਪੰਨਾ ੪੩੩)

ਭੁੱਲ ਕੇ ਵੀ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ। ਇਹ ਦੁੱਖਾਂ ਦੇ ਫਲ ਤੂੰ ਆਪ ਹੀ ਆਪਣੀ ਝੋਲੀ ਵਿਚ ਪਾਏ ਹਨ, ਕਿਉਂਕਿ ਬੀਜ ਆਪ ਹੀ ਬੋਇਆ ਅਤੇ ਤੇਰਾ ਬੋਇਆ ਹੋਇਆ ਬੀਜ ਹੁਣ ਤੂੰ ਹੀ ਖਾਣਾ ਹੈ, ਇਹ ਕਿਸੇ ਹੋਰ ਨੇ ਨਹੀਂ ਖਾਣਾ-

*ਆਪੇ ਹੀ ਬੀਜਿ ਆਪੇ ਹੀ ਖਾਹੁ॥*

ਸਮਾਜਿਕ ਤੇ ਰਾਜਨੀਤਿਕ ਦੁਨੀਆਂ ਵਿਚ ਇਕ ਦੂਜੇ ਉੱਤੇ ਦੋਸ਼ ਲਾਏ ਜਾ ਸਕਦੇ ਹਨ, ਬਈ ਫਲਾਣੇ ਕਰਕੇ ਮੇਰੀ ਹਾਰ ਹੋ ਗਈ, ਫਲਾਨੇ ਕਰਕੇ ਮੇਰਾ ਕੰਮ ਸਿਰੇ ਨਹੀਂ ਚੜ੍ਹਿਆ ਤੇ ਫਲਾਣੇ ਕਰਕੇ ਮੈਨੂੰ ਦੁੱਖ ਭੋਗਣਾ ਪਿਆ, ਮੈਨੂੰ ਬਿਪਤਾ ਭੋਗਣੀ ਪਈ। ਧਾਰਮਿਕ ਦੁਨੀਆਂ ਵਿਚ ਇਹ ਆਖਿਆ ਜਾਂਦਾ ਹੈ ਕਿ ਜਿਤਨੇ ਵੀ ਦੁੱਖਾਂ ਦੇ ਕਾਰਨ ਇਕੱਠੇ ਹੋਣਗੇ, ਕੋਈ ਕਾਰਨ ਬਾਹਰੋਂ ਨਹੀਂ ਹੈ, ਉਹ ਕਾਰਨ ਹੈ ਤੇਰੇ ਅੰਤਿਸ਼ ਕਰਨ ਵਿਚ ਬੋਇਆ ਹੋਇਆ ਬੀਜ। ਜੋ ਕੁਝ ਤੂੰ ਕੀਤਾ ਹੈ ਉਸ ਤੋਂ ਬਣੇ ਹਨ ਸੰਸਕਾਰ। ਉਹਨਾਂ ਸੰਸਕਾਰਾਂ ਨੇ ਇਹ ਸਾਰੀ ਘਟਨਾ ਘਟਾ ਦਿੱਤੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਆਪਣੇ ਦੁੱਖਾਂ ਰੂਪੀ ਫਲ ਨੂੰ ਵੇਖਕੇ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ ਤੇ ਆਪਣੇ ਸੁੱਖਾਂ ਦੇ ਫੱਲ ਨੂੰ ਦੇਖਕੇ ਪ੍ਰਮਾਤਮਾ ਦਾ ਧੰਨਵਾਦ ਕਰੀਂ ਕਿ ਐ ਪ੍ਰਭੂ! ਤੂੰ ਸੁਮੱਤ ਦਿੱਤੀ, ਸਤਿਸੰਗ ਦਿੱਤਾ

ਤੇ ਮੈਂ ਚੰਗੇ ਬੀਜ ਬੋ ਸਕਿਆ। ਇਸ ਤਰੀਕੇ ਨਾਲ ਸੰਤ ਜਨ ਸ਼ੁਭ ਫਲ ਨੂੰ ਦੇਖਕੇ ਹੰਕਾਰ ਨਹੀਂ ਕਰਦੇ ਅਤੇ ਦੁੱਖਾਂ ਦੇ ਫਲ ਨੂੰ ਵੇਖਕੇ ਕਿਸੇ ਨੂੰ ਦੋਸ਼ੀ ਨਹੀਂ ਠਹਿਰਾਉਂਦੇ। ਬਸ ਇਹ ਹੀ ਪੂਰਨਤਾ ਹੈ ਅਤੇ ਇਸੇ ਨੂੰ ਹੀ ਕਹਿੰਦੇ ਹਨ — ਇਹ ਫਲਾਣਾ ਪੂਰਨ ਪੁਰਸ਼ ਹੈ। ਆਪਣੇ ਦੁੱਖਾਂ ਲਈ ਕਿਸੇ 'ਤੇ ਜ਼ਿੰਮੇਵਾਰੀ ਨਹੀਂ ਅਤੇ ਆਪਣੇ ਸੁੱਖਾਂ ਨੂੰ ਵੇਖ ਕੇ ਹੰਕਾਰ ਨਹੀਂ ਕਰਦਾ। ਦਾਤੇ ਦਾ ਇਕ ਨਿਯਮ, ਇਕ ਮਰਿਆਦਾ ਉਸਨੇ ਇਹ ਬਣਾ ਦਿੱਤੀ ਕਿ ਜੋ ਕੁਝ ਤੂੰ ਕਰੇਂਗਾ, ਤੇਰੇ ਕਰਮਾਂ ਅਨੁਸਾਰ ਹੀ ਉਸਨੇ ਫਲ ਦੇਣਾ ਹੈ ਅਤੇ ਫਿਰ ਉਸਦੇ ਹੁਕਮ ਦੇ ਮੁਤਾਬਿਕ ਹੀ ਇਸ ਜਗਤ ਵਿਚ ਆਉਣਾ ਤੇ ਜਾਣਾ ਚੱਲਦਾ ਰਹਿੰਦਾ ਹੈ। ਅਸੀਂ ਅਨੰਤ ਜਨਮਾਂ ਤੋਂ ਇਸ ਧਰਤੀ 'ਤੇ ਆ ਰਹੇ ਹਾਂ, ਜਾ ਰਹੇ ਹਾਂ, ਆ ਰਹੇ ਹਾਂ ਜਾ ਰਹੇ ਹਾਂ। ਉਸ ਵਿਧਾਤੇ ਦਾ ਇਹ ਨਿਯਮ ਹੈ ਕਿ ਜਿਤਨੇ ਚਿਰ ਤੱਕ ਇਸ ਧਰਤੀ ਦੀ ਪਕੜ ਅੰਦਰੋਂ ਖ਼ਤਮ ਨਹੀਂ ਹੁੰਦੀ, ਅਸੀਂ ਧਰਤੀ 'ਤੇ ਮੌਜੂਦ ਰਹਾਂਗੇ। ਸਾਡੀ ਵਾਸ਼ਨਾ ਇੱਥੇ ਖਿੱਚਕੇ ਲੈ ਆਉਂਦੀ ਹੈ, ਸਾਡੀ ਕਾਮਨਾ ਇਥੇ ਖਿੱਚਕੇ ਲੈ ਆਉਂਦੀ ਹੈ। ਜਿਸ ਦਿਨ ਉਹ ਕਾਮਨਾ ਮਿੱਟਦੀ ਹੈ, ਜਿਸ ਦਿਨ ਇਹ ਵਾਸ਼ਨਾ ਮਿੱਟਦੀ ਹੈ, ਧਰਤੀ ਦੀ ਪਕੜ ਖ਼ਤਮ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਦੇ ਫੁਰਮਾਣ ਦੇ ਮੁਤਾਬਿਕ-

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

(ਪੰਨਾ ੮੪੬)

ਜਿਹੜੀ ਨਦੀ ਸਾਗਰ ਤੱਕ ਨਹੀਂ ਪਹੁੰਚ ਸਕੀ, ਬਦਕਿਸਮਤ ਹੈ। ਜਿਹੜਾ ਬੀਜ ਫੱਲ ਤੱਕ ਨਹੀਂ ਅਪੜ ਸਕਿਆ, ਬਦਕਿਸਮਤ ਹੈ। ਜਿਹੜਾ ਮਨੁੱਖ ਪਰਮ ਜੀਵਨ ਤੱਕ ਨਹੀਂ ਪਹੁੰਚ ਸਕਿਆ ਤਾਂ ਇਹ ਉਸਦੀ ਬਦਕਿਸਮਤੀ ਹੈ ਅਤੇ ਬਦਕਿਸਮਤੀ ਦਾ ਜ਼ਿੰਮੇਵਾਰ ਇਹ ਆਪ ਹੈ ਕਿਉਂਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੈਸਲਾ ਹੈ-

*ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥*

ਉਸ ਹੁਕਮੀ ਦਾ ਹੁਕਮ ਕੀ ਹੈ ਕਿ ਜਿਤਨੇ ਚਿਰ ਤੱਕ ਤੂੰ ਐਸੇ ਕਰਮ ਕਰੇਂਗਾ ਜੋ ਧਰਤੀ ਨਾਲ ਹੀ ਸੰਬੰਧਤ ਹਨ, ਸਿਰਫ ਸਰੀਰ ਨਾਲ ਹੀ ਸੰਬੰਧਿਤ ਹਨ, ਕੋਈ ਆਤਮਾ ਨਾਲ ਸੰਬੰਧਿਤ ਨਹੀਂ ਹੈ ਤੇ ਸਰੀਰ ਧਰਤੀ ਦਾ ਹਿੱਸਾ ਹੈ, ਤੂੰ ਧਰਤੀ 'ਤੇ ਰਹੇਂਗਾ। ਸਰੀਰ ਦੀ ਪੂਰਤੀ ਵਾਸਤੇ ਹੀ ਕੰਮ ਕਰਦਾ ਰਿਹਾ। ਸਰੀਰ ਦੀਆਂ ਲੋੜਾਂ ਦੀ ਪੂਰਤੀ ਹੋ ਸਕੇ, ਸਰੀਰ ਨੂੰ ਸੁੱਖ ਮਿਲ ਸਕਣ, ਤੇਰੀ ਸਾਰੀ ਭੱਜ ਦੌੜ ਇਸੇ ਵਾਸਤੇ ਰਹੀ। ਇਹ ਸਰੀਰ ਤੈਨੂੰ ਮਿਲਦਾ ਰਹੇਗਾ, ਬਾਰ-ਬਾਰ ਮਿਲਦਾ ਰਹੇਗਾ ਅਤੇ ਤੂੰ ਇਸ ਧਰਤੀ 'ਤੇ ਬਾਕਾਇਦਾ ਰਹੇਂਗਾ, ਕਿਉਂਕਿ ਸਰੀਰ ਧਰਤੀ ਦਾ ਇਕ ਖਾਸ ਹਿੱਸਾ ਹੈ। ਸਾਹਿਬ ਕਹਿੰਦੇ ਹਨ ਕਿ ਇਸਦੇ ਵਿਚ ਠੋਸ ਰੂਪ ਵਿਚ, ਅਸਥੂਲ ਰੂਪ ਵਿਚ ਜੋ ਕੁਝ ਹੈ ਉਹ ਮਿੱਟੀ ਹੈ। ਮਿੱਟੀ ਮਾਂ ਹੈ-

*ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਇਥੇ ਆ ਕੇ ਹੀ ਧਰਤੀ ਨੂੰ ਮੇਰੇ ਪਾਤਿਸ਼ਾਹ ਨੇ ਮਾਤਾ ਕਹਿ ਦਿੱਤਾ ਹੈ ਤਾਂ ਧਰਤੀ ਦਾ ਮੂਲ ਅਸਥੂਲ ਹਿੱਸਾ ਇਹ ਸਰੀਰ ਹੈ। ਸਰੀਰ ਦੀ ਉਪਜੀਵਕਾ, ਸਰੀਰ ਦੀਆਂ ਲੋੜਾਂ, ਸਰੀਰ ਦੇ ਸੁੱਖ ਐਸ਼ੋ ਆਰਾਮ ਲਈ ਜਿਹੜਾ ਆਪਣਾ ਜੀਵਨ ਬਤੀਤ ਕਰ ਰਿਹਾ ਹੈ ਤੇ ਭੱਜ ਦੌੜ ਕਰ ਰਿਹਾ ਹੈ, ਉਸਨੂੰ ਇਹ ਸਰੀਰ ਮਿਲਦਾ ਰਹੇਗਾ, ਐਸ਼ੋ ਆਰਾਮ ਵੀ ਮਿਲਦੀ ਰਹੇਗੀ। ਧਰਤੀ ਦੀ ਪਕੜ ਵੀ ਬਣੀ ਰਹੇਗੀ। ਧਰਤੀ ਦੀ ਪਕੜ ਕਰਕੇ ਬਾਰ ਬਾਰ ਆਉਂਦਾ ਜਾਂਦਾ ਰਹੇਗਾ। ਇਹ ਪਰੀਪੂਰਨ ਪ੍ਰਮਾਤਮਾ ਦਾ ਬਣਾਇਆ ਹੋਇਆ ਇਕ ਵਿਧਾਨ ਹੈ, ਪਰ ਜੋ ਸਰੀਰ ਦੀ ਪੂਰਤੀ ਦੇ ਨਾਲ-ਨਾਲ ਅਧਿਆਤਮਕ ਸਾਧਨਾ ਦੀ ਪ੍ਰਾਪਤੀ ਦੇ ਸਾਧਨਾਂ ਨੂੰ ਵੀ ਜੁਟਾਉਂਦਾ ਹੈ ਅਤੇ ਸਾਧਨ ਇਹ ਹਨ-

*ਉਹ ਧੋਪੈ ਨਾਵੈ ਕੈ ਰੰਗਿ॥*

ਨਾਮ ਦਾ ਰੰਗ ਆਪਣੇ ਆਪ ਨੂੰ ਚਾੜ੍ਹ ਲੈਂਦਾ ਹੈ। ਧਰਤੀ ਦੀ ਪਕੜ ਤੋਂ ਉੱਚਾ ਉੱਠ ਜਾਂਦਾ ਹੈ। ਸਰੀਰ ਦੀ ਪਕੜ ਤੋਂ ਉੱਚਾ ਉਠ ਜਾਂਦਾ ਹੈ ਅਤੇ ਇਸ ਢੰਗ ਨਾਲ ਪਰਮ ਅਨੰਦ ਨੂੰ ਪ੍ਰਾਪਤ ਕਰਕੇ, ਪਰਮ ਜੀਵਨ ਵਿਚ ਲੀਨ ਹੋ ਕੇ ਪੂਰਨਤਾ ਨੂੰ ਨਸੀਬ ਹੁੰਦਾ ਹੈ। ਇਹ ਪੂਰਨਤਾ ਇਸ ਤਰ੍ਹਾਂ ਹੈ ਜਿਵੇਂ ਬੂੰਦ ਵਿਚ ਲੀਨ ਹੋ ਗਈ। ਜਿਵੇਂ ਅੰਗਾਰਾ ਸੂਰਜ ਵਿਚ ਲੀਨ ਹੋ ਗਿਆ। ਇਸੇ ਤਰ੍ਹਾਂ ਆਤਮਾ ਪ੍ਰਮਾਤਮਾ ਦੇ ਵਿਚ ਲੀਨ ਹੋ ਗਈ-

*ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥*

☆☆☆

# ਪਉੜੀ ਇੱਕਵੀਂ

*ਤੀਰਥੁ ਤਪੁ ਦਇਆ ਦਤੁ ਦਾਨ॥ ਜੇ ਕੋ ਪਾਵੈ ਤਿਲ ਕਾ ਮਾਨੁ॥*
*ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥*
*ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥*
*ਸੁਅਸਤਿ ਆਥਿ ਬਾਣੀ ਬਰਮਾਉ॥ ਸਤਿ ਸੁਹਾਣੁ ਸਦਾ ਮਨ ਚਾਉ॥*
*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*
*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*
*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*
*ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥*
*ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥*
*ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥*
*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥੨੧॥*

ਭਾਰਤੀ ਪਰੰਪਰਾ ਦੇ ਮੁਤਾਬਿਕ ਤੀਰਥਾਂ ਦਾ ਇਸ਼ਨਾਨ ਅਤੇ ਤੀਰਥਾਂ 'ਤੇ ਜਾ ਕੇ ਦਾਨ ਇਤਆਦਿਕ ਦੇਣਾ ਧਰਮ ਦੇ ਮਹਾਨ ਕਰਮ ਗਿਣੇ ਗਏ ਹਨ। ਇਸ ਵਾਸਤੇ ਹਿੰਦੋਸਤਾਨ ਨੂੰ ਤੀਰਥਾਂ ਦਾ ਦੇਸ਼ ਵੀ ਕਹਿੰਦੇ ਹਨ। ਹਰ ਸੂਬੇ ਵਿਚ ਤੀਰਥ ਹਨ ਸਗੋਂ ਇੰਝ ਕਹਿ ਲਉ ਹਰ ਸ਼ਹਿਰ ਤੀਰਥ ਹੈ। ਕਿਸੇ ਨਾ ਕਿਸੇ ਦਰਿਆ ਦੀ ਧਾਰਮਿਕ ਪਰੰਮਪਰਾ ਬਣੀ ਹੋਈ ਹੈ ਅਤੇ ਉਸ ਧਾਰਮਿਕ ਉੱਚਤਾ ਦੇ ਆਧਾਰ ਉੱਤੇ ਜਿਹੜੀ ਵੱਸੋਂ ਹੈ, ਉਹ ਸ਼ਹਿਰਾਂ

ਵਿਚ ਤੇ ਕਸਬਿਆਂ ਵਿਚ ਤਬਦੀਲ ਹੋਈ ਹੈ। ਇਸ ਵਾਸਤੇ ਪ੍ਰਾਚੀਨ ਸਮੇਂ ਤੋਂ ਹੀ ਹਿੰਦੋਸਤਾਨ ਨੂੰ ਕਹਿੰਦੇ ਹਨ ਇਹ ਤੀਰਥਾਂ ਦਾ ਦੇਸ਼ ਹੈ ਅਤੇ ਉਥੋਂ ਦੇ ਸ਼ਹਿਰ ਤੀਰਥ ਹਨ। ਇਹ ਭਾਵਨਾ ਕਿਸ ਤਰੀਕੇ ਨਾਲ ਚਲੀ ਬਈ ਜਿਥੇ ਬੈਠ ਕੇ ਕਿਸੇ ਨੇ ਜਪ ਕੀਤਾ, ਉਹ ਥਾਂ ਪਵਿੱਤਰ ਹੈ ਅਤੇ ਉਥੇ ਜਾ ਕੇ ਇਸ਼ਨਾਨ ਕੀਤਾ ਜਾਏ, ਦਾਨ ਪੁੰਨ ਇਤਆਦਿਕ ਕੀਤਾ ਜਾਵੇ। ਇਸਦੇ ਨਾਲ ਹਿਰਦੇ ਦੀ ਸ਼ੁੱਧੀ ਹੋ ਜਾਂਦੀ ਹੈ। ਅਧਿਆਤਮਕ ਤੌਰ 'ਤੇ ਉਨਤ ਹੋ ਕੇ ਪਰੀਪੂਰਨ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਹਿੰਦੋਸਤਾਨ ਦੇ ਇਹਨਾਂ ਹੀ ਵੱਡੇ-ਵੱਡੇ ਤੀਰਥਾਂ ਉੱਤੇ ਭਰਮਣ ਕਰਕੇ ਤੀਰਥ ਦੀ ਸਹੀ ਰੂਪ ਰੇਖਾ, ਤੀਰਥ ਦੀ ਮਹਾਨਤਾ ਤੇ ਤੀਰਥਾਂ ਦੇ ਸਹੀ ਇਸ਼ਨਾਨ ਦਾ ਜ਼ਿਕਰ ਇਸ ਪਾਵਨ ਪਵਿੱਤਰ ਪਉੜੀ ਦੇ ਰਾਹੀਂ ਜਗਤ ਦੇ ਸਾਹਮਣੇ ਰੱਖਿਆ। ਆਪ ਫੁਰਮਾਣ ਕਰਦੇ ਹਨ—

*ਤੀਰਥ ਤਪੁ ਦਇਆ ਦਤੁ ਦਾਨੁ॥*

ਤੀਰਥ 'ਤੇ ਜਾ ਕੇ ਕੋਈ ਤੀਰਥਾਂ ਦੀ ਹੀ ਪਰੰਮਪਰਾ ਦੇ ਮੁਤਾਬਿਕ ਇਸ਼ਨਾਨ ਕਰੇ, ਤਪ ਆਦਿਕ ਕਰੇ ਅਤੇ ਦਇਆ ਵੱਸ ਹੋ ਕੇ ਉਥੇ ਲੋੜਵੰਦਾਂ ਨੂੰ ਦਾਨ ਦੇਵੇ ਅਤੇ ਬਸਤਰ ਦੇਵੇ, ਪਦਾਰਥ ਦੇਵੇ, ਧਨ ਦੇਵੇ ਤਾਂ ਸਾਹਿਬ ਕਹਿੰਦੇ ਹਨ ਕਿ ਇਸਦਾ ਫਲ ਇਹੀ ਹੋ ਸਕਦਾ ਹੈ-

*ਜੇ ਕੋ ਪਾਵੈ ਤਿਲ ਕਾ ਮਾਨੁ॥*

ਇਕ ਤਿਲ ਜਿੰਨਾ ਮਾਣ ਉਸਦੀ ਝੋਲੀ ਵਿਚ ਪੈ ਸਕਦਾ ਹੈ। ਜਗਤ ਦੇ ਲੋਕੀਂ ਕਹਿ ਦੇਣਗੇ ਕਿ ਤੀਰਥਾਂ ਤੋਂ ਹੋ ਕੇ ਆਇਆ ਹੈ ਇਸ ਵਾਸਤੇ ਮੇਰੇ ਪਾਤਿਸ਼ਾਹ ਕਹਿੰਦੇ ਹਨ –

*ਤੀਰਥ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥*
*ਸੋ ਅਸਥਾਨੁ ਬਤਾਉ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥ ੧॥ ਰਹਾਉ॥*

(ਪੰਨਾ ੩੮੫)

ਤੀਰਥ 'ਤੇ ਜਾਂਦਿਆਂ ਤੇ ਇਸ਼ਨਾਨ ਕਰਕੇ ਆਉਂਦਿਆਂ ਹੰਕਾਰ ਦੀ ਮੈਲ ਹੋਰ ਵੱਧ ਜਾਂਦੀ ਹੈ। ਜਿੰਨਾਂ ਚਿਰ ਸਾਰੇ ਮਹੱਲੇ ਨੂੰ ਨਾ ਦੱਸਿਆ ਜਾਏ ਬਈ ਅਸੀਂ ਤੀਰਥਾਂ 'ਤੇ ਇਸ਼ਨਾਨ ਕਰਕੇ ਆਏ ਹਾਂ, ਇਤਨੇ ਚਿਰ ਤੱਕ ਮਨੁੱਖ ਨੂੰ ਚੈਨ ਨਹੀਂ ਆਉਂਦਾ। ਤੀਰਥਾਂ ਦਾ ਲਿਆਂਦਾ ਹੋਇਆ ਪ੍ਰਸ਼ਾਦ ਵੀ ਘਰ-ਘਰ ਇਸ ਵਾਸਤੇ ਵੰਡਿਆ ਜਾਂਦਾ ਹੈ ਕਿ ਅਗਲਿਆਂ ਨੂੰ ਪਤਾ ਚੱਲੇ ਕਿ ਅਸੀਂ ਤੀਰਥਾਂ ਤੋਂ ਹੋ ਕੇ ਆਏ ਹਾਂ, ਦਾਨ ਪੁੰਨ ਇਤਿਆਦਿਕ ਕਰਕੇ ਆਏ ਹਾਂ। ਇਹ ਤਾਂ ਐਸਾ ਹੋਇਆ ਕਿ ਇਕ ਬੋ ਲੱਥੀ ਨਾਤਿਆਂ ਦੋ ਬਲ ਚੜੇ। ਸੋ ਇਕ ਮੈਲ ਲੱਥੀ, ਦੋ ਮੈਲਾਂ ਹੋਰ ਚੜ੍ਹ ਗਈਆਂ। ਦੂਸਰੀ ਹੰਕਾਰ ਦੀ ਮੈਲ ਪ੍ਰਬਲ ਮੈਲ ਹੋਰ ਚੜ੍ਹਾ ਕੇ ਲਿਆਏ। ਇਸ ਵਾਸਤੇ ਮੇਰੇ ਪਾਤਿਸ਼ਾਹ ਕਹਿੰਦੇ ਹਨ ਕਿ ਤੀਰਥ ਦੇ ਇਸ਼ਨਾਨ

ਨਾਲ, ਦਾਨ ਪੁੰਨ ਦੇ ਨਾਲ ਮਨੁੱਖ ਦਾ ਅਹੰਕਾਰ ਸਿਖਰ 'ਤੇ ਪਹੁੰਚਦਾ ਹੈ ਅਤੇ ਇਸਦਾ ਫਲ ਇਤਨਾ ਹੀ ਹੋ ਸਕਦਾ ਹੈ-

*ਜੇ ਕੋ ਪਾਵੈ ਤਿਲ ਕਾ ਮਾਨੁ॥*

ਸੰਸਾਰ ਦੇ ਵਿਚ ਜਿਹੜਾ ਮਾਣ ਮਿਲਦਾ ਹੈ ਉਹ ਤੇ ਇੰਝ ਹੋਵੇਗਾ ਜਿਵੇਂ ਇਕ ਪਹਾੜ ਦੇ ਸਾਹਮਣੇ ਨਿੱਕਾ ਜਿਹਾ ਤਿਨਕਾ ਹੋਵੇ ਤੇ ਈਸ਼ਵਰ ਦੀ ਤਰਫੋਂ ਉਸ ਨੂੰ ਸੁੱਖ ਇਤਨਾ ਹੀ ਮਿਲ ਸਕਦਾ ਹੈ ਉਸ ਦਾਨ ਪੁੰਨ ਤੇ ਉਸ ਤੀਰਥਾਂ 'ਤੇ ਜਾਣ ਦਾ, ਜਿਵੇਂ ਮਿਲਣੀ ਤਾਂ ਪਹਾੜ ਵਰਗੀ ਧਨ ਸੰਪੱਤੀ ਤੇ ਖ਼ੁਸ਼ੀ ਸੀ, ਪਰ ਮਿਲੀ ਇਕ ਤਿਲ ਵਰਗੀ ਸ਼ਾਂਤੀ। ਇਕ ਤਿਲ ਤੋਂ ਜ਼ਿਆਦਾ ਸੁੱਖ ਦੀ, ਮਾਣ ਪ੍ਰਤਿਸ਼ਠਾ ਦੀ ਪ੍ਰਾਪਤੀ ਹੋ ਨਹੀਂ ਸਕਦੀ। ਇਸ ਵਾਤਸੇ ਮਹਾਰਾਜ ਕਹਿੰਦੇ ਹਨ-

*ਜੇ ਕੋ ਪਾਵੈ ਤਿਲ ਕਾ ਮਾਨੁ॥*

ਤਾਂ ਵਾਸਤਵਿਕ ਤੀਰਥ ਦਾ ਇਸ਼ਨਾਨ ਕੀ ਹੈ, ਜਿਸਦੇ ਨਾਲ ਜਨਮ ਜਨਮਾਂਤਰਾਂ ਦੀ ਮੈਲ ਦੂਰ ਹੋ ਜਾਏ, ਅਧਿਆਤਮਕ ਤੌਰ ਤੇ ਉਨਤ ਹੋ ਕੇ ਮਨੁੱਖ ਪ੍ਰਮਾਤਮ ਤੱਕ ਲੀਨ ਹੋਵੇ, ਜੀਵਨ ਦੀ ਸਫਲਤਾ ਪ੍ਰਾਪਤ ਹੋਵੇ, ਜੀਵਨ ਦਾ ਰਹੱਸ ਤੇ ਅਨੰਦ ਝੋਲੀ ਵਿਚ ਆਣ ਪਏ ਅਤੇ ਇਸ ਤਰੀਕੇ ਨਾਲ ਮਨੁੱਖ ਮਾਲਾਮਾਲ ਹੋ ਜਾਏ। ਉਹ ਤੀਰਥ ਕਿਹੜਾ ਹੈ? ਕਿਥੇ ਹੈ ਅਤੇ ਉਥੇ ਇਸ਼ਨਾਨ ਕਰਨ ਦੀ ਮਰਿਆਦਾ ਕੀ ਹੈ? ਤਾਂ ਮੇਰੇ ਪਾਤਿਸ਼ਾਹ ਤੀਰਥ ਤੇ ਤੀਰਥ ਦੇ ਉੱਤੇ ਇਸ਼ਨਾਨ ਕਰਨ ਦਾ ਢੰਗ ਦੱਸਦੇ ਹਨ। ਆਪ ਫੁਰਮਾਣ ਕਰਦੇ ਹਨ-

*ਸੁਣਿਆ ਮੰਨਿਆ ਮਨ ਕੀਤਾ ਭਾਉ॥*

ਸਾਡੇ ਦੇਸ਼ ਦੇ ਵਿਚ ਤੀਰਥ ਤਾਂ ਬਹੁਤ ਹਨ, ਪਰ ਤੀਰਥਾਂ ਦਾ ਰਾਜਾ ਤ੍ਰਿਬੈਣੀ ਦਾ ਸੰਗਮ ਪਰਿਆਗ ਰਾਜ ਮੰਨਿਆ ਜਾਂਦਾ ਹੈ। ਤਿੰਨ ਨਦੀਆਂ ਦਾ ਸੰਗਮ ਤੀਰਥਾਂ ਦਾ ਰਾਜਾ- ਗੰਗਾ-ਜਮਨਾ-ਸਰਸੁਤੀ। ਗੰਗਾ ਦਿਖਾਈ ਦੇਂਦੀ ਹੈ ਵਗਦੀ ਹੋਈ, ਜਮਨਾ ਵੀ ਦਿਖਾਈ ਦੇ ਰਹੀ ਹੈ। ਸਰਸੁਤੀ ਦੇ ਬਾਰੇ ਕਹਾਵਤ ਹੈ ਕਿ ਇਹ ਗੁਪਤ ਰੂਪ ਦੇ ਵਿਚ ਅੰਦਰੋਂ ਆਣ ਕੇ ਮਿਲਦੀ ਹੈ ਅਤੇ ਇਹ ਤ੍ਰਿਬੈਣੀ ਦਾ ਸੰਗਮ ਹੈ। ਮੇਰੇ ਪਾਤਿਸ਼ਾਹ ਨੇ ਇਸ ਪੰਗਤੀ ਵਿਚ ਤੀਰਥਾਂ ਦੇ ਰਾਜੇ ਤ੍ਰਿਬੈਣੀ ਦੇ ਸੰਗਮ ਦਾ ਜ਼ਿਕਰ ਕੀਤਾ ਹੈ! ਸਾਹਿਬ ਫੁਰਮਾਣ ਕਰਦੇ ਹਨ ਕਿ ਇਹਦੇ ਵਿਚ ਇਸ਼ਨਾਨ ਕਰਕੇ ਹੀ ਅਧਿਆਤਮਕ ਤੌਰ 'ਤੇ ਮਨੁੱਖ ਉੱਨਤ ਹੋ ਸਕਦਾ ਹੈ। ਉਹ ਤ੍ਰਿਬੈਨੀ ਕਿਹੜੀ ਹੈ? ਉਹ ਤੀਰਥਾਂ ਦਾ ਸਮਰਾਟ ਤੀਰਥ ਕਿਹੜਾ ਹੈ? ਸਾਹਿਬ ਫੁਰਮਾਣ ਕਰਦੇ ਹਨ-

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*

ਪ੍ਰਥਮ ਈਸ਼ਵਰ ਦਾ ਜਸ ਜੋ ਸੁਣਨਾ ਹੈ, ਮਾਨੋ ਇਹ ਗੰਗਾ ਹੈ। ਸੁਣ ਕੇ ਜੋ ਮੰਨਣਾ ਹੈ, ਪਤੀਜਨਾ ਹੈ, ਹਿਰਦੇ ਵਿਚ ਧਾਰਨ ਕਰਨਾ ਹੈ, ਮੰਨ ਲਉ ਇਹ ਜਮਨਾ ਹੈ ਅਤੇ ਸੁਣ

ਕੇ ਤੇ ਮੰਨ ਕੇ ਜੋ ਅੰਦਰ ਭਾਉ ਪੈਦਾ ਕਰਨਾ ਹੈ, ਪਿਆਰ ਪੈਦਾ ਕਰਨਾ ਹੈ ਮਾਨੋ ਇਹ ਸਰਸੁਤੀ ਹੈ। ਸੁਣਨਾ ਬਾਹਰੋਂ ਦਿਖਾਈ ਦੇ ਸਕਦਾ ਹੈ। ਜੇਕਰ ਕੋਈ ਮੰਨਦਾ ਹੈ ਤਾਂ ਵੀ ਗੁਰਦਵਾਰੇ ਜਾ ਰਿਹਾ ਹੈ, ਮੰਦਰ ਜਾ ਰਿਹਾ ਹੈ, ਤੀਰਥਾਂ 'ਤੇ ਜਾ ਰਿਹਾ ਹੈ। ਅੰਦਰ ਮਨੌਤ ਨਾ ਹੋਵੇ ਤਾਂ ਐਸਾ ਕਰ ਨਹੀਂ ਸਕਦਾ ਤੇ ਇਹ ਦੋ ਧਾਰਾਂ ਬਾਹਰ ਦਿਖਾਈ ਦੇ ਜਾਂਦੀਆਂ ਹਨ-ਗੰਗਾ ਤੇ ਜਮਨਾ, ਪਰ ਭਾਉ ਪ੍ਰੇਮ ਇਹ ਅੰਦਰ ਦੀ ਹਾਲਤ ਹੈ, ਇਹ ਬਾਹਰ ਪ੍ਰਗਟ ਨਹੀਂ ਹੋ ਸਕਦੀ। ਇਸ ਮਨੁੱਖ ਦੇ ਅੰਦਰ ਪਿਆਰ ਹੈ, ਭਾਉ ਹੈ। ਭਾਉ ਇਹ ਸਰਸੁਤੀ ਹੈ। ਇਹ ਗੁਪਤ ਬੈਣੀ ਹੈ ਤੇ ਤ੍ਰਿਬੈਣੀ ਦਾ ਸੰਗਮ ਕੀ ਹੈ? ਪ੍ਰਮਾਤਮਾ ਦਾ ਜਸ ਸੁਣਨਾ। ਇਕ ਬੈਣੀ ਪ੍ਰਮਾਤਮਾ ਦਾ ਜੱਸ ਸੁਣ ਕੇ ਮੰਨ ਲੈਣਾ, ਦੂਸਰੀ ਬੈਣੀ ਸੁਣਕੇ ਤੇ ਮੰਨ ਕੇ ਭਾਉ ਪੈਦਾ ਕਰਨਾ ਇਹ ਤੀਸਰੀ ਬੈਣੀ ਤ੍ਰਿਬੈਣੀ ਦਾ ਸੰਗਮ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਇਹ ਹੀ ਤ੍ਰਿਬੈਣੀ ਹੈ। ਤੀਰਥਾਂ ਦੇ ਵਿਚੋਂ ਇਹੀ ਤੀਰਥਾਂ ਦਾ ਰਾਜਾ ਹੈ ਅਤੇ ਇਹ ਹੀ ਅੰਤਰਿਕ ਤੀਰਥ ਹੈ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਤੀਰਥ 'ਤੇ ਤਨ ਧੋਣਾ, ਮਨ ਨਹੀਂ। ਮਨ ਤੇ ਅੰਤਰਿਕ ਸ਼ਕਤੀ ਹੈ ਤਾਂ ਅੰਤਰਿਕ ਤੀਰਥ ਚਾਹੀਦਾ ਹੈ ਜੋ ਅੰਦਰ ਦੀ ਮੈਲ ਨੂੰ ਧੋ ਦੇਵੇ, ਜੋ ਜਨਮਾਂ ਜਨਮਾਂਤਰਾਂ ਦੇ ਪਤਿਤ ਸੰਸਕਾਰਾਂ ਦੀ ਮੈਲ ਹੈ। ਤਾਂ ਮੇਰੇ ਪਾਤਿਸ਼ਾਹ ਕਹਿੰਦੇ ਹਨ-ਪ੍ਰਮਾਤਮਾ ਦਾ ਜਸ ਸੁਣਨਾ ਇਹ ਸਭ ਤੋਂ ਵੱਡਾ ਪੁੰਨ ਹੈ। ਸੁਣਨਾ ਇਤਨਾ ਵੱਡਾ ਪੁੰਨ ਹੈ ਕਿ ਧਾਰਮਿਕ ਦੁਨੀਆਂ ਦੇ ਵਿਚ ਇਸ ਤੋਂ ਵੱਡਾ ਹੋਰ ਕੋਈ ਪੁੰਨ ਨਹੀਂ। ਕਰੋੜਾਂ ਦਾ ਵੀ ਕੋਈ ਦਾਨ ਕਰ ਛੱਡੇ ਪਰ ਹਰੀ ਦਾ ਜੋ ਜੱਸ ਸੁਣਨਾ ਹੈ, ਉਹ ਸਰੋਤਾ ਜਿਤਨਾ ਮਹਾਨ ਹੈ, ਉਸਦੇ ਸਾਹਮਣੇ ਦਾਨੀ ਬਿਲਕੁਲ ਤੁੱਛ ਹੈ। ਤਾਂ ਮਹਾਰਾਜ ਕਹਿੰਦੇ ਹਨ ਕਿ ਪ੍ਰਥਮ ਉਸਦੇ ਜਸ ਨੂੰ ਸੁਣਨਾ ਮੰਨਿਆ। ਸਿਰਫ ਸੁਨਣਾ ਨਹੀਂ, ਜੋ ਸੁਣਿਆ ਉਸ ਨੂੰ ਪੂਰਨ ਤੌਰ 'ਤੇ ਆਪਣੇ ਹਿਰਦੇ ਵਿਚ ਥਾਂ ਦੇਣੀ ਹੈ। ਉਸਨੂੰ ਮੰਨਣਾ ਹੈ। ਹੁਣ ਜਿਸਨੂੰ ਮੰਨ ਲਿਆ ਹੈ, ਹੁਣ ਜਿਸਨੂੰ ਸੁਣ ਲਿਆ ਹੈ, ਉਸ ਨਾਲ ਪਿਆਰ ਪਾਉਣਾ ਹੈ, ਉਸਦੇ ਨਾਲ ਸਨੇਹ ਪਾਉਣਾ ਹੈ। ਬਾਰ-ਬਾਰ ਉਸ ਮੰਨੇ ਹੋਏ ਨੂੰ, ਸੁਣੇ ਹੋਏ ਨੂੰ ਦੁਹਰਾਉਣਾ ਹੈ, ਯਾਦ ਕਰਨਾ ਹੈ, ਤਾਂ ਜੋ ਉਸ ਪਰਮ ਸ਼ਕਤੀ ਦੇ ਪ੍ਰਤੀ ਪਿਆਰ ਪੈਦਾ ਹੋ ਜਾਏ, ਭਾਉ ਪੈਦਾ ਹੋ ਜਾਏ। ਸਾਹਿਬ ਕਹਿੰਦੇ ਹਨ - ਅੰਤਰਗਤਿ ਤੀਰਥਿ ਹੈ ਇਹੀ ਸਭ ਤੋਂ ਵੱਡਾ ਤੀਰਥ ਹੈ। ਇਹੀ ਸਿਰਮੌਰ ਤੀਰਥ ਹੈ ਅਤੇ ਇਸ ਤੀਰਥ ਦਾ ਜ਼ਿਕਰ ਇਕ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤਾ ਹੈ-

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥*
*ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ॥*
*ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀ ਧਰਾ॥*

(ਪੰਨਾ ੬੮੭)

ਹੇ ਧਰਨੀ ਧਰ ਤੇ ਧਰਤੀ ਨੂੰ ਧਾਰਣ ਕਰਨ ਵਾਲੇ, ਹੇ ਧਰਤੀ ਦੇ ਆਸਰੇ ਪਰੀ ਪੂਰਨ ਪ੍ਰਮਾਤਮਾ ! ਤੂੰ ਆਪਣਾ ਨਾਮ ਮੈਨੂੰ ਦੇ ਅਤੇ ਨਾਮ ਹੀ ਤੀਰਥ ਹੈ। ਨਾਮ ਦੀ ਵਿਚਾਰ ਹੀ ਤੀਰਥ ਹੈ। ਉਸਦੀ ਵਿਚਾਰ ਨੂੰ ਸੁਣਨਾ ਹੀ ਤੀਰਥਾਂ ਦਾ ਇਸ਼ਨਾਨ ਹੈ। ਇਸ ਤਰ੍ਹਾਂ ਦੇ ਇਸ਼ਨਾਨ ਕਰਨ ਨਾਲ ਹੀ ਜਨਮ ਜਨਮਾਂਤਰਾਂ ਦੀ ਮੈਲ ਦੂਰ ਹੋ ਜਾਂਦੀ ਹੈ ਤਾਂ ਮੇਰੇ ਪਾਤਿਸ਼ਾਹ ਦਾ ਫੁਰਮਾਣ ਹੈ-

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥*

ਇਹ ਹੀ ਅੰਤਰਿਕ ਗਤੀ ਦੇ ਵਿਚ ਤੀਰਥ ਹੈ ਅਤੇ ਇਸ ਢੰਗ ਨਾਲ ਇਸ਼ਨਾਨ ਕਰਦਿਆਂ ਹੀ ਜਨਮ ਜਨਮਾਂਤਰਾਂ ਦੇ ਪਤਿਤ ਸੰਸਕਾਰ ਧੁਲ ਜਾਂਦੇ ਹਨ-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥*

ਭਗਤੀ ਗੁਣਾਂ ਤੋਂ ਬਿਨਾਂ ਹੋ ਨਹੀਂ ਸਕਦੀ। ਗੁਣਾਂ ਤੋਂ ਬਿਨਾਂ ਵਾਸਤਵਿਕ ਤੇਰੇ ਨੇੜੇ ਹੋਣਾ ਬੜੀ ਔਖੀ ਗੱਲ ਹੈ। ਸੁਣਨਾ ਵੀ ਇਕ ਗੁਣ ਹੈ। ਮੰਨਣਾ ਵੀ ਇਕ ਗੁਣ ਹੈ। ਭਾਉ ਗੁਣ ਹੈ, ਸੀਲ ਸੰਜਮ ਗੁਣ ਹੈ। ਸਾਹਿਬ ਕਹਿੰਦੇ ਹਨ ਕਿ ਗੁਣਾਂ ਤੋਂ ਬਿਨਾਂ ਕੋਈ ਭਗਤ ਨਹੀਂ ਹੋ ਸਕਦਾ। ਭਗਤ ਦਾ ਮਤਲਬ ਹੈ ਜਿਸਦੇ ਅੰਦਰ ਗੁਣ ਹਨ ਤੇ ਗੁਣ ਉਸਦੇ ਅੰਦਰ ਕੀ ਹਨ ? ਉਹ ਸਰੋਤਾ ਹੈ, ਉਹ ਸੰਜਮੀ ਹੈ, ਉਹ ਸੀਲਵੰਤ ਹੈ, ਉਹ ਦਇਆਵਾਨ ਹੈ, ਉਹ ਕਲਾਕਾਰ ਹੈ, ਉਹ ਕਲਾ ਨੂੰ ਸਮਝਣ ਵਾਲਾ ਕਲਾ ਪ੍ਰੇਮੀ ਹੈ, ਪਰ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਗੁਣ ਜਿਤਨੇ ਚਿਰ ਤੱਕ ਨਹੀਂ, ਮਨੁੱਖ ਭਗਤ ਨਹੀਂ ਤੇ ਭਗਵਾਨ ਨੂੰ ਪਿਆਰਾ ਨਹੀਂ। ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਵਿਣੁ ਗੁਣ ਕੀਤੇ ਭਗਤਿ ਨ ਹੋਇ॥*

ਬਿਨਾਂ ਗੁਣ ਧਾਰਨ ਕੀਤੇ ਤੋਂ ਭਗਤੀ ਹੋ ਨਹੀਂ ਸਕਦੀ, ਇਹ ਵੀ ਸਪੱਸ਼ਟ ਹੈ ਕਿ-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*

ਗੁਣ ਤਾਂ ਸਾਰੇ ਤੇਰੇ ਹਨ, ਮੇਰੇ ਥੋੜ੍ਹੇ ਹਨ। ਜਿਵੇਂ ਕਮਰੇ ਵਿਚ ਸੂਰਜ ਦੀ ਰੌਸ਼ਨੀ ਹੈ ਤੇ ਕਮਰਾ ਮੇਰਾ ਹੈ, ਮੈਂ ਐਸਾ ਦਾਅਵਾ ਕਰ ਰਿਹਾ ਹਾਂ। ਕਮਰੇ ਵਿਚ ਰੌਸ਼ਨੀ ਹੈ ਤੇ ਰੌਸ਼ਨੀ 'ਤੇ ਵੀ ਮੈਂ ਦਾਅਵਾ ਕਰ ਸਕਦਾ ਹਾਂ ਕਿ ਇਹ ਰੌਸ਼ਨੀ ਮੇਰੀ ਹੈ, ਕਿਉਂਕਿ ਇਹ ਮੇਰੇ ਕਮਰੇ ਵਿਚ ਹੈ, ਪਰ ਐਸਾ ਦਾਅਵਾ ਅਸੀਂ ਕਰ ਸਕਦੇ ਹਾਂ, ਫਿਰ ਵੀ ਇਹ ਦਾਅਵਾ ਝੂਠਾ ਹੈ। ਰੌਸ਼ਨੀ ਸੂਰਜ ਦੀ ਹੈ, ਪ੍ਰਕਾਸ਼ ਸੂਰਜ ਦਾ ਹੈ। ਹਾਂ, ਮੇਰੇ ਕਮਰੇ ਵਿਚ ਵੀ ਉਹ ਸੂਰਜ ਪ੍ਰਕਾਸ਼ਮਾਨ ਹੈ, ਇਹ ਤਾਂ ਮਨੁੱਖ ਦਾਅਵਾ ਕਰ ਸਕਦਾ ਹੈ। ਇਹ ਗੁਣ ਮੇਰੇ ਹਨ, ਪਰ ਇਹ ਦਾਅਵਾ ਫੇਰ ਵੀ ਫੋਕਾ ਹੋਵੇਗਾ ਜਿਵੇਂ ਸੂਰਜ ਦੀ ਕਿਰਨ ਨੇ ਕਮਰੇ ਨੂੰ ਰੌਸ਼ਨ ਕੀਤਾ ਹੈ, ਪ੍ਰਮਾਤਮਾ ਦੀ ਕਿਰਨ ਹੀ ਮਨੁੱਖ ਦੇ ਹਿਰਦੇ ਨੂੰ ਰੌਸ਼ਨ ਕਰਦੀ ਹੈ। ਸੰਬੰਧਤ ਕਿਰਨਾਂ

ਦਾ ਜਿਹੜਾ ਜਾਲ ਹੈ, ਇਹ ਸਭ ਸੂਰਜ ਦੇ ਨਾਲ ਜੁੜਿਆ ਹੋਇਆ ਹੈ। ਆਮ ਗੁਣਾਂ ਦਾ ਅਧਾਰ ਪਰੀਪੂਰਨ ਪ੍ਰਮਾਤਮਾ ਹੈ। ਇਸ ਕਰਕੇ ਹੀ ਪਤਾ ਚੱਲੇਗਾ ਕਿ ਪ੍ਰਮਾਤਮਾ ਦਾ ਕਿੰਨਾ ਪ੍ਰਕਾਸ਼ ਇਸ ਹਿਰਦੇ ਵਿਚ ਹੈ। ਜਿਸ ਦਿਨ ਮਨੁੱਖ ਦਾਅਵਾ ਕਰਦਾ ਹੈ ਇਹ ਗੁਣ ਮੇਰੇ ਹਨ, ਸਾਰੇ ਗੁਣ ਔਗੁਣਾਂ ਵਿਚ ਬਦਲ ਜਾਂਦੇ ਹਨ। ਜਿਵੇਂ ਗੰਨੇ ਦੇ ਰਸ ਦੀ ਸ਼ਰਾਬ ਬਣਾ ਲਈਏ ਤਾਂ ਅੰਮ੍ਰਿਤ ਜ਼ਹਿਰ ਬਣ ਜਾਂਦਾ ਹੈ। ਗੁਣ ਉਸ ਵਕਤ ਔਗੁਣ ਹੋ ਜਾਂਦੇ ਹਨ ਜਦ ਗੁਣਾਂ ਦੇ ਨਾਲ ਮਨੁੱਖ ਆਪਣੇ ਹੰਕਾਰ ਦਾ ਦਾਅਵਾ ਜੋੜ ਦੇਂਦਾ ਹੈ। ਤਾਂ ਮੇਰੇ ਪਾਤਿਸ਼ਾਹ ਦਾ ਫੁਰਮਾਣ ਹੈ-

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥*
*ਸੁਅਸਤਿ ਆਥਿ ਬਾਣੀ ਬਰਮਾਉ॥*

ਜਗਤ ਦੀ ਰਚਨਾ ਦੇ ਸੰਬੰਧ ਵਿਚ ਇਕ ਚਰਚਾ ਹੈ ਕਿ ਇਹ ਸੰਸਾਰ ਬ੍ਰਹਮਾ ਨੇ ਬਣਾਇਆ ਹੈ। ਮੇਰੇ ਪਾਤਿਸ਼ਾਹ ਦਾ ਫੁਰਮਾਣ ਹੈ-ਸੁਅਸਤਿ ਤੇਰੀ ਜੈ ਹੋਵੇ, ਤੂੰ ਕਲਿਆਣ ਕਾਰਣੀ ਹੈਂ, ਤੂੰ ਸਦੀਵੀ ਹੈਂ ਅਤੇ ਤੂੰ ਹੀ ਬ੍ਰਹਮਾ ਹੈਂ, ਤੂੰ ਹੀ ਉਹ ਨਾਦ ਹੈਂ, ਉਹ ਬਾਣੀ ਹੈਂ, ਉਹ ਮਾਇਆ ਹੈਂ ਜਿਸ ਤੋਂ ਇਹ ਸੰਸਾਰ ਉਤਪੰਨ ਹੋਇਆ, ਕਿਉਂਕਿ ਇਕ ਆਮ ਖ਼ਿਆਲ ਸਾਰੀ ਦੁਨੀਆਂ ਵਿਚ ਪ੍ਰਚਲਤ ਹੈ ਕਿ ਪ੍ਰਮਾਤਮਾ ਤੋਂ ਪਹਿਲੇ ਬਾਣੀ ਹੋਈ, ਪ੍ਰਮਾਤਮਾ ਤੋਂ ਪਹਿਲੇ ਵਾਕ ਹੋਇਆ, ਫਿਰ ਸਾਰੇ ਦਾ ਸਾਰਾ ਸੰਸਾਰ ਬਣ ਗਿਆ। ਜਿਵੇਂ ਇਸਲਾਮੀ ਮੱਤ ਹੈ ਕਿ ਪ੍ਰਥਮ ਕੁੰਨ ਦੀ ਧੁੰਨ ਖ਼ੁਦਾ ਤੋਂ ਹੋਈ ਤੇ ਕੁੰਨ ਤੋਂ ਸੰਸਾਰ ਦਾ ਪਸਾਰਾ ਹੋ ਗਿਆ। ਲੋਗੋ! ਉਸ ਨਾਮ ਦੀ ਧੁੰਨ ਹੋਈ, ਸਾਰਾ ਜਗਤ ਬਣ ਗਿਆ, ਅਜਿਹਾ ਈਸਾਈ ਮਤ ਹੈ। ਉਸਦੀ ਧੁੰਨ ਹੋਈ ਸੰਸਾਰ ਉਸ ਵਿਚੋਂ ਪੈਦਾ ਹੋਇਆ, ਐਸਾ ਉਪਨਿਸ਼ਦਾਂ ਦੇ ਰਿਸ਼ੀ ਆਦਿ ਕਾਲ ਤੋਂ ਕਹਿੰਦੇ ਹਨ। ੧ਓ ਦੀ ਧੁੰਨ ਹੋਈ ਤਾਂ ਸਾਰਾ ਜਗਤ ਬਣ ਗਿਆ, ਇਹ ਜੈਨੀਆਂ ਦੀ ਮੂਲ ਅਧਾਰਸ਼ੀਲਾ ਹੈ ਅਤੇ ਇਸੇ ਤਰੀਕੇ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਇਕ ਕਵਾਉ ਤੋਂ, ਇਕ ਬਚਨ ਤੋਂ ਸੰਸਾਰ ਦੀ ਉੱਤਪਤੀ ਹੋਈ-

*ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥* (ਪੰਨਾ ੧੧੭)

ਇਥੇ ਆ ਕੇ ਫਿਰ ਪੰਜਾਬੀ ਦਾ ਮੁਹਾਵਰਾ ਬਿਲਕੁਲ ਸਪੱਸ਼ਟ ਹੋ ਜਾਂਦਾ ਹੈ ਕਿ 'ਸਿਆਣੇ ਇਕ ਮਤ ਮੂਰਖਾਂ ਆਪੋ ਆਪਣੀ।' ਸੋ ਸਿਆਣੇ ਬੈਠੇ ਹੋਣ ਤਾਂ ਇਕ ਨੇ ਸੱਚ ਬੋਲਣਾ ਹੈ, ਸਭ ਨੇ ਉਸ ਸੱਚ ਨਾਲ ਸਹਿਮਤ ਹੋ ਜਾਣਾ ਹੈ। ਇਸ ਵਾਸਤੇ ਸਿਆਣਿਆਂ ਦੀ ਦੁਨੀਆਂ ਵਿਚ ਵਿਵਾਦ ਨਹੀਂ ਹੁੰਦਾ। ਸਿਆਣਿਆਂ ਦੇ ਸੱਚ ਦੀ ਸਹਿਮਤੀ ਹੁੰਦੀ ਹੈ। ਇਹ ਵੀ ਕਹਾਵਤ ਬਹੁਤ ਸੋਹਣੀ ਹੈ ਕਿ "ਮੂਰਖਾਂ ਆਪੋ ਆਪਣੀ।' ਮੂਰਖ ਹਨ ਜੋ ਕੁਝ

ਕਹਿਣਾ ਹੈ ਦੂਜੇ ਮਨੁੱਖ ਨੇ ਸੁਣਨਾ ਨਹੀਂ। ਉਹ ਉਸ ਤਿਆਰੀ ਵਿਚ ਹੈ ਕਿ ਮੈਂ ਕੁਝ ਕਹਿਣਾ ਹੈ, ਮੂਰਖਾਂ ਦੀ ਦੁਨੀਆਂ ਵਿਚ ਸੁਣਿਆ ਨਹੀਂ ਜਾਂਦਾ। ਸੁਣਾਉਣ ਦਾ ਹੀ ਸ਼ੌਕ ਹੈ, ਇਸ ਵਾਸਤੇ ਮੂਰਖਾਂ ਵਿਚ ਵਿਵਾਦ ਖੜਾ ਹੋ ਜਾਂਦਾ ਹੈ, ਲੜਾਈ ਖੜੀ ਹੋ ਜਾਂਦੀ ਹੈ, ਸੋ ਧਾਰਮਿਕ ਦੁਨੀਆਂ ਦੇ ਸਿਆਣਿਆਂ ਦਾ ਇਹ ਤਾਂ ਇਕੋ ਹੀ ਮੱਤ ਹੈ ਕਿ ਜਗਤ ਦੀ ਸਾਰੀ ਉਤਪਤੀ ਦਾ ਧੁਰਾ ਸ਼ਬਦ ਹੈ, ਧੁੰਨ ਹੈ ਅਤੇ ਉਹੀ ਧੁੰਨ ਪ੍ਰਾਕ੍ਰਿਤੀ ਨੂੰ ਜਨਮ ਦੇਣ ਵਾਲੀ ਹੈ ਤਾਂ ਸਾਹਿਬ ਕਹਿੰਦੇ ਹਨ, ਹੇ ਪਰੀਪੂਰਨ ਪ੍ਰਮਾਤਮਾ! ਤੇਰੀ ਜੈ ਹੋਵੇ। ਤੂੰ ਕਲਿਆਣ ਕਾਰਣੀ ਹੈਂ, ਤੂੰ ਸਦੀਵੀ ਹੈਂ, ਤੂੰ ਹੀ ਉਹ ਬਾਣੀ ਹੈਂ, ਤੂੰ ਹੀ ਉਹ ਨਾਦ ਹੈਂ ਜਿਸਤੋਂ ਜਗਤ ਪੈਦਾ ਹੋਇਆ। ਤੂੰ ਹੀ ਉਹ ਬ੍ਰਹਮਾ ਹੈਂ ਇਸ ਜਗਤ ਦਾ ਰਚੈਤਾ, ਇਸ ਜਗਤ ਦਾ ਸਾਜਨਹਾਰ-

*ਸਤਿ ਸੁਹਾਣੁ ਸਦਾ ਮਨਿ ਚਾਉ॥*

ਪਰ ਫਿਰ ਵੀ ਤੂੰ ਕੈਸਾ ਹੈਂ? ਤੂੰ ਜਗਤ ਨੂੰ ਬਣਾਇਆ, ਤੂੰ ਜਗਤ ਨਾਦ ਤੋਂ ਪੈਦਾ ਕੀਤਾ, ਤੂੰ ਨਾਦ ਹੈਂ, ਤੂੰ ਬਾਣੀ ਹੈਂ, ਤੂੰ ਬ੍ਰਹਮਾ ਹੈਂ, ਤੇਰੀ ਜੈ ਹੋਵੇ। ਤੂੰ ਕਲਿਆਣਕਾਰਨੀ ਹੈਂ, ਫਿਰ ਵੀ ਤੂੰ ਕੈਸਾ ਹੈਂ? ਤਾਂ ਸਾਹਿਬ ਕਹਿੰਦੇ ਹਨ-

*ਸਤਿ ਸੁਹਾਣੁ ਸਦਾ ਮਨਿ ਚਾਉ॥*

ਤੂੰ ਸਤਿ ਹੈਂ, ਤੂੰ ਸੁੰਦਰ ਹੈਂ, ਤੂੰ ਸਦੀਵੀ ਖਿੜਿਆ ਹੋਇਆ ਹੈਂ, ਜਿਸ ਨੂੰ ਸਾਡੇ ਦੇਸ਼ ਦੇ ਰਿਸ਼ੀ ਮੁਨੀਆਂ ਨੇ ਆਖਿਆ ਹੈ-ਸਤਿਅਮ ਸ਼ਿਵਮ ਸੁੰਦਰਮ! ਉਹ ਸਤਿ ਹੈ, ਉਹ ਪ੍ਰਕਾਸ਼ਮਾਨ ਹੈ, ਉਹ ਸੁੰਦਰ ਹੈ, ਜਿਸ ਨੂੰ ਇੰਞ ਵੀ ਪੁਰਾਣਿਕ ਰਿਸ਼ੀ ਮੁਨੀਆਂ ਨੇ ਆਖਿਆ ਹੈ-ਸਤ ਚਿਤ ਆਨੰਦ। ਉਹ ਸਤਿ ਸਰੂਪ ਹੈ, ਉਹ ਪ੍ਰਕਾਸ਼ ਸਰੂਪ ਹੈ, ਉਹ ਅਨੰਦ ਸਰੂਪ ਹੈ ਤਾਂ ਸਾਹਿਬ ਕਹਿੰਦੇ ਹਨ-

*ਸਤਿ ਸੁਹਾਣੁ ਸਦਾ ਮਨਿ ਚਾਉ॥*

ਤੂੰ ਸਤਿ ਹੈਂ, ਤੂੰ ਸੁੰਦਰ ਹੈਂ, ਤੂੰ ਸਦੀਵੀ ਖਿੜਿਆ ਹੋਇਆ ਹੈ, ਤੂੰ ਸਦੀਵੀ ਪ੍ਰਕਾਸ਼ਮਾਨ ਹੈਂ, ਤੂੰ ਅਨੰਦ ਸਰੂਪ ਹੈਂ। ਉਹ ਅਨੰਦ ਸਰੂਪ ਉਸ ਤੋਂ ਜੋ ਪ੍ਰਾਕਿਰਤੀ ਦਾ ਜਨਮ ਹੋਇਆ, ਸੰਸਾਰ ਦੀ ਜਿਹੜੀ ਉੱਤਪਤੀ ਹੋਈ, ਉਸ ਤੋਂ ਦਾਰਸ਼ਨਿਕ ਲੋਕਾਂ ਦੇ ਅੰਦਰ ਇਹ ਖ਼ਿਆਲ ਬਣਿਆ ਬਈ ਖੋਜ ਕਰੀਏ ਇਹ ਸੰਸਾਰ ਕਦੋਂ ਬਣਿਆ ਤੇ ਕਿਵੇਂ ਬਣਿਆ? ਉਨ੍ਹਾਂ ਖੋਜੀਆਂ ਦੇ ਸੰਬੰਧ ਵਿਚ ਮੇਰੇ ਪਾਤਿਸ਼ਾਹ ਦੀ ਇਹ ਵਿਚਾਰ ਹੈ-

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*

ਜਗਤ ਦਾ ਪ੍ਰਸ਼ਨ ਹੈ- ਦਾਰਸ਼ਨਿਕ ਲੋਕਾਂ ਦੀਆਂ ਮਨੋ-ਬਿਰਤੀਆਂ ਦਾ ਜ਼ਿਕਰ ਕਿ ਕਿਹੜਾ ਵੇਲਾ ਸੀ? ਵਕਤ ਕਿਹੜਾ ਸੀ? ਥਿਤ ਕਿਹੜੀ ਸੀ? ਰੁੱਤ ਕਿਹੜੀ ਸੀ? ਕਿਹੜਾ ਦਿਨ ਸੀ? ਉਹ ਵਾਰ ਕਿਹੜਾ ਸੀ?-

*ਕਵਣ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*

ਜਿਸ ਵਕਤ ਇਹ ਸੰਸਾਰ ਦਾ ਆਕਾਰ ਬਣਿਆ, ਮਹੀਨਾ ਕਿਹੜਾ ਸੀ? ਰੁੱਤ ਕਿਹੜੀ ਸੀ? ਥਿਤ ਕਿਹੜੀ ਸੀ? ਦਿਨ ਕਿਹੜਾ ਸੀ? ਵਕਤ ਕਿਹੜਾ ਸੀ? ਸਵੇਰ ਦਾ ਸੀ, ਜਾਂ ਸ਼ਾਮ ਦਾ ਸੀ? ਦੁਪਹਿਰ ਦਾ ਵਕਤ ਸੀ, ਗਰਮੀ ਦੀ ਰੁੱਤ ਸੀ ਜਾਂ ਸਰਦੀ ਦੀ ਰੁੱਤ ਸੀ? ਥਿਤ ਕਿਹੜੀ ਸੀ? ਮਹੀਨਾ ਕਿਹੜਾ ਸੀ? ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਕ ਪ੍ਰਸ਼ਨ ਜੇਕਰ ਇਥੇ ਮੰਨ ਲਿਆ ਜਾਏ ਫਲਾਣਾ ਮਹੀਨਾ ਸੀ, ਫਲਾਣੀ ਰੁੱਤ ਸੀ, ਫਲਾਣੀ ਥਿਤ ਸੀ ਤੇ ਸੰਸਾਰ ਦੀ ਬਣਤਰ ਪਹਿਲੇ ਹੀ ਸਪੱਸ਼ਟ ਹੋ ਗਈ ਸੀ, ਬਣੀ ਹੋਈ ਸੀ ਪਰ ਮਹੀਨੇ ਦਾ ਹੋਣਾ, ਸੂਰਜ ਦਾ ਹੋਣਾ ਲਾਜ਼ਮੀ ਹੈ। ਫਿਰ ਚੰਦਰਮਾ ਦਾ ਹੋਣਾ ਲਾਜ਼ਮੀ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਕੌਣ ਸਹੀ ਅੰਦਾਜ਼ਾ ਲਗਾ ਕੇ ਕਹਿ ਸਕਦਾ ਹੈ-

*ਕਵਣ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣ ਸਿ ਰੁਤੀ ਮਾਹੁ ਕਵਣ ਜਿਤੁ ਹੋਆ ਆਕਾਰੁ॥*

ਜਿਸ ਵਕਤ ਇਹ ਆਕਾਰ ਬਣਿਆ, ਜਿਸ ਵਕਤ ਇਹ ਸੰਸਾਰ ਬਣਿਆ, ਕੌਣ ਦੱਸੇ ਕਿ ਮਹੀਨਾ ਕਿਹੜਾ ਸੀ, ਰੁੱਤ ਕਿਹੜੀ ਸੀ, ਥਿਤ ਕਿਹੜੀ ਸੀ, ਵਾਰ ਕਿਹੜਾ ਸੀ, ਵਕਤ ਤੇ ਵੇਲਾ ਕਿਹੜਾ ਸੀ? ਤਾਂ ਮਹਾਰਾਜ ਕਹਿੰਦੇ ਹਨ ਕਿ ਕਿਸੇ ਦੀ ਪਕੜ ਵਿਚ ਇਹ ਆਇਆ ਹੁੰਦਾ ਤਾਂ ਇਸ ਸੰਬੰਧੀ ਮਜ਼ਮੂਨ ਧਾਰਮਿਕ ਗ੍ਰੰਥਾਂ ਵਿਚ ਲਾਜ਼ਮੀ ਹੁੰਦਾ –

*ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥*

ਇਹ ਵਕਤ, ਇਹ ਰੁੱਤ, ਇਹ ਮਹੀਨਾ, ਇਹ ਥਿਤ ਪੰਡਿਤਾਂ ਨੂੰ ਨਹੀਂ ਲੱਭ ਸਕਿਆ। ਨਹੀਂ ਪਤਾ ਚੱਲ ਸਕਿਆ। ਖ਼ਾਸ ਕਰਕੇ ਪੰਡਿਤਾਂ ਦੇ ਸਿਰਮੌਰ ਪੰਡਿਤ, ਬ੍ਰਾਹਮਣਾਂ ਦੇ ਸਿਰਮੌਰ ਬ੍ਰਾਹਮਣ ਬ੍ਰਹਮਾ ਜੀ ਨੂੰ ਵੀ ਇਹ ਵਕਤ ਨਾ ਲੱਭ ਸਕਿਆ। ਉਹ ਵੀ ਜਦ ਸ੍ਰਿਸ਼ਟੀ ਦੀ ਭਾਲ ਕਰਨ ਗਏ ਕਿ ਕਦੋਂ ਬਣੀ ਤੇ ਕਿਵੇਂ ਬਣੀ ਤਾਂ ਆਖ਼ਰ ਰਸਨਾ ਤੋਂ ਨਿਕਲਿਆ-ਨੇਤੀ ਨੇਤੀ, ਇਹ ਨਹੀਂ, ਇਹ ਨਹੀਂ, ਪਰ ਜੋ ਕੁਝ ਹੈ ਉਹ ਹੱਥ ਨਹੀਂ ਆਇਆ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿਕਰ ਕੀਤਾ ਹੈ-

*ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ॥*
*ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ॥*

(ਪੰਨਾ ੩੫੦)

ਆਖ਼ਰ ਹਾਰ ਕੇ, ਥੱਕ ਕੇ ਬ੍ਰਹਮਾ ਨੇ ਕਹਿ ਦਿੱਤਾ-ਬੇਅੰਤ ਬੇਅੰਤ ਬੇਅੰਤ। ਤੂੰ ਅਨੰਤ ਹੈਂ, ਮੈਂ ਤੇਰੀ ਤਹਿ ਨਹੀਂ ਲੱਭ ਸਕਦਾ ਅਤੇ ਜੋ ਕੁਝ ਮੈਂ ਲੱਭਿਆ ਹੈ-ਨੇਤੀ ਨੇਤੀ, ਇਹ ਨਹੀਂ ਹੈ, ਇਹ ਨਹੀਂ ਹੈ, ਤੂੰ ਕੁਝ ਹੋਰ ਹੈਂ, ਤੂੰ ਕੁਝ ਹੋਰ ਹੈਂ ਤਾਂ ਸਾਹਿਬ ਕਹਿੰਦੇ ਹਨ ਕਿ

ਜੇਕਰ ਵਕਤ ਵੇਲਾ ਲੱਭਦਾ ਤਾਂ ਪੰਡਿਤ ਮੌਲਵੀ ਲੋਕ ਕੁਰਾਨਾਂ ਵਿਚ, ਜਿੱਥੇ ਹੋਰ ਬਹੁਤ ਸਾਰਾ ਇਤਿਹਾਸ ਤੇ ਮਿਥਿਹਾਸ ਲਿਖਿਆ ਹੈ, ਇਹ ਰੁੱਤ ਤੇ ਮਹੀਨਾ ਜ਼ਰੂਰ ਲਿਖ ਲੈਂਦੇ-

*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*

ਕਾਜ਼ੀ ਲੋਕਾਂ ਨੇ ਜਿੰਨ੍ਹਾਂ ਨੇ ਆਇਤਾਂ ਨੂੰ ਇਕੱਠਾ ਕਰਕੇ ਕੁਰਾਨ ਤਸਦੀਕ ਕੀਤੀ, ਉਹਨਾਂ ਨੂੰ ਵੀ ਇਹ ਵਕਤ ਵੇਲਾ ਨਹੀਂ ਲੱਭ ਸਕਿਆ, ਨਹੀਂ ਤਾਂ ਜਿਵੇਂ ਆਇਤਾਂ ਨੂੰ ਇਕੱਠਾ ਕਰਕੇ ਉਹਨਾਂ ਲੋਕਾਂ ਨੇ ਕੁਰਾਨ ਲਿਖੀ ਸੀ ਤਾਂ ਕੁਰਾਨ ਵਿਚ ਇਕ ਵਕਤ ਤੇ ਵੇਲਾ ਵੀ ਲਿਖ ਲੈਂਦੇ। ਤਾਂ ਸਾਹਿਬ ਕਹਿੰਦੇ ਹਨ ਕਿ ਉਹਨਾਂ ਨੂੰ ਇਹ ਵਕਤ, ਇਹ ਰੁੱਤ, ਥਿਤ ਤੇ ਮਹੀਨੇ ਦਾ ਨਹੀਂ ਪਤਾ ਚੱਲ ਸਕਿਆ, ਉਹਨਾਂ ਦੀ ਲੇਖਨੀ ਤੋਂ ਸਪੱਸ਼ਟ ਨਹੀਂ ਹੈ-

*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*
*ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*

ਜੋਗੀ ਲੋਕ ਜੋ ਜੋਗ ਸਾਧਨਾ ਦੇ ਨਾਲ ਬੜੀਆਂ ਸਿੱਧੀਆਂ ਪ੍ਰਾਪਤ ਕਰ ਲੈਂਦੇ ਹਨ, ਮਹਾਰਾਜ ਕਹਿੰਦੇ ਹਨ ਕਿ ਇਹਨਾਂ ਜੋਗੀਆਂ ਨੇ ਵੀ ਨਹੀਂ ਜਾਣਿਆ ਕਿ ਮਹੀਨਾ ਕਿਹੜਾ ਸੀ, ਰੁੱਤ ਕਿਹੜੀ ਸੀ, ਵਾਰ ਕਿਹੜਾ ਸੀ, ਥਿਤ ਕਿਹੜੀ ਸੀ ਜਿਸ ਵਕਤ ਇਹ ਆਕਾਰ ਹੋਇਆ। ਮਹਾਰਾਜ ਕਹਿੰਦੇ ਹਨ ਕਿ ਅਸਲੀਅਤ ਇਹ ਹੈ –

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

ਜਿਸ ਵਕਤ ਉਸ ਕਰਤੇ ਪੁਰਖ ਨੇ ਸ੍ਰਿਸ਼ਟੀ ਨੂੰ ਸਾਜਿਆ ਹੈ, ਉਹ ਆਪ ਹੀ ਜਾਣਦਾ ਹੈ। ਇਸ ਸੰਬੰਧ ਵਿਚ ਜਦੋਂ ਉਸ ਨੇ ਸਾਜਿਆ ਹੈ, ਬਸ ਉਸ ਵਕਤ ਤੋਂ ਸ੍ਰਿਸ਼ਟੀ ਬਣੀ ਹੈ, ਪਰ ਕਦੋਂ ਉਸਨੇ ਸਾਜਨਾ ਕੀਤੀ ਹੈ? ਇਹ ਰੁੱਤ ਮਹੀਨਾ ਕੋਈ ਨਹੀਂ ਜਾਣਦਾ। ਇਹ ਥਿਤ ਵਾਰ ਕੋਈ ਨਹੀਂ ਜਾਣਦਾ, ਕਿਉਂਕਿ ਜਦੋਂ ਉਸਨੇ ਸਾਜਨਾ ਕੀਤੀ, ਰੁੱਤ ਮਹੀਨਾ ਤੇ ਥਿਤ ਵਾਰਾਂ ਦਾ ਜਨਮ ਵੀ ਓਦੋਂ ਹੀ ਹੋਇਆ, ਉਸ ਤੋਂ ਪਹਿਲੇ ਨਹੀਂ ਅਤੇ ਚੂੰਕਿ ਕੋਈ ਹੈ ਹੀ ਨਹੀਂ ਸੀ, ਇਸ ਵਾਸਤੇ ਉਸ ਸੰਬੰਧ ਵਿਚ ਕੋਈ ਨਹੀਂ ਜਾਣਦਾ। ਮਹਾਰਾਜ ਫੁਰਮਾਣ ਕਰਦੇ ਹਨ-

*ਕਿਵ ਕਰ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥*

ਮੈਂ ਕਿਵੇਂ ਤੇਰੀ ਸਿਫਤਿ-ਸਾਲਾਹ ਕਰਾਂ? ਮੈਂ ਕਿਵੇਂ ਆਪਣੀ ਜ਼ਬਾਨ ਨਾਲ ਤੇਰੀ ਉਪਮਾ ਕਰਾਂ? ਤੇਰਾ ਗੀਤ ਕਿਵੇਂ ਵਰਨਣ ਕਰਾਂ? ਸਾਹਿਬ ਕਹਿੰਦੇ ਹਨ ਕਿ ਤੂੰ ਅਨੰਤ ਹੈਂ ਤੇ ਮੇਰੀ ਰਸਨਾ ਛੋਟੀ ਹੈ-

*ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕ ਸਿਆਣਾ॥*

ਇਕ ਤੋਂ ਇਕ ਵੱਡੇ ਸਿਆਣੇ ਆਲਮ ਫਾਜ਼ਲ ਆਖ ਰਹੇ ਹਨ, ਤੇਰੀ ਉਪਮਾ ਕਰ

ਰਹੇ ਹਨ, ਬਿਆਨ ਕਰ ਰਹੇ ਹਨ ਅਤੇ ਹਕੀਕਤ ਇਹ ਹੈ ਕਿ ਤੂੰ ਅਨੰਤ ਹੈਂ। ਉਹ ਜਿਤਨਾ ਵੀ ਬਿਆਨ ਕਰ ਰਹੇ ਹਨ, ਉਹਨਾਂ ਦਾ ਬਿਆਨ ਕਰਨਾ ਛੋਟਾ ਹੈ।

*ਵਡਾ ਸਾਹਿਬ ਵਡੀ ਨਾਈ ਕੀਤਾ ਜਾ ਕਾ ਹੋਵੈ॥*

ਜਿਸਦਾ ਇਹ ਸੰਸਾਰ ਬਣਾਇਆ ਹੋਇਆ ਹੈ, ਉਹ ਬਹੁਤ ਵੱਡਾ ਹੈ, ਉਹ ਮਾਲਿਕ ਬਹੁਤ ਵੱਡਾ ਹੈ ਅਤੇ ਉਸਦੀ ਸਿਫਤਿ-ਸਾਲਾਹ ਜਿਥੋਂ ਤੱਕ ਕੀਤੀ ਜਾਏ, ਥੋੜ੍ਹੀ ਹੈ, ਛੋਟੀ ਹੈ-

*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥*

ਕੋਈ ਇਹ ਦਾਅਵਾ ਕਰੇ ਕਿ ਮੈਂ ਆਖ ਸਕਦਾ ਹਾਂ। ਕੋਈ ਇਹ ਦਾਅਵਾ ਕਰੇ ਕਿ ਮੈਂ ਜਾਣ ਸਕਦਾ ਹਾਂ ਕਿ ਕਦੋਂ ਪ੍ਰਮਾਤਮਾ ਨੇ ਸ੍ਰਿਸ਼ਟੀ ਬਣਾਈ ਅਤੇ ਮੈਂ ਰੁੱਤ ਨੂੰ ਵੀ ਸਮਝ ਸਕਦਾ ਹਾਂ। ਥਿਤ ਨੂੰ ਵੀ ਸਮਝ ਸਕਦਾ ਹਾਂ, ਮਹੀਨਾ ਕਿਹੜਾ ਸੀ? ਵਾਰ ਕਿਹੜਾ ਸੀ? ਮੈਂ ਸਭ ਕੁਝ ਜਾਣਦਾ ਹਾਂ ਅਤੇ ਮੈਂ ਜਾਣ ਲਵਾਂਗਾ। ਜਾਂ ਮੈਂ ਇਹ ਜਾਣ ਲਿਆ ਹੈ। ਇਸ ਢੰਗ ਦਾ ਕੋਈ ਦਾਅਵਾ ਕਰੇ ਤੇ ਮੇਰੇ ਪਾਤਿਸ਼ਾਹ ਦਾ ਫੁਰਮਾਣ ਹੈ—

*ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥*

ਇਸ ਢੰਗ ਨਾਲ ਕੋਈ ਦਾਅਵਾ ਕਰੇ ਕਿ ਮੈਂ ਜਾਣਦਾ ਹਾਂ, ਮੈਨੂੰ ਸਭ ਕੁਝ ਪਤਾ ਹੈ, ਅੱਗੇ ਜਾ ਕੇ ਸੁਭਾਏਮਾਨ ਨਹੀਂ ਹੋਵੇਗਾ। ਪ੍ਰਮਾਤਮਾ ਦੀ ਦਰਗਾਹ ਵਿਚ ਮਾਣ ਨਹੀਂ ਪਾਏਗਾ ਅਤੇ ਉਸਦਾ ਦਾਅਵਾ ਫੋਕਾ ਜਾਏਗਾ, ਝੂਠਾ ਹੋਵੇਗਾ, ਕਿਉਂਕਿ ਉਸ ਅਨੰਤ ਨੂੰ, ਉਸ ਅਸੀਮ ਨੂੰ ਜ਼ਬਾਨ ਦੀ ਸੀਮਾ ਨਾਲ, ਦਿਮਾਗ਼ ਦੀ ਸੀਮਾ ਨਾਲ ਜਾਣਨਾ ਬਹੁਤ ਔਖਾ ਹੈ। ਜੇਕਰ ਦਿਮਾਗ਼ ਉਸਨੂੰ ਜਾਣ ਲਏ, ਰਸਨਾ ਉਸਨੂੰ ਬਿਆਨ ਕਰ ਲਵੇ, ਫਿਰ ਜ਼ਬਾਨ ਸਪੱਸ਼ਟ ਕਰ ਦੇਵੇਗੀ ਕਿ ਪ੍ਰਮਾਤਮਾ ਅਸੀਮ ਨਹੀਂ ਹੈ, ਅਨੰਤ ਨਹੀਂ ਹੈ। ਕਿਤਨਾ ਵੀ ਬਿਆਨ ਕਰ ਲਈਏ ਅਤੇ ਕਿਤਨਾ ਵੀ ਸਮਝ ਲਈਏ ਤਾਂ ਵੀ ਸਮਝਣਾ ਥੋੜ੍ਹਾ ਹੈ ਅਤੇ ਬਿਆਨ ਕਰਨਾ ਛੋਟਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਇਥੇ ਉਥੇ ਉਹ ਸੋਭਾ ਨਹੀਂ ਪਾਏਗਾ। ਦਰਗਾਹ ਦੇ ਵਿਚ ਉਸਦਾ ਮੂੰਹ ਕਾਲਾ ਹੋਵੇਗਾ। ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਸਨਮਾਨ ਨਹੀਂ ਪ੍ਰਾਪਤ ਕਰ ਸਕੇਗਾ, ਕਿਉਂਕਿ ਅਸੀਮ ਨੂੰ ਜਾਣਨ ਦਾ ਦਾਅਵਾ ਉਸ ਅਸੀਮ ਨੂੰ ਸੀਮਤ ਕਰਨਾ ਹੈ। ਅਨੰਤ ਨੂੰ ਜਾਣਨ ਦਾ ਦਾਅਵਾ ਉਸਨੂੰ ਕਿਸੇ ਹੱਦ ਤੱਕ ਬੇਅੰਤ ਸਾਬਤ ਕਰਨਾ ਹੈ, ਮਾਨੋ ਅਸੀਂ ਉਸ ਦਾ ਅਨੰਤ ਪਾ ਲਿਆ ਹੈ। ਮਾਨੋ ਅਸੀਂ ਉਸ ਦੀ ਸੀਮਾ ਪਾ ਲਈ ਹੈ। ਇਹ ਤਾਂ ਇਸ ਤਰ੍ਹਾਂ ਹੋਵੇਗਾ ਜਿਵੇਂ ਕਿਸੇ ਸੁਲਤਾਨ ਨੂੰ ਆਖਿਆ ਜਾਏ ਤੂੰ ਬਹੁਤ ਵੱਡਾ ਚੌਧਰੀ ਹੈਂ, ਕਿਸੇ ਮਹਾਨ ਧਨਵਾਨ ਨੂੰ ਆਖਿਆ ਜਾਏ ਤੂੰ ਬਹੁਤ ਵੱਡਾ ਭਿਖਾਰੀ ਹੈਂ, ਕਿਸੇ ਮਹਾਨ ਸੁੰਦਰ ਨੂੰ ਇਹ ਆਖਿਆ ਜਾਏ ਕਿ ਤੂੰ ਬਹੁਤ ਵੱਡਾ ਕਰੂਪ ਹੈਂ। ਵੱਡਾ ਤੇ ਆਖਿਆ ਜਾ ਰਿਹਾ ਹੈ, ਪਰ ਬਾਦਸ਼ਾਹ ਨੂੰ ਚੌਧਰੀ ਆਖਿਆ ਜਾ ਰਿਹਾ ਹੈ-

*ਤੂੰ ਸੁਲਤਾਨ ਕਹਾ ਹਉ ਮੀਆ ਤੇਰੀ ਕਵਨ ਵਡਾਈ॥*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਤੂੰ ਬਾਦਸ਼ਾਹਾਂ ਦਾ ਬਾਦਸ਼ਾਹ ਹੈਂ, ਪਰ ਮੈਨੂੰ ਵਰਨਣ ਕਰਨ ਦਾ ਢੰਗ ਨਹੀਂ ਆਉਂਦਾ। ਮੈਂ ਤੈਨੂੰ ਮੀਆਂ ਜੀ ਆਖੀ ਜਾਂਦਾ ਹਾਂ। ਤੈਨੂੰ ਚੌਧਰੀ ਆਖੀ ਜਾਂਦਾ ਹਾਂ। ਹੁਣ ਬਾਦਸ਼ਾਹ ਨੂੰ ਚੌਧਰੀ ਕਹਿਣਾ, ਇਹ ਬਾਦਸ਼ਾਹ ਦੀ ਤੌਹੀਨ ਹੈ। ਸਮਰਾਟ ਨੂੰ ਸਿਰਫ ਮੀਆਂ ਜੀ ਕਰਕੇ ਕਹਿ ਦੇਣਾ ਇਹ ਸਮਰਾਟ ਦੀ ਤੌਹੀਨ ਹੈ ਤੇ ਪ੍ਰਮਾਤਮਾ ਪ੍ਰਤੀ ਇੰਝ ਕਹਿ ਲੈਣਾ ਕਿ ਮੈਂ ਜਾਣ ਲਿਆ ਹੈ ਤੂੰ ਕਿਸ ਸਮੇਂ ਸ੍ਰਿਸ਼ਟੀ ਦੀ ਸਾਜਨਾ ਕੀਤੀ? ਕਿਵੇਂ ਜਗਤ ਨੂੰ ਬਣਾਇਆ ਮੈਂ ਤੈਨੂੰ ਜਾਣ ਲਿਆ ਹੈ। ਜਾਣਨ ਦਾ ਦਾਅਵਾ ਕਰਨਾ ਹੀ ਪ੍ਰਮਾਤਮਾ ਨੂੰ ਛੋਟਾ ਬਿਆਨ ਕਰਨਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਤੂੰ ਕਿਤਨਾ ਵੀ ਬਿਆਨ ਕਰ, ਤੇਰੇ ਬਿਆਨ ਵਿਚ ਉਹ ਨਹੀਂ ਆਵੇਗਾ। ਤੂੰ ਕਿਤਨਾ ਵੀ ਸਮਝਣ ਦੀ ਕੋਸ਼ਿਸ਼ ਕਰ, ਪੂਰਨ ਤੌਰ ਤੇ ਉਹ ਤੇਰੇ ਬੌਧਕ ਮੰਡਲ ਵਿਚ ਨਹੀਂ ਆਵੇਗਾ। ਤੇਰਾ ਬੌਧਕ ਮੰਡਲ ਸੀਮਿਤ ਹੈ। ਪ੍ਰਮਾਤਮਾ ਅਸੀਮ ਹੈ, ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਵਰਨਣ ਕਰਨ ਵਾਲੇ ਤੇ ਸਿਆਣੇ ਤਾਂ ਵਰਨਣ ਕਰੀ ਜਾਂਦੇ ਹਨ ਪਰੰਤੂ ਨਾਲ ਆਪਣਾ ਦਾਅਵਾ ਵੀ ਜੋੜੀ ਜਾਂਦੇ ਹਨ ਕਿ ਅਸੀਂ ਜਾਣ ਲਿਆ, ਅਸੀਂ ਜਾਣ ਲਿਆ। ਤਾਂ ਸਾਹਿਬ ਕਹਿੰਦੇ ਹਨ ਕਿ ਨਹੀਂ-

*ਨਾਨਕ ਜੇ ਕੋ ਆਪੌ ਜਾਣੈ*

ਇਸ ਢੰਗ ਦਾ ਕੋਈ ਵੀ ਦਾਅਵਾ ਕਰੇ ਕਿ ਮੈਂ ਜਾਣ ਲਿਆ ਹੈ, ਜਾਣ ਲਿਆ ਹੈ ਉਸ ਪਰੀਪੂਰਨ ਪ੍ਰਮਾਤਮਾ ਨੂੰ

*ਅਗੈ ਗਿਆ ਨਾ ਸੋਹੈ॥*

ਪ੍ਰਭੂ ਦੀ ਦਰਗਾਹ ਵਿਚ ਸੁਭਾਏਮਾਨ ਨਹੀਂ ਹੋਵੇਗਾ। ਉਸਨੂੰ ਸ਼ੋਭਾ ਨਹੀਂ ਪ੍ਰਾਪਤ ਹੋਏਗੀ।



# ਪਉੜੀ ਬਾਈਵੀਂ

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥*
*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥*
*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥੨੨॥*

ਮਨੁੱਖ ਦੇ ਮਨ ਦੀ ਬਣਤਰ ਕੁਝ ਇਸ ਢੰਗ ਦੀ ਹੈ ਕਿ ਇਹਦੇ ਅੰਦਰ ਬਾਰ ਬਾਰ ਇਹ ਖ਼ਿਆਲ ਪੈਦਾ ਹੁੰਦੇ ਰਹਿੰਦੇ ਹਨ ਕਿਸੇ ਵਸਤੂ ਜਾਂ ਹਸਤੀ ਨੂੰ ਵੇਖ ਕੇ ਕਿ ਇਹ ਕੀ ਹੈ? ਇਹ ਕਿਉਂ ਹੈ? ਇਹ ਕਿਥੋਂ ਹੈ? ਇਹਦਾ ਆਦਿ ਕੀ ਹੈ? ਇਹਦਾ ਅੰਤ ਕੀ ਹੈ? ਇਹਦਾ ਮੱਧ ਕੀ ਹੈ? ਹਰ ਤੰਦਰੁਸਤ ਮਨ, ਹਰ ਤੰਦਰੁਸਤ ਦਿਮਾਗ਼ ਦੇ ਅੰਦਰ ਇਸ ਤਰ੍ਹਾਂ ਦੇ ਸਵਾਲਾਂ ਦਾ ਪੈਦਾ ਹੋਣਾ ਕੁਦਰਤੀ ਗੱਲ ਹੈ। ਸੁਭਾਵਕ ਹੈ ਧਾਰਮਿਕ ਲੋਕਾਂ ਦੇ ਤਾਂ ਦਿਮਾਗ਼ ਬੜੇ ਤੰਦਰੁਸਤ ਹੁੰਦੇ ਹਨ, ਸਾਫ਼ ਹੁੰਦੇ ਹਨ। ਇਸ ਲਈ ਕੁਦਰਤ ਨੂੰ ਵੇਖ ਕੇ, ਕਰਤਾ ਦਾ ਅਨੁਭਵ ਕਰਕੇ ਹੀ ਉਹਨਾਂ ਦੇ ਅੰਦਰ ਵੀ ਇਸ ਸਵਾਲ ਦਾ ਪੈਦਾ ਹੋਣਾ ਬੜਾ ਲਾਜ਼ਮੀ ਹੈ ਤੇ ਅਨੰਤ ਕਾਲ ਤੋਂ ਰਿਸ਼ੀ ਮੁਨੀ ਦਾਰਸ਼ਨਿਕ ਖ਼ੁਦਾ-ਸ਼ਨਾਸ ਇਸ ਗੱਲ ਦੀ ਕੋਸ਼ਿਸ਼ ਕਰਦੇ ਰਹੇ ਹਨ ਕਿ ਕੁਦਰਤ ਦਾ ਪਸਾਰਾ ਕਿੰਨਾ ਕੁ ਹੈ। ਇਹ ਠੀਕ ਹੈ ਕਿ ਕੁਝ ਗਿਣਤੀਆਂ ਵੀ ਮਿਲਦੀਆਂ ਹਨ ਕਿ ਸਤਿ ਅਕਾਸ਼ ਮੇਂ ਸਤਿ ਪਤਾਲ ਮੇਂ। ਧਰਮ ਗ੍ਰੰਥਾਂ ਵਿਚ ਚੌਦਾ ਲੋਕਾਂ ਦਾ ਬਾਕਾਇਦਾ ਜ਼ਿਕਰ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਰਚਨਾ ਵਿਚ ਇਸ ਦਾ ਜ਼ਿਕਰ ਹੈ।

ਚੌਦਾਂ ਲੋਕ ਹਨ, ਸੱਤ ਅਕਾਸ਼, ਸੱਤ ਪਾਤਾਲ ਤੇ ਇਹਦੇ ਵਿਚ ਦੋ ਦੀਵੇ ਹਨ- ਸੂਰਜ ਤੇ ਚੰਦਰਮਾ ਜਾਪਦਾ ਹੈ ਕਿ ਇਕ ਐਸਾ ਬ੍ਰਹਿਮੰਡ ਹੈ, ਇਕ ਐਸਾ ਮਾਹੌਲ ਹੈ ਜਿਹਦੇ ਕੋਈ ਚੌਦਾਂ ਤਰ੍ਹਾਂ ਦੇ ਤਬਕ ਇਸਲਾਮ ਨੇ ਜੋ ਮੰਨੇ ਹਨ, ਉਹਨਾਂ ਚੌਦਾਂ ਤਬਕਾਂ ਨੂੰ ਰੌਸ਼ਨੀ ਦੇਣ ਵਾਲਾ, ਸਤਿਆ ਦੇਣ ਵਾਲਾ ਇਹ ਸੂਰਜ ਹੈ, ਇਹ ਚੰਦਰਮਾ ਹੈ, ਪਰ ਇਸ ਢੰਗ ਨਾਲ ਤਾਂ ਇਹ ਬ੍ਰਹਿਮੰਡ ਦੀ ਗੱਲ ਹੋਈ- ਰੋਮ ਰੋਮ ਕੋਟ ਬ੍ਰਹਿਮੰਡ ਕੋ ਨਿਵਾਸ ਜਾਸ। ਗੁਰੂ

ਗੋਬਿੰਦ ਸਿੰਘ ਜੀ ਮਹਾਰਾਜ ਦਾ ਫੁਰਮਾਣ ਹੈ। ਉਹਦੇ ਇਕ ਇਕ ਰੋਮ ਦੇ ਵਿਚ ਕਰੋੜਾਂ ਬ੍ਰਹਿਮੰਡ ਹਨ। ਜਦ ਕਰੋੜਾਂ ਬ੍ਰਹਿਮੰਡ ਹਨ ਤਾਂ ਫਿਰ ਕਰੋੜਾਂ ਤਰ੍ਹਾਂ ਦੇ ਸੱਤ ਅਕਾਸ਼ ਹੋਣਗੇ, ਸੱਤ ਪਾਤਾਲ ਹੋਣਗੇ ਅਤੇ ਫੇਰ ਅਨੰਤ ਸੂਰਜ ਹੋਣਗੇ, ਜਿਸ ਦਾ ਫੁਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦਾ ਹੈ ਕਿ-

*ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁਕ ਬਿਲਾਸ॥* (ਪੰਨਾ ੧੧੬੨)

ਸੂਰਜ ਤਾਂ ਅਨੰਤ ਹਨ, ਗਿਣਤੀ ਤੋਂ ਪਰੇ, ਪਰ ਜਦ ਇਕ ਬ੍ਰਹਿਮੰਡ ਦੀ ਗੱਲ ਇਸ ਢੰਗ ਨਾਲ ਕੀਤੀ ਗਈ ਕਿ ਸੱਤ ਅਕਾਸ਼ ਹਨ ਤੇ ਸੱਤ ਪਤਾਲ ਹਨ ਤਾਂ ਸੱਤ ਪਤਾਲ ਤੋਂ ਮੁਰਾਦ ਉਹ ਸੱਤ ਨੀਵੀਆਂ ਧਰਤੀਆਂ ਹਨ ਜਿਥੋਂ ਤੱਕ ਸੂਰਜ ਦੀ ਰੌਸ਼ਨੀ ਪਹੁੰਚਦੀ ਹੈ। ਜਿਥੋਂ ਤਕ ਇਸ ਚੰਦਰਮਾਂ ਦੀ ਕੋਸ਼ਿਸ਼ ਦਾ ਸੰਬੰਧ ਹੈ, ਸਤ ਉਹ ਅਕਾਸ਼ ਇਸ ਜ਼ਮੀਨ ਤੋਂ ਉਚੀਆਂ ਧਰਤੀਆਂ ਜੋ ਸੂਰਜ ਦੇ ਦਾਇਰੇ ਵਿਚ ਹਨ ਅਤੇ ਚੰਦਰਮਾਂ ਦੇ ਘੇਰੇ ਵਿਚ ਹਨ ਤਾਂ ਇੰਝ ਗਿਣਤੀ ਦਾ ਅਧਾਰ ਹੀ ਕਈਆਂ ਨੇ ਇਹ ਬਣਾ ਲਿਆ ਹੈ। ਕਿ ਕੁਲ ਚੌਦਾਂ ਹੀ ਲੋਕ ਹਨ। ਸੱਤ ਅਕਾਸ਼ ਹਨ, ਸੱਤ ਪਤਾਲ ਹਨ, ਜਿਸਦਾ ਜ਼ਿਕਰ ਇਸਲਾਮੀ ਗ੍ਰੰਥਾਂ ਵਿਚ ਮਿਲਦਾ ਹੈ ਕਿ ਚੌਦਾਂ ਤਬਕ ਹਨ। ਚੌਦਾਂ ਤਬਕ ਇਸ ਇਕ ਸੂਰਜ ਦੇ ਆਲੇ ਦੁਆਲੇ ਇਹ ਗੱਲ ਤਾਂ ਸਹੀ ਹੈ, ਪਰ ਸੂਰਜ ਅਨੇਕਾਂ ਹਨ, ਅਨੰਤ ਚੰਦਰਮਾਂ ਹਨ ਤਾਂ ਇਸ ਸੰਬੰਧ ਵਿਚ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਫੁਰਮਾਣ ਹੈ-

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

ਲੱਖ ਤੋਂ ਮੁਰਾਦ ਵੀ ਇਹ ਹੈ ਕਿ ਨਾ ਲੱਖਿਆ ਜਾਣ ਵਾਲਾ। ਅਸੰਖ ਤੋਂ ਮੁਰਾਦ ਵੀ ਇਹ ਹੈ ਜੋ ਸੰਖਿਆ ਵਿਚ ਨਹੀਂ ਆਉਂਦਾ, ਗਿਣਤੀ ਵਿਚ ਨਹੀਂ ਆਉਂਦਾ। ਅਸੰਖ ਇਕ ਹਿੰਸਾ ਹੈ ਭਾਵ ਸੌ ਅਰਬ ਦਾ ਜੋ ਮੂਲ ਹਿੰਦਸਾ ਬਣਦਾ ਹੈ, ਉਹਨੂੰ ਕਹਿੰਦੇ ਹਨ ਅਸੰਖ ਅਤੇ ਇਸ ਤਰੀਕੇ ਦੇ ਨਾਲ ਸੌ ਹਜ਼ਾਰ ਦਾ ਜੋ ਮੂਲ ਹਿੰਦਸਾ ਬਣਦਾ ਹੈ ਉਹਨੂੰ ਕਹਿੰਦੇ ਹਨ ਅਸੰਖ ਅਤੇ ਇਸ ਤਰੀਕੇ ਦੇ ਨਾਲ ਸੌ ਹਜ਼ਾਰ ਦਾ ਜੋ ਮੂਲ ਹਿੰਦਸਾ ਬਣਦਾ ਹੈ, ਉਹਨੂੰ ਕਹਿੰਦੇ ਹਨ ਲੱਖ, ਪਰ ਅੱਖਰੀ ਅਰਥ ਇਹਦੇ ਇਹ ਬਣ ਜਾਂਦੇ ਹਨ ਕਿ ਅਸੰਖ ਜੋ ਸੰਖਿਆ ਦੇ ਵਿਚ ਨਹੀਂ ਆਉਂਦਾ, ਜੋ ਗਿਣਤੀ ਦੇ ਵਿਚ ਨਹੀਂ ਆਉਂਦਾ, ਜੋ ਲੱਖਿਆ ਨਹੀਂ ਜਾ ਸਕਦਾ, ਜਿਹਦੀ ਲੱਖਤਾ ਹੋ ਨਹੀਂ ਸਕਦੀ, ਜਿਸਦੀ ਗਣਿਤ ਪੂਰੇ ਢੰਗ ਨਾਲ ਹੋ ਨਹੀਂ ਸਕਦੀ। ਤਾਂ ਸਾਹਿਬ ਕਹਿੰਦੇ ਹਨ ਕਿ ਅਣਗਿਣਤ ਪਾਤਾਲ ਹਨ, ਬੇ ਸ਼ੁਮਾਰ ਅਕਾਸ਼ ਹਨ। ਇਤਨੇ ਅਕਾਸ਼ ਅਤੇ ਇਸ ਧਰਤੀ ਤੋਂ ਉੱਚੀਆਂ ਇੰਨੀਆਂ ਧਰਤੀਆਂ ਨਹੀਂ ਗਿਣੀਆਂ ਜਾ ਸਕਦੀਆਂ ਅਤੇ ਇਸ ਧਰਤੀ ਤੋਂ ਇਤਨੀਆਂ ਨੀਵੀਆਂ ਧਰਤੀਆਂ ਜਿਹਦਾ ਕੋਈ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਸਿਰਫ ਇਤਨਾ ਹੀ ਕਹਿ ਦੇਂਦੇ ਹਨ ਕਿ ਅੱਗੇ ਦੀ ਵੀ ਕੋਈ ਦੁਨੀਆਂ ਹੈ। ਇਹ ਗੱਲ ਵੱਖਰੀ ਹੈ ਕਿ ਸਾਡੀ ਪਹੁੰਚ ਤੋਂ ਪਰੇ ਹੈ। ਅਧਿਆਤਮਕ ਸਿਧੀ ਨਾਲ ਜਿਹਨਾਂ ਨੇ ਇਸ ਸਾਰੇ ਪਸਾਰੇ ਦੀ ਕੁਝ ਝਲਕ ਵੇਖੀ ਹੈ, ਉਹਨਾਂ ਦੀ ਰਸਨਾ

ਚੋਂ ਇਹ ਨਿਕਲਿਆ ਹੈ-

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥*

ਵੇਤ ਤੋਂ ਮੁਰਾਦ ਉਹ ਗ੍ਰੰਥ, ਜਿੰਨ੍ਹਾਂ ਵਿਚ ਵਿਦਿਆ ਹੈ, ਗਿਆਨ ਹੈ। ਉਹਨਾਂ ਵੇਦਾਂ ਦੇ ਰਚੈਤਾ ਗਿਆਤਾ ਆਖ਼ਰ ਥੱਕ ਕੇ, ਭਾਲ ਕੇ, ਟੋਲ ਕਰਕੇ ਇਸ ਨਤੀਜੇ 'ਤੇ ਪਹੁੰਚੇ। ਉਹਨਾਂ ਨੇ ਵੀ *ਇਕ ਵਾਤ,* ਵਾਤ ਤੋਂ ਮੁਰਾਦ ਹੈ ਗੱਲ, ਲਹਿਜਾ। ਪੰਜਾਬ ਦੀ ਤਰਫ਼ ਗੱਲਬਾਤ ਨੂੰ ਕਹਿੰਦੇ ਫਲਾਨਾ ਵਾਤ ਤਕਰ ਰਿਹਾ ਹੈ ਭਾਵ ਬੋਲ ਰਿਹਾ ਹੈ, ਕਹਿ ਰਿਹਾ ਹੈ ਤਾਂ-

*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥*

ਆਖ਼ਰ ਭਾਲ ਭਾਲ ਕੇ, ਟੋਲ ਟੋਲ ਕੇ ਥੱਕ ਗਏ ਵੇਦਾਂ ਦੇ ਰਚੈਤਾ ਵੀ ਅਤੇ ਉਹਨਾਂ ਨੇ ਵੀ ਇਕੋ ਗੱਲ ਆਖ ਦਿੱਤੀ ਕਿ

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

ਸਿਰਫ ਚੌਦਾ ਲੋਕ ਨਹੀਂ, ਇਹ ਤਾਂ ਅਨੰਤ ਪਤਾਲ ਹਨ, ਅਨੰਤ ਅਕਾਸ਼ ਹਨ। ਫਿਰ ਸਤਿਗੁਰੂ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ-

*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*

ਜਿਵੇਂ ਸਨਾਤਨ ਜਗਤ ਦੇ ਚਾਰ ਵੇਦ ਹਨ, ਇਸ ਤਰ੍ਹਾਂ ਈਸਾਈਅਤ ਤੇ ਇਸਲਾਮ ਜਗਤ ਦੀਆਂ ਚਾਰ ਕਤੇਬਾਂ ਹਨ, ਜਿਸ ਵਿਚ ਅੰਜੀਲ ਹੈ, ਕੁਰਾਨ ਹੈ, ਤੋਰੈਤ ਹੈ, ਜੰਬੂਰ ਹੈ ਤਾਂ ਸਾਹਿਬ ਫ਼ੁਰਮਾਣ ਕਰਦੇ ਹਨ ਕਿ-

*ਸਹਸ ਅਠਾਰਹ*

ਕਿਸੇ ਹੱਦ ਤੱਕ ਜਿਸ ਢੰਗ ਦਾ ਮਿਥਿਹਾਸ ਸਾਡੇ ਦੇਸ਼ ਵਿਚ ਮਿਲਦਾ ਹੈ ਤਾਂ ਉਹਦੇ ਅਨੁਸਾਰ ਲਗਪਗ ਸਾਡੇ ਰਿਸ਼ੀ ਮੁਨੀਆਂ ਦੀ ਗੱਲ ਬਾਤ ਇਕੋ ਹੀ ਹੈ। ਹੂ-ਬੂ-ਹੂ ਚਾਰ ਕਤੇਬਾਂ ਵਿਚ ਵੀ ਜੋ ਮਿਥਿਹਾਸ ਮਿਲਦਾ ਹੈ, ਉਹ ਇਕ ਹੈ। ਬਾਬੇ ਆਦਮ ਦੀ ਕਥਾ ਕਣਕ ਨਾਮਕ ਵਰਜਤ ਫਲ ਨੂੰ ਖਾ ਕੇ ਬਾਬੇ ਆਦਮ ਨੂੰ ਸਵਰਗ ਤੋਂ ਥੱਲੇ ਡੇਗਿਆ ਗਿਆ। ਚਾਰੇ ਕਿਤਾਬਾਂ ਦੀ ਇਹੋ ਜਿਹੀ ਇਕੋ ਗੱਲ ਤਾਂ ਇਹ ਚਾਰੇ ਕਤੇਬਾਂ ਮੰਨਦੀਆਂ ਹਨ ਕਿ ਅਠਾਰਹ ਹਜ਼ਾਰ ਆਲਮ ਖ਼ੁਦਾ ਨੇ ਬਣਾਏ ਹਨ, ਪਰੀਪੂਰਨ ਪ੍ਰਮਾਤਮਾ ਨੇ ਬਣਾਏ ਹਨ ਤਾਂ ਕਿ ਜਗਤ ਨੂੰ ਇਲਮ ਮਿਲੇ, ਜਗਤ ਨੂੰ ਗਿਆਨ ਮਿਲੇ। ਜਿਵੇਂ ਸਾਡੇ ਦੇਸ਼ ਵਿਚ ਕਹਿੰਦੇ ਰਹੇ ਕਿ ਚੌਂਸਠ ਤਰ੍ਹਾਂ ਦੀ ਵਿਦਿਆ ਹੈ ਅਤੇ ਚੌਂਸਠ ਤਰ੍ਹਾਂ ਦੇ ਗਿਆਨੀ ਹੋ ਸਕਦੇ ਹਨ, ਪਰ ਵਿਦਿਆ ਚੌਂਸਠ ਤਰ੍ਹਾਂ ਦੀ ਹੈ। ਜਾਪਦਾ ਹੈ ਕਿ ਇਸਲਾਮ ਤੇ ਈਸਾਈਅਤ ਨੇ ਇਲਮ

ਵੰਡਣ ਵਾਲਿਆਂ ਦੀ ਗਿਣਤੀ ਆਪਣੇ ਢੰਗ ਨਾਲ ਗਿਣੀ ਹੈ। ਉਹਨਾਂ ਨੇ ਕਿਹਾ ਹੈ ਅਠਾਰਾਂ ਹਜ਼ਾਰ ਆਲਮ ਹਨ, ਅਠਾਰਾਂ ਹਜ਼ਾਰ ਵਿਦਵਾਨ ਹਨ, ਜੋ ਜਗਤ ਵਿਚ ਵਿਦਿਆ ਗਿਆਨ ਵੰਡਦੇ ਰਹਿੰਦੇ ਹਨ ਤਾਂ ਸਾਹਿਬ ਕਹਿੰਦੇ ਹਨ-

*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*

ਅਸੁਲੂ ਭਾਵ ਅਸੂਲਨ ਬੁਨਿਆਦੀ। ਅਰਬੀ ਦਾ ਲਫਜ਼ ਹੈ ਅਸੂਲਨ ਬੁਨਿਆਦੀ। ਇਹ ਕਤੇਬਾਂ ਵੀ ਇਕੋ ਗੱਲ ਕਹਿ ਰਹੀਆਂ ਹਨ ਕਿ –

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*

ਅਨੰਤ ਪਾਤਾਲ ਹਨ, ਅਨੰਤ ਆਕਾਸ਼ ਹਨ ਅਤੇ ਕਤੇਬਾਂ ਦੇ ਸਮੇਤ ਇਹ ਹਜ਼ਾਰ ਆਲਮ ਵੀ ਇਹੀ ਆਖ ਰਹੇ ਹਨ ਕਿ ਬੇਸ਼ੁਮਾਰ ਪਾਤਾਲ ਹਨ, ਬੇਸ਼ੁਮਾਰ ਆਕਾਸ਼ ਹਨ ਅਤੇ ਕਾਦਰ ਦਾ ਅੰਤ ਪਾਉਣਾ ਬਹੁਤ ਔਖਾ ਹੈ, ਪਰ ਉਸ ਦੀ ਕੁਦਰਤ ਦਾ ਵੀ ਨਾਪ ਤੋਲ ਕਰਨਾ ਬਹੁਤ ਔਖਾ ਹੈ। ਤਾਂ ਸਾਹਿਬ ਕਹਿੰਦੇ ਹਨ –

*ਲੇਖੈ ਹੋਇ ਵਿਣਾਸੁ॥*

ਇਹਦੇ ਅੱਜ ਤਕ ਸੰਪਰਦਾਈ ਤੇ ਗੁਰਮਤਿ ਵਿਆਕਰਣ ਦੇ ਪੰਡਿਤ ਦੋ ਅਰਥ ਕਰਦੇ ਰਹੇ ਹਨ ਅਤੇ ਦੋਵੇਂ ਅਰਥ ਇਸ ਪੰਗਤੀ ਦੇ ਅਨੁਕੂਲ ਹਨ-

*ਲੇਖੈ ਹੋਇ ਵਿਣਾਸੁ॥*

ਜੋ ਲੇਖ ਵਿਚ ਆ ਜਾਂਦਾ ਹੈ, ਗਣਤ ਵਿਚ ਆ ਜਾਂਦਾ ਹੈ, ਉਹਦਾ ਨਾਸ਼ ਹੋ ਜਾਂਦਾ ਹੈ। ਉਹਦਾ ਅੰਤ ਹੋ ਜਾਂਦਾ ਹੈ। ਉਹ ਪਕੜ ਵਿਚ ਆ ਜਾਂਦਾ ਹੈ, ਉਹ ਬੰਦਿਸ਼ ਵਿਚ ਆ ਜਾਂਦਾ ਹੈ। ਜੋ ਬੰਦਿਸ਼ ਵਿਚ ਆ ਗਿਆ, ਪਕੜ ਵਿਚ ਆ ਗਿਆ, ਅਸੀਮ ਨਹੀਂ ਹੈ। ਜੋ ਅਸੀਮ ਨਹੀਂ ਹੈ, ਉਹ ਅਨੰਤ ਨਹੀਂ ਹੈ, ਉਹਦਾ ਅੰਤ ਹੋ ਜਾਏਗਾ। ਦੂਸਰਾ ਅਰਥ ਇਹ ਹੈ-

*ਲੇਖੈ ਹੋਇ ਵਿਣਾਸੁ॥*

ਜੇ ਕੁਦਰਤ ਨੂੰ ਗਿਣੀਏ ਤਾਂ ਗਿਣਤੀ ਹੀ ਮੁੱਕ ਜਾਂਦੀ ਹੈ, ਹਿੰਦਸੇ ਵਿਨਾਸ਼ ਹੋ ਜਾਂਦੇ ਹਨ, ਹਿੰਦਸੇ ਹੀ ਮੁੱਕ ਜਾਂਦੇ ਹਨ, ਕਿਉਂਕਿ ਅਸੰਖ ਇਕ ਹਿੰਦਸਾ ਹੈ ਤੇ ਇਸ ਤੋਂ ਅੱਗੇ ਹਿੰਦਸੇ ਅੱਜ ਤਕ ਮਨੁੱਖ ਦੀ ਦੁਨੀਆਂ ਵਿਚ ਈਜਾਦ ਨਹੀਂ ਹੋਏ। ਮਹਾਰਾਜ ਕਹਿੰਦੇ ਹਨ ਕਿ ਇਸ ਤਰੀਕੇ ਨਾਲ ਅਸੰਖ ਅਸੰਖ ਵੀ ਗਿਣਦੇ ਰਹੀਏ ਤਾਂ-

*ਅਸੰਖ ਕਹਹਿ ਸਿਰਿ ਭਾਰੁ ਹੋਇ॥*

ਇਸ ਤਰ੍ਹਾਂ ਵੀ ਮੇਰੇ ਪਾਤਿਸ਼ਾਹ ਨੇ ਆਖਿਆ ਕਿ ਇਹ ਵੀ ਇਕ ਸਿਰ ਦੇ ਉੱਤੇ ਪਾਪ ਚੜ੍ਹੇਗਾ ਕਿ ਸਿਰਫ ਅਸੰਖ ਦਾ ਹਿੰਦਸਾ ਹੀ ਵਰਤ ਦੇਈਏ ਤਾਂ ਮਹਾਰਾਜ ਕਹਿੰਦੇ ਹਨ ਕਿ

ਗਿਣਤੀ ਨਾਸ਼ ਹੋ ਜਾਂਦੀ ਹੈ, ਗਿਣਤੀ ਦਾ ਅੰਤ ਹੋ ਜਾਂਦਾ ਹੈ। ਗਿਣਤੀ ਰਹਿੰਦੀ ਨਹੀਂ ਕਿ ਕਿਸ ਤਰ੍ਹਾਂ ਗਿਣਤੀ ਦੇ ਵਿਚ ਉਸ ਨੂੰ ਲਿਆਈਏ? ਆਖ਼ਰ ਜਿਥੇ ਮਨੁੱਖ ਦੀ ਵਿਦਿਆ ਸੀਮਤ ਹੈ, ਉਥੇ ਗਣਤ ਸ਼ਾਸਤਰ ਵੀ ਬਾਕਾਇਦਾ ਸੀਮਤ ਹੈ। ਆਖ਼ਰ ਕਿਥੋਂ ਤੱਕ ਗਿਣਤੀ ਕਰੀਏ? ਤਾਂ ਸਾਹਿਬ ਕਹਿੰਦੇ ਹਨ-

*ਲੇਖੈ ਹੋਇ ਵਿਣਾਸੁ॥*

ਉਥੇ ਤਾਂ ਲੇਖਾ ਹੀ ਖ਼ਤਮ ਹੋ ਜਾਂਦਾ ਹੈ, ਉਥੇ ਤਾਂ ਗਿਣਤੀ ਹੀ ਖ਼ਤਮ ਹੋ ਜਾਂਦੀ ਹੈ। ਜਿਹਦਾ ਲੇਖਾ ਕਰਨਾ ਬਾਕੀ ਰਹਿ ਜਾਂਦਾ ਹੈ, ਗਿਣਤੀ ਕਰਨੀ ਮੁੱਕ ਜਾਂਦੀ ਹੈ, ਲੇਖਾ ਮੁੱਕ ਜਾਂਦਾ ਹੈ ਤਾਂ ਸਾਹਿਬ ਕਹਿੰਦੇ ਹਨ।

*ਲੇਖੈ ਹੋਇ ਤ ਲਿਖੀਐ*

ਜੋ ਲੇਖੇ ਵਿਚ ਆਵੇ, ਜੋ ਗਿਣਤੀ ਵਿਚ ਆਏ, ਤਾਂ ਹੀ ਗਿਣਤੀ ਕਰੀਏ-

*ਲੇਖੈ ਹੋਇ ਵਿਣਾਸੁ॥*

ਉਥੇ ਤਾਂ ਗਿਣਤੀ ਹੀ ਮੁਕ ਜਾਂਦੀ ਹੈ। ਉਥੇ ਤਾਂ ਲੇਖਾ ਹੀ ਮੁੱਕ ਜਾਂਦਾ ਹੈ। ਉਥੇ ਤਾਂ ਕੋਈ ਹਿੰਦਸਾ ਹੀ ਨਹੀਂ ਰਹਿੰਦਾ ਅਤੇ ਜੋ ਹਿੰਦਸਿਆਂ ਦੇ ਵਿਚ ਆ ਜਾਏ, ਗਣਤ ਦੇ ਵਿਚ ਆ ਜਾਏ, ਲੇਖੇ ਦੇ ਵਿਚ ਆ ਜਾਏ, ਉਹਦੀ ਸੀਮਾ ਬਣ ਜਾਂਦੀ ਹੈ। ਉਹ ਬੇਅੰਤ ਨਹੀਂ ਹੈ। ਜੋ ਬੇਅੰਤ ਨਹੀਂ ਹੈ, ਉਹਦਾ ਤਾਂ ਫਿਰ ਅੰਤ ਹੋ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਹਦਾ ਲੇਖਾ ਨਹੀਂ ਹੋ ਸਕਦਾ। ਇਸ ਲਈ-

*ਨਾਨਕ ਵਡਾ ਆਖੀਐ ਆਪੇ ਜਾਣੈ ਆਪ॥*

ਫੇਰ ਕੀ ਕਰੀਏ ? ਉਹਨੂੰ ਲੇਖੇ ਵਿਚ ਨਾ ਲਿਆਈਏ? ਉਹਦੀ ਗਿਣਤੀ ਨਾ ਕਰੀਏ? ਕੁਦਰਤਿ ਨੂੰ ਨਾਪੀਏ ਤੋਲੀਏ ਨਾ, ਜਦ ਕਿ ਮਨੁੱਖ ਦੀਆਂ ਰੁਚੀਆਂ ਵਿਚੋਂ ਇਹ ਵੀ ਇਕ ਰੁਚੀ ਹੈ-ਗਿਣਨਾ, ਤੋਲਣਾ, ਨਾਪਣਾ ਤਾਂ ਇਸ ਰੁਚੀ ਦਾ ਕੀ ਕਰੀਏ? ਜਦ ਕੁਦਰਤਿ ਨੂੰ ਦੇਖੀਏ ਅਤੇ ਕਾਦਰ ਦੀ ਝਲਕ ਦਾ ਅਨੁਭਵ ਕਰੀਏ ਤਾਂ ਸਾਹਿਬ ਕਹਿੰਦੇ ਹਨ ਕਿ ਫਿਰ ਇਹ ਆਖਣਾ ਚਾਹੀਦਾ ਹੈ-

*ਨਾਨਕ ਵਡਾ ਆਖੀਐ*

ਤੂੰ ਵੱਡਾ ਹੈਂ, ਪਰ ਕਿੰਨਾ ਕੁ ਵੱਡਾ ਹੈਂ-

*ਆਪੇ ਜਾਣੈ ਆਪ॥*

ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿੰਨਾ ਕੁ ਵੱਡਾ ਹੈਂ। ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਥੋਂ ਤੱਕ ਫੈਲਿਆ ਹੈਂ। ਤੂੰ ਆਪ ਹੀ ਜਾਣਦਾ ਹੈਂ ਕਿ ਤੂੰ ਕਿਤਨੇ ਪਾਤਾਲ ਬਣਾਏ ਹਨ, ਕਿਤਨੇ ਅਕਾਸ਼ ਬਣਾਏ ਹਨ। ਇਹ ਤੈਨੂੰ ਹੀ ਪਤਾ ਹੈ ਕਿ ਤੂੰ ਕਿੱਥੋਂ ਤਕ ਫੈਲਿਆ ਹੋਇਆ

ਹੈਂ, ਕਿਤਨਾ ਗਹਿਰਾ ਹੈਂ, ਤੂੰ ਕਿਤਨਾ ਉੱਚਾ ਹੈ। ਐ ਬੰਦੇ! ਤੂੰ ਇਸ ਢੰਗ ਦੀ ਉਸ ਦੀ ਸਿਫਤਿ-ਸਾਲਾਹ ਕਰ-

*ਨਾਨਕ ਵਡਾ ਆਖੀਐ*

ਤੂੰ ਵੱਡਾ ਹੈਂ, ਬਹੁਤ ਵੱਡਾ ਹੈਂ। ਰਹਿਰਾਸ ਵਿਚ ਮਹਾਰਾਜ ਕਹਿੰਦੇ ਹਨ ਕਿ ਅਕਸਰ ਜਦ ਮਨੁੱਖ ਵੱਡਾ ਵੀ ਕਹਿੰਦਾ ਹੈ ਤਾਂ ਵੱਡਾ ਆਖਣ ਦਾ ਵੀ ਉਸ ਕੋਲ ਕੋਈ ਬੋਧ ਤੇ ਅਨੁਭਵ ਨਹੀਂ ਸਗੋਂ

*ਸੁਣਿ ਵਡਾ ਆਖੈ ਸਭੁ ਕੋਇ॥*

ਲੋਕਾਂ ਕੋਲੋਂ ਸੁਣ ਲੈਂਦਾ ਹੈ ਕਿ ਬਹੁਤ ਵੱਡਾ ਹੈ, ਵੱਡਾ ਹੈ, ਉਹਨੂੰ ਵੱਡਾ ਵੱਡਾ ਕਰਕੇ ਆਖਣ ਲੱਗ ਪੈਂਦੇ ਹਨ। ਤਾਂ ਮਹਾਰਾਜ ਕਹਿੰਦੇ ਹਨ-

*ਕੇਵਡੁ ਵਡਾ ਡੀਠਾ ਹੋਇ॥*

ਉਹ ਕਿੰਨਾ ਕੁ ਵੱਡਾ ਹੈ, ਅੱਖਾਂ ਨੇ ਵੇਖਿਆ ਹੋਵੇ, ਕਦੀ ਅੱਖਾਂ ਦੀ ਪਕੜ ਵਿਚ ਆਇਆ ਹੋਵੇ, ਸੋ ਉਹ ਕਿੰਨਾ ਕੁ ਵੱਡਾ ਹੈ, ਇਸ ਦਾ ਬੋਧ ਨਹੀਂ ਹੈ, ਪਰ ਉਂਜ ਬੰਦਾ ਵੱਡਾ-ਵੱਡਾ ਆਖੀ ਜਾਂਦਾ ਹੈ। ਬੋਧ ਦੇ ਨਾਲ ਵੱਡਾ ਆਖਣਾ ਅਤੇ ਜਿਸ ਦਿਨ ਖੋਜ ਕਰਦਿਆਂ ਕਰਦਿਆਂ ਇਹ ਅਨੁਭਵ ਨਸੀਬ ਹੁੰਦਾ ਹੈ, ਉਸ ਦਿਨ ਜਿਸ ਦਿਨ ਵੱਡਾ ਆਖਦਾ ਹੈ, ਵੱਡਾ ਆਖਣ ਦੇ ਵਿਚ ਵੀ ਰਸ ਹੈ, ਉਸ ਵੱਡਾ ਆਖਣ ਵਿਚ ਵੀ ਅਨੰਦ ਹੈ ਅਤੇ ਹਕੀਕਤ ਤਾਂ ਇਹ ਹੈ ਕਿ ਵੱਡਾ ਆਖਣ ਵਾਲਾ ਵੀ ਵੱਡਾ ਹੋ ਜਾਂਦਾ ਹੈ। ਵੱਡਾ ਆਖਣ ਵਾਲਾ ਵੀ ਛੋਟਾ ਨਹੀਂ ਰਹਿ ਜਾਂਦਾ। ਅਨੁਭਵ ਦੇ ਤਲ 'ਤੇ ਪਹੁੰਚ ਕੇ ਜੋ ਉਸ ਨੂੰ ਵੱਡਾ-ਵੱਡਾ ਆਖਦਾ ਹੈ, ਆਪ ਵੱਡਾ ਹੋ ਜਾਂਦਾ ਹੈ। ਸਾਹਿਬ ਆਖਦੇ ਹਨ-

*ਨਾਨਕ ਵਡਾ ਆਖੀਐ*

ਉਸੇ ਵੱਡੇ ਨੂੰ ਵੀ ਵੱਡਾ ਕਰਕੇ ਹੀ ਆਖਣਾ ਹੈ, ਪਰ ਕਿੰਨਾ ਕੁ ਆਖਣਾ ਹੈ, ਉਹ ਕਿੰਨਾ ਕੁ ਵੱਡਾ ਹੈ? ਇਹ ਤਾਂ ਹੁਣ ਬੰਦੇ ਨੇ ਦੇਖਿਆ ਨਹੀਂ ਤੇ ਇੰਞ ਕਹਿਣਾ ਚਾਹੀਦਾ ਹੈ ਕਿ ਹੇ ਪ੍ਰਭੂ! ਤੂੰ ਜਿੰਨਾ ਵੱਡਾ ਹੈਂ-

*ਆਪੇ ਜਾਣੈ ਆਪੁ॥*

ਤੂੰ ਆਪ ਹੀ ਜਾਣਦਾ ਹੈਂ, ਹੋਰ ਕੋਈ ਨਹੀਂ ਜਾਣਦਾ।

☆☆☆

# ਪਉੜੀ ਤੇਈਵੀਂ

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*
*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥*
*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥ ੨੩॥*

ਇਹ ਤਾਂ ਠੀਕ ਹੈ ਕਿ ਸਿਫ਼ਤਿ-ਸਾਲਾਹਿ ਕਰਨ ਵਾਲਿਆਂ ਨੇ ਹੀ ਉਸ ਦਾ ਅੰਤ ਨਹੀਂ ਪਾਇਆ। ਵੱਡਾ-ਵੱਡਾ ਆਖਿਆ, ਉਹਨਾਂ ਦਾ ਵੱਡਾ-ਵੱਡਾ ਆਖਣਾ ਵਿਅਰਥ ਚਲਾ ਗਿਆ। ਉਹਨਾਂ ਦੀ ਕੀਤੀ ਗਈ ਸਿਫ਼ਤਿ-ਸਾਲਾਹ ਵਿਅਰਥ ਚਲੀ ਗਈ ਤਾਂ ਸਾਹਿਬ ਕਹਿੰਦੇ ਹਨ-

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*

ਉਹ ਸਲਾਹੁਣ ਯੋਗ ਜੋ ਪਰੀਪੂਰਨ ਪ੍ਰਮਾਤਮਾ ਹੈ, ਉਸ ਦੀ ਸਿਫ਼ਤਿ-ਸਾਲਾਹ ਕਰਨ ਵਾਲਿਆਂ ਨੇ ਇਹ ਬੋਧ ਤਾਂ ਨਹੀਂ ਹਾਸਲ ਕੀਤਾ-

*ਏਤੀ ਸੁਰਤਿ ਨ ਪਾਈਆ*

ਇਹ ਤਾਂ ਉਹਨਾਂ ਨੂੰ ਨਹੀਂ ਮਿਲ ਸਕੀ ਕਿ ਤਹਿ ਕਿਹੜੀ ਹੈ? ਉਹ ਕਿੰਨਾ ਕੁ ਵੱਡਾ ਹੈ? ਪਾਤਾਲ ਕਿਤਨੇ ਕੁ ਹਨ? ਆਕਾਸ਼ ਕਿਤਨੇ ਕੁ ਹਨ ? ਇਹ ਤਾਂ ਉਹਨਾਂ ਨੂੰ ਨਹੀਂ ਪੱਤਾ ਚਲ ਸਕਿਆ, ਪਰੰਤੂ ਉਹਨਾਂ ਦਾ ਆਖਣਾ ਵਿਅਰਥ ਨਹੀਂ ਗਿਆ। ਜੋ ਉਹਨਾਂ ਨੇ ਵੱਡਾ-ਵੱਡਾ ਆਖਿਆ ਹੈ, ਉਸ ਦਾ ਇਕ ਬਹੁਤ ਵੱਡਾ ਫਲ ਮਿਲਿਆ -

*ਨਦੀਆ ਅਤੈ ਵਾਹ ਪਾਵਹਿ ਸਮੁੰਦਿ ਨ ਜਾਣੀਅਹਿ॥*

ਜਿਵੇਂ ਨਦੀਆਂ ਦਰਿਆ, ਸਾਗਰ ਤੱਕ ਪਹੁੰਚਦੀਆਂ ਹਨ ਤੇ ਸਾਗਰ ਵਿਚ ਲੀਨ ਹੋ ਜਾਂਦੀਆਂ ਹਨ, ਹੁਣ ਸਾਗਰ ਦੀ ਕੀ ਗਿਣਤੀ ਕਰੀਏ, ਸਾਗਰ ਦਾ ਰੂਪ ਹੋ ਗਏ, ਇਸ ਤਰ੍ਹਾਂ ਸਿਫਤਿ-ਸਾਲਾਹ ਕਰਨ ਵਾਲੇ ਪ੍ਰਮਾਤਮਾ ਦਾ ਰੂਪ ਹੋ ਗਏ। ਇਸ ਤਰ੍ਹਾਂ ਜਿਹੜੇ ਉਸ ਨੂੰ ਵੱਡਾ-ਵੱਡਾ ਆਖਣਾ ਚਾਹੁੰਦੇ ਸਨ, ਉਹ ਵੱਡੇ ਦੇ ਵਿਚ ਹੀ ਲੀਨ ਹੋ ਗਏ। ਧਾਰਮਿਕ ਦੁਨੀਆਂ ਵਿਚ ਇਕ ਨਿਕੀ ਜਿਹੀ ਗਾਥਾ ਚਲਦੀ ਹੈ ਕਿ ਇਕ ਵਾਰ ਇਕ ਨਮਕ ਦੀ ਛੋਟੀ

ਜਿਹੀ ਰੋੜੀ ਨੇ ਮਨ ਵਿਚ ਇਹ ਸੋਚਿਆ ਹੈ ਕਿ ਮੈਂ ਦੇਖਣਾ ਹੈ ਸਾਗਰ ਕਿੰਨਾ ਕੁ ਹੈ? ਇਹਦੀ ਤਹਿ ਨੂੰ ਮੈਂ ਦੇਖਣਾ ਹੈ ਅਤੇ ਇਹ ਕਿਥੋਂ ਤੱਕ ਫੈਲਿਆ ਹੈ, ਇਹਦੇ ਵਿਚ ਕਿੰਨਾ ਕੁ ਜਲ ਹੈ ? ਬੜੇ ਮਾਨ ਨਾਲ ਉਸ ਨੇ ਡੁਬਕੀ ਲਾਈ ਅਤੇ ਬੜੇ ਹੌਂਸਲੇ ਨਾਲ ਉਸਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਮੈਂ ਹੁਣੇ ਵਾਪਸ ਆ ਜਾਣਾ ਹੈ ਤੇ ਤੁਹਾਨੂੰ ਦੱਸ ਦਿਆਂਗਾ ਕਿ ਸਮੁੰਦਰ ਕਿਤਨਾ ਕੁ ਹੈ। ਗੋਤਾ ਲਾਇਆ, ਉਸ ਨੇ ਡੁਬਕੀ ਲਾਈ। ਕਿਨਾਰੇ 'ਤੇ ਖੜੀਆਂ ਹਨ ਨਮਕ ਦੀਆਂ ਰੋੜੀਆਂ ਜੋ ਉਸ ਰੋੜੀ ਦਾ ਇੰਤਜ਼ਾਰ ਪਈ ਕਰਦੀਆਂ ਹਨ, ਜਿਸ ਨੇ ਗੋਤਾ ਲਾ ਲਿਆ ਹੈ, ਜਿਸ ਨੇ ਡੁਬਕੀ ਲਾ ਲਈ ਹੈ। ਡੁਬਕੀ ਜੈਸੀ ਗਹਿਰੀ ਹੁੰਦੀ ਗਈ, ਨਮਕ ਗਲਦਾ ਗਿਆ, ਰੋੜੀ ਗਲਦੀ ਗਈ। ਗਲ ਗਲ ਕੇ ਸਾਗਰ ਦਾ ਰੂਪ ਹੋ ਗਈ। ਕਹਿੰਦੇ ਹਨ ਕਿ ਬਾਕੀ ਨਮਕ ਦੀਆਂ ਰੋੜੀਆਂ ਅਜੇ ਵੀ ਕਿਨਾਰੇ 'ਤੇ ਖੜੀਆਂ ਹਨ ਇਸੇ ਉਡੀਕ ਵਿਚ ਕਿ ਕਦੋਂ ਨਮਕ ਦੀ ਰੋੜੀ ਬਾਹਰ ਆਵੇ ਤੇ ਸਾਨੂੰ ਦੱਸੇ ਸਾਗਰ ਕਿੰਨਾ ਕੁ ਹੈ ਕਿ ਸਮੁੰਦਰ ਕਿੰਨਾ ਕੁ ਹੈ ? ਹੂ-ਬ-ਹੂ ਇਹੀ ਗੱਲ ਸੰਤ ਜਨਾਂ ਦੀ ਹੈ। ਨਾਮ ਜਪਦਿਆਂ ਜਪਦਿਆਂ, ਰਸ ਮਾਣਦਿਆਂ ਮਾਣਦਿਆਂ ਉਸ ਪਰਮ ਅਨੰਦ ਤੇ ਪਰਮ ਪੁਰਖ ਵਿਚ ਲੀਨ ਹੋ ਜਾਂਦੇ ਹਨ ਕਿ ਜਗਤ ਕਿਨਾਰੇ 'ਤੇ ਖੜਾ, ਜਿਸ ਦੇ ਅੰਦਰ ਡੁਬਕੀ ਲਾਉਣ ਦੀ ਹਿੰਮਤ ਨਹੀਂ ਸਿਰਫ ਕਿਨਾਰੇ 'ਤੇ ਬੈਠਣ ਦੀ ਹਿੰਮਤ ਹੈ ਅਤੇ ਅਕਸਰ ਧਾਰਮਿਕ ਮੰਦਰਾਂ ਦੇ ਵਿਚ ਜਿਹੜੇ ਬਹੁਤ ਸਾਰੇ ਲੋਕ ਜਾਂਦੇ ਹਨ, ਕੋਈ ਵਿਰਲਾ ਹੀ ਹੈ ਜਿਹੜਾ ਡੁੱਬਕੀ ਲਾਉਂਦਾ ਹੈ, ਕਿਨਾਰੇ 'ਤੇ ਹੀ ਖੜੇ ਰਹਿੰਦੇ ਹਨ ਅਤੇ ਇਸ ਉਡੀਕ ਦੇ ਵਿਚ ਰਹਿੰਦੇ ਹਨ, ਕਿ ਕੋਈ ਦੱਸੇ ਉਹ ਕਿੰਨਾ ਕੁ ਹੈ? ਪਰ ਜਿੰਨਾ ਜਾਣਿਆ ਉਹ ਦੱਸਣ ਜੋਗਾ ਰਹਿਆ ਨਹੀਂ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ-

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥* (ਪੰਨਾ ੩੮੨)

ਜਿਹੜਾ ਇਹ ਦਾਅਵਾ ਕਰੇ ਕਿ ਮੈਂ ਜਾਣ ਲਿਆ ਹੈ, ਮੈਂ ਜਾਣ ਲਿਆ ਹੈ, ਉਸ ਨੇ ਜਾਣਿਆ ਹੀ ਨਹੀਂ ਤੇ ਜਿੰਨਾ ਜਾਣਿਆ ਉਹ ਲੀਨ ਹੋ ਗਿਆ। ਉਹ ਤਾਂ ਕਹਿਣ ਜੋਗਾ ਹੀ ਨਹੀਂ ਰਿਹਾ।

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥* (ਪੰਨਾ ੩੩੪)

ਤਾਂ ਜਦ ਵੀ ਕੋਈ ਉਸ ਦੀ ਤਹਿ ਦਾ ਅੰਤ ਲੈਣ ਜਾਂਦਾ, ਉਹਦਾ ਹੀ ਰੂਪ ਹੋ ਜਾਂਦਾ। ਉਸ ਦੇ ਵਿਚ ਇਸ ਤਰ੍ਹਾਂ ਗੱਲ ਜਾਂਦਾ ਜਿਵੇਂ ਨਮਕ ਦਾ ਢੇਲਾ ਸਾਗਰ ਦੇ ਵਿਚ ਗਲ ਗਿਆ। ਹੂ-ਬ-ਹੂ ਉਸ ਦਾ ਚਿੰਤਨ ਕਰਨ ਵਾਲਾ ਉਸ ਦਾ ਰੂਪ ਹੋ ਜਾਂਦਾ ਹੈ। ਬੂੰਦ ਸਾਗਰ ਦੇ ਵਿਚ ਲੀਨ ਹੋ ਜਾਂਦੀ ਹੈ, ਫਿਰ ਬਾਹਰ ਨਿਕਲ ਕੇ ਕਹਿਣ ਜੋਗੀ ਨਹੀਂ ਰਹਿੰਦੀ ਕਿ ਸਾਗਰ ਕਿਤਨਾ ਹੈ, ਉਹ ਕਿੰਨਾ ਵੱਡਾ ਹੈ। ਤਾਂ ਸਾਹਿਬ ਕਹਿੰਦੇ ਹਨ –

*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*

ਨਦੀਆਂ ਤੇ ਛੋਟੇ ਛੋਟੇ ਵਾੜੇ ਜਦ ਸਮੁੰਦਰ ਵਿਚ ਲੀਨ ਹੋ ਜਾਂਦੇ ਹਨ ਤਾਂ ਸਾਗਰ ਦੇ ਵਿਚੋਂ ਲੱਭਣਾ ਫੇਰ ਔਖਾ ਹੋ ਜਾਂਦਾ ਹੈ ਕਿ ਇਹਦੇ ਵਿਚ ਗੰਗਾ ਦਾ ਜਲ ਕਿਹੜਾ ਹੈ, ਇਹਦੇ ਵਿਚ ਜਮਨਾ ਦਾ ਜਲ ਕਿਹੜਾ ਹੈ, ਇਹਦੇ ਵਿਚ ਨਰਬਦਾ ਕਿਹੜੀ ਹੈ, ਇਹਦੇ ਵਿਚ ਬਿਆਸ ਕਿਹੜਾ ਹੈ, ਇਹਦੇ ਵਿਚ ਸਤਲੁਜ ਦਾ ਪਾਣੀ ਕਿਹੜਾ ਹੈ, ਇਹਦੇ ਵਿਚ ਚਨਾਬ ਦਾ ਪਾਣੀ ਕਿਹੜਾ ਹੈ। ਸਾਗਰ ਹੀ ਸਾਗਰ ਹੈ, ਚਨਾਬ ਖੋ ਗਿਆ, ਸਤਲੁਜ ਖੋ ਗਿਆ। ਉਥੇ ਦਜਲਾ ਖੋ ਗਿਆ, ਉਥੇ ਗੰਗਾ ਤੇ ਜਮਨਾ ਖੋ ਗਈ। ਹੂ-ਬ-ਹੂ ਜਦ ਕੋਈ ਪ੍ਰਮਾਤਮਾ ਵਿਚ ਲੀਨ ਹੁੰਦਾ ਹੈ ਤਾਂ ਮਜ਼ਬ ਖੋ ਜਾਂਦੇ ਹਨ, ਜਾਤ ਪਾਤ ਖੋ ਜਾਂਦੀ ਹੈ, ਭਾਸ਼ਾ ਦੇ ਵਿਚ ਵਰਕੇ ਖੋ ਜਾਂਦੇ ਹਨ, ਪ੍ਰਾਂਤ ਦਾ ਮੋਹ ਖੋ ਜਾਂਦਾ ਹੈ। ਉਥੇ ਤਾਂ ਪ੍ਰਮਾਤਮਾ ਵਿਚ ਉਹ ਲੀਨ ਹੁੰਦਾ ਹੈ ਤੇ ਪ੍ਰਮਾਤਮਾ ਉਹਦੇ ਵਿਚ ਲੀਨ ਹੋ ਜਾਂਦਾ ਹੈ। ਬਾਕੀ ਸਭ ਕੁਝ ਮਿਟ ਜਾਂਦਾ ਹੈ। ਬਾਕੀ ਸਭ ਕੁਝ ਖੋ ਜਾਂਦਾ ਹੈ ਜੈਸੇ ਨਦੀਆਂ ਸਾਗਰ ਵਿਚ ਲੀਨ ਹੋ ਕੇ ਆਪਣਾ ਨਾਮ ਖੋ ਬੈਠਦੀਆਂ ਹਨ, ਆਪਣਾ ਰੂਪ ਖੋ ਬੈਠਦੀਆਂ ਹਨ, ਆਪਣਾ ਅਕਾਰ ਖੋ ਬੈਠਦੀਆਂ ਹਨ ਤੇ ਸਾਗਰ ਦਾ ਹੀ ਰੂਪ ਹੋ ਜਾਂਦੀਆਂ ਹਨ। ਇਸੇ ਤਰ੍ਹਾਂ ਪ੍ਰਮਾਤਮਾ ਵਿਚ ਲੀਨ ਹੋ ਕੇ ਸੰਤ ਜਨ ਆਪਣੀ ਜਾਤ ਪਾਤ ਮਿਟਾ ਦੇਂਦੇ ਹਨ। ਭਾਸ਼ਾ, ਮੁਲਕ ਦਾ ਮਾਣ ਮਿਟਾ ਦੇਂਦੇ ਹਨ। ਸਾਰਾ ਸੰਸਾਰ ਉਹਨਾਂ ਦੀ ਵਿਰਾਸਤ ਬਣ ਜਾਂਦਾ ਹੈ। ਉਹ ਪ੍ਰਮਾਤਮਾ ਵਿਚ ਲੀਨ ਹੋ ਜਾਂਦੇ ਹਨ, ਪ੍ਰਮਾਤਮਾ ਉਹਨਾਂ ਵਿਚ ਲੀਨ ਹੋ ਜਾਂਦਾ ਹੈ। ਇਸ ਵਾਸਤੇ ਸਾਰਾ ਜਗਤ ਉਹਨਾਂ ਨੂੰ ਆਪਣਾ ਹੀ ਦਿਖਾਈ ਦੇਂਦਾ ਹੈ-

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*

ਜਦ ਸਮੂਹ ਜਗਤ ਮਿੱਤਰ ਦਿਖਾਈ ਦੇਂਦਾ ਹੈ ਤਾਂ ਫਿਰ ਸਮੂਹ ਜਗਤ ਦੇ ਭਲਾ ਮੰਗਣ ਦੀ ਭਾਵਨਾ ਵੀ ਅੰਦਰ ਪੈਦਾ ਹੋ ਜਾਂਦੀ ਹੈ। ਇਸੀ ਤਲ 'ਤੇ ਪਹੁੰਚ ਕੇ ਆਖਿਆ ਜਾਂਦਾ ਹੈ-

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ॥*

ਹੇ ਈਸ਼ਵਰ! ਤੇਰਾ ਭਾਣਾ, ਤੇਰੀ ਰਜ਼ਾ ਤੇਰਾ ਹੀ ਹੁਕਮ ਹੈ ਤੇ ਤੈਨੂੰ ਬੇਨਤੀ ਹੈ, ਅਰਦਾਸ ਹੈ ਮੇਰੀ ਕਿ ਮੈਂ ਸਾਰਿਆਂ ਦਾ ਹੀ ਭਲਾ ਮੰਗਦਾ ਹਾਂ, ਸਾਰਿਆਂ ਦੀ ਨੇਕ ਨਾਮੀ ਮੰਗਦਾ ਹਾਂ, ਸਾਰਿਆਂ ਦਾ ਫਾਇਦਾ ਮੰਗਦਾ ਹਾਂ ਕਿਉਂਕਿ ਸਾਰੇ ਹੀ ਮੈਨੂੰ ਮਿੱਤਰ ਦਿਖਾਈ ਦੇਂਦੇ ਹਨ-

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

(ਪੰਨਾ ੧੨੯੯)

*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥*
*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲ ਧਨ॥*

ਇਥੇ ਇਕ ਸਵਾਲ ਖੜਾ ਹੋ ਜਾਏਗਾ ਕਿ ਜਿਹੜੇ ਲੀਨ ਹੋ ਗਏ, ਜਾਤ ਮਿੱਟ ਗਈ, ਪਾਤ ਮਿੱਟ ਗਈ, ਮਜ਼੍ਹਬ ਮਿਟ ਗਿਆ ਦੇਹੀ ਦਾ ਮਾਣ ਮਿਟ ਗਿਆ, ਧਨ ਦਾ ਮਾਣ ਮਿਟ ਗਿਆ, ਰਿਹਾ ਕੀ ਉਹਨਾਂ ਕੋਲ? ਫੇਰ ਕੀ ਰਹਿ ਗਿਆ? ਫੇਰ ਤੇ ਕੁਝ ਵੀ ਨਹੀਂ। ਆਖ਼ਰ ਜਗਤ ਦੇ ਵਿਚ ਜੀਉਂਦੇ ਹਨ ਜਾਤ ਦੇ ਮਾਣ ਕਰਕੇ, ਮੁਲਕ ਦੇ ਮਾਣ ਕਰਕੇ, ਭਾਸ਼ਾ ਦੇ ਮਾਣ ਕਰਕੇ, ਮਜ਼੍ਹਬ ਦੇ ਮਾਣ ਕਰਕੇ, ਰੰਗ ਰੂਪ ਦੇ ਮਾਣ ਕਰਕੇ, ਧੰਨ ਸੰਪੱਤੀ ਦੇ ਮਾਣ ਕਰਕੇ ਤਾਂ ਇਹ ਤੇ ਸਭ ਨਸ਼ਟ ਹੋ ਗਿਆ, ਫੇਰ ਕੀ ਪ੍ਰਾਪਤ ਹੋਇਆ? ਇਸ ਸੰਬੰਧ ਦੇ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬੜੇ ਸੁੰਦਰ ਤੇ ਮਿੱਠੜੇ ਬੋਲ ਹਨ-

*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥*

ਕੋਈ ਮਨੁੱਖ ਇਤਨਾ ਵੱਡਾ ਬਾਦਸ਼ਾਹ ਹੋਵੇ ਜਿਤਨਾ ਕਿ ਧਰਤੀ ਦੇ ਉੱਤੇ ਸਮੁੰਦਰ ਦਾ ਪਾਣੀ। ਆਮ ਖੋਜੀ ਕਹਿੰਦੇ ਹਨ ਤਿੰਨ ਹਿੱਸੇ ਪਾਣੀ ਹੈ, ਇਕ ਹਿੱਸਾ ਧਰਤੀ ਹੈ ਤਾਂ ਇਹਦਾ ਮਤਲਬ ਹੈ ਧਰਤੀ ਨਾਲੋਂ ਕਈ ਗੁਣਾ ਪਾਣੀ ਹੈ। ਅਜੇ ਤੱਕ ਜ਼ਮੀਨ ਦੇ ਉੱਤੇ ਕੋਈ ਐਸਾ ਸਮਰਾਟ ਨਹੀਂ ਪੈਦਾ ਹੋਇਆ ਜੋ ਸਾਰੀ ਧਰਤੀ ਦਾ ਸਮਰਾਟ ਬਣ ਸਕਿਆ ਹੋਵੇ, ਸਾਰੀ ਜ਼ਮੀਨ ਦਾ ਬਾਦਸ਼ਾਹ ਬਣ ਸਕਿਆ ਹੋਵੇ। ਸਾਹਿਬ ਕਹਿੰਦੇ ਹਨ ਕਿ ਜਿਤਨਾ ਪਾਣੀ ਫੈਲਿਆ ਹੋਇਆ ਹੈ, ਉਹਨਾਂ ਹੀ ਵੱਡਾ ਕੋਈ ਭੂਮੀ ਦਾ ਮਾਲਕ ਹੋਵੇ, ਰਾਜਾ ਹੋਵੇ, ਬਾਦਸ਼ਾਹ ਹੋਵੇ, ਫੇਰ ਉਹਦੇ ਘਰ ਸੰਪੱਤੀ ਇਤਨੀ ਹੋਵੇ-

*ਗਿਰਹਾ ਸੇਤੀ ਮਾਲੁ ਧਨੁ॥*

ਜਿਵੇਂ ਜ਼ਮੀਨ ਦੇ ਉੱਤੇ ਉੱਚੇ-ਉੱਚੇ ਪਹਾੜ ਨੇ, ਇਤਨਾ ਹੀ ਉਸ ਦੇ ਘਰ ਸੋਨਾ ਹੋਵੇ, ਚਾਂਦੀ ਹੋਵੇ, ਹੀਰੇ ਜਵਾਹਰਾਤ ਹੋਣ, ਮੋਤੀ ਮੁਕਤਾਹਲ ਹੋਣ, ਉਹ ਇਤਨਾ ਧੰਨਵਾਨ ਹੋਵੇ, ਉਹ ਇਤਨੀ ਵੱਡੀ ਭੂਮੀ ਦਾ ਮਾਲਕ ਹੋਵੇ ਤਾਂ ਸਾਹਿਬ ਕਹਿੰਦੇ ਹਨ-

*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥*

ਕੀੜੀ ਦੇ ਸਮਾਨ ਉਹ ਬੰਦਾ ਜਿਵੇਂ ਜਾਨਵਰਾਂ ਦੇ ਵਿਚੋਂ, ਕੀੜੇ ਮਕੌੜਿਆਂ ਦੇ ਵਿਚੋਂ ਅਕਾਰ ਵਿਚ ਸਭ ਤੋਂ ਛੋਟੀ ਕੀੜੀ ਹੈ, ਜਿਹਦੀ ਜਾਤ ਉੱਚੀ ਨਾ ਹੋਵੇ ਤੇ ਉੱਚੀ ਜਾਤ ਦਾ ਉਹ ਮਾਣ ਨਾ ਕਰ ਸਕੇ, ਇਸ ਤਰ੍ਹਾਂ ਦਾ ਉਹਦੇ ਕੋਲ ਵਸੀਲਾ ਨਾ ਹੋਵੇ, ਧਨ ਦੌਲਤ ਵੀ ਉਸ ਕੋਲ ਨਾ ਹੋਵੇ ਤੇ ਫੇਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਫਿਰ ਰੰਗ ਰੂਪ ਵੀ ਨਾ ਹੋਵੇ, ਸਾਕ ਸੰਬੰਧੀ ਵੀ ਨਾ ਹੋਣ। ਹਾਲਤ ਐਸੀ ਹੋਵੇ। ਇਕ ਦ੍ਰਿਸ਼ ਮੇਰੇ ਪਾਤਿਸ਼ਾਹ ਨੇ ਖਿਚਿਆ ਹੈ-

*ਬਸਤਾ ਤੂਟੀ ਝੁੰਪੜੀ ਚੀਰ ਸਭ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*

(ਪੰਨਾ ੭੦੭)

ਫੇਰ ਰੰਗ ਤੇ ਰੂਪ ਵੀ ਨਾ ਹੋਵੇ, ਕੁਲ ਤੇ ਜਾਤ ਵੀ ਨਾ ਹੋਵੇ, ਫੇਰ ਸਾਹਿਬ ਕਹਿੰਦੇ ਹਨ-

*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮ ਮਨੁ ਭਿੰਨਾ॥*

ਅਗਰ ਮਨ ਦੇ ਵਿਚ ਹਰੀ ਦਾ ਨਾਮ ਹੈ ਤਾਂ ਉਹਦੇ ਸਾਹਮਣੇ ਸਾਰੀ ਸ੍ਰਿਸ਼ਟੀ ਦਾ ਜੋ ਰਾਜਾ ਹੈ, ਉਹ ਵੀ ਤੁੱਛ ਹੈ, ਉਹ ਵੀ ਹੇਚ ਹੈ-

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*

ਤਾਂ ਸਾਹਿਬ ਕਹਿੰਦੇ ਹਨ ਕਿ ਕੀੜੀ ਦੇ ਸਮਾਨ ਕਿਸੇ ਦੀ ਹਸਤੀ ਹੋਵੇ, ਜਿਵੇਂ ਕੀੜੀ ਦਾ ਅਕਾਰ ਕੁਝ ਨਹੀਂ, ਵਜੂਦ ਕੁਝ ਨਹੀਂ, ਇਸੇ ਤਰ੍ਹਾਂ ਮਨੁੱਖਾਂ ਵਿਚੋਂ ਕਿਸੇ ਮਨੁੱਖ ਦੀ ਗਿਣਤੀ ਵੀ ਨਾ ਹੋਵੇ, ਤਾਂ ਮਹਾਰਾਜ ਕਹਿੰਦੇ ਹਨ-

*ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥*

(ਪੰਨਾ ੪੦੬)

ਕੋਈ ਜਾਣਦਾ ਵੀ ਨਹੀਂ, ਕੋਈ ਮੰਨਦਾ ਵੀ ਨਹੀਂ, ਇਸ ਤਰ੍ਹਾਂ ਦੀ ਗੁਪਤ ਕਿਸੇ ਦੀ ਹਸਤੀ ਹੈ। ਇਸ ਤਰ੍ਹਾਂ ਦੀ ਮਾਮੂਲੀ ਜਿਹੀ ਕਿਸੇ ਦੀ ਸ਼ਖ਼ਸੀਅਤ ਬਣੀ ਹੋਈ ਹੈ। ਜਗਤ ਵਿਚ ਮਨੁੱਖਾਂ ਦੀਆਂ ਨਜ਼ਰਾਂ ਵੀ ਉਸ 'ਤੇ ਨਹੀਂ ਪੈਂਦੀਆਂ। ਨਾ ਕੋਈ ਮੰਨਦਾ ਹੈ, ਨਾ ਕੋਈ ਜਾਣਦਾ ਹੈ ਤਾਂ ਮਹਾਰਾਜ ਕਹਿੰਦੇ ਹਨ - ਜਿਵੇਂ ਕੀੜੀ ਪੈਰਾਂ ਥੱਲੇ ਆ ਜਾਂਦੀ ਹੈ, ਨਹੀਂ ਦਿਖਾਈ ਦੇਂਦੀ, ਇਸ ਤਰ੍ਹਾਂ ਕਿਸੇ ਮਨੁੱਖ ਦੀਆਂ ਮਨੁੱਖ ਉਤੇ ਨਜ਼ਰਾਂ ਵੀ ਨਾ ਪੈਣ ਤੇ ਕੀੜੀ ਦੇ ਸਮਾਨ ਉਹ ਤੁੱਛ ਹੋਵੇ। ਮਹਾਰਾਜ ਕਹਿੰਦੇ ਹਨ -

*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ॥*

ਜੇ ਉਹਦੇ ਮਨ ਵਿਚ ਪ੍ਰਭੂ ਦਾ ਚਿੰਤਨ ਹੈ, ਪ੍ਰਮਾਤਮਾ ਉਸ ਨੂੰ ਵਿਸਰੇ ਨਾ, ਅਕਾਲ ਪੁਰਖ ਦੀ ਯਾਦ ਉਸ ਦੇ ਅੰਦਰ ਬਣੀ ਰਹੇ, ਤਾਂ ਉਹਦੇ ਸਾਹਮਣੇ ਉਹ ਰਾਜਾ ਤੁੱਛ ਹੈ ਜੋ ਸਮੁੰਦਰਾਂ ਵਰਗਾ ਬਾਦਸ਼ਾਹ ਹੋਵੇ, ਜਿਤਨਾ ਪਾਣੀ ਫੈਲਿਆ ਹੋਇਆ ਹੈ, ਇਤਨਾ ਵੱਡਾ ਬਾਦਸ਼ਾਹ ਹੋਵੇ। ਧਰਤੀ ਦੇ ਉੱਤੇ ਜਿਤਨੇ ਪਹਾੜ ਹਨ, ਇਤਨਾ ਉਸ ਦੇ ਘਰ ਸੋਨਾ ਤੇ ਚਾਂਦੀ ਹੋਵੇ, ਉਹ ਉਸ ਮਨੁੱਖ ਦੇ ਸਾਹਮਣੇ ਤੁੱਛ ਹੈ। ਜੋ ਹੈ ਤਾਂ ਕੀੜੀ ਦੇ ਸਮਾਨ, ਪਰ ਮਨ ਦੇ ਵਿਚ ਪ੍ਰਮਾਤਮਾ ਦੀ ਯਾਦ ਹੈ, ਮਨ ਦੇ ਵਿਚ ਅਕਾਲ ਪੁਰਖ ਦਾ ਚਿੰਤਨ ਹੈ, ਮਨ ਦੇ ਵਿਚ ਪਰਮ ਅਨੰਦ ਹੈ। ਇਥੋਂ ਇਕ ਗੱਲ ਸਪੱਸ਼ਟ ਹੋ ਗਈ ਕਿ ਈਸ਼ਵਰ ਦੀ ਯਾਦ ਮਿਲਦਿਆਂ ਹੀ ਧਨ ਦੌਲਤ, ਜਾਤ-ਪਾਤ ਸਾਰੀ ਤੁੱਛ ਪ੍ਰਤੀਤ ਹੁੰਦੀ ਹੈ। ਕਹਿੰਦੇ ਹਨ ਇਕ ਦਿਨ ਇਕ ਧਨਾਢ ਨੇ, ਇਕ ਉੱਚੀ ਕੁੱਲ ਦੇ ਬ੍ਰਾਹਮਣ ਨੇ ਭਗਤ ਕਬੀਰ ਨੂੰ ਕਿਹਾ ਕਿ ਤੇਰੇ ਕੋਲ ਮਾਣ ਵਾਸਤੇ ਕੁਝ ਵੀ ਨਹੀਂ, ਧਨ ਦੌਲਤ ਨਹੀਂ, ਤੇਰੇ ਕੋਲ ਕੋਈ ਮਹਿਲ ਤੇ ਮਾੜੀਆਂ ਨਹੀਂ, ਨਾ ਹੀ ਤੇਰੀ ਜਾਤ ਉੱਚੀ ਹੈ। ਤੂੰ ਤੇ ਜੁਲਾਹਾ ਹੈਂ, ਜਾਤ ਕਰਕੇ ਨੀਵਾਂ

ਹੈਂ ਤਾਂ ਭਗਤ ਕਬੀਰ ਜੀ ਕਹਿੰਦੇ ਹਨ-

*ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰਿ ਏਕ ਮੁਰਾਰੀ॥* (ਪੰਨਾ ੩੩੬)

ਤੁਹਾਡੇ ਘਰ ਹਾਥੀ ਘੋੜੇ ਹਨ, ਮਹਿਲ ਹਨ, ਧਨ ਦੌਲਤ ਹੈ ਪਰ ਮੇਰੇ ਹਿਰਦੇ ਵਿਚ ਉਹ ਹੈ ਸਭ ਕੁਝ ਦੇਣ ਵਾਲਾ ਹੈ, ਸਭ ਕੁਝ ਨੂੰ ਬਣਾਉਣ ਵਾਲਾ ਹੈ। ਤੁਹਾਡੇ ਕੋਲ ਕ੍ਰਿਤ ਹੈ, ਮੇਰੇ ਕੋਲ ਕਰਤਾ ਹੈ। ਤੁਹਾਡੇ ਕੋਲ ਕ੍ਰਿਤ ਦਾ ਰੱਸ ਹੈ, ਮੇਰੇ ਕੋਲ ਕਰਤੇ ਦਾ ਰਸ ਹੈ। ਜਿਹੜੀ ਕ੍ਰਿਤ ਵਿਚ ਰਸ ਹੈ, ਉਹਦੇ ਕਰਤੇ ਵਿਚ ਕਿਤਨੀ ਰਸ ਹੋਵੇਗੀ। ਜਿਹਦੀ ਕ੍ਰਿਤ ਇਤਨੀ ਮਹਾਨ ਹੈ, ਉਹ ਕਰਤਾ ਆਪ ਕਿਤਨਾ ਮਹਾਨ ਹੋਵੇਗਾ-

*ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ ਹਮ ਘਰ ਏਕ ਮੁਰਾਰੀ॥*

(ਪੰਨਾ੨੩੬)

ਇਸ ਵਾਸਤੇ ਭਗਤ ਕਬੀਰ ਨੇ ਸਪਸ਼ਟ ਗੱਲ ਕਰ ਦਿੱਤੀ ਹੈ-

*ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥*

(ਪੰਨਾ ੧੧੫੯)

ਵਾਸਤਵ ਵਿਚ ਨਿਰਧਨ, ਨਿਰਲੱਜ, ਨੀਵੀਂ ਜਾਤ ਵਾਲਾ ਉਹੀ ਹੈ, ਜਿਹਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਨਹੀਂ ਹੈ, ਈਸ਼ਵਰ ਦਾ ਚਿੰਤਨ ਨਹੀਂ ਹੈ ਤੇ ਬਾਬਾ ਫ਼ਰੀਦ ਕਹਿੰਦੇ ਹਨ ਕਿ ਉਹ ਬੰਦੇ ਬੜੇ ਡਰਾਉਣੇ ਹੁੰਦੇ ਹਨ। ਡਰਾਵਣਾ ਕਹਿੰਦੇ ਹਨ ਖੇਤ ਦੇ ਵਿਚ ਇਕ ਚੋਲਾ ਲਟਕਾ ਦਿੱਤਾ ਜਾਂਦਾ ਹੈ ਪੰਛੀਆਂ ਨੂੰ ਡਰਾਉਣ ਦੀ ਖ਼ਾਤਰ, ਉਹਨੂੰ ਡਰਨਾ ਜਾਂ ਡਰਾਉਣਾ ਕਰਕੇ ਕਹਿੰਦੇ ਹਨ। ਬਾਬਾ ਫ਼ਰੀਦ ਕਹਿੰਦੇ ਹਨ-

*ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥*
*ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥*

(ਪੰਨਾ੧੩੮੩)

ਜਿਨ੍ਹਾਂ ਨੇ ਨਾਮ ਨੂੰ ਭੁੱਲਾ ਦਿੱਤਾ, ਖ਼ੁਦਾ ਨੂੰ ਭੁਲਾ ਦਿੱਤਾ, ਉਹ ਤਾਂ ਡਰਨੇ ਹਨ, ਉਹਦੇ ਮੁਖ ਬੜੇ ਡਰਾਵਣੇ ਹਨ ਤੇ ਜਿਹਦੇ ਅੰਦਰ ਕੋਈ ਵਜੂਦ ਨਹੀਂ, ਉਹ ਤਾਂ ਮਿਰਤਕ ਹਨ, ਉਹ ਤਾਂ ਮੁਰਦਾ ਹਨ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਕੀੜੀ ਦੇ ਸਮਾਨ ਜੇਕਰ ਕਿਸੇ ਦੀ ਹਸਤੀ ਹੋਵੇ, ਪ੍ਰਮਾਤਮਾ ਦਾ ਨਾਮ ਉਸ ਦੇ ਹਿਰਦੇ ਵਿਚ ਹੋਵੇ, ਸਾਰੀ ਸ੍ਰਿਸ਼ਟੀ ਦਾ ਰਾਜਾ ਵੀ ਉਹਦੇ ਸਾਹਮਣੇ ਤੁੱਛ ਹੈ। ਠੀਕ ਹੈ ਉਹ ਪ੍ਰਮਾਤਮਾ ਦਾ ਅੰਤ ਨਹੀਂ ਪਾ ਸਕਦਾ, ਪਰ ਪ੍ਰਮਾਤਮਾ ਦਾ ਚਿੰਤਨ ਕਰਦਿਆਂ ਕਰਦਿਆਂ ਪ੍ਰਮਾਤਮਾ ਦਾ ਰੂਪ ਹੋ ਜਾਂਦੇ ਹਨ ਅਤੇ ਪ੍ਰਮਾਤਮਾ ਦੇ ਗੁਣਾਂ ਦੇ ਮਾਲਕ ਹੋ ਜਾਂਦੇ ਹਨ।

☆☆☆

# ਪਉੜੀ ਚੌਵੀਵੀਂ

*ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥*
*ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥*
*ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥*
*ਅੰਤੁ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤੁ ਨ ਪਾਏ ਜਾਹਿ॥*
*ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥*
*ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥*
*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥*
*ਜੇਵਡੁ ਆਪਿ ਜਾਣੈ ਆਪਿ ਆਪਿ॥*
*ਨਾਨਕ ਨਦਰੀ ਕਰਮੀ ਦਾਤਿ॥ ੨੪॥*

ਮਨੁੱਖ ਦਾ ਮਨ ਕਾਦਰ ਕਰੀਮ ਨੇ ਇਸ ਢੰਗ ਦਾ ਬਣਾਇਆ ਹੈ ਕਿ ਇਹ ਹਰ ਚੀਜ਼ ਦਾ ਅੰਤ ਪਾਉਣਾ ਚਾਹੁੰਦਾ ਹੈ। ਅੰਤ ਤੋਂ ਮੁਰਾਦ ਹਰ ਚੀਜ਼ ਨੂੰ ਆਪਣੀ ਪਕੜ ਦੇ ਵਿਚ ਲੈਣਾ। ਸੰਸਾਰ ਦੀ ਪਕੜ ਤੋਂ ਬਾਅਦ ਮਨੁੱਖ ਦੇ ਅੰਦਰ ਕਰਤਾਰ ਦੀ ਪਕੜ ਭਾਵ ਖ਼ਿਆਲ ਪੈਦਾ ਹੁੰਦਾ ਹੈ। ਸੋ ਇਹ ਮਨੁੱਖ ਦੀਆਂ ਸੁਭਾਵਿਕ ਰੁਚੀਆਂ ਹਨ ਅਤੇ ਰੁਚੀਆਂ ਮਨੁੱਖ ਦੇ ਅੰਤ ਸਮੇਂ ਤੱਕ ਨਾਲ ਰਹਿੰਦੀਆਂ ਹਨ। ਇਹ ਹਰ ਚੀਜ਼ ਦਾ ਅੰਤ ਪਾਉਣ ਲਈ ਹਰ ਵਕਤ ਤੱਤਪਰ ਰਹਿੰਦਾ ਹੈ, ਪਰ ਪਰੀਪੂਰਨ ਪ੍ਰਮਾਤਮਾ ਦਾ ਅੰਤ ਪਾਉਣ ਲਈ ਉਸ ਅੰਦਰ ਬੇਅੰਤ ਸ਼ਕਤੀ ਚਾਹੀਦੀ ਹੈ, ਬੇਅੰਤ ਕਥਨ ਸ਼ਕਤੀ, ਬੇਅੰਤ ਵੇਖਣ ਸ਼ਕਤੀ, ਬੇਅੰਤ ਸੁਣਨ ਸ਼ਕਤੀ, ਬੇਅੰਤ ਸੋਚਣ ਸ਼ਕਤੀ ਜਦ ਕਿ ਮਨੁੱਖ ਕੋਲ ਜਿੰਨੇ ਗਿਆਨ ਇੰਦਰੇ ਹਨ, ਇਹਨਾਂ ਦੀ ਸੀਮਾ ਹੈ। ਅਸੀਂ ਆਪਣੀ ਜ਼ਬਾਨ ਨਾਲ ਕਿਸੇ ਖਾਸ ਦੂਰੀ ਤੱਕ ਆਪਣੀ ਅਵਾਜ਼ ਪਹੁੰਚਾ ਸਕਦੇ ਹਾਂ, ਉਸ ਤੋਂ ਅੱਗੇ ਨਹੀਂ। ਉਸ ਤੋਂ ਅੱਗੇ ਪਹੁੰਚਾਣ ਲਈ ਸਾਨੂੰ ਤਰ੍ਹਾਂ ਤਰ੍ਹਾਂ ਦੇ ਉਪਕਰਣ ਵਰਤਣੇ ਪੈਂਦੇ ਹਨ। ਸਾਡੀ ਅੱਖ ਦੀ ਵੇਖਣ ਦੀ ਵੀ ਬਾਕਾਇਦਾ ਇਕ ਸੀਮਾ ਹੈ ਅਤੇ ਉਸ ਸੀਮਾ ਤੋਂ ਅੱਗੇ ਵੇਖਣ ਲਈ ਸਾਨੂੰ ਦੂਰਬੀਨ ਜਾਂ ਖ਼ੁਰਦਬੀਨ ਚਾਹੀਦੀ

ਹੈ, ਪਰ ਫਿਰ ਵੀ ਉਹਨਾਂ ਦੀ ਇਕ ਸੀਮਾ ਹੈ। ਸਾਡੇ ਕੰਨਾਂ ਦੇ ਸੁਣਨ ਦੀ ਸ਼ਕਤੀ ਵੀ ਸੀਮਿਤ ਹੈ। ਅਸੀਂ ਖ਼ਾਸ ਦੂਰ ਤੱਕ ਹੀ ਸੁਣ ਸਕਦੇ ਹਾਂ, ਉਸ ਤੋਂ ਪਰੇ ਦੀ ਜਿਹੜੀ ਅਵਾਜ਼ ਹੈ, ਉਸ ਦੇ ਨਾਲ ਸਾਡੇ ਕੰਨ ਆਪਣਾ ਸੰਬੰਧ ਜੋੜਨ ਵਿਚ ਅਸਮਰਥ ਹੋ ਜਾਂਦੇ ਹਨ। ਸਾਡਾ ਦਿਮਾਗ਼ ਵੀ ਕਿਸੇ ਇਕ ਖਾਸ ਸੀਮਾ ਵਿਚ ਇਕ ਦਾਇਰੇ ਵਿਚ ਹੀ ਸੋਚ ਸਕਦਾ ਹੈ। ਉਸ ਦੀ ਉਲੰਘਣਾ ਕਰਕੇ ਅਗਾਂਹ ਨਿਕਲਣਾ ਦਿਮਾਗ਼ ਲਈ ਬਹੁਤ ਔਖੀ ਗੱਲ ਹੈ। ਜਦ ਕਿਸੇ ਮਨੁੱਖ ਦੀਆਂ ਸੁਭਾਵਿਕ ਰੁਚੀਆਂ ਇਹ ਹਨ ਕਿ ਮੈਂ ਹਰ ਚੀਜ਼ ਦਾ ਅੰਤ ਪਾਉਣਾ ਹੈ ਪਰ ਅੰਤ ਪਾਉਣ ਤੋਂ ਪਹਿਲਾਂ ਉਸਨੇ ਵੇਖਣਾ ਹੈ, ਉਹਨੇ ਜਾਣਨਾ ਹੈ ਕਿ ਕਿਧਰੇ ਮੇਰੀ ਗਿਆਨ ਇੰਦਰੀ ਸੀਮਿਤ ਤਾਂ ਨਹੀਂ। ਇਸ ਨੂੰ ਜਾਣਨ ਅਤੇ ਇਸ ਦਾ ਬੋਧ ਹੁੰਦਿਆਂ ਹੀ ਮਨੁੱਖ ਬਿਸਮਾਦ ਹੋ ਜਾਂਦਾ ਹੈ। ਮਨੁੱਖ ਦੀ ਲਗਨ ਤਾਰੀ ਹੋ ਜਾਂਦੀ ਹੈ ਅਤੇ ਉਹ ਬੇਅੰਤ ਦੇ ਵਿਚ ਲੀਨ ਹੋ ਕੇ ਅਨੰਦ ਮਾਣਦਾ ਹੈ। ਅੰਤ ਪਾਉਣ ਦੀ ਕੋਸ਼ਿਸ਼ ਨਹੀਂ ਕਰਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਉੜੀ ਦੇ ਵਿਚ ਬੜੇ ਸੋਹਣੇ ਢੰਗ ਨਾਲ ਇਸ ਤਰ੍ਹਾਂ ਦੇ ਖੋਜੀ ਬੰਦੇ ਨੂੰ ਦੱਸ ਰਹੇ ਹਨ ਕਿ ਕੀ ਕਰਨਾ ਹੈ-

*ਅੰਤੁ ਨ ਸਿਫਤੀ ਕਹਣਿ ਨ ਅੰਤੁ॥*

ਐ ਬੰਦੇ! ਉਸ ਪਰੀਪੂਰਨ ਪ੍ਰਮਾਤਮਾ ਦਾ ਅੰਤ ਨਹੀਂ ਪਾ ਸਕੇਂਗਾ। ਉਹਦੀਆਂ ਸਿਫਤਾਂ ਇਹਨੀਆਂ ਹਨ ਕਿ ਗਿਣਤੀ ਦੇ ਵਿਚ ਨਹੀਂ ਆ ਸਕਦੀਆਂ। ਕਿਸੇ ਮਨੁੱਖ ਦੀ ਉਪਮਾ ਕਰਨੀ ਹੈ, ਉਹਦੀ ਸਿਫਤ ਕਰਨੀ ਹੈ ਤਾਂ ਏਨਾ ਹੀ ਆਖਾਂਗੇ ਕਿ ਖ਼ੁਸ਼ਪੋਸ਼ ਹੈ, ਖ਼ੁਸ਼ ਮਿਜ਼ਾਜ ਹੈ, ਆਲਾ ਤਾਲੀਮ ਯਾਫਤਾ ਹੈ, ਦਾਨੀ ਹੈ, ਗਿਆਨੀ ਹੈ, ਉੱਚ ਖ਼ਾਨਦਾਨ ਨਾਲ ਤੁਅੱਲਕ ਰੱਖਦਾ ਹੈ ਅਤੇ ਉੱਚ ਜਾਤ ਨਾਲ ਸੰਬੰਧ ਰੱਖਦਾ ਹੈ ਅਤੇ ਪੰਜ ਦੱਸ ਗੱਲਾਂ ਹੋਰ ਆਖੀਏ ਤਾਂ ਮਨੁੱਖ ਦੀਆਂ ਸਿਫ਼ਤਾਂ ਦਾ ਅੰਤ ਹੋ ਗਿਆ। ਇਸ ਤੋਂ ਅੱਗੇ ਬਿਆਨ ਕਰਨ ਨੂੰ ਕੁਝ ਰਹਿੰਦਾ ਹੀ ਨਹੀਂ। ਹੂ-ਬ-ਹੂ ਇਹੀ ਨਿਯਮ ਕਿਸੇ ਵਿਅਕਤੀ 'ਤੇ ਲਾਗੂ ਹੁੰਦਾ ਹੈ। ਉਹ ਕਿਸੇ ਮੁਲਕ 'ਤੇ ਵੀ ਲਾਗੂ ਹੁੰਦਾ ਹੈ ਤੇ ਕਿਸੇ ਕੌਮ 'ਤੇ ਵੀ ਲਾਗੂ ਹੁੰਦਾ ਹੈ। ਕਿਸੇ ਹੋਰ ਵਜੂਦ ਜਿਵੇਂ ਕਿ ਪਸ਼ੂ ਪੰਛੀ ਹਨ, ਉਹਨਾਂ 'ਤੇ ਵੀ ਲਾਗੂ ਹੁੰਦਾ ਹੈ। ਸਿਫਤਾਂ ਦੇ ਦਾਇਰੇ ਵਿਚ ਕਾਇਨਾਤ ਦੇ ਜੀਵਨ ਆ ਜਾਂਦੇ ਹਨ, ਮਨੁੱਖ ਸੁਭਾਵਕ ਹੀ ਇਸ ਦਾਇਰੇ ਵਿਚ ਆ ਜਾਂਦਾ ਹੈ। ਖ਼ੁਦ ਇਹ ਦਾਇਰੇ ਵਿਚ ਹੈ। ਜੋ ਦਾਇਰੇ ਤੋਂ ਪਰੇ ਹੈ, ਬੰਧਨ ਵਿਚ ਨਹੀਂ। ਜੋ ਅਨੰਤ ਹੈ, ਉਸ ਦਾ ਤਾਂ ਅੰਤ ਪਾਉਣਾ ਬਹੁਤ ਔਖਾ ਹੈ। ਸਾਹਿਬ ਕਹਿੰਦੇ ਹਨ-

*ਅੰਤੁ ਨ ਸਿਫਤੀ ਕਹਣਿ ਨ ਅੰਤੁ॥*

ਉਹਦੀਆਂ ਸਿਫਤਾਂ ਇਤਨੀਆਂ ਹਨ ਕਿ ਅਸੀਂ ਕਹਿਣ ਦੇ ਵਿਚ ਉਸ ਦੀ ਗਿਣਤੀ ਨਹੀਂ ਕਰ ਸਕਦੇ ਭਾਵ ਜ਼ਬਾਨ ਵਿਚ ਇਤਨੀ ਸਮਰੱਥਾ ਨਹੀਂ, ਇਤਨੀ ਤਾਕਤ ਨਹੀਂ ਕਿ ਸਾਰੀਆਂ ਦੀਆਂ ਸਾਰੀਆਂ ਸਿਫ਼ਤਾਂ ਪਰੀਪੂਰਨ ਪ੍ਰਮਾਤਮਾ ਦੀਆਂ ਉਹ ਗਿਣ ਕੇ ਦੱਸ ਸਕੇ।

*ਅੰਤ ਨ ਕਰਣੈ ਦੇਣਿ ਨ ਅੰਤੁ॥*

ਪ੍ਰਮਾਤਮਾ ਨੇ ਕੀ ਕੁਝ ਕੀਤਾ ਹੈ, ਕਿਉਂਕਿ ਕਰਤਾ ਹੈ, ਕ੍ਰਿਤ ਨਹੀਂ। ਪ੍ਰਮਾਤਮਾ ਕਰਤਾ ਹੈ, ਉਸ ਦੀ ਕ੍ਰਿਤ ਕਿੰਨੀ ਵੱਡੀ ਹੈ, ਇਸ ਦਾ ਅੰਦਾਜ਼ਾ ਨਹੀਂ। ਜਿਸਦਾ ਬਣਾਇਆ ਹੋਇਆ ਚਿੱਤਰ ਪੂਰਨ ਤੌਰ 'ਤੇ ਨਹੀਂ ਵੇਖਿਆ ਜਾ ਰਿਹਾ, ਉਸ ਚਿੱਤਰਕਾਰ ਦਾ ਕਿਸ ਤਰ੍ਹਾਂ ਪਤਾ ਚਲੇਗਾ। ਫਿਰ ਸਾਹਿਬ ਕਹਿੰਦੇ ਹਨ-

*ਅੰਤੁ ਨ ਕਰਣੈ ਦੇਣਿ ਨ ਅੰਤੁ॥*

ਫਿਰ ਉਸ ਦੇ ਕਰਨੇ ਨੂੰ ਭਾਵ ਆਪਣੀ ਕ੍ਰਿਤ ਨੂੰ ਜੋ ਕੁਝ ਦਿੱਤਾ ਹੋਇਆ ਹੈ, ਪਸ਼ੂ ਪੰਖੀਆ ਨੂੰ ਦਿੱਤਾ, ਮਨੁੱਖ ਨੂੰ ਦਿੱਤਾ, ਸੂਰਜ ਚੰਦ ਤਾਰਿਆਂ ਨੂੰ ਦਿੱਤਾ, ਗ੍ਰਹਿ ਨਛੱਤਰਾਂ ਨੂੰ ਦਿੱਤਾ, ਕੀੜੇ ਮਕੌੜਿਆਂ ਨੂੰ ਜੀਵਨ ਬਤੀਤ ਕਰਨ ਲਈ ਰਿਜ਼ਕ ਦਿੱਤਾ, ਸਮਰੱਥਾ ਦਿੱਤੀ, ਤਾਕਤ ਦਿੱਤੀ ਹੈ, ਸ਼ਕਤੀ ਦਿੱਤੀ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਜੋ ਕੁਝ ਉਸ ਦਾ ਦਿੱਤਾ ਹੋਇਆ ਹੈ, ਇਹ ਉਸਦੀ ਗਿਣਤੀ ਵਿਚ ਨਹੀਂ ਆਉਂਦਾ। ਜਿਥੇ ਉਸਦੀ ਕ੍ਰਿਤ ਗਿਣਤੀ ਦੇ ਵਿਚ ਨਹੀਂ ਆਉਂਦੀ, ਉਥੇ ਉਸ ਦੀ ਦਾਤ ਆਪਣੀ ਕ੍ਰਿਤ ਨੂੰ ਵੰਡੀ ਹੋਈ ਜੋ ਦੇਣ ਹੈ, ਜੋ ਉਸ ਨੇ ਆਪਣੀ ਕ੍ਰਿਤ ਝੋਲੀ ਵਿਚ ਪਾ ਦਿੱਤੀ ਹੈ, ਸਾਹਿਬ ਕਹਿੰਦੇ ਹਨ ਕਿ ਉਸ ਦਾ ਵੀ ਕੋਈ ਅੰਤ ਨਹੀਂ-

*ਅੰਤੁ ਨ ਵੇਖਣਿ ਸੁਣਨਿ ਨ ਅੰਤੁ॥*

ਸਾਡੀਆਂ ਅੱਖਾਂ ਦੇ ਵੇਖਣ ਦੀ ਵੀ ਬਾਕਾਇਦਾ ਇਕ ਸੀਮਾ ਹੈ, ਕਿਉਂਕਿ ਅਸੀਮ ਨੂੰ ਵੇਖਣਾ ਬਹੁਤ ਔਖਾ ਹੈ-

*ਅੰਤੁ ਨ ਵੇਖਣਿ ਸੁਣਨਿ ਨ ਅੰਤੁ॥*

ਅੱਖ ਇਕ ਪਰਬਲ ਸੂਖਸ਼ਮ ਤੇ ਮਹਾਨ ਇੰਦਰਾ ਹੈ। ਮਨੁੱਖ ਵੇਖ ਕੇ ਹੀ ਪਤੀਜਦਾ ਹੈ, ਮਨੁੱਖ ਵੇਖ ਕੇ ਹੀ ਮੰਨਦਾ ਹੈ। ਪਹਿਲਾ ਸਭ ਤੋਂ ਵੱਡਾ ਪ੍ਰਮਾਣ ਮਨੁੱਖ ਲਈ ਇਹੀ ਹੈ ਕਿ ਮੈਂ ਦੇਖਿਆ ਨਹੀਂ, ਮੈਂ ਸਿਰਫ ਸੁਣ ਕੇ ਹੀ ਨਹੀਂ ਮੰਨ ਸਕਦਾ। ਮੈਂ ਵੇਖਿਆ ਨਹੀਂ ਮੈਂ ਸਿਰਫ ਪੜ੍ਹਕੇ ਹੀ ਨਹੀਂ ਮੰਨ ਸਕਦਾ। ਮੈਂ ਵੇਖਿਆ ਨਹੀਂ, ਸਿਰਫ ਅਨੁਮਾਨ ਪਰਮਾਣ ਦੇ ਰਾਹੀਂ ਮੈਂ ਇਸ ਨੂੰ ਮੰਨਣਾ ਕਬੂਲ ਕਰਾਂ, ਬਹੁਤ ਔਖੀ ਗੱਲ ਹੈ। ਇਸ ਲਈ ਮਨੁੱਖ ਕੋਲ ਜੋ ਸੁਭਾਵਿਕ ਰੁਚੀ ਹੈ, ਉਹ ਇਹ ਵੇਖਣਾ ਚਾਹੁੰਦਾ ਹੈ ਅਤੇ ਵੇਖ ਕੇ ਹੀ ਮੰਨਦਾ ਹੈ, ਪਰ ਹੁਣ ਕੌਣ ਦੱਸੇ ਕਿ ਅੱਖ ਦੇ ਵਿਚ, ਪੂਰਨ ਰੂਪ ਦੇ ਵਿਚ ਸੂਰਜ ਨੂੰ ਵੇਖਣ ਦੀ ਵੀ ਸਮਰੱਥਾ ਨਹੀਂ। ਸਿਖਰ ਦੁਪਹਿਰੀ ਸੂਰਜ ਚੜ੍ਹਿਆ ਹੋਇਆ ਹੋਵੇ ਤਾਂ ਉਸ ਵੱਲ ਟਿਕਟਿਕੀ ਲਗਾ ਕੇ ਵੇਖਣਾ ਬਹੁਤ ਔਖਾ ਹੈ ਅਤੇ ਆਮ ਸਿਆਣੇ ਕਹਿੰਦੇ ਹਨ ਕਿ ਸਿੱਧੇ ਸੂਰਜ ਨੂੰ ਵੇਖਣ ਨਾਲ ਮਨੁੱਖ ਦੀਆਂ ਅੱਖਾਂ ਝੁਲਸ ਸਕਦੀਆਂ ਹਨ ਭਾਵ ਕਮਜ਼ੋਰ ਹੋ ਸਕਦੀਆਂ ਹਨ। ਨਿਗਾਹ 'ਤੇ ਅਸਰ ਪੈ ਸਕਦਾ ਹੈ ਕਿ ਮਨੁੱਖ ਦੀ ਰੌਸ਼ਨੀ ਨੂੰ ਬਰਦਾਸ਼ਤ ਕਰਨ ਦੀ ਸੀਮਾ

ਤੋਂ ਜ਼ਿਆਦਾ ਰੌਸ਼ਨੀ ਹੈ। ਅੱਖ ਵਿਚ ਇਤਨੀ ਰੌਸ਼ਨੀ ਨੂੰ ਵੇਖਣ ਦੀ ਸਮਰੱਥਾ ਨਹੀਂ ਹੈ ਤਾਂ ਪ੍ਰਮਾਤਮਾ ਤੇ ਕਰੋੜਾਂ ਸੂਰਜ ਵਰਗਾ ਹੈ ਤਾਂ ਇਹ ਅੱਖ ਵੇਖੇ ਤਾਂ ਕਿਸ ਤਰ੍ਹਾਂ ਵੇਖੇ। ਇਹ ਗੱਲ ਵਖਰੀ ਹੈ ਕਿ ਆਦਿ ਕਾਲ ਤੋਂ ਭਗਤ ਜਨ ਹੱਠ ਕਰਦੇ ਆਏ ਹਨ ਤੇ ਵੇਖਣਾ ਵੇਖਣਾ ਕਹਿੰਦੇ ਹਨ। ਅਰਜਨ ਨੇ ਵੀ ਸ੍ਰੀ ਕ੍ਰਿਸ਼ਨ ਅੱਗੇ ਇਹ ਪ੍ਰਾਥਨਾ ਕੀਤੀ ਕਿ ਤੁਸੀਂ ਮੈਨੂੰ ਆਪਣਾ ਵਿਰਾਟ ਰੂਪ ਦਿਖਾਉ। ਪੂਰਨ ਰੂਪ ਦਿਖਾਉ, ਪਰ ਸ੍ਰੀ ਕ੍ਰਿਸ਼ਨ ਕਹਿਣ ਲੱਗੇ ਤੇਰੀ ਅਜੇ ਤਿਆਰੀ ਨਹੀਂ। ਜੇ ਮੈਂ ਦਿਖਾਵਾਂ ਤਾਂ ਤੂੰ ਵੇਖ ਨਹੀਂ ਸਕੇਂਗਾ। ਹੂ-ਬ-ਹੂ ਇਸੇ ਤਰੀਕੇ ਦਾ ਹੱਠ ਕੋਹਤੂਰ ਦੇ ਉਤੇ ਬੈਠ ਕੇ ਕਿਸੇ ਵਕਤ ਹਜ਼ਰਤ ਮੂਸਾ ਨੇ ਕੀਤਾ ਸੀ ਕਿ ਐ ਖ਼ੁਦਾ! ਤੂੰ ਮੈਨੂੰ ਆਪਣਾ ਪੂਰਾ ਜਲਵਾ ਦਿਖਾ ਤਾਂ ਖ਼ੁਦਾ ਦੀ ਤਰਫੋਂ ਇਲਹਾਮ ਹੋਇਆ ਕਿ ਮੂਸਾ! ਤੇਰੀਆਂ ਅੱਖਾਂ ਵਿਚ ਤਾਬ ਨਹੀਂ। ਨਹੀਂ ਵੇਖ ਸਕੇਂਗਾ ਮੇਰਾ ਜਲਵਾ, ਇਸ ਲਈ ਜਿੰਨੀ ਝਲਕ ਤੂੰ ਵੇਖ ਰਿਹਾ ਹੈਂ, ਇੰਨੀ ਹੀ ਕਾਫੀ ਹੈ। ਇਕ ਮਾਸੂਮ ਬੱਚਾ ਆਪਣੇ ਕਮਰੇ ਵਿਚ ਬੈਠਾ ਹੈ ਅਤੇ ਸੂਰਜ ਦੀ ਕਿਰਨ ਕਮਰੇ ਵਿਚ ਪ੍ਰਵੇਸ਼ ਕਰ ਗਈ ਹੈ। ਥੋੜ੍ਹੀ ਜਿਹੀ ਧੁੱਪ ਦੀ ਝਲਕ ਪੈ ਰਹੀ ਹੈ ਤਾਂ ਉਹ ਹੁਣ ਬੱਚਾ ਹੱਠ ਕਰੇ ਕਿ ਸਾਰੇ ਦਾ ਸਾਰਾ ਸੂਰਜ ਮੇਰੇ ਕਮਰੇ ਵਿਚ ਆਉਣਾ ਚਾਹੀਦਾ ਹੈ। ਇਸ ਸੂਰਜ ਨੂੰ ਮੈਂ ਆਪਣੇ ਘਰ ਦੇ ਇਸ ਕਮਰੇ ਦੇ ਸੋਫੇ 'ਤੇ ਬਿਠਾਉਣਾ ਹੈ। ਇਹ ਬੱਚੇ ਦਾ ਨਾਦਾਨ ਹੱਠ ਹੋਵੇਗਾ। ਸੂਰਜ ਇਤਨਾ ਮਹਾਨ ਇਸ ਕਮਰੇ ਵਿਚ ਆਵੇ ਤੇ ਕਿਸ ਤਰ੍ਹਾਂ ਆਵੇ। ਅੱਖ ਜੇਕਰ ਉਸ ਨੂੰ ਦੂਰੀ ਤੋਂ ਵੀ ਵੇਖੇ ਪੂਰਨ ਰੂਪ ਵਿਚ ਤਾਂ ਕਾਫੀ ਦੇਰ ਤੱਕ ਵੇਖਣਾ ਔਖਾ ਹੈ, ਬਹੁਤ ਔਖਾ ਹੈ। ਕਹਿੰਦੇ ਹਨ ਕਿ ਖ਼ੁਦਾ ਦੀ ਤਰਫੋਂ ਅਲਹਾਮ ਹੋਇਆ ਕਿ ਮੇਰਾ ਪੂਰਨ ਜਲਵਾ ਨਹੀਂ ਵੇਖ ਸਕੇਂਗਾ, ਪਰ ਭਗਤੀ ਦਾ ਆਪਣਾ ਹੱਠ, ਮੂਸਾ ਕਹਿਣ ਲੱਗੇ ਕਿ ਮੈਂ ਪੂਰਨ ਜਲਵਾ ਵੇਖੇ ਬਿਨਾਂ ਪਤੀਜਨਾ ਨਹੀਂ, ਦਿਖਾ ਮੈਨੂੰ। ਕਹਿੰਦੇ ਹਨ ਖ਼ੁਦਾ ਬਖ਼ਸ਼ਿਸ਼ ਦੇ ਘਰ ਚਿ ਆਇਆ। ਤੇ ਜਿਵੇਂ ਪੂਰਨ ਜਲਵਾ ਪ੍ਰਗਟ ਹੋਇਆ ਤਾਂ ਮੂਸਾ ਬੇਹੋਸ਼ ਹੋ ਗਿਆ। ਯਹੂਦੀਆਂ ਦੇ ਇਤਿਹਾਸ ਵਿਚ ਇਹ ਗਾਥਾ ਹੈ ਕਿ ਉਹ ਤਿੰਨ ਦਿਨ ਬੇਹੋਸ਼ ਰਿਹਾ ਤੇ ਤਿੰਨ ਦਿਨ ਤੋਂ ਬਾਅਦ ਹੋਸ਼ ਆਈ ਤਾਂ ਪ੍ਰਾਰਥਨਾ ਕਰਨ ਲੱਗਾ ਐ ਪ੍ਰਭੂ! ਤੂੰ ਇਤਨਾ ਮਹਾਨ ਹੈਂ, ਮੈਂ ਤੈਨੂੰ ਪੂਰਨ ਰੂਪ ਵਿਚ ਨਹੀਂ ਵੇਖ ਸਕਦਾ। ਸੂਰਜ ਕਿਹੜਾ ਇਕ ਹੈ। ਜੇਕਰ ਇਹ ਸਾਰੇ ਦੇ ਸਾਰੇ ਕਰੋੜਾਂ ਅਨੰਤਾਂ ਸੂਰਜ ਇਕੱਠੇ ਹੋ ਜਾਣ ਤਾਂ ਫਿਰ ਇਸ ਅੱਖ ਵਿਚ ਕਿਥੇ ਸਮਰੱਥਾ ਹੈ ਨੂਰ ਨੂੰ ਵੇਖਣ ਦੀ, ਉਸ ਰੌਸ਼ਨੀ ਨੂੰ ਵੇਖਣ ਦੀ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਵੇਖ ਕੇ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ ਭਾਵ ਕੋਈ ਇਹ ਨਹੀਂ ਕਹਿ ਸਕਦਾ ਕਿ ਮੈਂ ਪ੍ਰਮਾਤਮਾ ਦੀਆਂ ਸਾਰੀਆਂ ਗੱਲਾਂ ਸੁਣ ਲਈਆਂ ਹਨ, ਹੁਣ ਹੋਰ ਕੁਝ ਸੁਣਨ ਨੂੰ ਬਾਕੀ ਨਹੀਂ ਹਨ। ਕੋਈ ਇਹ ਨਹੀਂ ਕਹਿ ਸਕਦਾ ਕਿ ਮੈਂ ਸਭ ਕੁਝ ਦੇਖ ਲਿਆ ਹੈ, ਹੁਣ ਹੋਰ ਕੁਝ ਵੇਖਣ ਨੂੰ ਬਾਕੀ ਨਹੀਂ। ਮੈਂ ਸਾਰੇ ਦਾ ਸਾਰਾ ਆਪਣੀ ਜ਼ਬਾਨ ਨਾਲ ਕਥਨ ਕਰ ਦਿੱਤਾ ਹੈ, ਹੋਰ ਕੁਝ ਕਥਨ ਕਰਨ ਨੂੰ ਬਾਕੀ ਨਹੀਂ। ਇਸ ਤਰ੍ਹਾਂ ਦੇ ਦਾਅਵੇ ਸਾਰੇ ਬੇਹੂਦਾ ਹਨ, ਫੋਕੇ ਹਨ, ਜੋ ਸਤਿਗੁਰੂ ਕਹਿੰਦੇ ਹਨ–

*ਅੰਤੁ ਨ ਵੇਖਣਿ ਸੁਣਣਿ ਨ ਅੰਤੁ॥*

*ਅੰਤੁ ਨ ਜਾਪੈ ਕਿਆ ਮਨਿ ਮੰਤੁ॥*

ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਦੇ ਮਨ ਵਿਚ ਕਿਹੜਾ ਮਤਾ ਹੈ? ਉਹ ਕਿਹੜੇ ਸਲਾਹ ਮਸ਼ਵਰੇ ਵਿਚ ਬੈਠਾ ਹੈ? ਕੀ ਮਤਾ ਪਕਾ ਰਿਹਾ ਹੈ? ਕੀ ਕੁਝ ਕਰਨਾ ਚਾਹੁੰਦਾ ਹੈ? ਕਿੰਨ੍ਹਾਂ ਸੋਚਾਂ ਵਿਚ ਬੈਠਾ ਹੈ? ਇਸ ਦਾ ਵੀ ਕਿਸੇ ਵੱਡੇ ਤੋਂ ਵੱਡੇ ਮਨੋਵਿਗਿਆਨੀ ਨੂੰ, ਜੋਤਸ਼ੀ ਨੂੰ ਬੋਧ ਨਹੀਂ ਹੈ। ਇਹ ਠੀਕ ਹੈ ਕਿ ਦੁਨੀਆਂ ਦੇ ਜੋਤਸ਼ੀ ਮਨੋਵਿਗਿਆਨੀ ਆਪਣੀਆਂ ਕਿਆਸ ਅਰਾਈਆਂ ਜਗਤ ਦੇ ਸਾਹਮਣੇ ਰੱਖਦੇ ਰਹਿੰਦੇ ਹਨ ਕਿ ਇਤਨੇ ਸਾਲਾਂ ਬਾਅਦ ਪਰਲੋ ਹੋ ਜਾਏਗੀ, ਐਹ ਹੋ ਜਾਏਗਾ, ਉਹ ਹੋ ਜਾਏਗਾ ਅਤੇ ਇਸ ਤਰ੍ਹਾਂ ਕਿਆਸ ਅਰਾਈਆਂ ਕਰਨ ਵਾਲੇ ਹਰ ਦੇਸ਼ ਵਿਚ ਮੌਜੂਦ ਹਨ, ਜੋ ਭਵਿੱਸ਼ ਬਾਣੀ ਕਰਦੇ ਹਨ, ਪਰ ਗੁਰੂ ਨਾਨਕ ਦਾ ਇਹ ਸਿਧਾਂਤ, ਇਹ ਨੁਕਤਾ ਕਿ ਪ੍ਰਮਾਤਮਾ ਨੇ ਕੀ ਕਰਨਾ ਹੈ ? ਉਹਦੇ ਮਨ ਵਿਚ ਕੀ ਮਤਾ ਹੈ? ਇਸ ਸੰਬੰਧ ਵਿਚ ਭਵਿੱਸ਼ ਬਾਣੀ ਨਹੀਂ ਕੀਤੀ ਜਾ ਸਕਦੀ। ਇਹੀ ਕਾਰਣ ਹੈ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਤਰ੍ਹਾਂ ਦੀ ਜੋਤਿਸ਼ ਵਿਦਿਆ ਨੂੰ ਗੁਰਮਤਿ ਤੋਂ ਇਕ ਪਾਸੇ ਕਰ ਦਿੱਤਾ। ਖ਼ਾਸ ਕਰਕੇ ਜੋਤਿਸ਼ ਨੂੰ, ਖ਼ਾਸ ਕਰਕੇ ਭਵਿੱਸ਼ ਵਕਤਿਆਂ ਦੀ ਬਾਣੀ ਨੂੰ ਆਪਣੇ ਸਿਧਾਂਤਿਕ ਨੁਕਤਿਆਂ ਤੋਂ ਇਕ ਪਾਸੇ ਕਰ ਦਿੱਤਾ ਕਿਉਂਕਿ ਇਹ ਦਾਅਵਾ ਹੋ ਗਿਆ ਕਿ ਰੱਬ ਜੋ ਕੁਝ ਕਰਨਾ ਚਾਹੁੰਦਾ ਸੀ, ਉਹਦਾ ਸਾਨੂੰ ਪਤਾ ਚੱਲ ਗਿਆ ਹੈ। ਮੇਰੇ ਪਾਤਿਸ਼ਾਹ ਦਾ ਕਹਿਣਾ ਹੈ ਕਿ ਜੋ ਕੁਝ ਉਹ ਕਰਦਾ ਹੈ, ਇਸਦਾ ਉਸ ਨੂੰ ਖ਼ੁਦ ਪਤਾ ਹੈ। ਉਹ ਕਿਸੇ ਨਾਲ ਸਲਾਹ ਮਸ਼ਵਰਾ ਨਹੀਂ ਕਰਦਾ।

*ਬੀਓ ਪੂਛਿ ਨ ਮਸਲਤਿ ਧਰੈ ਜੋ ਕਿਛੁ ਕਰੈ ਸੁ ਆਪਹਿ ਕਰੈ॥*

(ਪੰਨਾ ੮੬੩)

ਜਦ ਉਸ ਨੇ ਕਿਸੇ ਨਾਲ ਸਲਾਹ ਮਸ਼ਵਰਾ ਨਹੀਂ ਕੀਤਾ ਤਾਂ ਕਿਸੇ ਨੂੰ ਕੀ ਪਤਾ ਚਲ ਗਿਆ ਕਿ ਉਹਦੇ ਮਨ ਵਿਚ ਕੀ ਹੈ? ਤਾਂ ਸਾਹਿਬ ਕਹਿੰਦੇ ਹਨ-

*ਅੰਤੁ ਨ ਜਾਪੈ ਕਿਆ ਮਨਿ ਮੰਤੁ॥*

ਇਸ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ ਕਿ ਉਸ ਪ੍ਰਮਾਤਮਾ ਦੇ ਮਨ ਵਿਚ ਕੀ ਹੈ। ਉਹ ਜਗਤ ਦੇ ਸੰਬੰਧ ਵਿਚ ਕੀ ਕੁਝ ਕਰਨਾ ਚਾਹੁੰਦਾ ਹੈ। ਉਹ ਮੇਰੇ ਸੰਬੰਧ ਵਿਚ ਕੀ ਕੁਝ ਕਰਨਾ ਚਾਹੁੰਦਾ ਹੈ।

ਭਗਤ ਕਬੀਰ ਕਹਿੰਦੇ ਹਨ ਕਿ ਮੈਂ ਤਾਂ ਕੁਝ ਹੋਰ ਚਿਤਵਨੀ ਵਿਚ ਜੀ ਰਿਹਾ ਸੀ ਕਿ ਮੈਂ ਇਹ ਕਰਾਂ, ਇਹ ਕਰਨਾ ਹੈ ਪਰ ਹੋ ਗਿਆ ਕੁਝ ਹੋਰ। ਮੇਰੇ ਮਤੇ ਪ੍ਰਮਾਤਮਾ ਦੇ ਮਤੇ ਸਾਹਮਣੇ ਚਲਦੇ ਨਹੀਂ। ਮੇਰੀ ਚਿਤਵਨੀ ਪ੍ਰਮਾਤਮਾ ਦੀ ਚਿਤਵਨੀ ਦੇ ਸਾਹਮਣੇ ਚਲਦੀ ਨਹੀਂ। ਉਹਦੀ ਚਿਤਵਨੀ ਕੁਝ ਹੋਰ ਹੈ। ਉਹਦੀ ਚਿਤਵਨੀ ਕੀ ਹੈ? ਸਾਹਿਬ ਕਹਿੰਦੇ ਹਨ

ਕਿ ਇਸ ਦਾ ਕੋਈ ਪਤਾ ਨਹੀਂ। ਉਸ ਦੇ ਮਨ ਵਿਚ ਜੀਵਾਂ ਪ੍ਰਤੀ, ਸੰਸਾਰ ਪ੍ਰਤੀ, ਖੰਡਾਂ ਤੇ ਬ੍ਰਹਿਮੰਡਾਂ ਪ੍ਰਤੀ ਕੀ ਕੁਝ ਮਤਾ ਹੈ, ਉਹਨੇ ਆਪਣੇ ਮਨ ਵਿਚ ਕੀ ਕੁਝ ਮਤਾ ਪਕਾ ਰਖਿਆ ਹੈ? ਸਾਹਿਬ ਕਹਿੰਦੇ ਹਨ ਕਿ ਉਸ ਦਾ ਕੋਈ ਅੰਤ ਨਹੀਂ-

*ਅੰਤੁ ਨ ਜਾਪੈ ਕਿਆ ਮਨਿ ਮੰਤੁ॥*

*ਅੰਤੁ ਨ ਜਾਪੈ ਕੀਤਾ ਆਕਾਰੁ॥*

ਇਹ ਆਕਾਰ ਕਿੰਨਾ ਕੁ ਹੈ, ਉਸ ਨੇ ਬਣਾਇਆ ਹੈ। ਖਾਸ ਕਰਕੇ ਅਸਥੂਲ ਸਰੀਰ ਜੋ ਅੱਖਾਂ ਨਾਲ ਦਿਖਾਈ ਦੇਂਦਾ ਹੈ। ਇਹ ਕਿੰਨਾ ਹੈ? ਸਾਹਿਬ ਕਹਿੰਦੇ ਹਨ ਕਿ ਇਸ ਦਾ ਵੀ ਕੋਈ ਅੰਤ ਨਹੀਂ। ਅਜੋਕਾ ਵਿਗਿਆਨ ਕਹਿਣ ਲੱਗ ਪਿਆ ਕਿ ਕੋਈ ਪੰਜਾਹ ਅਰਬ ਸੂਰਜਾਂ ਦਾ ਪਤਾ ਚੱਲ ਚੁੱਕਾ ਹੈ, ਜਿਸ ਦੇ ਸਾਹਮਣੇ ਇਹ ਸੂਰਜ ਬਿਲਕੁਲ ਇਕ ਮਾਮੂਲੀ ਖਿਡੌਣਾ ਪ੍ਰਤੀਤ ਹੁੰਦਾ ਹੈ। ਇਸ ਤੋਂ ਅਨੰਤ ਗੁਣਾਂ ਵੱਡੇ ਸੂਰਜਾਂ ਦਾ ਪਤਾ ਚਲ ਚੁਕਿਆ ਹੈ। ਇਕ ਪ੍ਰਸਿੱਧ ਸੂਫੀ ਸੰਤ ਦਾ ਕਹਿਣਾ ਹੈ ਕਿ—

ਜਿਸ ਪ੍ਰਮਾਤਮਾ ਦੀ ਮਹਿਫ਼ਲ ਦੇ ਵਿਚ ਸੂਰਜ ਰੇਤ ਦੇ ਜ਼ੱਰੇ ਤੋਂ ਜ਼ਿਆਦਾ ਨਹੀਂ ਸਿਰਫ ਇਕ ਰੇਤ ਦਾ ਜ਼ੱਰਾ ਹੋਵੇ ਤਾਂ ਉਥੇ ਤੂੰ ਗਿਆਨੀ ਬਣਨ ਦੀ ਕੋਸ਼ਿਸ਼ ਕਰੇਂ, ਉਥੇ ਤੂੰ ਅੰਤ ਪਾਉਣ ਦੀ ਕੋਸ਼ਿਸ਼ ਕਰੇਂ, ਇਹ ਬਜ਼ੁਰਗੀ ਨਹੀਂ, ਇਹ ਬੇਅਦਬੀ ਹੋਵੇਗੀ। ਇਹ ਗੁਸਤਾਖੀ ਹੋਵੇਗੀ। ਉਸ ਦੀ ਮਹਿਫਲ ਵਿਚ ਤਾਂ ਸੂਰਜ ਵੀ ਗਿਣਤੀ ਵਿਚ ਨਹੀਂ, ਤੂੰ ਕੀ ਚੀਜ਼ ਹੈਂ ? ਜੋ ਸਮੂਹ ਬ੍ਰਹਿਮੰਡ ਨੂੰ, ਮਾਤ ਲੋਕ ਨੂੰ ਰੌਸ਼ਨੀ ਦੇਣ ਵਾਲਾ ਇਹਦੀ ਹਸਤੀ ਵੀ ਪ੍ਰਮਾਤਮਾ ਦੇ ਸਾਹਮਣੇ ਇੰਝ ਹੈ ਜਿਵੇਂ ਰੇਤ ਮਾਰੂਥਲ ਦੇ ਵਿਚ ਇਕ ਕਣ ਦੀ ਹੋਵੇ। ਇਕ ਰੇਤ ਦੇ ਜ਼ੱਰੇ ਦੀ ਹੋਵੇ। ਤਾਂ ਸਾਹਿਬ ਦਾ ਫ਼ੁਰਮਾਣ ਹੈ-

*ਅੰਤੁ ਨ ਜਾਪੈ ਕੀਤਾ ਆਕਾਰੁ॥*

ਕਿਤਨਾ ਕੁ ਉਸ ਨੇ ਆਕਾਰ ਬਣਾਇਆ ਹੈ, ਇਹਦਾ ਵੀ ਕੋਈ ਅੰਤ ਨਹੀਂ ਭਾਵ ਇਹਦੀ ਵੀ ਕੋਈ ਗਿਣਤੀ ਨਹੀਂ-

*ਅੰਤੁ ਨ ਜਾਪੈ ਪਾਰਾਂਵਾਰੁ॥*

ਉਹ ਸ਼ੁਰੂ ਕਿਥੋਂ ਹੁੰਦਾ ਹੈ, ਉਹ ਖ਼ਤਮ ਕਿਥੇ ਹੁੰਦਾ ਹੈ, ਨਾ ਉਸ ਦੇ ਉਰਾਰ ਦਾ ਪਤਾ, ਨਾ ਉਸ ਦੇ ਪਾਰ ਦਾ ਪਤਾ। ਅਸੀਂ ਮੱਧ ਦੇ ਵਿਚ ਖੜੇ ਹਾਂ, ਨਾ ਸਾਨੂੰ ਆਦਿ ਦਾ ਪਤਾ, ਨਾ ਸਾਨੂੰ ਅੰਤ ਦਾ ਪਤਾ। ਸਾਹਿਬ ਕਹਿੰਦੇ ਹਨ-

*ਅੰਤੁ ਨ ਜਾਪੈ ਪਾਰਾਵਾਰ॥*

ਉਸਦਾ ਉਰਾਰ ਤੇ ਪਾਰ ਕਿਥੋਂ ਸ਼ੁਰੂ ਹੁੰਦਾ ਹੈ ? ਜਗਤ ਕਿਥੋਂ ਸ਼ੁਰੂ ਹੁੰਦਾ ਹੈ ? ਈਸ਼ਵਰ ਕਿਥੇ ਖ਼ਤਮ ਹੁੰਦਾ ਹੈ ? ਜਗਤ ਕਿਥੇ ਖ਼ਤਮ ਹੁੰਦਾ ਹੈ ? ਸਾਹਿਬ ਕਹਿੰਦੇ ਹਨ ਕਿ ਨਾ ਉਰਾਰ ਦਾ ਪਤਾ, ਨਾ ਪਾਰ ਦਾ ਪਤਾ-

*ਅੰਤੁ ਕਾਰਣਿ ਕੇਤੇ ਬਿਲਲਾਹਿ॥*

ਅਨੰਤਕਾਲ ਤੋਂ ਪ੍ਰਮਾਤਮਾ ਦਾ ਅੰਤ ਪਾਉਣ ਲਈ ਕਈ ਤੜਪ ਰਹੇ ਹਨ, ਜਦੋਜਹਿਦ ਕਰ ਰਹੇ ਹਨ, ਕਈ ਕੋਸ਼ਿਸ਼ ਕਰ ਰਹੇ ਹਨ ਆਪਣੇ ਢੰਗ ਨਾਲ ਬੋਧਕ ਬਲ ਦੀ ਵਰਤੋਂ ਕਰਕੇ, ਮਾਨਸਿਕ ਸਿਧੀਆਂ ਨੂੰ ਵਰਤ ਕੇ, ਜਪ ਤਪ ਦੀ ਘਾਲਣਾ ਨਾਲ ਪ੍ਰਾਪਤ ਕੀਤੀ ਹੋਈ ਸ਼ਕਤੀ ਨੂੰ ਅੱਗੇ ਰੱਖ ਕੇ ਪ੍ਰਮਾਤਮਾ ਦਾ ਅੰਤ ਪਾਉਣ ਦੀ ਅਨੰਤ ਕਾਲ ਤੋਂ ਜੀਵ ਕੋਸ਼ਿਸ਼ ਕਰਦੇ ਰਹੇ ਹਨ, ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਅੰਤੁ ਕਾਰਣਿ ਕੇਤੇ ਬਿਲਲਾਹਿ॥*

ਉਸ ਦਾ ਅੰਤ ਪਾਉਣ ਲਈ ਅਨੰਤ ਕਾਲ ਤੋਂ ਜੀਵ ਤੜਪ ਰਹੇ ਹਨ ਭਾਵ ਕੋਸ਼ਿਸ਼ ਕਰ ਰਹੇ ਹਨ, ਯਤਨਸ਼ੀਲ ਹਨ -

*ਤਾ ਕੇ ਅੰਤੁ ਨ ਪਾਏ ਜਾਹਿ॥*

ਪਰ ਉਸ ਦਾ ਅੰਤ ਕਿਸ ਤਰ੍ਹਾਂ ਕੋਈ ਪਾਵੇ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਇਹ ਗੱਲ ਵੱਖਰੀ ਹੈ ਕਿ ਅਨੰਤੁ ਕਾਲ ਤੋਂ ਅੰਤ ਪਾਉਣ ਦੀ ਚੇਸ਼ਟਾ ਜਾਰੀ ਹੈ, ਪਰ ਉਸ ਦਾ ਅੰਤ ਅਜੇ ਤੱਕ ਨਹੀਂ ਪਾਇਆ ਗਿਆ। ਸਾਹਿਬ ਕਹਿੰਦੇ ਹਨ-

*ਏਹੁ ਅੰਤੁ ਨ ਜਾਣੈ ਕੋਇ॥*

ਉਸ ਪ੍ਰਮਾਤਮਾ ਦਾ ਅੰਤ ਕੋਈ ਵੀ ਨਹੀਂ ਜਾਣਦਾ, ਇਸ ਲਈ ਇਸ ਢੰਗ ਦੀ ਕੋਈ ਚੇਸ਼ਟਾ ਵੀ ਨਾ ਕਰੇ, ਇਸ ਢੰਗ ਦਾ ਕੋਈ ਯਤਨ ਵੀ ਨਾ ਕਰੇ, ਸਮਾਂ ਬਰਬਾਦ ਹੋਵੇਗਾ ਅਤੇ ਜ਼ਿੰਦਗੀ ਐਵੇਂ ਨਸ਼ਟ ਕਰੇਗਾ, ਜੋ ਉਸ ਦਾ ਅੰਤ ਪਾਉਣ ਦੀ ਕੋਸ਼ਿਸ਼ ਕਰੇਗਾ। ਸਾਹਿਬ ਦਾ ਫੁਰਮਾਣ ਹੈ -

*ਤੂੰ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤ ਲਹਾ॥* (ਪੰਨਾ ੨੫)

ਮੈਂ ਤਾਂ ਇਕ ਅਥਾਹ ਸਾਗਰ ਦੇ ਵਿਚ ਇਕ ਨਿਕੀ ਜਿਹੀ ਮਛਲੀ ਹਾਂ। ਕਿੰਨਾ ਕੁ ਜਲ ਹੈ ਅਤੇ ਇਹ ਕਿਥੋਂ ਸ਼ੁਰੂ ਹੁੰਦਾ ਹੈ। ਕਿਥੇ ਖ਼ਤਮ ਹੁੰਦਾ ਹੈ, ਮੈਂ ਅੰਤ ਪਾਵਾਂ ਤੇ ਕਿਵੇਂ ਪਾਵਾਂ? ਜੇ ਮਛਲੀ ਜਲ ਵਿਚ ਰਹਿ ਸਕਦੀ ਹੈ ਅਤੇ ਸਾਗਰ ਦਾ ਅੰਤ ਨਹੀਂ ਪਾ ਸਕਦੀ ਤਾਂ ਸਾਹਿਬ ਕਹਿੰਦੇ ਹਨ-

*ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥*

ਜੇ ਉਸ ਪ੍ਰਮਾਤਮਾ ਨੂੰ ਆਖੀਏ ਉਹ ਬਹੁਤਾ ਹੈ, ਬਹੁਤ ਵੱਡਾ ਹੈ, ਬਹੁਤ ਵੱਡਾ ਹੈ ਤਾਂ ਆਪਣੇ ਮਨ ਵਿਚ ਕਾਲਪਨਿਕ ਤੌਰ 'ਤੇ ਜਿਤਨਾ ਵੱਡਾ ਮੰਨ ਲੈਂਦੇ ਹਾਂ, ਕਲਪਨਾ ਕਰਦਿਆਂ ਹੋਰ ਵੱਡਾ ਹੋ ਜਾਂਦਾ ਹੈ, ਹੋਰ ਵੱਡਾ ਹੋ ਜਾਂਦਾ ਹੈ। ਸੀਮਾ ਤੇ ਕਿਧਰੇ ਬਣਦੀ ਨਹੀਂ ਭਾਵ ਜਿਤਨਾ ਵੱਡਾ ਆਖਦੇ ਹਾਂ, ਉਹ ਵੱਡਾ ਆਖਣਾ ਵੀ ਸਾਡਾ ਥੋੜ੍ਹਾ ਹੈ, ਉਹ ਵੱਡਾ

ਆਖਣਾ ਵੀ ਕਿਸੇ ਹੱਦ, ਕਿਸੇ ਸੀਮਾ ਦੇ ਦਾਇਰੇ ਵਿਚ ਆ ਜਾਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ -

*ਬਹੁਤ ਕਹੀਐ ਬਹੁਤਾ ਹੋਇ॥*

ਜੇ ਆਖ ਦਿੰਦੇ ਹਾਂ ਬਹੁਤ ਵੱਡਾ ਹੈ, ਬਹੁਤ ਵੱਡਾ ਹੈ ਤਾਂ ਸਾਹਿਬ ਕਹਿੰਦੇ ਹਨ ਉਸ ਤੋਂ ਵੀ ਹੋਰ ਵੱਡਾ, ਉਸ ਤੋਂ ਵੀ ਹੋਰ ਵੱਡਾ ਭਾਵ ਇਹ ਸ਼ਬਦ ਵੀ ਪੂਰਨ ਤੌਰ 'ਤੇ ਪ੍ਰਮਾਤਮਾ ਦੇ ਉੱਤੇ ਪੂਰਾ ਨਹੀਂ ਉਤਰਦਾ ਕਿਉਂਕਿ ਉਹ ਬਹੁਤ ਵੱਡਾ, ਬਹੁਤ ਵੱਡਾ ਹੈ। ਇਹ ਸ਼ਬਦ ਵੀ ਕਮਜ਼ੋਰ ਹੈ। ਸਾਹਿਬ ਕਹਿੰਦੇ ਹਨ-

*ਬਹੁਤਾ ਕਹੀਐ ਬਹੁਤਾ ਹੋਇ॥ ਵਡਾ ਸਾਹਿਬ ਊਚਾ ਥਾਉ॥*

ਉਹ ਸਾਹਿਬ ਬਹੁਤ ਵੱਡਾ ਹੈ, ਬਹੁਤ ਵੱਡਾ ਹੈ ਅਤੇ ਉਸ ਦਾ ਸਿੰਘਾਸਨ ਤੇ ਉਸ ਦਾ ਅਸਥਾਨ ਵੀ ਉੱਚਾ ਹੈ-

*ਊਚੇ ਊਪਰਿ ਊਚਾ ਨਾਉ॥*

ਉੱਚਿਆਂ ਤੋਂ ਵੀ ਉੱਚਾ ਹੈ, ਉਸ ਦਾ ਨਾਮਣਾ, ਉਸ ਦੀ ਹਸਤੀ, ਉਸਦਾ ਸਨਮਾਨ, ਉਸਦੇ ਗੁਣ, ਉਸਦੀ ਧੀਰਜਤਾ ਉੱਚਿਆਂ ਤੋਂ ਵੀ ਉੱਚੀ ਹੈ। ਜਗਤ ਦੇ ਵਿਚ ਜੋ ਉੱਚੇ ਹਨ, ਉੱਚੇ ਗਿਣੇ ਜਾਂਦੇ ਹਨ, ਕਈ ਧਨ ਕਰਕੇ, ਪਦ ਕਰਕੇ, ਪਰਤਿਸ਼ਠਾ ਕਰਕੇ, ਗਿਆਨ ਕਰਕੇ, ਵਿਗਿਆਨ ਕਰਕੇ ਜੋ ਉੱਚੇ ਗਿਣੇ ਜਾਂਦੇ ਹਨ, ਸਾਹਿਬ ਕਹਿੰਦੇ ਹਨ ਕਿ ਨਹੀਂ, ਇਹ ਉੱਚੇ-ਉੱਚੇ ਨਹੀਂ ਹਨ-

*ਊਚੇ ਊਪਰਿ ਊਚਾ ਨਾਉ॥*

ਜਗਤ ਦੀਆਂ ਸਭ ਉਚਾਈਆਂ ਤੋਂ ਉੱਚਾ ਹੈ ਪ੍ਰਮਾਤਮਾ ਦਾ ਨਾਮਣਾ, ਉਸ ਦੀ ਹਸਤੀ, ਉਸਦੀ ਸਿਫਤਿ ਸਾਲਾਹ -

*ਏਵਡੁ ਊਚਾ ਹੋਵੈ ਕੋਇ॥*

ਹੁਣ ਇਤਨਾ ਕੁ ਕੋਈ ਉੱਚਾ ਹੋਵੇ। ਕਿਤਨਾ ਕੁ ਉੱਚਾ? ਜਿਤਨਾ ਕਿ ਪ੍ਰਮਾਤਮਾ ਆਪ ਹੈ, ਜਿਤਨਾ ਕਿ ਅਕਾਲ ਪੁਰਖ ਆਪ ਹੈ, ਇਤਨਾ ਕੋਈ ਉੱਚਾ ਹੋਵੇ-

*ਤਿਸੁ ਊਚੇ ਕਉ ਜਾਣੈ ਸੋਇ॥*

ਤਾਂ ਹੀ ਫਿਰ ਉਸ ਉੱਚੇ ਨੂੰ, ਉਸ ਪ੍ਰਮਾਤਮਾ ਨੂੰ ਕੋਈ ਜਾਣੇ ਕਿ ਉਹ ਕਿੰਨਾ ਕੁ ਉੱਚਾ ਹੈ। ਤਾਂ ਸਾਹਿਬ ਕਹਿੰਦੇ ਹਨ -

*ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥*

(ਪੰਨਾ ੫੯੨)

ਪ੍ਰਮਾਤਮਾ ਦਾ ਕੋਈ ਸ਼ਰੀਕ ਨਹੀਂ। ਉਸ ਵਰਗਾ ਹੋਰ ਕੋਈ ਵੀ ਨਹੀਂ। ਜੇਕਰ

ਪ੍ਰਮਾਤਮਾ ਦਾ ਸ਼ਰੀਕ ਮੰਨ ਲਈਏ ਫਿਰ ਪ੍ਰਮਾਤਮਾ ਦੋ ਹਨ, ਇਕ ਨਹੀਂ ਹੈ। ਦੋ ਤਾਂ ਦੁਬਧਾ ਹੁੰਦੀ ਹੈ, ਦੋ ਤਾਂ ਸੰਸਾਰ ਹੈ। ਇਕ ਨਿਰੰਕਾਰ ਹੈ, ਜਿਥੇ ਦੋ ਦਾ ਹਿੰਦਸਾ ਸ਼ੁਰੂ ਹੋਇਆ, ਉਥੇ ਸੰਸਾਰ ਸ਼ੁਰੂ ਹੋਇਆ। ਇਕ ਨਿਰੰਕਾਰ ਹੈ, ਇਕ ਪ੍ਰਮਾਤਮਾ ਹੈ, ਦੋ ਤਿੰਨ ਚਾਰ ਪੰਜ ਇਹ ਸੰਸਾਰ ਹੈ। ਇਹ ਤਾਂ ਜਗਤ ਹੈ, ਇਸ ਵਾਸਤੇ ਕਹਿੰਦੇ ਹਨ ਕਿ ਜਗਤ ਵਿਚ ਦੁਬਧਾ ਹੀਂ ਦੁਬਧਾ ਹੈ। ਇਹ ਦੋ ਹਨ, ਪਰ ਇਹ ਸਾਰੀ ਦੁਬਧਾ, ਇਹ ਸਾਰਾ ਸੰਸਾਰ ਕਿਸੇ ਇਕ ਆਸਰੇ 'ਤੇ ਖੜਾ ਹੈ। ਉਹ ਇਕ ਐਸਾ ਹੈ ਜਿਹਦੇ ਮੁਕਾਬਲੇ 'ਤੇ ਦੂਸਰਾ ਨਹੀਂ ਹੈ। ਅਸੀਂ ਜਗਤ ਦੇ ਵਿਚ ਇਕ ਦੇ ਮੁਕਾਬਲੇ ਦੂਸਰਾ ਲੱਭ ਸਕਦੇ ਹਾਂ। ਇਕ ਧਨਵਾਨ ਹੈ, ਉਹਦੇ ਮੁਕਾਬਲੇ ਵਿਚ ਦੂਸਰਾ ਵੀ ਧਨਵਾਨ ਹੈ। ਇਕ ਵੱਡਾ ਵਪਾਰੀ ਹੈ, ਉਹਦੇ ਮੁਕਾਬਲੇ 'ਤੇ ਦੂਜਾ ਵੀ ਵੱਡਾ ਵਪਾਰੀ ਹੈ। ਇਕ ਗਿਆਨੀ ਹੈ, ਇਕ ਕਵੀ ਹੈ, ਇਦ ਦਾਰਸ਼ਨਿਕ ਹੈ, ਇਕ ਫ਼ਲਾਸਫ਼ਰ ਹੈ, ਇਕ ਸੰਗੀਤਕਾਰ ਹੈ, ਚਿੱਤਰਕਾਰ ਹੈ, ਮੂਰਤੀਕਾਰ ਹੈ, ਉਨ੍ਹਾਂ ਦੇ ਮੁਕਾਬਲੇ ਦੇ ਉਤੇ ਦੂਸਰੇ ਲੱਭੇ ਜਾ ਸਕਦੇ ਹਨ। ਸੰਸਾਰ ਦੇ ਤਲ 'ਤੇ ਆਖਦੇ ਹਨ ਖ਼ਿਲਾਅ ਨਹੀਂ ਰਹਿੰਦੀ। ਜੇਕਰ ਇਕ ਚਲਾ ਜਾਏ ਤਾਂ ਦੂਸਰਾ ਆ ਜਾਂਦਾ ਹੈ। ਦੂਸਰਾ ਮੌਜੂਦ ਹੈ, ਪਰ ਇਹ ਨਿਯਮ ਪ੍ਰਮਾਤਮਾ ਦੇ ਤੱਲ 'ਤੇ ਲਾਗੂ ਨਹੀਂ ਹੁੰਦਾ ਕਿ ਉਸ ਵਰਗਾ ਕੋਈ ਹੋਰ ਵੀ ਹੈ, ਇਸ ਵਾਸਤੇ ਇਸਲਾਮ ਦੇ ਬਾਨੀ ਮੁਹੰਮਦ ਸਾਹਿਬ ਨੇ ਆਦਿ ਕਾਲ ਤੋਂ ਕਿਹਾ ਹੈ ਕਿ ਉਹਦਾ ਕੋਈ ਸ਼ਰੀਕ ਨਹੀਂ, ਉਹਦੀ ਕੋਈ ਬਰਾਬਰੀ ਕਰਨ ਵਾਲਾ ਨਹੀਂ ਤਾਂ ਸਾਹਿਬ ਕਹਿੰਦੇ ਹਨ-

*ਏਵਡੁ ਊਚਾ ਹੋਵੈ ਕੋਇ॥*

ਇਤਨਾ ਕੋਈ ਉੱਚਾ ਹੋਵੇ ਜਿਤਨਾ ਕਿ ਪ੍ਰਮਾਤਮਾ ਆਪ ਹੈ-

*ਤਿਸੁ ਊਚੇ ਕਉ ਜਾਣੈ ਸੋਇ॥*

ਤਾਂ ਹੀ ਫੇਰ ਉਹ ਉੱਚੇ ਪ੍ਰਮਾਤਮਾ ਨੂੰ ਜਾਣੇ ਕਿ ਉਹ ਕਿੰਨਾ ਕੁ ਹੈ। ਇਸ ਤਰ੍ਹਾਂ ਕੋਈ ਵੀ ਨਹੀਂ ਜਾਣ ਸਕੇਗਾ, ਕੋਈ ਉਸਦਾ ਸ਼ਰੀਕ ਹੀ ਨਹੀਂ। ਉਸਦੀ ਬਰਾਬਰੀ ਕਰਨ ਵਾਲਾ ਹੀ ਕੋਈ ਨਹੀਂ।

*ਜੇਵਡ ਆਪਿ ਜਾਣੈ ਆਪਿ ਆਪਿ॥*

ਜਿੰਨਾ ਕੁ ਉਹ ਆਪ ਹੈ ਉਹ ਆਪ ਹੀ ਜਾਣਦਾ ਹੈ। ਉਹ ਕਿੰਨਾ ਕੁ ਹੈ ਇਸ ਤੋਂ ਇਲਾਵਾ ਹੋਰ ਕੋਈ ਨਹੀਂ ਜਾਣਦਾ-

*ਨਾਨਕ ਨਦਰੀ ਕਰਮੀ ਦਾਤਿ॥*

ਤਰ੍ਹਾਂ ਤਰ੍ਹਾਂ ਦੀਆਂ ਦਾਤਾਂ, ਸੁੱਖ, ਆਰਾਮ, ਅਨੰਦ ਜੋ ਮਿਲਦੇ ਹਨ ਜਗਤ ਵਿਚ ਮਹਾਰਾਜ ਕਹਿੰਦੇ ਹਨ, ਇਹ ਨਦਰ ਤੇ ਬਖ਼ਸ਼ਿਸ਼ ਦੀ ਨਿਗਾਹ, ਰਹਿਮਤ ਦੀ ਨਿਗਾਹ ਨਾਲ, ਉਹਦੀ ਬਖ਼ਸ਼ਿਸ਼ ਦੀ ਨਿਗਾਹ ਨਾਲ ਹੀ ਸਾਰੀਆਂ ਦਾਤਾਂ ਦੀ ਪ੍ਰਾਪਤੀ ਹੁੰਦੀ ਹੈ।

ਇਸ ਲਈ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਅੰਤ ਪਾਉਣ ਦੀ ਕੋਸ਼ਿਸ਼ ਛੱਡ ਦੇ। ਉਹਦੀ ਨਿਗਾਹੇ ਕਰਮ ਦੀ ਪ੍ਰਾਪਤੀ ਦੀ ਕੋਸ਼ਿਸ਼ ਕਰ। ਤੂੰ ਉਹਨੂੰ ਨਾਪਣਾ ਤੋਲਣਾ ਛੱਡ ਦੇ, ਉਹਦੀ ਬਖਸ਼ਿਸ਼ ਦਾ ਪਾਤਰ ਬਣ। ਤੂੰ ਉਸ ਦੀਆਂ ਨਜ਼ਰਾਂ ਤੋਂ ਉੱਚਾ ਉਠਣਾ ਛੱਡ, ਤੂੰ ਉਹਦੀਆਂ ਨਜ਼ਰਾਂ ਦੇ ਥੱਲੇ ਆ, ਉਹਦੀ ਨਿਗਾਹ ਦੇ ਥੱਲੇ ਆ। ਦਰਅਸਲ ਉਸ ਦੀ ਨਿਗਾਹ ਤੋਂ ਉੱਚਾ ਉਠਣਾ ਹੈ ਵੀ ਬੜੀ ਔਖੀ ਗੱਲ, ਬਹੁਤ ਔਖੀ ਗੱਲ, ਇਸ ਵਾਸਤੇ ਅਸੀਂ ਦੇਖਦੇ ਹਾਂ ਕਿ ਕੋਈ ਬੰਦਾ ਬੰਦਿਆਂ ਦੀ ਨਿਗਾਹ ਤੋਂ ਉੱਚਾ ਉਠ ਸਕਦਾ ਹੈ ਪਰ ਰੱਬ ਦੀ ਨਿਗਾਹ ਤੋਂ ਉੱਚਾ ਉਠਣਾ ਬੜੀ ਔਖੀ ਗੱਲ ਹੈ। ਹਾਂ ਬੰਦੇ! ਜਤਨ ਕਰ, ਮਨੁੱਖਾਂ ਦੀ ਨਿਗਾਹ ਤੋਂ ਉੱਚਾ ਉਠਣ ਦੀ ਅਤੇ ਯਤਨ ਕਰ ਰੱਬ ਦੀ ਨਿਗਾਹ ਦੇ ਥੱਲੇ ਆਉਣ ਦੀ, ਪ੍ਰਮਾਤਮਾ ਦੀਆਂ ਨਜ਼ਰਾਂ ਦੇ ਥੱਲੇ ਆਉਣ ਦੀ, ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਨਾਨਕ ਨਦਰੀ ਕਰਮੀ ਦਾਤਿ॥*

ਹੋ ਸਕਦਾ ਹੈ ਜਦ ਤੂੰ ਮਨੁੱਖਾਂ ਦੀਆਂ ਨਜ਼ਰਾਂ ਤੋਂ ਉੱਚਾ ਉਠੇਂ, ਤੈਨੂੰ ਮਾਣ ਸਨਮਾਣ ਮਿਲੇ, ਪਰ ਧਾਰਮਿਕ ਦੁਨੀਆਂ ਦਾ ਪਰਮਾਨੰਦ ਉਸ ਸਮੇਂ ਨਸੀਬ ਹੋਵੇਗਾ, ਜਦੋਂ ਪ੍ਰਭੂ ਦੀ ਨਿਗਾਹ ਦੇ ਥੱਲੇ ਆਵੇਂਗਾ, ਉਹਦੀਆਂ ਨਜ਼ਰਾਂ ਦੇ ਥੱਲੇ ਆਵੇਂਗਾ। ਉਸ ਦੀਆਂ ਨਜ਼ਰਾਂ ਵਿਚ ਅੰਮ੍ਰਿਤ ਹੈ, ਉਹਦੀ ਨਿਗਾਹ ਵਿਚ ਦਾਤਾਂ ਹਨ, ਉਹਦੀ ਨਿਗਾਹ ਦੇ ਵਿਚ ਬਖ਼ਸ਼ਿਸ਼ ਹੈ, ਉਹਦੀ ਨਿਗਾਹ ਦੇ ਵਿਚ ਕੋਮਲਤਾ ਹੈ। ਦੇਖਦਿਆਂ ਹੀ ਮਨੁੱਖ ਦੀ ਝੋਲੀ ਦਾਤਾਂ ਨਾਲ ਭਰ ਜਾਂਦੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਨਾਨਕ ਨਦਰੀ ਕਰਮੀ ਦਾਤਿ॥*

ਇਸ ਪਉੜੀ ਦੀ ਇਹ ਮੂਲ ਪੰਗਤੀ ਇਹ ਕਹਿ ਰਹੀ ਹੈ ਕਿ ਅੰਤ ਪਾਉਣ ਦੀ ਕੋਸ਼ਿਸ਼ ਨਾ ਕਰ, ਨਾਪਣ ਤੋਲਣ ਦੀ ਕੋਸ਼ਿਸ਼ ਨਾ ਕਰ। ਉਹ ਕਿਥੋਂ ਸ਼ੁਰੂ ਹੁੰਦਾ ਹੈ ਤੇ ਕਿੱਥੇ ਖ਼ਤਮ ਹੁੰਦਾ ਹੈ, ਇਸ ਚੱਕਰ ਵਿਚ ਪੈਣ ਦੀ ਲੋੜ ਨਹੀਂ ਹੈ, ਪਰ ਅਜਿਹਾ ਯਤਨ ਕਰ, ਬੰਦਗੀ ਕਰ, ਜੋਦੜੀ ਕਰ ਕਿ ਉਸ ਦੀ ਨਿਗਾਹ ਦੇ ਥੱਲੇ ਆ ਜਾਵੇਂ, ਉਹਦੀ ਬਖ਼ਸ਼ਿਸ਼ ਦਾ ਪਾਤਰ ਬਣ ਜਾਵੇਂ ਤੇ ਤੇਰੇ ਮਨ ਦੀ ਝੋਲੀ ਰੱਬੀ ਗੁਣਾਂ ਨਾਲ ਭਰ ਜਾਏ ਅਤੇ ਇਸ ਢੰਗ ਨਾਲ ਤੂੰ ਰੱਬੀ ਮਿਹਰਾਂ ਨਾਲ ਭਰ ਜਾਵੇਂ।



# ਪਉੜੀ ਪੰਡੀਵੀਂ

*ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥*
*ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥*
*ਕੇਤੇ ਖਪਿ ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ॥*
*ਕੇਤੇ ਮੂਰਖ ਖਾਹੀ ਖਾਹਿ॥ ਕੇਤਿਆ ਦੂਖ ਭੂਖ ਸਦ ਮਾਰ॥*
*ਏਹਿ ਭਿ ਦਾਤਿ ਤੇਰੀ ਦਾਤਾਰ॥ ਬੰਦਿ ਖਲਾਸੀ ਭਾਣੈ ਹੋਇ॥*
*ਹੋਰੁ ਆਖਿ ਨ ਸਕੈ ਕੋਇ॥ ਜੇ ਕੋ ਖਾਇਕੁ ਆਖਣਿ ਪਾਇ॥*
*ਓਹੁ ਜਾਣੈ ਜੇਤੀਆ ਮੁਹਿ ਖਾਇ॥ ਆਪੇ ਜਾਣੈ ਆਪੇ ਦੇਇ॥*
*ਆਖਹਿ ਸਿ ਭਿ ਕੇਈ ਕੇਇ॥ ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥ ੨੫॥*

ਈਸ਼ਵਰ ਕਿਤਨਾ ਕੁ ਵੱਡਾ ਦਾਤਾ ਹੈ, ਕਿਤਨਾ ਵੱਡਾ ਬਖ਼ਸ਼ਿੰਦ ਹੈ, ਕਿਤਨਾ ਵੱਡਾ ਦਇਆ ਦਾ ਸਾਗਰ ਹੈ, ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਦਾ ਜ਼ਿਕਰ ਕਰ ਰਹੇ ਹਨ ਤੇ ਈਸ਼ਵਰ ਦੀ ਮੂਲ ਹੋਂਦ ਦਇਆ 'ਤੇ ਖੜੀ ਹੈ, ਇਸ ਵਾਸਤੇ ਕਹਿੰਦੇ ਹਨ ਕਿ ਈਸ਼ਵਰ-ਪ੍ਰਾਪਤੀ ਧਰਮ-ਪ੍ਰਾਪਤੀ ਦਾ ਮੂਲ ਸਾਧਨ ਵੀ ਦਇਆ ਹੀ ਹੈ। ਧਰਮੀ ਮਨੁੱਖ ਦੀ ਪਹਿਚਾਣ ਹੋਵੇਗੀ ਕਿ ਉਹ ਦਇਆਲੂ ਹੈ ਤੇ ਦਇਆਲੂ ਹੀ ਦਇਆ ਦੇ ਸਾਗਰ ਦੇ ਨੇੜੇ ਹੁੰਦਾ ਹੈ। ਪ੍ਰਮਾਤਮਾ ਕਿੰਨਾ ਕੁ ਵੱਡਾ ਦਇਆਲੂ ਹੈ, ਮਹਾਰਾਜ ਫੁਰਮਾਣ ਕਰਦੇ ਹਨ-

*ਬਹੁਤਾ ਕਰਮੁ ਲਿਖਿਆ ਨਾ ਜਾਇ॥*

ਇਹ ਕਰਮ ਸ਼ਬਦ ਪਰਸ਼ਿੰਦ ਦਾ ਹੈ, ਜਿਹਦੇ ਅੱਖਰੀ ਅਰਥ ਹਨ ਬਖਸ਼ਿਸ਼, ਰਹਿਮਤ।

*ਬਹੁਤਾ ਕਰਮੁ*

ਉਹਦੀ ਬਹੁਤੀ ਬਖਸ਼ਿਸ਼ ਹੈ, ਉਹਦੀ ਬਹੁਤੀ ਰਹਿਮਤ ਹੈ। ਕਿੰਨੀ ਕੁ ਰਹਿਮਤ ਹੈ ?

*ਲਿਖਿਆ ਨਾ ਜਾਇ॥*

ਲਿਖਣ ਦੇ ਵਿਚ ਨਹੀਂ ਆਉਂਦੀ, ਪਕੜ ਦੇ ਵਿਚ ਨਹੀਂ ਆਉਂਦੀ। ਉਸ ਨੇ ਕਿੰਨੀਆਂ ਕੁ ਵੱਡੀਆਂ ਬਖਸ਼ਿਸ਼ਾਂ ਕਰ ਛੱਡੀਆਂ ਹਨ, ਸਾਹਿਬ ਫੁਰਮਾਣ ਕਰਦੇ ਹਨ-

*ਵਡਾ ਦਾਤਾ ਤਿਲੁ ਨ ਤਮਾਇ॥*

ਬਹੁਤ ਵੱਡਾ ਦਾਤਾ ਹੈ ਪਹਾੜਾਂ ਜਿੰਨਾ, ਦੇ ਕੇ ਤਿਲ ਜਿਤਨੀ ਵੀ ਤਮਾ ਨਹੀਂ ਰੱਖਦਾ ਭਾਵ ਜਤਾਉਂਦਾ ਨਹੀਂ ਕਿ ਮੈਂ ਇਹ ਦਿੱਤਾ, ਇਹ ਦਿੱਤਾ। ਮਹਾਰਾਜ ਦੀ ਬਾਣੀ ਫੁਰਮਾਣ ਕਰਦੀ ਹੈ-

*ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤ ਬਹੁਤ ਬਫਾਵੈ॥*
*ਏਤੇ ਗੁਣ ਏਤੀਆਂ ਚੰਗਿਆਈਆਂ ਦੇਇ ਨ ਪਛੋਤਾਵੈ॥*

(ਪੰਨਾ ੧੩੨੮)

ਮਨੁੱਖ ਕਿਧਰੇ ਇਕ ਅੱਧ ਕਿਸੇ ਨਾਲ ਭਲਾ ਕਰ ਦੇਵੇ ਤਾਂ ਉਸ ਭਲੇ ਦਾ ਹਜ਼ਾਰ ਵਾਰ ਜ਼ਿਕਰ ਕਰਦਾ ਹੈ, ਬਾਰ-ਬਾਰ ਜ਼ਿੱਕਰ ਕਰਦਾ ਹੈ ਤਾਂਕਿ ਅਗਲੇ ਨੂੰ ਅਹਿਸਾਸ ਹੋਵੇ ਕਿ ਮੈਂ ਭਲਾ ਕੀਤਾ ਹੈ ਅਤੇ ਅਗਲਾ ਇਸ ਭਲਾਈ ਦੇ ਬਦਲੇ ਮੈਨੂੰ ਕੋਈ ਮੁਆਵਿਜ਼ੇ ਵਿਚ ਭਲਾਈ ਦੇ ਸਕੇ, ਪਰ ਸਾਹਿਬ ਕਹਿੰਦੇ ਹਨ-

*ਵਡਾ ਦਾਤਾ ਤਿਲੁ ਨ ਤਮਾਇ॥*

ਉਹ ਇਤਨਾ ਵੱਡਾ ਦਾਤਾ ਹੈ ਕਿ ਪਹਾੜਾਂ ਜਿਤਨਾ ਦੇ ਕੇ, ਪਹਾੜ ਵਰਗੀਆਂ ਦਾਤਾਂ ਦੇ ਕੇ ਤਿਲ ਜਿਤਨੀ ਵੀ ਮੰਗ ਨਹੀਂ ਰੱਖਦਾ, ਤਿਲ ਜਿਤਨਾ ਵੀ ਜ਼ਿਕਰ ਨਹੀਂ ਕਰਦਾ ਕਿ ਮੈਂ ਇਹ ਦਿੱਤਾ ਹੈ, ਤੈਨੂੰ ਇਹ ਦਿੱਤਾ ਹੈ। ਅਸਲ ਵਿਚ ਦਾਤਾ ਪਰੀਪੂਰਨ ਪ੍ਰਮਾਤਮਾ ਹੈ। ਪ੍ਰਮਾਤਮਾ ਤੋਂ ਇਲਾਵਾ ਮਨੁੱਖ ਦੇ ਤੱਲ ਉੱਤੇ ਜੋ ਦਾਤ ਦਾਨ ਦਾ ਸਿਲਸਿਲਾ ਚੱਲਦਾ ਹੈ, ਕਿਸੇ ਹੱਦ ਤਕ ਵਪਾਰ ਹੁੰਦਾ ਹੈ ਕਿਉਂਕਿ ਉਹਦੇ ਬਦਲੇ ਵਿਚ ਮੰਗ ਹੁੰਦੀ ਹੈ। ਮਹਾਰਾਜ ਫੁਰਮਾਣ ਕਰਦੇ ਹਨ –

*ਕੋਟਿ ਮਧੇ ਕੋਈ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥* (ਪੰਨਾ ੪੯੫)

ਕਈ ਵਾਰ ਅਸੀਂ ਦਾਨੀ ਕਹਿ ਦੇਂਦੇ ਹਾਂ, ਦਾਤਾ ਕਹਿ ਦੇਂਦੇ ਹਾਂ। ਜਗਤ ਗੁਰੂ ਬਾਬਾ ਕਹਿੰਦੇ ਹਨ ਕਿ ਨਹੀਂ, ਵਪਾਰੀ ਹੈ। ਜੇਕਰ ਉਹ ਦਾਨ ਦਾ ਜ਼ਿਕਰ ਕਰ ਰਹੇ ਹਨ, ਭਲਾਈ ਦਾ ਜ਼ਿਕਰ ਕਰ ਰਹੇ ਹਨ ਅਤੇ ਬਾਰ-ਬਾਰ ਜਿਤਾਉਣਾ, ਦੀਵਾਰਾਂ 'ਤੇ ਲਿਖਣਾ ਕਿ ਮੈਂ ਇਹ ਦਿੱਤਾ, ਏਨਾ ਦਿੱਤੀ, ਜਿਸ ਗੱਲ ਦਾ ਸਬੂਤ ਹੈ ਕਿ ਇਹ ਇਕ ਵਪਾਰ ਹੈ। ਪਰੀਪੂਰਨ ਪ੍ਰਮਾਤਮਾ ਪਹਾੜਾਂ ਜਿਤਨੀਆਂ ਦਾਤਾਂ ਝੋਲੀ ਵਿਚ ਪਾ ਕੇ ਤਿਲ ਜਿੰਨਾ ਵੀ ਉਹ ਜ਼ਿਕਰ ਨਹੀਂ ਕਰਦਾ। ਈਰਾਨ ਦੇ ਪ੍ਰਸਿੱਧ ਸੂਫੀ ਸੰਤ ਜਨਾਬ ਆਫਜ਼ ਦਾ ਕਹਿਣਾ ਹੈ ਕਿ ਐ

ਖ਼ੁਦਾ! ਜੇਕਰ ਮੈਂ ਸੌ ਸਾਲ ਤੱਕ ਜ਼ਿੰਦਾ ਰਿਹਾ ਤਾਂ ਲਗਾਤਾਰ ਸੌ ਸਾਲ ਤੱਕ ਗੁਨਾਹ ਹੀ ਕਰਨੇ ਹਨ, ਪਾਪ ਹੀ ਕਰਨੇ ਹਨ। ਐਸੀ ਭਾਸ਼ਾ ਜੇਕਰ ਕੋਈ ਸੰਤ ਬੋਲੇ ਤਾਂ ਹੈਰਾਨਗੀ ਹੋਵੇਗੀ। ਫਕੀਰ ਦੇ ਮੂੰਹੋਂ ਇਸ ਤਰ੍ਹਾਂ ਦੇ ਸ਼ਬਦ ਨਿਕਲਣ ਤਾਂ ਧਾਰਮਿਕ ਦੁਨੀਆਂ ਦੇ ਲੋਕਾਂ ਵਿਚ ਕੰਬਣੀ ਛਿੜ ਜਾਵੇਗੀ। ਉਹ ਕਹੇ ਕਿ ਮੈਂ ਸੌ ਸਾਲ ਤੱਕ ਜ਼ਿੰਦਾ ਰਿਹਾ ਤਾਂ ਇਮਤਿਹਾਨ ਦੇ ਤੌਰ ਤੇ ਗੁਨਾਹ ਕਰਾਂਗਾ, ਪਾਪ ਕਰਾਂਗਾ। ਕਿਹੜੇ ਇਮਤਿਹਾਨ ਦੇ ਤੌਰ 'ਤੇ ਕਿਸਦਾ ਇਮਤਿਹਾਨ ਲਵੇਗਾ? ਕਹਿੰਦਾ ਹੈ ਖ਼ੁਦਾ ਦਾ ਇਮਤਿਹਾਨ ਲੈਣਾ ਹੈ, ਰੱਬ ਦਾ ਇਮਤਿਹਾਨ ਲੈਣਾ ਹੈ। ਕਿਸ ਗੱਲ ਦਾ ਇਮਤਿਹਾਨ ਲੈਣਾ ਹੈ? ਮੈਂ ਸੌ ਸਾਲ ਗੁਨਾਹ ਕਰਕੇ ਦੇਖਣਾ ਹੈ ਕਿ ਮੇਰੇ ਗੁਨਾਹ ਜ਼ਿਆਦਾ ਹਨ ਜਾਂ ਤੇਰੀ ਰਹਿਮਤ ਜ਼ਿਆਦਾ ਹੈ। ਮੈਂ ਉਹਨੂੰ ਤੋਲਣਾ ਹੈ ਤੱਕੜੀ 'ਤੇ। ਇਹ ਫ਼ਕੀਰ ਕਹਿੰਦਾ ਹੈ – ਐ ਖ਼ੁਦਾ! ਜੇ ਮੈਂ ਆਪਣੇ ਸੌ ਸਾਲ ਦੇ ਗੁਨਾਹ ਇਕੱਠੇ ਕਰਾਂ ਤਾਂ ਤੇਰੀ ਇਤਨੀ ਵੱਡੀ ਬਖ਼ਸ਼ਿਸ਼ ਹੈ ਕਿ ਮੇਰੇ ਸੌ ਸਾਲ ਦੇ ਗੁਨਾਹ ਪਾਸਕੂ ਵੀ ਨਹੀਂ, ਕੁਝ ਵੀ ਨਹੀਂ। ਤੂੰ ਇਤਨਾ ਵੱਡਾ ਦਇਆਲੂ ਹੈਂ, ਤੂੰ ਇਤਨਾ ਵੱਡਾ ਬਖ਼ਸ਼ਿੰਦ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਤੂੰ ਐਸਾ ਬਖ਼ਸ਼ਿੰਦ ਹੈਂ।

ਔਗੁਣ ਵੀ ਦੇਖੀ ਜਾਂਦਾ ਹੈ, ਦੋਖ ਵੀ ਦੇਖੀ ਜਾਂਦਾ ਹੈਂ, ਪਰ ਦੇਣ ਵੱਲੋਂ ਆਪਣੇ ਹੱਥ ਸੰਕੋਚਦਾ ਨਹੀਂ। ਇਕ ਅੱਧ ਕਮਜ਼ੋਰੀ ਕਿਸੇ ਦੀ ਦੇਖ ਲਈਏ, ਮਨੁੱਖ ਆਪਣੇ ਹੱਥਾਂ ਨੂੰ ਸੰਕੋਚ ਲੈਂਦਾ ਹੈ, ਪਰ ਹਜ਼ਾਰਾਂ ਤਰ੍ਹਾਂ ਦੀਆਂ ਕਮਜ਼ੋਰੀਆਂ, ਖ਼ਾਮੀਆਂ ਤੇ ਗੁਨਾਹ ਦੇਖ ਕੇ ਵੀ ਪ੍ਰਮਾਤਮਾ ਆਪਣਾ ਹੱਥ ਨਹੀਂ ਸੰਕੋਚਦਾ। ਮੈਂ ਇਕ ਗਾਥਾ ਪੜ੍ਹੀ ਹੈ ਕਿ ਇਕ ਸੱਠ ਸਾਲਾਂ ਦਾ ਚੋਰ ਇਕ ਸੰਤ ਦੇ ਦੁਆਰ 'ਤੇ ਗਿਆ ਭੀਖ ਮੰਗਣ। ਸੰਤ ਨੇ ਤਾਹਨਾ ਦੇ ਕੇ ਵਾਪਸ ਕਰ ਦਿੱਤਾ ਕਿ ਤੂੰ ਚੋਰ ਹੈਂ, ਡਾਕੂ ਹੈਂ। ਲੋਕਾਂ ਨੂੰ ਪ੍ਰੇਸ਼ਾਨ ਕਰਦਾ ਹੈਂ, ਬੇਚੈਨ ਕਰਦਾ ਹੈਂ ਜਾ ਮੈਂ ਆਪਣੇ ਅਸਥਾਨ ਤੋਂ ਤੈਨੂੰ ਲੰਗਰ ਨਹੀਂ ਦੇਣਾ, ਪ੍ਰਸ਼ਾਦ ਨਹੀਂ ਦੇਣਾ, ਕੁਝ ਨਹੀਂ ਦੇਣਾ, ਚਲਾ ਜਾ। ਚੋਰ ਚਲਾ ਗਿਆ, ਪਰ ਅੱਜ ਸੰਤ ਅਜੀਬੋ ਗ਼ਰੀਬ ਹਾਲਤ ਵਿਚ ਬੇਚੈਨ ਹੈ। ਅੱਜ ਉਸ ਦੀ ਸਮਾਧੀ ਨਹੀਂ ਲੱਗ ਰਹੀ। ਅੱਜ ਉਸ ਦਾ ਮਨ ਨਾਮ ਵਿਚ ਨਹੀਂ ਜੁੜ ਰਿਹਾ। ਤਾਂ ਕਾਰਨ ਪੁੱਛਦਾ ਹੈ– ਹੇ ਪ੍ਰਭੂ! ਮੈਥੋਂ ਭੁੱਲ ਕੀ ਹੋ ਗਈ ਹੈ? ਅਲਹਾਮ ਹੋਇਆ ਕਿ ਜਿਸ ਨੂੰ ਮੈਂ ਸੱਠ ਸਾਲ ਤੋਂ ਜ਼ਿੰਦਾ ਰੱਖ ਰਿਹਾ ਹਾਂ ਤੇ ਦੇ ਰਹਿਆ ਹਾਂ, ਤੂੰ ਉਸ ਨੂੰ ਇਕ ਦਿਨ ਵੀ ਨਹੀਂ ਦੇ ਸਕਿਆ। ਤੂੰ ਉਹਨੂੰ ਵਾਪਸ ਕੀਤਾ ਤੇ ਮੈਂ ਤਾਂ ਸੱਠ ਸਾਲ ਵਿਚ ਕਦੀ ਉਸ ਨੂੰ ਵਾਪਸ ਨਹੀਂ ਕੀਤਾ। ਉਹ ਤੇਰੇ ਕੋਲ ਅੱਜ ਆਇਆ, ਤੂੰ ਵਾਪਸ ਕੀਤਾ। ਤਾਂ ਗੱਲ ਸਪਸ਼ਟ ਹੋ ਗਈ ਕਿ ਤੂੰ ਅਜੇ ਪੂਰਨ ਦਇਆ ਦਾ ਪਾਤਰ ਨਹੀਂ ਬਣਿਆ ਅਤੇ ਜੋ ਦਇਆ ਦੇ ਪਾਤਰ ਹਨ, ਉਹੀ ਮੇਰੇ ਨੇੜੇ ਹਨ ਤਾਂ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਉਹ ਇਤਨਾ ਵੱਡਾ ਦਾਤਾ ਹੈ ਕਿ ਤਿਲ ਜਿਤਨੀ ਵੀ ਬਦਲੇ ਦੇ ਵਿਚ ਆਸ ਨਹੀਂ ਰੱਖਦਾ। ਦਾਤਾ ਦਾ ਮਤਲਬ ਹੀ ਹੈ ਹੱਥੋਂ ਛੱਡ ਦੇਣਾ। ਦਾਨ ਦੋਵਾਂ ਹੱਥਾਂ ਵਿਚੋਂ ਜੋ

ਛੱਡ ਦਿੱਤਾ ਪਰ ਜੇ ਉਹਨੂੰ ਜਿਤਾਇਆ ਜਾ ਰਹਿਆ ਹੈ, ਛੱਡਿਆ ਨਹੀਂ ਤਾਂ ਫੇਰ ਪਕੜ ਬਾਕੀ ਹੈ। ਜਿਵੇਂ ਇਕ ਮਹਾਂਪੁਰਸ਼ ਹੈ। ਇਹਨਾ ਤੋਂ ਬਾਰ-ਬਾਰ ਨਿਕਲ ਰਹਿਆ ਸੀ ਕਿਸੇ ਮਹਿਫਲ ਦੇ ਵਿਚ ਕਿ ਮੈਂ ਲੱਖਾਂ ਨੂੰ ਲੱਤ ਮਾਰ ਕੇ ਸੰਨਿਆਸੀ ਬਣਿਆ, ਮੈਂ ਲੱਖਾਂ ਨੂੰ ਲੱਤ ਮਾਰ ਕੇ ਸਾਧੂ ਬਣਿਆ ਤਾਂ ਕਿਸੇ ਤਾਰਕਨਿਕ ਨੇ ਕਹਿ ਦਿੱਤਾ ਕਿ ਲੱਤ ਢੰਗ ਨਾਲ ਨਹੀਂ ਮਾਰੀ ਨਹੀਂ ਤਾਂ ਅੱਜ ਜ਼ਿਕਰ ਨਾ ਕਰਦੇ। ਤੁਸੀਂ ਲੱਤ ਜ਼ਰੂਰ ਮਾਰੀ, ਪਰ ਤੁਹਾਡੀਆਂ ਲੱਤਾਂ ਨਾਲ ਉਹ ਚੰਬੜ ਗਿਆ, ਉਹ ਚਿਪਕ ਗਿਆ ਤਾਂ ਹੀ ਤੇ ਬਾਰ ਬਾਰ ਉਸ ਦਾ ਜ਼ਿਕਰ ਕਰਦੇ ਪਏ ਹੋ। ਦਾਨ ਦਾ ਮਤਲੱਬ ਹੈ ਹੱਥੋਂ ਛੱਡ ਦੇਣਾ। ਫੇਰ ਮੁੜਕੇ ਕੋਈ ਪਕੜ ਨਹੀਂ ਤਾਂ ਸਾਹਿਬ ਕਹਿੰਦੇ ਹਨ-

*ਵਡਾ ਦਾਤਾ ਤਿਲੁ ਨ ਤਮਾਇ॥*

ਇਤਨਾ ਵੱਡਾ ਦਾਤਾ ਪਹਾੜਾਂ ਜਿਤਨਾ ਦਾਨ ਦੇ ਕੇ ਤਿਲ ਜਿਤਨੀ ਵੀ ਬਦਲੇ ਦੇ ਵਿਚ ਆਸ ਨਹੀਂ ਰੱਖਦਾ ਤਾਂ ਤੇ ਉਸ ਦਾਤੇ ਦੇ ਦਰ ਤੋਂ ਹੋਰ ਕੌਣ ਕੀ ਕੁਝ ਮੰਗ ਰਹਿਆ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਉੜੀਆਂ ਵਿਚ ਇੰਝ ਚਿਤਰਨ ਕੀਤਾ ਹੈ -

*ਕੇਤੇ ਮੰਗਹਿ ਜੋਧ ਅਪਾਰ॥*

ਜੋਧੇ ਸੂਰਮੇ ਮਹਾਂ ਬਲੀ ਹੇ ਪ੍ਰਭੂ! ਤੇਰੇ ਅੱਗੇ ਫ਼ਰਿਆਦ ਪਏ ਕਰਦੇ ਹਨ ਕਿ ਤਾਕਤ ਦੇ ਮੈਦਾਨੇ-ਜੰਗ ਵਿਚ ਜਿੱਤ ਪ੍ਰਾਪਤ ਹੋਵੇ, ਸਾਡੀ ਝੋਲੀ ਦੇ ਵਿਚ ਕਾਮਯਾਬੀ ਪਾ, ਫਤਹਿ ਪਾ ਆਦਿ ਕਾਲ ਤੋਂ ਮੈਦਾਨੇ ਜੰਗ ਵਿਚ ਜਾਣ ਤੋਂ ਪਹਿਲੇ ਇਸ ਤਰ੍ਹਾਂ ਦੀ ਪ੍ਰਾਰਥਨਾ ਕਰਦੇ ਰਹੇ ਹਨ ਅਤੇ ਰੋਜ਼ ਵੀ ਇਹ ਪ੍ਰਾਰਥਨਾ ਕਰਦੇ ਹਨ ਕਿ ਹੇ ਪ੍ਰਭੂ! ਹਰ ਮੈਦਾਨ ਫਤਿਹ ਹੋਵੇ, ਕਾਮਯਾਬੀ ਹੋਵੇ। ਫਤਿਹ ਦੀ ਜਾਚਨਾ ਕਰ ਰਹੇ ਹਨ -

*ਕੇਤਿਆ ਗਣਤ ਨਹੀ ਵੀਚਾਰੁ॥*

ਕਿਤਨੇ ਮੰਗਦੇ ਪਏ ਹਨ। ਮਹਾਰਾਜ ਕਹਿੰਦੇ ਹਨ ਗਿਣਤੀ ਹੋ ਹੀ ਨਹੀਂ ਸਕਦੀ। ਮੇਰੀ ਵਿਚਾਰ ਦੀ ਸਮਰੱਥਾ ਵਿਚ ਸਾਰੇ ਆ ਹੀ ਨਹੀਂ ਸਕਦੇ। ਤੇਰੇ ਦਰ 'ਤੇ ਖੜੇ ਹਨ ਤੇ ਤੈਥੋਂ ਮੰਗਦੇ ਪਏ ਹਨ ਅਤੇ ਕਿਸ ਢੰਗ ਦੀਆਂ ਇਹ ਮੰਗਾਂ ਮੰਗਦੇ ਪਏ ਹਨ। ਸਤਿਗੁਰੂ ਜੀ ਨੇ ਵੀ ਕੁਝ ਇਸ ਢੰਗ ਨਾਲ ਜ਼ਿਕਰ ਕੀਤਾ ਹੈ-

*ਕੇਤੇ ਖਪਿ ਤੁਟਹਿ ਵੇਕਾਰ॥*

ਜਗਤ ਦਾ ਰੰਗ ਰਸ ਰੂਪ ਮੰਗਿਆ, ਪਰ ਇਹਨਾਂ ਵਿਚ ਖਪਦੇ ਰਹੇ, ਧਨ ਪ੍ਰਾਪਤ ਕਰਕੇ ਹੰਕਾਰੀ ਹੋ ਗਏ, ਰੰਗ ਰੂਪ ਰੱਸ ਮਿਲ ਕੇ ਅਤਿਅੰਤ ਦਰਜੇ ਦੇ ਦੁਰਾਚਾਰੀ ਹੋ ਗਏ, ਵਿਭਚਾਰੀ ਹੋ ਗਏ ਅਤੇ ਇਸ ਤਰ੍ਹਾਂ ਪ੍ਰਭੂ ਦੀਆਂ ਦਿੱਤੀਆਂ ਹੋਈਆਂ ਦਾਤਾਂ ਜੋ ਸੁੰਦਰ ਕਾਇਆ, ਅਰੋਗ ਕਾਇਆ, ਧਨ ਤੇ ਸੰਪੱਤੀ ਇਹਨੂੰ ਵਿਕਾਰਾਂ ਵਿਚ ਖਪਤ ਕੀਤਾ ਤੇ ਇਸ

ਤਰੀਕੇ ਨਾਲ ਆਪਣਾ ਸਰੀਰ ਤੋੜ ਲਿਆ, ਜ਼ਮੀਰ ਤੋੜ ਲਈ ਤੇ ਸਮੇਂ ਨੂੰ ਤੋੜ ਲਿਆ, ਭਾਵ ਬਰਬਾਦ ਕੀਤਾ ਤਾਂ ਮਹਾਰਾਜ ਕਹਿੰਦੇ ਹਨ -

*ਕੇਤੇ ਖਪਿ ਤੁਟਹਿ ਵੇਕਾਰ॥*

ਅਣਗਿਣਤ ਉਹ ਹਨ ਜਿੰਨ੍ਹਾਂ ਨੇ ਦਾਤਾਂ ਮੰਗੀਆਂ, ਪਰ ਦਾਤਾ ਨੂੰ ਜੀਵਨ ਬਤੀਤ ਕਰਨ ਦਾ ਵਸੀਲਾ ਨਾ ਸਮਝ ਕੇ ਵਿਕਾਰਾਂ ਵਿਚ ਖੱਪ ਗਏ ਅਤੇ ਟੁੱਟ ਗਏ ਭਾਵ ਰਹਿ ਗਏ। ਇਹ ਹਕੀਕਤ ਹੈ ਕਿ ਆਖ਼ਿਰ ਇਕ ਦਿਨ ਸਰੀਰ ਹੀ ਰਹਿ ਜਾਂਦਾ ਹੈ ਪਰ ਜਗਤ ਵਿਚ ਪਦਾਰਥ ਨਹੀਂ ਮੁੱਕਦੇ। ਸਭ ਕੁਝ ਮੌਜੂਦ ਰਹਿੰਦਾ ਹੈ, ਸਿਰਫ ਮਨੁੱਖ ਥੱਕ ਜਾਂਦਾ ਹੈ, ਟੁੱਟ ਜਾਂਦਾ ਹੈ, ਰਹਿ ਜਾਂਦਾ ਹੈ। ਮਹਾਰਾਜ ਕਹਿ ਰਹੇ ਹਨ ਕਿ ਕਈ ਇਸ ਤਰ੍ਹਾਂ ਦੇ ਹਨ ਜੋ ਵਿਕਾਰਾਂ ਵਿਚ ਟੁੱਟ ਗਏ, ਤਰੁੱਟ ਗਏ, ਮਰ ਖੱਪ ਗਏ-

*ਕੇਤੇ ਲੈ ਲੈ ਮੁਕਰਿ ਪਾਹਿ॥*

ਕਈ ਨਾ ਸ਼ੁਕਰੇ ਹਨ, ਤਰ੍ਹਾਂ-ਤਰ੍ਹਾਂ ਦੀਆਂ ਦਾਤਾਂ ਪ੍ਰਾਪਤ ਕਰਕੇ ਵੀ ਗਿਲਾ ਕਰੀ ਜਾਂਦੇ ਹਨ ਕਿ ਹੇ ਪ੍ਰਮਾਤਮਾ! ਤੂੰ ਕੀ ਦਿੱਤਾ? ਸਾਨੂੰ ਕੁਝ ਵੀ ਨਹੀਂ ਦਿੱਤਾ। ਜੋ ਦਿੱਤਾ ਹੈ, ਉਹਦਾ ਸ਼ੁਕਰਾਨਾ ਨਹੀਂ, ਜੋ ਕੱਲ ਨਹੀਂ ਹੈ ਉਹਦੇ ਗਿਲੇ ਕੋਲ ਹਨ, ਗਿਲੇ ਕਰੀ ਜਾ ਰਹੇ ਹਨ, ਜਿਵੇਂ ਇਕ ਪ੍ਰਤੱਖਸ਼ ਪ੍ਰਣਾਮ ਸਾਹਮਣੇ ਰੱਖੀਏ ਕਿ ਇਕ ਸੱਜਣ ਨੂੰ ਕਿਸੇ ਸੌਦੇ ਵਿਚ ਛੇ ਲੱਖ ਦਾ ਮੁਨਾਫਾ ਹੋਇਆ, ਪਰ ਉਹ ਹਉਕੇ ਭਰ ਰਹਿਆ ਹੈ ਤੇ ਨਾਲ ਬੈਠੇ ਮਿੱਤਰ ਨੂੰ ਕਹਿ ਰਿਹਾ ਹੈ ਕਿ ਘਾਟਾ ਪੈ ਗਿਆ, ਘਾਟਾ ਪੈ ਗਿਆ। ਮਿੱਤਰ ਵੀ ਅਫਸੋਸ ਜ਼ਾਹਿਰ ਕਰਦਾ ਹੈ ਕਿ ਤੁਹਾਨੂੰ ਘਾਟਾ ਪੈ ਗਿਆ ਹੈ, ਸਾਨੂੰ ਅਫ਼ਸੋਸ ਹੈ। ਤੁਸੀਂ ਸਾਡੇ ਮਿੱਤਰ ਹੋ। ਤੁਹਾਨੂੰ ਘਾਟਾ ਪੈ ਗਿਆ ਹੈ, ਪਰ ਕੋਲ ਬੈਠੀ ਪਤਨੀ ਕਹਿੰਦੀ ਹੈ ਕਿ ਅਸਲ ਵਿਚ ਇਹਨਾਂ ਨੂੰ ਛੇ ਲੱਖ ਦਾ ਨਫ਼ਾ ਹੋਇਆ ਹੈ, ਪਰ ਇਹ ਜੋ ਕਹਿ ਰਹੇ ਹਨ ਕਿ ਘਾਟਾ ਹੋਇਆ, ਘਾਟਾ ਪੈ ਗਿਆ, ਦਰਅਸਲ ਇਹਨਾ ਨੇ ਨਿਸ਼ਾਨਾ ਇਹ ਬਣਾਇਆ ਸੀ ਕਿ ਇਸ ਸੌਦੇ ਵਿਚ ਨਫ਼ਾ ਦੱਸ ਲੱਖ ਦਾ ਹੋਣਾ ਹੈ ਪਰ ਦੱਸ ਦਾ ਨਹੀਂ ਹੋਇਆ, ਛੇ ਦਾ ਹੋਇਆ ਹੈ। ਜੋ ਛੇ ਦਾ ਨਫ਼ਾ ਹੋਇਆ ਹੈ, ਇਹਦਾ ਧੰਨਵਾਦ ਨਹੀਂ, ਜੋ ਚਾਰ ਨਹੀਂ ਮਿਲ ਸਕੇ ਉਹਦੇ ਗਿਲੇ ਹਨ, ਉਹਦੇ ਹੌਕੇ ਹਨ, ਉਹਦੀ ਨਾ ਸ਼ਕਰੀ ਹੈ। ਇਸ ਤਰ੍ਹਾਂ ਦੇ ਨਾ ਸ਼ੁਕਰਿਆਂ ਦੇ ਨਾਲ ਸਮੁੱਚਾ ਸੰਸਾਰ ਭਰਿਆ ਪਿਆ ਹੈ ਅਤੇ ਸਾਹਿਬ ਕਹਿੰਦੇ ਹਨ ਕਿ ਕਈ ਐਸੇ ਹਨ ਕਿ ਤਰ੍ਹਾਂ ਤਰ੍ਹਾਂ ਦੀਆਂ ਦਾਤਾਂ ਪ੍ਰਾਪਤ ਕਰਕੇ ਵੀ ਕਹਿ ਰਹੇ ਹਨ ਕਿ ਸਾਡੇ ਕੋਲ ਕੁਝ ਵੀ ਨਹੀਂ। ਜਗਤ ਵਿਚ ਐਸੇ ਵਿਰਲੇ ਹਨ ਜੋ ਕਹਿ ਦਿੰਦੇ ਹਨ ਕਿ ਹੇ ਪ੍ਰਭੂ! ਸਾਡੀ ਝੋਲੀ ਬਹੁਤ ਛੋਟੀ ਹੈ, ਤੂੰ ਬਹੁਤ ਕੁਝ ਦਿੱਤਾ ਹੈ। ਭਾਈ ਗੁਰਦਾਸ ਜੀ ਦਾ ਕਹਿਣਾ ਹੈ ਕਿ ਜੋ ਨਾਸ਼ੁਕਰਾ ਮੁਨਕਰ ਹੋ ਰਿਹਾ ਹੈ ਪ੍ਰਭੂ ਦੀਆਂ ਦਾਤਾਂ ਤੋਂ, ਉਹ ਧਰਤੀ ਦਾ ਬੋਝ ਹੈ ਤੇ ਇਤਨਾ ਵੱਡਾ ਬੋਝ ਹੈ ਕਿ ਉਹਦੀ ਨਿਗਾਹ ਜਿਸਨੂੰ ਕਹਿੰਦੇ ਨੇ ਫਲਾਨੇ ਨੂੰ ਨਜ਼ਰ ਲੱਗ ਗਈ, ਉਹਦੀ ਨਿਗਾਹ ਵੀ ਬਹੁਤ ਭੈੜੀ ਹੈ। ਨਿਗਾਹ ਕਿਤਨੀ ਭੈੜੀ ਹੈ? ਭਾਈ ਗੁਰਦਾਸ ਜੀ ਇਕ

ਪਉੜੀ ਬੜੀ ਸੁੰਦਰ ਕਹਿੰਦੇ ਹਨ-

*ਮਦ ਵਿਚ ਰਿਧਾ ਪਾਇ ਕੈ ਕੁਤੇ ਦਾ ਮਾਸ।*
*ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।*
*ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸ।*

ਚੂੜੀ ਨੇ ਕੁੱਤੇ ਨੂੰ ਮਾਰਿਆ ਹੈ ਤੇ ਉਹਦਾ ਮਾਸ ਰਿੰਨ੍ਹਿਆ ਹੈ। ਸ਼ਰਾਬ ਦੇ ਵਿਚ ਮਾਸ ਰਿੰਨ੍ਹ ਕੇ ਉਹਦਾ ਕਟੋਰਾ ਬਣਾਇਆ ਹੈ ਮਨੁੱਖ ਦੀ ਖੋਪੜੀ ਦਾ ਤੇ ਉਸ ਖੋਪੜੀ ਵਿਚ ਮਾਸ ਨੂੰ ਰੱਖ ਕੇ ਬਾਹਰੋਂ ਰਿੰਨ੍ਹ ਕੇ ਆਪਣੇ ਘਰ ਨੂੰ ਚੱਲੀ ਹੈ, ਪਰ ਢੱਕ ਕੇ ਲੈ ਜਾ ਰਹੀ ਹੈ। ਵਾਸ਼ਨਾ ਬੜੀ ਭੈੜੀ ਸੀ, ਬਹੁਤ ਗੰਦੀ ਬਦਬੋ ਆ ਰਹੀ ਸੀ। ਜਿੱਥੋਂ ਦੀ ਲੰਘਦੀ ਜਾ ਰਹੀ ਹੈ। ਬਦਬੋ ਫੈਲ ਰਹੀ ਹੈ। ਆਖ਼ਰ ਇਕ ਨੇ ਪੁੱਛ ਲਿਆ-

*ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ।*

ਕਿਸ ਨੇ ਪੁੱਛਿਆ ਇਹ ਕੀ ਢੱਕ ਕੇ ਲੈ ਚੱਲੀ ਹੈਂ, ਏਨੀ ਮਾੜੀ ਚੀਜ਼ ਜਿਹਦੀ ਇਤਨੀ ਮਾੜੀ ਵਾਸ਼ਨਾ ਹੈ, ਉਹਨੂੰ ਇਸ ਤਰ੍ਹਾਂ ਛੁਪਾ ਕੇ, ਢੱਕ ਕੇ ਲੈ ਜਾਣ ਦੀ ਕੀ ਲੋੜ ਹੈ? ਤਾਂ ਚੂੜੀ ਕਹਿੰਦੀ ਹੈ-

*ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ॥*

ਕਿਧਰੇ ਨਾ ਸ਼ੁਕਰੇ ਦੀ ਨਿਗਾਹ ਪੈ ਗਈ, ਕਿਧਰੇ ਰੱਬ ਦੀਆਂ ਦਾਤਾ ਤੋਂ ਮੁਨਕਰ ਹੋਣ ਵਾਲੇ ਦੀ ਨਿਗਾਹ ਪੈ ਗਈ ਤਾਂ ਇਹ ਮੇਰੇ ਖਾਣ ਲਾਇਕ ਨਹੀਂ ਰਹੇਗਾ, ਇਹ ਮੇਰੇ ਪਰਿਵਾਰ ਦੇ ਖਾਣ ਜੋਗਾ ਨਹੀਂ ਰਹੇਗਾ, ਕਿਉਂਕਿ ਨਾ ਸ਼ੁਕਰਾ ਬੰਦਾ ਧਰਤੀ ਦਾ ਬੋਝ ਹੈ। ਕਿਤਨਾ ਵੱਡਾ ਬੋਝ ਹੈ? ਭਾਈ ਗੁਰਦਾਸ ਜੀ ਨੇ ਇਸ ਦਾ ਵੀ ਜ਼ਿਕਰ ਕੀਤਾ ਹੈ-

*ਨਾ ਤਿਸੁ ਭਾਰੇ ਪਰਬਤਾਂ ਅਸਮਾਨ ਖਹੰਦੇ।*

ਜ਼ਮੀਨ ਉੱਤੇ ਇਤਨਾ ਪਹਾੜਾਂ ਦਾ ਕੋਈ ਬੋਝ ਨਹੀਂ, ਜਿਨ੍ਹਾਂ ਦੀਆਂ ਚੋਟੀਆਂ ਅਸਮਾਨ ਨੂੰ ਛੂੰਹਦੀਆਂ ਗਗਨ ਚੁੰਬੀ ਹਨ-

*ਨਾ ਤਿਸੁ ਭਾਰੇ ਸਾਇਰਾਂ ਨਦ ਵਾਹ ਵਹੰਦੇ॥*

ਤਰ੍ਹਾਂ ਤਰ੍ਹਾਂ ਦੇ ਦਰਿਆ, ਨਦੀ ਨਾਲੇ ਇਹ ਵੀ ਧਰਤੀ ਭਾਰ ਨਹੀਂ ਮੰਨਦੀ, ਇਹਦਾ ਵੀ ਕੋਈ ਭਾਰ ਨਹੀਂ-

*ਨਾ ਤਿਸੁ ਭਾਰੇ ਕੋਟਗੜ੍ਹ ਘਰ ਬਾਰ ਦਿਸੰਦੇ।*

ਅਣਗਿਣਤ ਅਜਿਹੇ ਮਹਿਲ ਮਾੜੀਆਂ, ਇਹ ਕਿਲ੍ਹੇ ਜੋ ਜ਼ਮੀਨ ਦੇ ਉੱਤੇ ਬਣੇ ਹੋਏ ਹਨ, ਉੱਚੇ-ਉੱਚੇ ਮਕਾਨ, ਧਰਤੀ ਕਹਿ ਰਹੀ ਹੈ ਇਹਨਾਂ ਦਾ ਵੀ ਮੇਰੇ ਉੱਤੇ ਕੋਈ ਭਾਰ ਨਹੀਂ-

*ਨਾ ਤਿਸੁ ਭਾਰੇ ਕੋਟ ਗੜ੍ਹ ਘਰ ਬਾਰ ਦਿਸੰਦੇ*

*ਨਾ ਤਿਸੁ ਭਾਰੇ ਜੀਵ ਜੰਤ ਅਣਗਣਤ ਫਿਰੰਦੇ।*

ਇਹ ਜਿਹੜੇ ਪਸ਼ੂ ਪੰਖੀ ਤੇ ਮਨੁੱਖ ਹਨ ਇਹਨ੍ਹਾਂ ਦਾ ਵੀ ਕੋਈ ਭਾਰ ਨਹੀਂ ਤੇ ਧਰਤੀ ਚੀਖ਼ ਪੁਕਾਰ ਉਦੋਂ ਕਰਦੀ ਹੈ-

*ਭਾਰੇ ਭੁਈ ਅਕਿਰਤਘਣ ਮੰਦੀ ਹੂ ਮੰਦੇ।*

ਧਰਤੀ ਰੋ ਪੈਂਦੀ ਹੈ ਉਥੇ ਜਿਥੇ ਨਾਸ਼ੁਕਰਾ ਖੜਾ ਹੈ। ਰੱਬ ਦੀਆਂ ਦਾਤਾਂ ਪ੍ਰਾਪਤ ਕੀਤੀਆਂ ਹਨ, ਸ਼ੁਕਰ ਗੁਜ਼ਾਰੀ ਨਹੀਂ, ਇਨਕਾਰ ਕਰੀ ਜਾਂਦਾ ਹੈ ਕਿ ਕੁਝ ਵੀ ਨਹੀਂ, ਕੁਝ ਵੀ ਨਹੀਂ। ਉਹਦੇ ਪੈਰਾਂ ਹੇਠ ਪਈ ਹੋਈ ਧਰਤੀ ਵੀ ਰੋਂਦੀ ਹੈ ਕਿ ਬਹੁਤ ਵੱਡਾ ਭਾਰ ਹੈ ਇਹ ਮੇਰੇ ਉਤੇ। ਦੁਨੀਆਂ ਭਰ ਦੇ ਤਮਾਮ ਭਾਰੇ-ਭਾਰੇ ਪਰਬਤ, ਹੋਰ ਸੋਨਾ ਚਾਂਦੀ ਤੇ ਲੋਹਾ ਤੇ ਮਕਾਨ, ਮਨੁੱਖ ਪਸ਼ੂ ਪੰਛੀ ਤੇ ਬਨਸਪਤੀ, ਤਰ੍ਹਾਂ ਤਰ੍ਹਾਂ ਦੀਆਂ ਧਾਤੂਆਂ, ਸਭ ਨਾਲੋਂ ਭਾਰਾ ਹੈ। ਕੌਣ? ਅਕਿਰਤਘਣ। ਇਹ ਤਾਂ ਬੋਝ ਹੈ ਧਰਤੀ ਦਾ ਤੇ ਜੋ ਧਰਤੀ ਦਾ ਬੋਝ ਹੋਵੇਗਾ, ਉਹ ਮਨੁੱਖਾਂ ਦਾ ਵੀ ਬੋਝ ਹੋਵੇਗਾ। ਜੋ ਧਰਤੀ ਦਾ ਬੋਝ ਹੋਵੇਗਾ ਉਹ ਸਮਾਜ ਦਾ ਵੀ ਬੋਝ ਹੋਵੇਗਾ। ਧਰਤੀ ਦਾ ਬੋਝ ਹੈ, ਉਹ ਕਿਸੇ ਹੱਦ ਤੱਕ ਘਰ ਦਾ ਵੀ ਬੋਝ ਹੈ। ਘਰ ਦੇ ਵਿਚ ਵੀ ਕਿਸੇ ਨੇ ਭਲਾਈ ਕੀਤੀ ਹੈ ਤਾਂ ਸ਼ੁਕਰ ਨਹੀਂ ਕਰਨਾ, ਗਿਲੇ ਹੀ ਗਿਲੇ। ਹਰ ਥਾਂ 'ਤੇ ਇਸ ਦੇ ਗਿਲਿਆਂ ਤੋਂ ਤਨਾਉ ਦਾ ਜਨਮ ਹੋਵੇਗਾ। ਬਾਹਰ ਦੇ ਤੱਲ 'ਤੇ ਵੀ, ਉਸ ਦੇ ਆਪਣੇ ਮਾਨਸਿਕ ਮੰਡਲ 'ਤੇ ਵੀ ਤਾਂ ਸਾਹਿਬ ਕਹਿੰਦੇ ਹਨ ਕਿ ਅਨੇਕਾਂ ਐਸੇ ਹਨ ਜੋ ਦਾਤਾਂ ਪ੍ਰਾਪਤ ਕਰਕੇ ਮੁਨਕਰ ਹੋਈ ਜਾਂਦੇ ਹਨ, ਨਾ ਸ਼ੁਕਰੇ ਹਨ -

*ਕੇਤੇ ਮੂਰਖ ਖਾਹੀ ਖਾਹਿ॥*

ਕਈ ਐਸੇ ਮੂਰਖ ਹਨ ਜਿਨ੍ਹਾਂ ਨੇ ਆਪਣਾ ਸਿਰਫ਼ ਮੂੰਹ ਹੀ ਅੱਗੇ ਰੱਖਿਆ ਹੋਇਆ ਹੈ। ਬਸ ਖਾਈ ਜਾਂਦੇ ਹਨ, ਦਾਤਾਂ ਨੂੰ ਵਰਤੀ ਜਾਂਦੇ ਹੰਢਾਈ ਜਾਂਦੇ ਹਨ। ਦਾਤਾਂ ਦੇ ਦੇਣ ਵਾਲਾ ਕੌਣ ਹੈ? ਕਦੀ ਭੁੱਲ ਕੇ ਵੀ ਯਾਦ ਨਹੀਂ ਕੀਤਾ। ਕਦੀ ਇਹ ਵੀ ਖ਼ਿਆਲ ਨਹੀਂ ਆਇਆ। ਇਸ ਪਾਸੇ ਉਹਨਾਂ ਨੇ ਕਦੀ ਆਪਣੀ ਰੁਚੀ ਹੀ ਨਹੀਂ ਦਿਖਾਈ।

*ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥*

ਇਹ ਦੋ ਪੰਗਤੀਆਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੀਆਂ ਅਦੁੱਤੀ ਹਨ। ਆਪ ਕਹਿੰਦੇ ਹਨ ਕਿ ਦੁੱਖ ਤੇ ਭੁੱਖ ਦੀ ਮਾਰ ਵਿਚ ਜੋ ਜੀ ਰਹੇ ਹਨ, ਹੇ ਸਿਰਜਣਹਾਰੁ! ਇਹ ਵੀ ਤੇਰੀਆਂ ਦਿੱਤੀਆਂ ਹੋਈਆਂ ਦਾਤਾਂ ਦੇ ਵਿਚੋਂ ਇਕ ਦਾਤ ਹੈ ਜੋ ਤੂੰ ਕਈਆਂ ਦੀ ਝੋਲੀ ਵਿਚ ਪਾਈ ਹੈ। ਜਗਤ ਦੇ ਰੱਬੀ ਪੁਰਸ਼ ਗੁਰੂ ਨਾਨਕ ਦੇਵ ਜੀ ਮਹਾਰਾਜ ਹਨ ਜੋ ਦੁੱਖ ਤੇ ਭੁੱਖ ਨੂੰ ਈਸ਼ਵਰ ਦਾ ਸਰਾਪ ਨਹੀਂ ਮੰਨਦੇ, ਕਰੋਪੀ ਨਹੀਂ ਮੰਨਦੇ, ਦਾਤ ਮੰਨਦੇ ਹਨ। ਦਰਅਸਲ ਕਈ ਮਨੁੱਖ ਅਹਿਸਾਸ ਦੇ ਤੱਲ ਉਤੇ ਇਤਨੇ ਕਮਜ਼ੋਰ ਹਨ, ਮਹਿਸੂਸ ਕਰਨ

ਦਾ ਮਾਦਾ ਇਤਨਾ ਕਮਜ਼ੋਰ ਹੁੰਦਾ ਹੈ ਕਿ ਉਹਨਾਂ ਨੂੰ ਜਗਾਉਣ ਲਈ, ਉਹਨਾਂ ਦੀਆਂ ਸੁੱਤੀਆਂ ਹੋਈਆਂ ਬਿਰਤੀਆਂ ਨੂੰ ਜਗਾਉਣ ਲਈ ਕੋਈ ਦੁੱਖ ਦਾ ਧਮਾਕਾ ਹੋਣਾ ਬਹੁਤ ਲਾਜ਼ਮੀ ਹੈ, ਜਿਵੇਂ ਬੰਬ ਦੇ ਵਿਚ ਸ਼ਕਤੀ ਤਾਂ ਬੜੀ ਹੈ, ਪਰ ਜ਼ੋਰ ਦਾ ਜ਼ਮੀਨ ਉੱਤੇ ਮਾਰੀਏ ਤਾਂ ਫੱਟਦਾ ਹੈ ਅਤੇ ਉਹਦੀ ਸ਼ਕਤੀ ਬਾਹਰ ਆਉਂਦੀ ਹੈ ਤੇ ਕਈਆਂ ਮਨੁੱਖਾਂ ਦੀ ਸ਼ਕਤੀ ਦੁੱਖ ਦੇ ਧਮਾਕੇ ਨਾਲ ਹੀ ਬਾਹਰ ਆਉਂਦੀ ਹੈ, ਇਸ ਵਾਸਤੇ ਦੁਨੀਆਂ ਭਰ ਦੇ ਕੁਝ ਚੋਟੀ ਦੇ ਆਲਮਾਂ ਦਾ ਐਸਾ ਕਹਿਣਾ ਹੈ ਕਿ ਗਿਆਨ ਦੇ ਸੱਚੇ ਮੋਤੀ ਗ਼ਮ ਦੀਆਂ ਡੂੰਘੀਆਂ ਧਾਰਾਵਾਂ ਵਿਚੋਂ ਨਿਕਲਦੇ ਹਨ, ਰੱਬ ਦਾ ਗਹਿਰਾ ਅਨੁਭਵ ਦੁੱਖ ਦੇ ਸਾਗਰ ਵਿਚੋਂ ਹੀ ਪ੍ਰਾਪਤ ਹੁੰਦਾ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ ਕਿ ਅਣਗਿਣਤ ਸੁੱਤੀਆਂ ਹੋਈਆਂ ਰੁਚੀਆਂ ਨੂੰ, ਬਿਰਤੀਆਂ ਨੂੰ ਜਗਾਉਣ ਦੀ ਖ਼ਾਤਰ ਦੁੱਖ ਚਾਹੀਦਾ ਹੈ। ਦੁੱਖ ਰੱਬ ਦੀ ਕਰੋਪੀ ਨਹੀਂ। ਜੋ ਸੁੱਖ ਦੇ ਵਿਚ ਜਾਗਿਆ ਹੈ, ਉਹ ਤਾਂ ਦੇਵਤਾ ਹੈ, ਪਰ ਜਿਸ ਨੂੰ ਸੁਖ ਨੇ ਸੁਲਾ ਦਿੱਤਾ ਹੈ, ਅਕਸਰ ਸੌ ਵਿਚੋਂ ਨੱਬੇ ਮਨੁੱਖ ਸੁੱਖ ਦੇ ਵਿਚ ਸੌਂ ਜਾਂਦੇ ਹਨ, ਆਲਸੀ ਹੋ ਜਾਂਦੇ ਹਨ, ਦਲਿਦਰੀ ਹੋ ਜਾਂਦੇ ਹਨ, ਇਨਕਾਰੀ ਹੋ ਜਾਂਦੇ ਹਨ ਤੇ ਸੁੱਖ ਸੁਲਾ ਦੇਂਦਾ ਹੈ ਪਰ ਸੁੱਖ ਦੇ ਵਿਚ ਜੋ ਜਾਗਿਆ ਹੋਇਆ ਹੈ ਉਹ ਤਾਂ ਦੇਵਤਾ ਹੈ, ਪਰ ਸੁੱਖ ਦੇ ਵਿਚ ਜੋ ਸੌਂ ਗਿਆ ਹੈ, ਕੁਦਰਤੀ ਗੱਲ ਹੈ ਉਹਨੂੰ ਜਗਾਉਣ ਲਈ ਦੁੱਖ ਚਾਹੀਦਾ ਹੈ। ਭਗਤ ਕਬੀਰ ਦੇ ਬੀਚਕ ਨਾਮਕ ਗ੍ਰੰਥ ਦੇ ਵਿਚ ਇਕ ਪੰਗਤੀ ਹੈ ਕਿ -ਬਲਿਹਾਰੀ ਉਸ ਦੁੱਖ ਕੋ ਜੋ ਪਲ ਪਲ ਨਾਮ ਜਪਾਏ। ਮੈਂ ਸਦਕੇ ਜਾਂਦਾ ਹਾਂ ਉਸ ਦੁੱਖ ਤੋਂ ਹੇ ਪ੍ਰਮਾਤਮਾ! ਜੋ ਮੇਰੇ ਮਨ ਵਿਚ ਤੇਰਾ ਅਹਿਸਾਸ ਪੈਦਾ ਕਰੇ, ਤੇਰਾ ਚਿੰਤਨ ਪੈਦਾ ਕਰੇ। ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਅਣਗਿਣਤ ਦਾਤਾਂ ਦੇ ਵਿਚੋਂ ਦੁੱਖ ਤੇ ਭੁੱਖ ਵੀ ਪ੍ਰਮਾਤਮਾ ਦੀ ਦਿੱਤੀ ਹੋਈ ਇਕ ਦਾਤ ਹੈ। ਇਸ ਤੋਂ ਬਿਨਾਂ ਮਨੁੱਖ ਜਾਗਦਾ ਨਹੀਂ। ਇਸ ਤੋਂ ਬਿਨਾਂ ਮਨੁੱਖ ਸੁਚੇਤ ਨਹੀਂ ਹੁੰਦਾ। ਕਈ ਐਸੀਆਂ ਬਿਰਤੀਆਂ ਹਨ, ਜੋ ਦੁੱਖ ਦੇ ਧਮਾਕੇ ਨਾਲ ਹੀ ਜਾਗਦੀਆਂ ਹਨ, ਉਸ ਤੋਂ ਪਹਿਲੇ ਉਹਨਾਂ ਦਾ ਜਾਗਣਾ ਅਤਿਅੰਤ ਕਠਨ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਕੇਤਿਆ ਦੂਖ ਭੂਖ ਸਦ ਮਾਰ॥*

*ਇਹ ਭਿ ਦਾਤਿ ਤੇਰੀ ਦਾਤਾਰ॥*

*ਬੰਦਿ ਖਲਾਸੀ ਭਾਣੈ ਹੋਇ॥*

ਕੋਈ ਇੰਝ ਜੋਦੜੀ ਪਿਆ ਕਰਦਾ ਹੈ ਕਿ ਤੇਰੀ ਰਜ਼ਾ ਵਿਚ ਰਹਿ ਕੇ, ਤੇਰੇ ਭਾਣੇ ਵਿਚ ਹੀ ਬੰਧਨ ਟੁੱਟਦੇ ਹਨ, ਮੁਕਤੀ ਪ੍ਰਾਪਤ ਹੁੰਦੀ ਹੈ। ਔਗੁਣਾਂ ਦੀ ਜ਼ੰਜੀਰ ਟੁੱਟਦੀ ਹੈ, ਜਨਮ ਤੇ ਮਰਨ ਦੇ ਬੰਧਨ ਟੁੱਟਦੇ ਹਨ ਤੇਰੀ ਰਜ਼ਾ ਵਿਚ, ਤੇਰੇ ਭਾਣੇ ਦੇ ਵਿਚ-

*ਹੋਰ ਆਖਿ ਨ ਸਕੈ ਕੋਇ॥*

ਹੋਰ ਕੋਈ ਸਾਧਨ ਹੀ ਨਹੀਂ ਹੈ। ਹੋਰ ਕੋਈ ਵਸੀਲਾ ਹੀ ਨਹੀਂ ਹੈ। ਤੇਰੀ ਰਜ਼ਾ ਵਿਚ ਹੀ ਬੰਧਨ ਟੁੱਟਦੇ ਹਨ। ਤੇਰੇ ਭਾਣੇ ਵਿਚ ਹੀ ਮੋਖਸ਼ ਦੀ ਪ੍ਰਾਪਤੀ ਹੁੰਦੀ ਹੈ। ਕੋਈ ਇਸ ਢੰਗ ਦੀ ਜੋਦੜੀ ਤੇ ਅਰਦਾਸ ਪਿਆ ਕਰਦਾ ਹੈ-ਮਹਾਰਾਜ! ਇਸ ਤੋਂ ਬਿਨਾਂ ਜੇਕਰ ਕੋਈ ਹੋਰ ਵਸੀਲਾ ਵੀ ਹੈ ਬੰਧਨਾਂ ਨੂੰ ਤੋੜਨ ਦਾ, ਮੋਖਸ਼ ਦੀ ਪ੍ਰਾਪਤੀ ਦਾ ਤਾਂ ਮਹਾਰਾਜ ਕਹਿੰਦੇ ਹਨ-

*ਜੇ ਕੋ ਖਾਇਕੁ ਆਖਣਿ ਪਾਇ॥*

ਕੋਈ ਮੂਰਖ, ਕੋਈ ਨਾਦਾਨ ਇਹ ਆਖੇ ਕਿ ਕੋਈ ਹੋਰ ਵੀ ਵਸੀਲੇ ਹਨ ਮੋਖਸ਼ ਦੀ ਪ੍ਰਾਪਤੀ ਦੇ, ਉਹਦੀ ਰਜ਼ਾ ਵਿਚ ਨਾ ਚੱਲ ਕੇ ਵੀ ਅਨੰਦ ਮਾਣਿਆ ਜਾ ਸਕਦਾ ਹੈ, ਉਸ ਦੇ ਭਾਣੇ ਨੂੰ ਤੋੜ ਕੇ ਵੀ ਸੁੱਖ ਹਾਸਲ ਕੀਤਾ ਜਾ ਸਕਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦਾ ਕੋਈ ਮੂਰਖ ਆਖੇ ਤਾਂ -

*ਓਹੁ ਜਾਣੈ ਜੇਤੀਆ ਮੁਹਿ ਖਾਇ॥*

ਫੇਰ ਉਹ ਹੀ ਜਾਣੇਗਾ ਜਿਹੜੀਆਂ ਉਹਦੀਆਂ ਮੂੰਹ 'ਤੇ ਕਹਿਣੀਆਂ ਹਨ ਭਾਵ ਜਿਹੜੀ ਸ਼ਰਮ ਸਾਰੀ ਉਸ ਨੂੰ ਉਠਾਉਣੀ ਪੈਣੀ ਹੈ, ਉਹ ਉਹੀ ਜਾਣੇਗਾ-

*ਆਪੇ ਜਾਣੈ ਆਪੇ ਦੇਇ॥*

ਕੁਝ ਇਸ ਤਰ੍ਹਾਂ ਦੀ ਵੀ ਜੋਦੜੀ ਕਰਦੇ ਪਏ ਹਨ— ਸਭ ਕੁਝ ਆਪ ਜਾਣਦਾ ਹੈ ਤੇ ਆਪ ਦੇ ਰਿਹਾ ਹੈ। ਇਹ ਕੌਣ ਹੈ? ਇਸ ਨੂੰ ਕੀ ਦੇਣਾ ਹੈ? ਇਕ ਉਰਦੂ ਦੇ ਪ੍ਰਸਿੱਧ ਸ਼ਾਇਰ ਦਾ ਬੜਾ ਸੁੰਦਰ ਕਲਾਮ ਹੈ। ਉਹ ਕਹਿੰਦਾ ਹੈ ਕਿ ਜਿਹੜਾ ਸ਼ਖਸ, ਜਿਹੜਾ ਜੀਵ ਜਿਸ-ਜਿਸ ਚੀਜ਼ ਦੇ ਕਾਬਲ ਨਜ਼ਰ ਆਇਆ, ਜਿਸ ਤਰ੍ਹਾਂ ਦੀ ਉਸ ਦੀ ਝੋਲੀ ਸੀ, ਤੂੰ ਉਸ ਤਰ੍ਹਾਂ ਦੀਆਂ ਦਾਤਾਂ ਉਸ ਦੀ ਝੋਲੀ ਦੇ ਵਿਚ ਪਾਈਆਂ ਹਨ।

ਹੇ ਪ੍ਰਭੂ! ਤੂੰ ਕਿਸੇ ਨੂੰ ਕੁਝ ਦਿੱਤਾ, ਕਿਸੇ ਨੂੰ ਕੁਝ ਦਿੱਤਾ ਪਰ ਮੇਰੀ ਝੋਲੀ ਦੇ ਵਿਚ ਕੁੱਝ ਗ਼ਮ ਪਾਇਆ, ਪਰ ਉਸ ਗ਼ਮ ਵਿਚੋਂ ਬੜੀਆਂ ਸੁੰਦਰ ਨਜ਼ਮਾਂ ਦਾ ਜਨਮ ਹੋਇਆ। ਉਸ ਗ਼ਮ ਵਿਚੋਂ ਸੁੰਦਰ ਰੁਬਾਈਆਂ ਦਾ ਜਨਮ ਹੋਇਆ। ਉਸ ਗ਼ਮ ਵਿਚੋਂ ਸੁੰਦਰ ਸਾਹਿਤ ਦਾ ਜਨਮ ਹੋਇਆ ਅਤੇ ਕਿਸੇ ਹੱਦ ਤੱਕ ਗ਼ਮ ਨੂੰ ਮਹਿਸੂਸ ਕਰਨ ਲਈ ਅਹਿਸਾਸ ਦਾ ਮਾਦਾ ਚਾਹੀਦਾ ਹੈ। ਇਸੇ ਹੀ ਅਹਿਸਾਸ ਦੇ ਮਾਦੇ ਤੋਂ ਸੰਗੀਤ, ਚਿੱਤਰਕਾਰੀ, ਸਾਹਿਤ ਕਲਾ ਦਾ ਜਨਮ ਹੋਇਆ ਅਤੇ ਅੰਤ ਵਿਚ ਪ੍ਰਮਾਤਮਾ ਵੀ ਉਸੇ ਹਿਰਦੇ ਵਿਚੋਂ ਪ੍ਰਗਟ ਹੋਇਆ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਦੁੱਖ ਪ੍ਰਭੂ ਦੀ ਕਿਸੇ ਹੱਦ ਤੱਕ ਕਰੋਪੀ ਨਹੀਂ, ਬਖ਼ਸ਼ਿਸ਼ ਹੈ ਅਤੇ ਉਹਦੀ ਰਜ਼ਾ ਵਿਚ ਰਹਿ ਕੇ ਹੀ ਮੋਖਸ਼ ਗਤੀ ਦੀ ਪ੍ਰਾਪਤੀ ਹੁੰਦੀ ਹੈ। ਮਹਾਰਾਜ ਕਹਿੰਦੇ ਹਨ, ਕੋਈ ਐਸਾ ਵੀ ਕਹਿ ਰਿਹਾ ਹੈ ਕਿ ਤੂੰ ਸਭ ਕੁਝ ਜਾਣਦਾ ਹੈਂ ਤੇ ਜਾਣ ਕੇ ਦਾਤਾਂ ਝੋਲੀ ਵਿਚ ਪਾਈ ਜਾ ਰਿਹਾ ਹੈਂ, ਪਾਈ ਜਾ ਰਿਹਾ ਹੈਂ-

*ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥*

ਇਸ ਤਰ੍ਹਾਂ ਵੀ ਕੋਈ ਆਖ ਰਿਹਾ ਹੈ ਕਿ ਤੂੰ ਜਾਣਦਾ ਹੈਂ, ਤੂੰ ਦੇ ਰਿਹਾ ਹੈਂ ਅਤੇ ਜੀਵ ਜਾਣ ਕੇ ਦੇ ਰਿਹਾ ਹੈਂ। ਇਹਦੀ ਝੋਲੀ ਵਿਚ ਕੀ ਪਾਉਣਾ ਹੈ? ਇਸ ਦੀ ਝੋਲੀ ਵਿਚ ਕੀ ਪਾਉਣਾ ਹੈ?

*ਆਖਹਿ ਸਿ ਭਿ ਕੇਈ ਕੇਇ॥*

ਇਸ ਤਰ੍ਹਾਂ ਵੀ ਕੋਈ ਆਖ ਰਹੇ ਹਨ। ਇਸ ਤਰ੍ਹਾਂ ਵੀ ਤੇਰੇ ਅੱਗੇ ਜੋਦੜੀ ਕਰ ਰਹੇ ਹਨ, ਪਰ ਅਖ਼ੀਰ ਵਿਚ ਸਤਿਗੁਰੂ ਜੀ ਇਸ ਪਉੜੀ ਦੀਆਂ ਦੋ ਪੰਗਤੀਆਂ ਵਿਚ ਕਹਿੰਦੇ ਹਨ-

*ਜਿਸ ਨੋ ਬਖਸੇ ਸਿਫਤਿ ਸਾਲਾਹ॥*

ਜਿਹਦੀ ਝੋਲੀ ਵਿਚ ਤੂੰ ਆਪਣੇ ਨਾਮ ਦੀ ਦਾਤ ਪਾ ਦੇਂਦਾ ਹੈਂ, ਸਿਫ਼ਤਿ-ਸਲਾਹ ਦੀ ਦਾਤ ਪਾ ਦੇਂਦਾ ਹੈ, ਜਿਹਦੀ ਝੋਲੀ ਵਿਚ ਤੂੰ ਆਪਣਾ ਚਿੰਤਨ ਦੇ ਦੇਂਦਾ ਹੈਂ, ਆਪਣੀ ਯਾਦ ਦੇ ਦੇਂਦਾ ਹੈਂ—

*ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥*

ਉਹ ਬਾਦਸ਼ਾਹਾਂ ਦਾ ਬਾਦਸ਼ਾਹ ਹੋ ਗਿਆ, ਉਹ ਤਾਂ ਮਾਨੋ ਸਾਰੀ ਸ੍ਰਿਸ਼ਟੀ ਦਾ ਰਾਜਾ ਹੋ ਗਿਆ। ਉਹ ਤਾਂ ਬਹੁਤ ਉੱਚੇ ਸਿੰਘਾਸਨ 'ਤੇ ਜਾ ਬਿਰਾਜਿਆ, ਉਸ ਉੱਚੇ ਸਿੰਘਾਸਨ 'ਤੇ ਜਿਸ ਦੇ ਉੱਤੇ ਪ੍ਰਮਾਤਮਾ ਆਪ ਬੈਠਾ ਹੈ-

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਪੰਨਾ ੯੬੯)

ਉਹ ਦਾਤਾਂ ਤਾਂ ਹੇ ਪ੍ਰਭੂ! ਤੂੰ ਹਰ ਇਕ ਦੀ ਝੋਲੀ ਵਿਚ ਪਾਈਆਂ ਹਨ ਵੱਖ-ਵੱਖ, ਪਰ ਸਭ ਤੋਂ ਵੱਡੀ ਦਾਤ ਇਹ ਹੈ ਕਿ ਜਿਹੜੀ ਤੂੰ ਕਿਸੇ ਦੀ ਝੋਲੀ ਵਿਚ ਆਪਣੀ ਸਿਫ਼ਤਿ-ਸਾਲਾਹ ਪਾ ਦਿੱਤੀ ਹੈ, ਆਪਣਾ ਨਾਮ ਦੇ ਦਿੱਤਾ ਹੈ, ਆਪਣਾ ਚਿੰਤਨ ਦੇ ਦਿੱਤਾ ਹੈ-

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*



# ਪਉੜੀ ਛੱਬਵੀਂ

*ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ ਅਮੁਲ ਭੰਡਾਰ॥*
*ਅਮੁਲ ਆਵਹਿ ਅਮੁਲ ਲੈ ਜਾਹਿ॥ ਅਮੁਲ ਭਾਇ ਅਮੁਲਾ ਸਮਾਹਿ॥*
*ਅਮੁਲੁ ਧਰਮ ਅਮੁਲੁ ਦੀਬਾਣੁ॥ ਅਮੁਲੁ ਤੁਲੁ ਅਮੁਲੁ ਪਰਵਾਣੁ॥*
*ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥*
*ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥*
*ਆਖਹਿ ਵੇਦ ਪਾਠ ਪੁਰਾਣ॥ ਆਖਹਿ ਪੜੇ ਕਰਹਿ ਵਖਿਆਣ॥*
*ਆਖਹਿ ਬਰਮੇ ਆਖਹਿ ਇੰਦ॥ ਆਖਹਿ ਗੋਪੀ ਤੈ ਗੋਵਿੰਦ॥*
*ਆਖਹਿ ਈਸਰ ਆਖਹਿ ਸਿਧ॥ ਆਖਹਿ ਕੇਤੇ ਕੀਤੇ ਬੁਧ॥*
*ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥*
*ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥*
*ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥*
*ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥*
*ਜੇ ਕੋ ਆਖੈ ਬੋਲੁ ਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥੨੬॥*

ਪ੍ਰਭੂ ਕਿੰਨਾ ਕੁ ਮਹਾਨ ਹੈ ਅਤੇ ਪ੍ਰਭੂ ਨਾਲ ਜੁੜਨ ਵਾਲੇ ਕਿਤਨੇ ਮਹਾਨ ਹਨ ਅਤੇ ਇਹ ਮਹਾਨ ਲੋਕ ਜਿਸ ਢੰਗ ਨਾਲ ਪਰੀਪੂਰਨ ਪ੍ਰਮਾਤਮਾ ਦੀ ਖੋਜ ਕਰਦੇ ਹਨ। ਜਿਸ ਢੰਗ ਨਾਲ ਉਸ ਦਾ ਵਿਖਿਆਨ ਕਰਦੇ ਹਨ, ਇਸ ਪਾਵਨ ਪਵਿੱਤਰ ਪਉੜੀ ਦੇ ਵਿਚ ਜਗਤ ਗੁਰੂ ਬਾਬੇ ਨੇ ਇਹ ਦ੍ਰਿਸ਼ ਖਿੱਚਿਆ ਹੈ-

*ਅਮੁਲ ਗੁਣ ਅਮੁਲ ਵਾਪਾਰ॥*

ਪ੍ਰਮਾਤਮਾ ਦੇ ਗੁਣ ਐਸੇ ਹਨ ਜਿਸ ਦਾ ਜਗਤ ਵਿਚ ਮੁੱਲ ਪਾਉਣਾ ਕਿਸੇ ਵਸਤੂ

ਨਾਲ ਅਤਿਅੰਤ ਕਠਿਨ ਹੈ। ਭਾਵ ਮੁੱਲ ਨਾਲ ਪ੍ਰਾਪਤ ਨਹੀਂ ਹੋ ਸਕਦਾ-

*ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥*

ਕੀਮਤਿ ਤੇਰੀ ਪੈ ਨਹੀਂ ਸਕਦੀ, ਪਰ ਜਿੰਨ੍ਹਾਂ ਨੇ ਤੇਰੀ ਸਿਫਤਿ-ਸਾਲਾਹ ਕੀਤੀ, ਤੇਰੇ ਨਾਲ ਜੁੜੇ, ਲੀਨ ਹੋ ਗਏ, ਕੁਝ ਦੱਸਣ ਜੋਗਾ ਰਹੇ ਹੀ ਨਾ, ਕੁਝ ਕਹਿ ਨਹੀਂ ਸਕੇ, ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਅਮੁਲ ਗੁਣ*

ਪ੍ਰਮਾਤਮਾ ਦੇ ਜਿਹੜੇ ਗੁਣ ਹਨ, ਬੇਸ਼ ਕੀਮਤ ਹਨ। ਕਿਸੇ ਵੀ ਕੀਮਤ ਨਾਲ ਹਾਸਲ ਕਰਨੇ ਅਤਿਅੰਤ ਕਠਿਨ ਹਨ, ਪਰ

*ਅਮੁਲ ਵਾਪਾਰ॥*

ਇਹਨਾਂ ਗੁਣਾ ਦੀ ਵਾਪਾਰ ਵੀ ਇਤਨਾ ਮਹਾਨ ਹੈ ਕਿ ਇਸ ਦਾ ਮੁੱਲ ਪਾਉਣਾ ਅਤਿਅੰਤ ਕਠਨ ਹੈ। ਦਰ ਅਸਲ ਵਪਾਰ ਸ਼ਬਦ ਐਸਾ ਹੈ, ਹੋ ਸਕਦਾ ਹੈ ਕਿ ਇਸ ਵਿਚ ਸੰਸਾਰ ਦੀ ਕੋਈ ਬਦਬੂ ਆਵੇ। ਸਤਿਗੁਰੂ ਜੀ ਮਹਾਰਾਜ ਨੇ ਇਥੇ ਜੋ ਸ਼ਬਦ ਵਰਤਿਆ ਹੈ, ਨਿਰੋਲ ਧਾਰਮਿਕ ਜਜ਼ਬੇ ਨਾਲ ਭਰਿਆ ਹੈ ਤੇ ਸਭ ਕੁਝ ਉਸ ਪਰੀਪੂਰਨ ਪ੍ਰਮਾਤਮਾ ਦੀ ਵਪਾਰ ਦੀ ਦੁਨੀਆਂ ਵਿਚ ਇਹ ਹੈ ਕਿ ਕੁਝ ਦੇਣਾ ਹੈ, ਕੁਝ ਲੈਣਾ ਹੈ, ਪਰ ਕੀ ਦੇਣਾ ਹੈ ਉਸ ਨੂੰ? ਜਦ ਸਭ ਕੁਝ ਤੇਰਾ ਦਿੱਤਾ ਹੈ, ਮੈਂ ਤੇਰੇ ਚਰਨਾਂ 'ਤੇ ਰੱਖਾਂ ਤਾਂ ਕੀ ਰੱਖਾਂ? ਵਪਾਰ ਦੀ ਦੁਨੀਆਂ ਵਿਚ ਕੁਝ ਦੇਣਾ, ਕੁਝ ਲੈਣਾ, ਇਹਨੂੰ ਕਹਿੰਦੇ ਹਨ ਵਪਾਰ, ਪਰ ਇਸੇ ਗੁਣਾਂ ਦੇ ਵਿਹਾਜਣ ਨੂੰ ਵਪਾਰ ਦਾ ਰੂਪ, ਵਪਾਰ ਦਾ ਨਾਂ ਸਤਿਗੁਰੂ ਮਹਾਰਾਜ ਨੇ ਦਿੱਤਾ ਹੈ। ਦਰਅਸਲ ਇਸ ਵਾਸਤੇ ਇਕ ਹਿੰਮਤ ਤੇ ਹੌਂਸਲਾ ਕੀਤਾ ਹੈ। ਦੇਣ ਦੀ ਤਾਂ ਕੋਈ ਸਮਰੱਥਾ ਨਹੀਂ, ਨਾ ਹੀ ਦੇ ਸਕਦੇ ਹਨ, ਪਰ ਇਕ ਹਿੰਮਤ ਹੈ ਆਖਣ ਦੀ, ਹੇ ਪ੍ਰਭੂ! ਇਹ ਸਭ ਕੁਝ ਤੇਰਾ ਹੈ, ਬਸ ਐਸਾ ਜਿਹੜਾ ਆਖਣਾ ਹੈ ਇਹ ਇਤਨਾ ਮਹਾਨ ਹੈ, ਜਿਸ ਦਾ ਕੋਈ ਮੂਲ ਨਹੀਂ। ਇਸੇ ਨੂੰ ਆਖਿਆ ਹੈ ਇਹ ਵਪਾਰ ਮਹਾਨ ਹੈ ਤੇ ਮਹਾਰਾਜ ਇਸ ਦੀ ਪ੍ਰੇਰਨਾ ਕਰਦੇ ਹਨ-

*ਸਚ ਵਾਪਾਰੁ ਕਰੌ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥* (ਪੰਨਾ ੨੯੩)

ਪਰ ਸਾਹਿਬ ਕਹਿੰਦੇ ਹਨ ਜਗਤ ਦੇ ਵਿਚ-

*ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥*

(ਪੰਨਾ ੨੮੩)

ਕੋਈ ਵਿਰਲਾ ਹੀ ਇਸ ਵਪਾਰ ਦਾ ਵਪਾਰੀ ਬਣਦਾ ਹੈ। ਇਹਨਾਂ ਗੁਣਾਂ ਦੇ ਵਿਹਾਜਣ ਵਾਲਾ ਬਣਦਾ ਹੈ। ਭਗਤ ਕਬੀਰ ਜੀ ਮਹਾਰਾਜ ਦਾ ਫੁਰਮਾਣ-

*ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ॥*
*ਸੰਤਹੁ ਬਨਜਿਆ ਨਾਮੁ ਗੋਬਿਦ ਕਾ ਐਸੀ ਖੇਪ ਹਮਾਰੀ॥ ੧॥*
*ਹਰਿ ਕੇ ਨਾਮ ਕੇ ਬਿਆਪਾਰੀ॥*
*ਹੀਰਾ ਹਾਥਿ ਚੜਿਆ ਨਿਰਮੋਲਕੁ ਛੂਟਿ ਗਈ ਸੰਸਾਰੀ॥ ੧॥ ਰਹਾਉ॥*

(ਪੰਨਾ ੧੧੨੩)

ਜਗਤ ਗੁਰੂ ਬਾਬੇ ਨੇ ਬਾਕਾਇਦਾ ਨਾਮ ਰਸੀਆਂ ਨੂੰ ਵਣਜਾਰਾ ਆਖਿਆ ਹੈ। ਵਣਜਾਰਾ ਵਣਜ ਕਰਨ ਵਾਲਾ ਅਤੇ ਅਨੇਕਾਂ ਸ਼ਬਦ ਹਨ ਜਿਸ ਵਿਚ ਸਤਿਗੁਰੂ ਜੀ ਮਹਾਰਾਜ ਵਣਜਾਰਾ ਕਹਿੰਦੇ ਹਨ ਤਾਂ ਮਹਾਰਾਜ ਜੀ ਫੁਰਮਾਣ ਕਰਦੇ ਹਨ ਕਿ ਪ੍ਰਮਾਤਮਾ ਦੇ ਗੁਣ ਅਮੁੱਲ ਹਨ ਭਾਵ ਉਸ ਦੀ ਕੋਈ ਕੀਮਤ ਨਹੀਂ, ਪਰ ਇਹਨਾਂ ਦੀ ਕੋਈ ਕੀਮਤ ਨਹੀਂ-

*ਅਮੁਲ ਵਾਪਾਰੀਏ ਅਮੁਲ ਭੰਡਾਰੁ॥*

ਇਹ ਗੁਣਾਂ ਦਾ ਵਾਪਾਰ ਕਰਨ ਵਾਲੇ ਜੋ ਸੰਤ ਜਨ ਹਨ, ਇਹਨਾਂ ਦੀ ਕੋਈ ਕੀਮਤ ਨਹੀਂ, ਇਹਨਾਂ ਦਾ ਵੀ ਕੋਈ ਮੁੱਲ ਨਹੀਂ। ਘਟ ਤੋਂ ਘੱਟ ਇਤਨੀ ਹਿੰਮਤ ਤਾਂ ਕੀਤੀ ਕਿ ਹੇ ਪ੍ਰਭੂ! ਮੇਰਾ ਕੁਝ ਵੀ ਨਹੀਂ ਹੈ, ਜਦ ਕਿ ਛੋਟੇ ਤੋਂ ਲੈ ਕੇ ਵੱਡਾ ਮਨੁੱਖ ਮੈਂ-ਮੈਂ ਦੇ ਤੱਲ 'ਤੇ ਜਿਉਂਦਾ ਹੈ-ਮੇਰੀ ਜਾਤ, ਮੇਰੀ ਪਾਤ, ਮੇਰਾ ਧਨ, ਮੇਰਾ ਪ੍ਰਵਾਰ, ਮੇਰਾ ਮੁਲਕ, ਮੇਰੀ ਭਾਸ਼ਾ, ਮੇਰੀ ਕੌਮ, ਮੇਰਾ ਰੰਗ, ਮੇਰਾ ਰੂਪ, ਸਮੂਹ ਮਨੁੱਖੀ ਜਗਤ ਮੇਰੇ ਤੱਲ 'ਤੇ ਜਿਊਂਦਾ ਹੈ। ਕਦੀ ਕਦਾਈਂ ਇਸ ਮੇਰੇ ਮੇਰੇ ਦੀ ਭੀੜ ਵਿਚ ਐਸਾ ਵਿਅਕਤੀ ਪੈਦਾ ਹੁੰਦਾ ਹੈ ਜੋ ਕਹਿ ਦੇਂਦਾ ਹੈ-

*ਮੈਂ ਨਾਹੀ ਪ੍ਰਭ ਸਭੁ ਕਿਛੁ ਤੇਰਾ॥*

ਕਦੀ ਕਦਾਈਂ ਕੋਈ ਕਬੀਰ ਜੈਸੀ ਆਤਮਾ ਆਉਂਦੀ ਹੈ ਤੇ ਕਹਿ ਦੇਂਦੀ ਹੈ -

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਪੰਨਾ ੧੩੭੫)

ਤੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਇਹਨਾਂ ਗੁਣਾਂ ਦਾ ਵਪਾਰ ਕਰਨ ਵਾਲੇ ਜਿਹੜੇ ਵਪਾਰੀ ਹਨ, ਸੰਤ ਜਨ ਹਨ, ਉਹਨਾਂ ਦਾ ਵੀ ਕੋਈ ਮੁੱਲ ਨਹੀਂ। ਸੰਤ ਦੀ ਵੀ ਕੋਈ ਕੀਮਤ ਨਹੀਂ। ਉਹ ਇਤਨਾ ਮਹਾਨ ਹੈ ਕਿ ਕਿਸੇ ਚੀਜ਼ ਨਾਲ, ਕਿਸੇ ਵਸਤੂ ਨਾਲ ਉਸ ਦੀ ਤੁਲਨਾ ਕਰਨੀ ਅਤਿਅੰਤ ਔਖੀ ਹੈ-

*ਅਮੁਲ ਭੰਡਾਰੁ।*

ਪ੍ਰਮਾਤਮਾ ਦੇ ਗੁਣਾਂ ਦੇ ਜਿਹੜੇ ਭੰਡਾਰ ਹਨ, ਇਹ ਵੀ ਅਮੁੱਲ ਹਨ, ਬੇਸ਼ਕੀਮਤ ਹਨ, ਅੰਦਾਜ਼ੇ ਤੋਂ ਪਰੇ ਹਨ, ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ, ਨਾ ਹੀ ਉਹਨਾਂ ਦੀ ਕੀਮਤ ਪਾਈ ਜਾ ਸਕਦੀ ਹੈ। ਕਿਤਨੇ ਕੁ ਗੁਣ ਹਨ ਅਤੇ ਕਿਤਨਾ ਵੱਡਾ ਭੰਡਾਰਾ ਹੈ-

*ਅਮੁਲ ਆਵਹਿ ਅਮੁਲ ਲੈ ਜਾਹਿ॥*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਸੰਤ ਜਨਾਂ ਦਾ ਆਉਣਾ ਵੀ ਇਥੇ ਅਮੁਲ ਹੈ, ਮਹਾਨ ਹੈ, ਬੇਸ਼ਕੀਮਤ ਹੈ ਭਾਵ ਉਹਨਾਂ ਦੇ ਆਉਣ ਦਾ ਇਕ ਪ੍ਰਯੋਜਨ ਹੈ ਕਿ ਜਗਤ ਨੂੰ ਸਾਡੀ ਹੋਂਦ ਤੋਂ ਕੁਝ ਮਿਲੇ। ਡਾਕੂ ਦੇ ਵੀ ਆਉਣ ਦਾ ਪ੍ਰਯੋਜਨ ਹੈ ਕਿ ਜਗਤ ਦੇ ਵਿਚ ਕੁਝ ਖੋਹਣਾ ਹੈ, ਕੁਝ ਲੁੱਟਣਾ ਹੈ, ਕੁਝ ਬਰਬਾਦ ਕਰਨਾ ਹੈ। ਇਸ ਵਾਸਤੇ ਡਾਕੂ ਦਾ ਜੋ ਜਨਮ ਹੋਇਆ, ਡਾਕੂ ਦਾ ਜੋ ਸੰਸਾਰ ਤੇ ਆਉਣਾ ਹੋਇਆ, ਆਮ ਇਕ ਸੰਸਾਰੀ ਬੰਦੇ ਦਾ ਜੋ ਸੰਸਾਰ 'ਤੇ ਆਉਣਾ ਹੋਇਆ, ਕੁਝ ਵੀ ਨਹੀਂ ਹੈ, ਤੁੱਛ ਹੈ। ਮਹਾਰਾਜ ਕਹਿੰਦੇ ਹਨ-

*ਅਮੁਲ ਆਵਹਿ*

ਸੰਤ ਦਾ ਜਗਤ ਦੇ ਵਿਚ ਆਵਣਾ ਵੀ ਬੇਸ਼ਕੀਮਤ ਹੈ, ਅਮੁੱਲ ਹੈ। ਉਸ ਦੀ ਹੋਂਦ ਤੋਂ ਜਗਤ ਨੂੰ ਕੁਝ ਮਿਲਦਾ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਮਹਾਰਾਜ ਲਿਖਦੇ ਹਨ ਕਿ ਹੇ ਗੁਰੂ ਗੋਬਿੰਦ ਸਿੰਘ ਜੀ ! ਤੁਸੀਂ ਇਹ ਜਿਹੜਾ ਰੰਗੀਨ ਚੋਲਾ ਪਹਿਨਿਆ ਹੈ, ਰੰਗੀਨ ਜਾਮਾ ਧਾਰਨ ਕੀਤਾ ਹੈ ਭਾਵ ਮਨੁੱਖਾ ਤਨ ਜਿਹੜੀ ਤੁਹਾਡੀ ਆਤਮਾ ਨੇ ਧਾਰਨ ਕੀਤਾ ਹੈ, ਇਹਦੇ ਨਾਲ ਦੋ ਆਲਮ ਰੰਗੀਨ ਹੋ ਗਏ ਹਨ। ਇਹਦੇ ਨਾਲ ਛੋਟੇ ਤੇ ਵੱਡੇ ਨੂੰ ਰੰਗ ਚੜ੍ਹ ਗਿਆ ਹੈ। ਤੁਹਾਡੀ ਹੋਂਦ ਨਾਲ ਕਈ ਰੰਗੀਨ ਹੋ ਗਏ ਹਨ। ਤੁਹਾਡੇ ਆਉਣ ਨਾਲ ਕਈਆਂ ਦਾ ਆਣਾ ਜਾਣਾ ਮਿੱਟ ਗਿਆ। ਇਸ ਤਰ੍ਹਾਂ ਪੁਰਸ਼ਾਂ ਨੂੰ ਕਹਿੰਦੇ ਹਨ ਕਿ ਇਹ ਜੀਵਣ ਮੁਕਤ ਪੁਰਸ਼ ਹਨ ਅਤੇ ਇਹਨਾਂ ਦਾ ਆਉਣਾ ਸੰਸਾਰ ਦੇ ਹਿੱਤ ਲਈ ਹੁੰਦਾ ਹੈ, ਸੰਸਾਰ ਦੇ ਕਲਿਆਣ ਲਈ ਹੁੰਦਾ ਹੈ ਤਾਂ ਸਾਹਿਬ ਕਹਿੰਦੇ ਹਨ ਇਹ ਅਸਲ ਵਿਚ ਜਨਮ ਤੇ ਮਰਨ ਦੇ ਬੰਧਨ ਕਬੂਲ ਕਰਦੇ ਹਨ। ਕਈਆਂ ਦੇ ਬੰਧਨ ਤੋੜਨ ਲਈ ਜੇਕਰ ਇਹ ਮਰਨ ਦਾ ਬੰਧਨ ਕਬੂਲ ਕਰਦੇ ਹਨ ਤਾਂ ਕਈਆਂ ਨੂੰ ਮੌਤ ਦੇ ਭੈਅ ਤੋਂ ਉੱਚਾ ਕਰਨ ਲਈ। ਤਾਂ ਸਾਹਿਬ ਕਹਿੰਦੇ ਹਨ ਕਿ

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*

(ਪੰਨਾ ੭੪੯)

ਤਾਂ ਮਹਾਰਾਜ ਫੁਰਮਾਣ ਕਰਦੇ ਹਨ-

*ਅਮੁਲ ਆਵਹਿ*

ਇਹਨਾਂ ਦਾ ਆਵਣਾ ਅਮੁੱਲ ਹੈ, ਬੇਸ਼ਕੀਮਤ ਹੈ। ਕੋਈ ਮੁੱਲ ਨਹੀਂ।

*ਅਮੁਲ ਲੈ ਜਾਹਿ॥*

ਕਿਉਂਕਿ ਇਹ ਅਮੁੱਲ ਗੁਣਾਂ ਦੇ ਖ਼ਜ਼ਾਨੇ ਲੈ ਕੇ ਚਲੇ ਜਾਂਦੇ ਹਨ। ਐਸਾ ਨਹੀਂ ਕਿ ਬਿਲਕੁਲ ਝੋਲੀ ਖ਼ਾਲੀ ਕਰ ਜਾਂਦੇ ਹਨ। ਜਗਤ ਦੇ ਵਿਚ ਧਨ ਵੰਡੋ ਤੇ ਵੰਡਦਿਆਂ ਹੀ ਘੱਟਦਾ ਹੈ। ਚਾਰ ਭਰਾਵਾਂ ਦੇ ਵਿਚ ਧਨ ਤਕਸੀਮ ਹੋਵੇ ਤਾਂ ਘੱਟ ਜਾਏਗਾ। ਇਕੋ ਇਕ ਧਨ ਹੈ ਪ੍ਰਮਾਤਮਾ ਦਾ ਨਾਮ, ਜਿਤਨਾ ਵੰਡੋ ਉਤਨਾ ਹੀ ਵੱਧਦਾ ਹੈ।

*ਖਾਵਹਿ ਖਰਚਹਿ ਰਲਿ ਮਿਲ ਭਾਈ॥ ਤੋਟ ਨਾ ਆਵੇ ਵਧਦੋ ਜਾਈ॥*

ਧਨ ਸੰਧਾਰ ਦਾ ਜੇਕਰ ਬਹੁਤ ਖ਼ਰਚੀਏ, ਵੰਡੀਏ ਤਾਂ ਤੋਟ ਤਾਂ ਆ ਜਾਣੀ ਹੈ, ਉਹ ਤਾਂ ਘੱਟ ਜਾਣਾ ਹੈ। ਵੰਡ ਹੁੰਦਿਆਂ ਹੀ ਘੱਟ ਜਾਣਾ ਹੈ, ਪਰ ਇਹ ਗਣਤ ਪ੍ਰਮਾਤਮਾ ਦੇ ਗੁਣਾਂ 'ਤੇ ਪੂਰਾ ਨਹੀਂ ਉਤਰਦਾ। ਨਾਮ ਰਸ, ਨਾਮ ਗਿਆਨ, ਪ੍ਰਭੂ ਦੇ ਗੁਣਾਂ ਦਾ ਗਿਆਨ ਜਿਤਨਾ ਵੰਡੀਏ ਉਤਨਾ ਗਿਆਨ ਵੱਧਦਾ ਹੈ, ਉਤਨੇ ਗੁਣ ਵੱਧਦੇ ਹਨ, ਉਤਨਾ ਰਸ ਵੱਧਦਾ ਹੈ। ਦਰਅਸਲ ਬਾਹਰ ਦੀ ਸੰਪੱਤੀ ਜੋੜਨ ਨਾਲ ਵੱਧਦੀ ਹੈ, ਅੰਦਰ ਦੀ ਸੰਪੱਤੀ ਵੰਡਣ ਨਾਲ ਵੱਧਦੀ ਹੈ। ਇਹ ਨਿਯਮ ਵਿਪਰੀਤ ਹਨ, ਵੱਖ-ਵੱਖ ਹਨ, ਇਸ ਵਾਸਤੇ ਕਹਿੰਦੇ ਹਨ ਕਿ ਨਾਮ ਰੱਸ ਆਉਂਦਿਆਂ ਹੀ ਮਨੁੱਖ ਸ਼ੂਮ ਨਹੀਂ ਰਹਿੰਦਾ, ਉਸ ਦੇ ਅੰਦਰ ਵੰਡਣ ਦੀ ਭਾਵਨਾ ਪੈਦਾ ਹੋ ਜਾਂਦੀ ਹੈ। ਜੋ ਮੈਂ ਜਾਣਿਆ ਇਹ ਜਗਤ ਵੀ ਜਾਣੇ, ਜੋ ਕੁਝ ਮੇਰੇ ਕੋਲ ਹੈ, ਇਹ ਜਗਤ ਦੇ ਕੋਲ ਵੀ ਹੋਵੇ। ਇਸ ਵਾਸਤੇ ਦੇਖਣ ਦੇ ਵਿਚ ਆਇਆ ਹੈ ਕਿ ਕਦੀ ਕਦਾਈਂ ਇਕ ਭਗਤ, ਇਕ ਸੰਤ ਘਰ ਬਾਹਰ ਛੱਡ ਕੇ ਤਪੱਸਿਆ ਕਰਨ ਜੰਗਲਾਂ ਵਿਚ ਚਲਾ ਜਾਂਦਾ ਹੈ, ਪਹਾੜਾਂ ਦੀਆਂ ਗੁਫਾਵਾਂ ਵਿਚ ਚਲਿਆ ਜਾਂਦਾ ਹੈ, ਪਰ ਜਦ ਉਸ ਨੂੰ ਕਦੇ ਰਸ ਮਿਲ ਜਾਂਦਾ ਹੈ, ਅਨੰਦ ਮਿਲ ਜਾਂਦਾ ਹੈ, ਫਿਰ ਸ਼ਹਿਰਾਂ ਦੀ ਭੀੜ ਵਿਚ ਆ ਜਾਂਦਾ ਹੈ, ਤਾਂ ਹੁਣ ਸ਼ਹਿਰਾਂ ਦੀ ਭੀੜ ਨਾਲ ਕੀ ਮਤਲਬ ? ਦਰਅਸਲ ਜੋ ਰਸ ਉਸ ਨੇ ਪ੍ਰਾਪਤ ਕੀਤਾ ਹੈ, ਹੁਣ ਵੰਡਣ ਦਾ ਚਾਉ ਪੈਦਾ ਹੋ ਗਿਆ। ਜੋ ਸ਼ਾਂਤੀ ਉਸ ਨੇ ਲੱਭੀ ਹੈ, ਉਹਨੂੰ ਵੰਡਣ ਵਿਚ ਹੀ ਹੁਣ ਉਹਦੀ ਸ਼ਾਂਤੀ ਬਰਕਰਾਰ ਰਹਿੰਦੀ ਹੈ, ਇਸ ਲਈ ਨਾਮ ਧਨ ਦੇ ਮਿਲਦਿਆਂ ਹੀ ਮਨੁੱਖ ਦੇ ਅੰਦਰ ਵੰਡਣ ਦੀ ਚਾਹਤ ਪੈਦਾ ਹੋ ਜਾਂਦੀ ਹੈ। ਮਹਾਰਾਜ ਕਹਿੰਦੇ ਹਨ-

*ਅਮੁਲ ਆਵਹਿ ਅਮੁਲ ਲੈ ਜਾਹਿ॥*

ਇਸ ਤਰ੍ਹਾਂ ਦਾ ਸੰਤ ਜਨਾਂ ਦਾ ਜਗਤ ਦੇ ਵਿਚ ਆਉਣਾ ਵੀ ਮਹਾਨ ਹੈ, ਅਮੁੱਲ ਹੈ, ਬੇਸ਼ਕੀਮਤ ਹੈ ਅਤੇ ਇਹਨਾਂ ਦਾ ਜਗਤ ਤੋਂ ਚਲੇ ਜਾਣਾ ਵੀ ਬੇਸ਼ਕੀਮਤ ਹੈ। ਇਸ ਤਰ੍ਹਾਂ ਦੇ ਮਹਾਂਪੁਰਸ਼ ਦੇ ਜਨਮ ਦਿਨ ਵੀ ਮਨਾਏ ਜਾਂਦੇ ਹਨ, ਬਰਸੀਆਂ ਵੀ ਮਨਾਈਆਂ ਜਾਂਦੀਆ ਹਨ। ਇਹਨਾਂ ਦਾ ਜਨਮ ਦਿਨ ਮਨਾਉਣਾ, ਜਨਮ ਤੋਂ ਉੱਚਾ ਹੋਣ ਦਾ ਭਾਉ ਪੈਦਾ ਕਰਦਾ ਹੈ। ਇਹਨਾਂ ਦੀ ਬਰਸੀ ਨੂੰ ਮਨਾਉਣਾ ਮੌਤ ਦੇ ਭਾਉ ਨੂੰ ਦੂਰ ਕਰਦਾ ਹੈ ਤਾਂ

ਇਹਨਾਂ ਦਾ ਜਨਮ ਅਤੇ ਮਰਨ ਵੀ ਸੰਸਾਰ ਨੂੰ ਕੁਝ ਸਿਖਸ਼ਾ ਦੇਂਦਾ ਹੈ, ਸੰਸਾਰ ਨੂੰ ਕੁਝ ਗਿਆਨ ਦੇਂਦਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਹਨਾਂ ਦਾ ਆਉਣਾ ਜਾਣਾ ਵੀ ਇਤਨਾ

*ਅਮੁਲ ਭਾਇ ਅਮੁਲਾ ਸਮਾਹਿ॥*

ਅਮੁਲ ਹੈ। ਇਹਨਾਂ ਦਾ ਪ੍ਰਮਾਤਮਾ ਨੂੰ ਭਾ ਜਾਣਾ ਜੋ ਪ੍ਰਮਾਤਮਾ ਦਾ ਭਾਉ ਇਹਨਾਂ ਦੇ ਅੰਦਰ ਪੈਦਾ ਹੋ ਜਾਵੇ ਤੇ ਪ੍ਰਮਾਤਮਾ ਨੂੰ ਭਾ ਗਏ ਹਨ। ਸਾਹਿਬ ਕਹਿੰਦੇ ਹਨ ਕਿ ਇਹਦੀ ਵੀ ਕੋਈ ਕੀਮਤ ਨਹੀਂ।

*ਅਮੁਲਾ ਸਮਾਹਿ॥*

ਕਿਉਂਕਿ ਭਾਉ ਦੇ ਨਾਲ ਹੀ ਇਹ ਉਸ ਅਮੁਲਾ ਪਰੀਪੂਰਨ ਪ੍ਰਮਾਤਮਾ ਦੇ ਵਿਚ ਸਮਾ ਗਏ ਹਨ, ਲੀਨ ਹੋ ਗਏ ਹਨ-

*ਅਮੁਲੁ ਧਰਮ ਅਮੁਲੁ ਦੀਬਾਣੁ॥*

ਪ੍ਰਮਾਤਮਾ ਦੀ ਬਣਾਈ ਹੋਈ ਮਰਿਆਦਾ, ਉਸ ਦਾ ਬਣਾਇਆ ਹੋਇਆ ਧਰਮ, ਉਹਦੇ ਬਣਾਏ ਹੋਏ ਅਸੂਲ, ਉਸ ਦਾ ਬਣਾਇਆ ਹੋਇਆ ਵਿਧਾਨ ਵੀ ਅਮੁੱਲ ਹੈ। ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਉਹਦੀ ਵੀ ਕੋਈ ਕੀਮਤ ਨਹੀਂ, ਐਸਾ ਸੁੰਦਰ ਵਿਧਾਨ ਹੈ। ਦਰਅਸਲ ਵਿਧਾਨ ਤੋਂ ਬਿਨਾਂ ਸੂਰਜ ਚੰਦ ਤਾਰਿਆਂ ਦਾ ਟਿਕਣਾ ਬਹੁਤ ਔਖਾ ਹੈ। ਸਾਡੇ ਸਰੀਰ ਦੀ ਇਕ-ਇਕ ਨਸ ਵੀ ਕਿਸੇ ਵਿਧੀ ਵਿਧਾਨ ਦੇ ਮੁਤਾਬਿਕ ਅੰਦਰ ਕੰਮ ਕਰ ਰਹੀ ਹੈ ਅਤੇ ਤਰਤੀਬ ਨਾਲ ਬਣੀ ਹੋਈ ਹੈ। ਸਾਹਿਬ ਕਹਿੰਦੇ ਹਨ ਕਿ ਐ ਬੰਦੇ ! ਇਹ ਸਰੀਰ ਦਾ ਪੁਤਲਾ ਪਰੀਪੂਰਨ ਪ੍ਰਮਾਤਮਾ ਨੇ ਕਿਸੇ ਵਿਧੀ ਵਿਧਾਨ ਨਾਲ ਬਣਾਇਆ ਹੈ। ਹੱਥ ਪੈਰ ਤੇ ਹੱਥਾਂ ਪੈਰਾਂ ਦੀਆਂ ਉਂਗਲੀਆਂ, ਦੰਦ, ਅੱਖ, ਕੇਸ, ਨਸਾਂ, ਹੱਡੀਆਂ ਬਾਕਾਇਦਾ ਕਿਸੇ ਵਿਧੀ ਵਿਧਾਨ ਨਾਲ ਬਣੀਆਂ ਹੋਈਆਂ ਹਨ ਤੇ ਜਿਸ ਨਿਯਮ ਨੂੰ ਪ੍ਰਮਾਤਮਾ ਨੇ ਇਸ ਪਿੰਡ ਵਿਚ ਰਖਿਆ ਹੈ, ਉਹੀ ਨਿਯਮ ਬ੍ਰਹਿਮੰਡ ਵਿਚ ਕੰਮ ਕਰ ਰਿਹਾ ਹੈ।

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥* (ਪੰਨਾ ੬੯੫)

ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਉਹਦਾ ਧਰਮ, ਉਸ ਦਾ ਵਿਧਾਨ ਇਹ ਵੀ ਅਮੁੱਲ ਹੈ-

*ਅਮੁਲੁ ਦੀਬਾਣੁ॥*

ਉਹਦੀ ਮਹਿਫਲ ਉਹਦਾ ਦਰਬਾਰ ਉਹ ਵੀ ਇਤਨਾ ਵੱਡਾ ਹੈ ਕਿ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਕਿ ਕਿਤਨਾ ਕੁ ਹੈ। ਉਹਦਾ ਵੀ ਕੋਈ ਮੁੱਲ ਨਹੀਂ-

*ਅਮੁਲੁ ਤੁਲੁ ਅਮੁਲੁ ਪਰਵਾਣੁ॥*

ਉਹ ਤਕੜੀ ਵੀ ਅਮੁੱਲ ਹੈ ਜਿਸ ਦੇ ਉਤੇ ਜੀਵਾਂ ਦੇ ਕਰਮ ਤੋਲੇ ਜਾਂਦੇ ਹਨ ਤੇ ਉਹ ਵੱਟਾ ਪਰਵਾਣ ਹੈ ਜਿਸ ਦੇ ਨਾਲ ਜੀਵਾਂ ਦੇ ਕਰਮ ਤੋਲੇ ਜਾਂਦੇ ਹਨ, ਉਹ ਵੱਟਾ ਵੀ ਮਹਾਨ ਹੈ, ਉਹ ਤਕੜੀ ਵੀ ਮਹਾਨ ਹੈ। ਭਾਵ ਪ੍ਰਮਾਤਮਾ ਨੇ ਜੋ ਇਹ ਧਰਮ ਵਿਧੀ ਵਿਧਾਨ ਬਣਾ ਰਖਿਆ ਹੈ ਤੇ ਜਿਸ ਢੰਗ ਦੇ ਨਾਲ ਕਰਮਾਂ ਨੂੰ ਤੋਲਿਆ ਜਾਂਦਾ ਹੈ ਤੇ ਜਿਸ ਪੱਖ ਤੋਂ ਤੋਲਿਆ ਜਾਂਦਾ ਹੈ, ਕਹਿੰਦੇ ਹਨ ਇਹ ਵੀ ਅੰਦਾਜ਼ੇ ਤੋਂ ਪਰੇ ਹੈ। ਇਸ ਦੀ ਵੀ ਕੀਮਤ ਲਾਉਣੀ ਬੜੀ ਔਖੀ ਹੈ-

*ਅਮੁਲੁ ਬਖਸੀਸ ਅਮੁਲੁ ਨੀਸਾਣੁ॥*

ਉਹਦੀਆਂ ਬਖ਼ਸ਼ਿਸ਼ਾਂ ਵੀ ਇਤਨੀਆਂ ਮਹਾਨ ਤੇ ਇਤਨੀਆਂ ਜ਼ਿਆਦਾ ਹਨ ਕਿ ਉਹਦੀ ਕੀਮਤ ਪਾਉਣੀ ਬਹੁਤ ਔਖੀ ਹੈ। ਦਰਅਸਲ ਬਜ਼ਾਰ ਵਿੱਚੋਂ ਅਸੀਂ ਲੱਕੜ ਦੇ ਹੱਥ ਲਾ ਸਕਦੇ ਹਾਂ, ਪਰ ਇਹ ਹੱਥ ਨਹੀਂ। ਜੋ ਪੈਰ ਇਹ ਮਿਲੇ ਹਨ ਇਹਨਾਂ ਦਾ ਕੋਈ ਮੁੱਲ ਨਹੀਂ ਹੈ। ਪਲਾਸਟਿਕ ਦੇ, ਲੱਕੜ ਦੇ ਪੈਰ ਕਿਸੇ ਨੂੰ ਮਿਲ ਸਕਦੇ ਹਨ, ਦੰਦ ਪੱਥਰ ਦੇ ਮਿਲ ਸਕਦੇ ਹਨ, ਪਰ ਇਹ ਦੰਦ ਇਹਨਾਂ ਦਾ ਕੋਈ ਮੁੱਲ ਨਹੀਂ। ਇਹਨਾਂ ਦੀ ਕੋਈ ਕੀਮਤ ਨਹੀਂ। ਇਕ-ਇਕ ਵਸਤੂ ਬੇਸ਼ਕੀਮਤ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਉਹਦੀਆਂ ਵੱਡੀਆਂ ਬਖਸ਼ਿਸ਼ਾਂ ਹਨ, ਜਿਹਦੀ ਕੋਈ ਕੀਮਤ ਨਹੀਂ। ਹਵਾ ਤੋਂ ਬਿਨਾਂ ਇਕ ਸੈਕਿੰਡ ਵੀ ਜੀਊਣਾ ਬਹੁਤ ਔਖਾ ਹੈ, ਪਰ ਹਵਾ ਸਾਨੂੰ ਮੁਫਤ ਦੇ ਵਿਚ ਮਿਲ ਰਹੀ ਹੈ। ਸੂਰਜ ਤੋਂ ਬਿਨਾਂ ਇਕ ਸੈਕਿੰਡ ਵੀ ਸਾਡਾ ਜੀਉਣਾ ਔਖਾ ਹੈ। ਸੂਰਜ ਠੰਡਾ ਪੈ ਜਾਏ, ਸਮੂਹ ਪਿੰਡ ਤੇ ਬ੍ਰਹਿਮੰਡ ਠੰਡਾ ਹੋ ਜਾਏਗਾ, ਪਰ ਇਹ ਰੋਸ਼ਨੀ ਸੂਰਜ ਦੀ, ਇਹ ਤਪਸ਼ ਸਾਨੂੰ ਮੁਫਤ ਦੇ ਵਿਚ ਮਿਲ ਰਹੀ ਹੈ। ਇਹ ਉਸ ਦੀਆਂ ਬਖਸ਼ਿਸ਼ਾਂ ਹਨ। ਇਹ ਉਸਦੀਆਂ ਦਾਤਾਂ ਹਨ। ਸਾਹਿਬ ਕਹਿੰਦੇ ਹਨ ਕਿ ਇਹਨਾਂ ਦਾ ਵੀ ਕੋਈ ਮੁੱਲ ਨਹੀਂ-

*ਅਮੁਲ ਨੀਸਾਣੁ॥*

ਉਹਦੀ ਬਖ਼ਸ਼ਿਸ਼ ਦਾ ਜੋ ਨਿਸ਼ਾਨ ਹੈ, ਇਹ ਵੀ ਅਮੁੱਲ ਹੈ। ਦਰ ਅਸਲ ਕਿਸੇ 'ਤੇ ਬਖ਼ਸ਼ਿਸ਼ ਹੋ ਜਾਏ ਤਾਂ ਇਹਦੀ ਕੁਝ ਪਰਖ ਹੁੰਦੀ ਹੈ। ਫਲਾਣੇ ਮਨੁੱਖ 'ਤੇ ਬਖ਼ਸ਼ਿਸ਼ ਹੈ ਤੇ ਬਖ਼ਸ਼ਿਸ਼ ਗੁਣਾਂ ਰਾਹੀਂ ਪ੍ਰਗਟ ਹੁੰਦੀ ਹੈ। ਬਖ਼ਸ਼ਿਸ਼ ਸ਼ਰਾਫਤ ਰਾਹੀਂ ਪ੍ਰਗਟ ਹੁੰਦੀ ਹੈ। ਬਖ਼ਸ਼ਿਸ਼ ਤਰ੍ਹਾਂ ਤਰ੍ਹਾਂ ਦੇ ਉੱਚੇ ਇਖ਼ਲਾਕ ਰਾਹੀਂ ਪ੍ਰਗਟ ਹੁੰਦੀ ਹੈ ਤੇ ਇਹ ਜਿਹੜਾ ਪ੍ਰਗਟ ਹੋਣਾ ਹੈ, ਇਹ ਨਿਸ਼ਾਨੀ ਹੈ ਪ੍ਰਭੂ ਪਰੀਪੂਰਨ ਪ੍ਰਮਾਤਮਾ ਦੀ ਅਰੋਗ ਦੇਹੀ ਦਾ ਹੋਣਾ, ਸੁੰਦਰ ਦੇਹੀ ਦਾ ਹੋਣਾ। ਸਾਹਿਬ ਕਹਿੰਦੇ ਹਨ ਕਿ ਇਹ ਵੀ ਬਖ਼ਸ਼ਿਸ਼ ਹੈ-

*ਜਿਹ ਪ੍ਰਸਾਦਿ ਅਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥*

.......... .......... .........

*ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪ॥*

(ਪੰਨਾ ੨੭੦)

ਐ ਮਨੁੱਖ ! ਉਹਦੀ ਬਖ਼ਸ਼ਿਸ਼ ਨਾਲ ਤੂੰ ਸੁੰਦਰ ਹੈਂ, ਤੂੰ ਅਰੋਗ ਹੈਂ, ਨਰੋਆ ਹੈਂ ਅਤੇ ਉਹਦੀਆਂ ਅਨੰਤ ਬਖ਼ਸ਼ਿਸ਼ਾਂ ਹਨ। ਜੇਕਰ ਤੂੰ ਸੁੰਦਰ ਹੈਂ, ਨਰੋਆ ਹੈਂ, ਗੁਣਵਾਨ ਹੈਂ, ਧਨਵਾਨ ਹੈਂ, ਸ਼ਰਾਫ਼ਤ ਦਾ ਪੁਤਲਾ ਹੈਂ, ਉੱਚਾ ਇਖ਼ਲਾਕ ਹੈ ਤੇਰਾ ਤਾਂ ਇਹ ਉਸ ਦੀਆਂ ਮਹਾਨ ਬਖ਼ਸ਼ਿਸ਼ਾਂ ਦੀਆਂ ਨਿਸ਼ਾਨੀਆਂ ਹਨ-

*ਅਮੁਲੁ ਬਖਸੀਸ ਅਮੁਲੁ ਨੀਸਾਣੁ॥ ਅਮੁਲੁ ਕਰਮੁ ਅਮੁਲੁ ਫੁਰਮਾਣੁ॥*

ਅਮੁੱਲ ਹੈ ਉਹਦੀ ਰਹਿਮਤ, ਕੀਮਤ ਤੋਂ ਪਰੇ ਹੈ ਅਤੇ ਅਮੁੱਲ ਹੈ ਉਸ ਦਾ ਫੁਰਮਾਣ ਕਰਨਾ, ਹੁਕਮ ਕਰਨਾ। ਬਖ਼ਸ਼ਿਸ਼ਾਂ ਨੂੰ ਵੰਡਣਾ, ਰਹਿਮਤ ਨੂੰ ਵੰਡਣਾ, ਕਰਮ ਨੂੰ ਕਰਨਾ ਅਤੇ ਇਸ ਪ੍ਰਤੀ ਉਸ ਦਾ ਫੁਰਮਾਣ ਕਰਨਾ ਬਈ ਫਲਾਣੇ ਨੂੰ ਬਖ਼ਸ਼ੀਸ਼ ਹੋ ਗਈ, ਫਲਾਣੇ ਨੂੰ ਬਖ਼ਸ਼ਿਸ਼ ਹੋ ਗਈ, ਫਲਾਨੇ 'ਤੇ ਬਖ਼ਸ਼ਿਸ਼ ਕਰ ਦਿੱਤੀ, ਇਸ ਤਰ੍ਹਾਂ ਦਾ ਜਿਹੜਾ ਫੁਰਮਾਨ ਹੈ, ਜੋ ਹੁਕਮ ਹੈ, ਸਮੂੰਹ ਜਗਤ ਦੀ ਜੋ ਰਾਏ ਹੈ, ਸਾਹਿਬ ਕਹਿੰਦੇ ਹਨ ਕਿ ਇਸ ਦੀ ਵੀ ਕੀਮਤ ਪਾਉਣੀ, ਇਸ ਦਾ ਵੀ ਅੰਦਾਜ਼ਾ ਲਾਉਣਾ ਬਹੁਤ ਔਖਾ ਹੈ ਕਿਉਂਕਿ ਜਿਤਨਾ ਵੱਡਾ ਉਹ ਆਪ ਹੈ, ਉਤਨਾ ਹੀ ਵੱਡਾ ਉਸ ਦਾ ਫੁਰਮਾਣ ਹੈ ਅਤੇ ਉਸ ਦੇ ਫੁਰਮਾਣ ਦੇ ਵਿਚ, ਉਸ ਦੇ ਹੁਕਮ ਦੇ ਵਿਚ ਸਾਰੇ ਦੇ ਸਾਰੇ ਆ ਜਾਂਦੇ ਹਨ। ਕੋਈ ਵੀ ਐਸੀ ਥਾਂ ਨਹੀਂ ਜਿਥੇ ਉਸ ਦਾ ਫੁਰਮਾਣ ਨਹੀਂ, ਜਿਥੇ ਉਸ ਦਾ ਹੁਕਮ ਨਹੀਂ ਤਾਂ ਸਾਹਿਬ ਅੱਗੇ ਚਲ ਕੇ ਫੁਰਮਾਣ ਕਰਦੇ ਹਨ-

*ਅਮੁਲੋ ਅਮੁਲੁ ਆਖਿਆ ਨ ਜਾਇ॥*

ਉਹ ਅਮੁੱਲ ਹੈ, ਉਹ ਮਹਾਨ ਹੈ ਅਤੇ ਇਤਨਾ ਮਹਾਨ ਹੈ ਕਿ ਅਮੁੱਲ ਅਮੁੱਲ ਵੀ ਸਹੀ ਢੰਗ ਨਾਲ ਆਖਣਾ ਬਹੁਤ ਔਖਾ ਹੈ। ਅਨੁਭਵ ਦੇ ਨਾਲ ਆਖਣਾ ਬਹੁਤ ਔਖਾ ਹੈ ਅਤੇ ਅੰਦਾਜ਼ੇ ਤੋਂ ਪਰੇ ਹੈ-

*ਅਮੁਲੋ ਅਮੁਲੁ ਆਖਿਆ ਨਾ ਜਾਹਿ॥*

ਉਹ ਅਮੁੱਲ ਹੈ, ਉਹਦਾ ਮੁੱਲ ਆਖਿਆ ਨਹੀਂ ਜਾ ਸਕਦਾ। ਉਹਦੀ ਕੀਮਤ ਨਹੀਂ ਆਖੀ ਜਾ ਸਕਦੀ। ਉਹ ਇਤਨਾ ਮਹਾਨ ਹੈ-

*ਆਖਿ ਆਖਿ ਰਹੇ ਲਿਵ ਲਾਇ॥*

ਜਿਹੜੇ ਆਖ ਰਹੇ ਹਨ ਕਿ ਮੁੱਲ ਕਹਿਣਾ ਹੈ, ਕੀਮਤ ਕਹਿਣੀ ਹੈ, ਅੰਦਾਜ਼ਾ ਲਾਉਣ ਦੇ ਵਿਚ ਪੈ ਗਏ, ਖੋਜ ਦੇ ਵਿਚ ਪੈ ਗਏ, ਪਰ ਜਿਤਨੀ ਉਹਨਾਂ ਨੇ ਖੋਜ ਕੀਤੀ, ਅੰਜਾਮ ਕੀ ਹੋਇਆ? ਲੀਨ ਹੋ ਗਏ, ਕਹਿਣ ਜੋਗਾ ਹੀ ਨਾ ਰਹੇ, ਖਾਮੋਸ਼ ਹੋ ਗਏ, ਚੁੱਪ ਰਹਿ ਗਏ

*ਆਖਿ ਆਖਿ ਰਹੇ ਲਿਵ ਲਾਇ॥*

ਪਹਿਲੇ ਆਖਣ ਲੱਗੇ ਕਿ ਉਹ ਇਤਨਾ ਵੱਡਾ ਹੈ ਅਤੇ ਉਸ ਦੇ ਇਤਨੇ ਗੁਣ ਹਨ। ਅੰਦਾਜ਼ੇ ਲਗਾਉਣ ਲੱਗ ਪਏ, ਪਰ ਅੰਦਾਜ਼ਾ ਲਾਉਂਦਿਆਂ ਹੀ ਲਾਉਂਦਿਆਂ ਸਮਾ ਗਏ, ਲੀਨ ਹੋ ਗਏ। ਅੰਦਾਜ਼ੇ ਲਾਉਣ ਜੋਗੇ ਵੀ ਉਹ ਨਾ ਰਹੇ। ਮੁੱਲ ਪਾਉਣ ਜੋਗੇ ਵੀ ਉਹ ਨਾ ਰਹੇ ਤਾਂ ਸਾਹਿਬ ਕਹਿੰਦੇ ਹਨ –

*ਆਖਿ ਆਖਿ ਰਹੇ ਲਿਵ ਲਾਇ॥ ਆਖਹਿ ਵੇਦ ਪਾਠ ਪੁਰਾਣ॥*

ਆਖ ਰਹੇ ਹਨ, ਅੰਦਾਜੇ ਲਗਾ ਰਹੇ ਹਨ ਅਤੇ ਅਮੁੱਲ ਅਮੁੱਲ ਕਰਕੇ ਬਿਆਨ ਕਰ ਰਹੇ ਹਨ। ਵੇਦ ਪੁਰਾਣ ਤੇ ਇਹਨਾਂ ਦੇ ਪਾਠੀ, ਵੇਦਾਂ ਦਾ ਪਾਠ ਕਰਨ ਵਾਲੇ, ਕੁਰਾਨਾਂ ਦੇ ਪਾਠ ਕਰਨ ਵਾਲੇ, ਇਹ ਗਿਆਤਾ, ਇਹ ਪਾਠੀ ਕਹਿ ਰਹੇ ਹਨ ਕਿ ਉਹ ਪਰੀਪੂਰਨ ਪ੍ਰਮਾਤਮਾ ਅਮੁੱਲ ਹੈ, ਅਮੁੱਲ ਹੈ–

*ਆਖਹਿ ਪੜੇ ਕਰਹਿ ਵਖਿਆਣ॥*

ਫ਼ਿਲਾਸਫ਼ਰ ਜਨ ਪੜ੍ਹੇ ਲਿਖੇ ਦਾਰਸ਼ਨਿਕ ਮਨੁੱਖ ਪੜ੍ਹ ਪੜ੍ਹਕੇ ਵਿਆਕਰਣ ਜਗਤ ਨੂੰ ਸਮਝਾਉਂਦੇ ਹਨ, ਧਰਮ ਗ੍ਰੰਥਾਂ ਦੇ ਵਿਖਿਆਣ ਕਰ ਰਹੇ ਹਨ ਤੇ ਕਹਿ ਰਹੇ ਹਨ ਕਿ ਪ੍ਰਮਾਤਮਾ ਅਮੁੱਲ ਹੈ, ਬੇਸ਼ਕੀਮਤ ਹੈ–

*ਆਖਹਿ ਬਰਮੇ ਆਖਹਿ ਇੰਦ॥*

ਇਸ ਢੰਗ ਨਾਲ ਫੁਰਮਾਣ ਕਰ ਰਹੇ ਹਨ। ਪ੍ਰਾਚੀਨ ਦੇਵਤਿਆਂ ਵਿਚੋਂ ਸਿਰਮੌਰ ਗਿਆਤਾ ਬ੍ਰਹਮਾ ਜੀ ਉਹ ਵੀ ਕਹਿ ਰਹੇ ਹਨ ਕਿ ਹੇ ਪ੍ਰਭੂ! ਤੂੰ ਅਮੁੱਲ ਹੈਂ, ਤੇਰੀ ਕੋਈ ਕੀਮਤ ਨਹੀਂ ਅਤੇ ਇੰਦਰਪੁਰੀ ਵਿਚ ਬੈਠਾ ਇਹ ਇੰਦਰ ਦੇਵਤਿਆਂ ਦਾ ਸਿਰਮੌਰ ਇਹ ਵੀ ਕਹਿ ਰਿਹਾ ਹੈ ਕਿ ਹੇ ਪ੍ਰਭੂ! ਤੇਰੀ ਕੋਈ ਕੀਮਤ ਨਹੀਂ ਭਾਵ ਤੂੰ ਬੇਸ਼ਕੀਮਤ ਹੈਂ, ਤੂੰ ਮਹਾਨ ਹੈਂ–

*ਆਖਹਿ ਗੋਪੀ ਤੈ ਗੋਵਿੰਦ॥*

ਹੂ–ਬ–ਹੂ ਇਹੀ ਗੱਲ ਆਖ ਰਹੇ ਹਨ ਗੋਪੀਆਂ ਦੇ ਸਮੇਤ ਸ੍ਰੀ ਕ੍ਰਿਸ਼ਨ ਕਿ ਹੇ ਪ੍ਰਭੂ ! ਤੇਰਾ ਅੰਦਾਜ਼ਾ ਲਾਉਣਾ ਬੜਾ ਔਖਾ ਹੈ। ਤੇਰੇ ਵਿਰਾਟ ਸਰੂਪ ਨੂੰ ਵੇਖਣਾ ਬਹੁਤ ਔਖਾ ਹੈ। ਤੂੰ ਅਮੁੱਲ ਹੈਂ, ਤੂੰ ਅਮੁੱਲ ਹੈਂ—

*ਆਖਹਿ ਈਸਰ ਆਖਹਿ ਸਿਧ॥*

ਸਿੱਧਾਂ ਦੇ ਨਾਲ ਬੈਠੇ ਹੋਏ, ਜੋਗੀਆਂ ਦੇ ਨਾਲ ਬੈਠੇ ਹੋਏ ਮਹਾਂਦੇਵ ਵੀ ਆਖ ਰਹੇ ਹਨ ਕਿ

*ਅਮੁਲੋ ਅਮੁਲੁ ਆਖਿਆ ਨ ਜਾਇ॥*

ਤੂੰ ਅਮੁੱਲ ਹੈਂ, ਤੇਰਾ ਮੁੱਲ ਨਹੀਂ ਆਖਿਆ ਜਾ ਸਕਦਾ। ਜੋਗੀਆਂ ਨਾਲ ਬੈਠੇ, ਸਿੱਧਾਂ ਨਾਲ ਬੈਠੇ, ਲੰਬੀਆਂ ਧੂਣੀਆਂ ਸਜਾ ਕੇ ਬੈਠੇ ਸ਼ਿਵਜੀ ਵੀ ਆਪਣੇ ਚੇਲਿਆਂ ਸਮੇਤ ਕਹਿ ਰਹੇ ਹਨ ਕਿ ਪ੍ਰਭੂ-

*ਅਮੁਲੋ ਅਮੁਲ ਆਖਿਆ ਨ ਜਾਇ॥*

ਤੂੰ ਅਮੁੱਲ ਹੈਂ, ਤੇਰਾ ਮੁੱਲ ਕਹਿਣਾ ਬਹੁਤ ਔਖਾ ਹੈ, ਬਹੁਤ ਔਖਾ ਹੈ-

*ਆਖਹਿ ਕੇਤੇ ਕੀਤੇ ਬੁਧ॥*

ਕਈ ਤਰ੍ਹਾਂ ਦੇ ਜਿਹੜੇ ਤੂੰ ਪੈਦਾ ਬੁੱਧ ਕੀਤੇ ਹਨ, ਵਿਦਵਾਨ ਬੁਧੀਮਾਨ ਜਾਂ ਮਹਾਤਮਾ ਬੁੱਧ ਵਰਗੇ ਅਵਤਾਰੀ ਪੁਰਸ਼, ਹੇ ਪਰੀਪੂਰਨ ਪ੍ਰਮਾਤਮਾ! ਜਿਹੜੇ ਤੂੰ ਪੈਦਾ ਕੀਤੇ ਹਨ, ਉਹ ਵੀ ਕਹਿ ਰਹੇ ਹਨ ਕਿ ਤੂੰ ਮਹਾਨ ਹੈਂ ਅਤੇ ਇੰਝ ਬਿਆਨ ਕਰਦੇ ਹਨ-

*ਅਮੁਲ ਅਮੁਲੁ ਆਖਿਆ ਨ ਜਾਇ॥*

ਤੂੰ ਅਮੁੱਲ ਹੈਂ, ਤੇਰਾ ਮੁੱਲ ਵਰਨਣ ਕਰਨਾ ਔਖਾ ਹੈ-

*ਆਖਹਿ ਦਾਨਵ ਆਖਹਿ ਦੇਵ॥*

ਮਾੜੀ ਬਿਰਤੀ ਰੱਖਣ ਵਾਲੇ ਜਿਹੜੇ ਪੁਰਸ਼ ਹਨ, ਆਖ਼ਰ ਉਹ ਵੀ ਥੱਕ ਕੇ ਕਹਿ ਦੇਂਦੇ ਹਨ ਕਿ ਹੇ ਪ੍ਰਭੂ! ਤੇਰਾ ਅੰਦਾਜ਼ਾ ਲਾਉਣਾ ਬਹੁਤ ਔਖਾ ਹੈ, ਬਹੁਤ ਔਖਾ ਹੈ। ਦੇਵਤੇ ਜੋ ਪ੍ਰਕਾਸ਼ਮਾਨ ਹਨ, ਗੁਣਾਂ ਦੇ ਮੁਜੱਸਮੇ ਹਨ, ਗਿਆਤਾ ਹਨ, ਜਿਹਨਾਂ ਦੇ ਹਿਰਦੇ ਦਾ ਦੀਵਾ ਰੌਸ਼ਨ ਹੈ, ਉਹ ਵੀ ਕਹਿ ਰਹੇ ਹਨ —

*ਆਖਹਿ ਸੁਰਿ ਨਰ ਮੁਨਿ ਜਨ ਸੇਵ॥*

ਆਖ ਰਹੇ ਹਨ ਨਰ ਮੁਨੀ ਦੇਵਤੇ। ਹੋਰ ਤਰ੍ਹਾਂ ਤਰ੍ਹਾਂ ਦੇ ਸੇਵਾ ਕਰਨ ਵਾਲੇ ਕਿ ਹੇ ਪ੍ਰਭੂ! ਕਹਿ ਰਹੇ ਹਨ ਸਾਰੇ ਹੀ ਕਹਿ ਰਹੇ ਹਨ ਕਿ ਤੇਰਾ ਮੁੱਲ ਪਾਉਣਾ ਬਹੁਤ ਔਖਾ ਹੈ, ਬਹੁਤ ਔਖਾ ਹੈ-

*ਕੇਤੇ ਆਖਹਿ ਆਖਣਿ ਪਾਹਿ॥*

ਕਿਤਨੇ ਹੋਰ ਨਵੇਂ ਆਖਣ ਨੂੰ ਪੈ ਰਹੇ ਹਨ, ਅੱਜ ਤੋਂ ਹੀ ਅਰੰਭ ਕਰ ਰਹੇ ਹਨ ਕਿ ਹੇ ਪ੍ਰਭੂ ! ਤੂੰ ਅਮੁੱਲ ਹੈਂ, ਅਮੁੱਲ ਹੈਂ-

*ਤੂੰ ਸਤਿਗੁਰੁ ਹਉ ਨਉਤਨੁ ਚੇਲਾ॥ ਕਹਿ ਕਬੀਰ ਮਿਲੁ ਅੰਤ ਕੀ ਬੇਲਾ॥*

(ਪੰਨਾ ੩੨੪)

ਹੇ ਪ੍ਰਭੂ! ਸਤਿਗੁਰੂ! ਤੂੰ ਤਾਂ ਸਤਿ ਦਾ ਮੁਜੱਸਮਾ ਹੈਂ, ਪਰ ਮੈਂ ਤੇਰਾ ਨਵਾਂ ਬਣਿਆ ਅੱਜ ਦਾ ਚੇਲਾ ਹਾਂ। ਅੱਜ ਤੋਂ ਹੀ ਗੱਲ ਸ਼ੁਰੂ ਕਰਦਾ ਪਿਆ ਹਾਂ। ਮੈਂ ਬਹੁਤ ਲੰਬੀ ਵਾਟ ਨਹੀਂ ਤੈਅ ਕੀਤੀ, ਮੈਂ ਤਾਂ ਨਵਾਂ ਚੇਲਾ ਹਾਂ ਤਾਂ ਸਾਹਿਬ ਕਹਿ ਰਹੇ ਹਨ ਕਿ-

*ਕੇਤੇ ਆਖਹਿ ਆਖਣਿ ਪਾਹਿ॥*

ਕਿਤਨੇ ਹੋਰ ਹਨ ਜੋ ਆਖਣ ਨੂੰ ਪੈ ਰਹੇ ਹਨ, ਇਸ ਮਾਰਗ 'ਤੇ ਚੱਲ ਰਹੇ ਹਨ, ਅਰੰਭ ਕਰ ਰਹੇ ਹਨ ਅਤੇ ਅੰਦਾਜ਼ੇ ਲੈ ਕੇ ਕਹਿ ਰਹੇ ਹਨ।

*ਅਮੁਲੋ ਅਮੁਲੁ ਆਖਿਆ ਨ ਜਾਹਿ॥*

*ਕੇਤੇ ਕਹਿ ਕਹਿ ਉਠਿ ਉਠਿ ਜਾਹਿ॥*

ਕਿਤਨੇ ਹਨ ਜੋ ਕਹਿ ਰਹੇ ਹਨ ਅਤੇ ਕਹਿੰਦਿਆਂ ਹੀ ਕਹਿੰਦਿਆਂ ਉਹਨਾਂ ਦਾ ਅੰਤ ਹੋ ਜਾਂਦਾ ਹੈ ਤੇ ਸੰਸਾਰ ਤੋਂ ਉਠ ਕੇ ਚਲੇ ਜਾਂਦੇ ਹਨ। ਇਹੀ ਆਖਦੇ ਰਹਿੰਦੇ ਹਨ ਕਿ ਤੂੰ ਅਮੁੱਲ ਹੈਂ, ਤੂੰ ਅਮੁੱਲ ਹੈਂ। ਜਗਤ ਤੋਂ ਅਮੁੱਲ ਅਮੁੱਲ ਆਖਦਿਆਂ ਹੀ ਚਲੇ ਗਏ, ਉਠ ਗਏ-

*ਏਤੇ ਕੀਤੇ ਹੋਰਿ ਕਰੇਹਿ॥*

ਸਾਹਿਬ ਕਹਿੰਦੇ ਹਨ ਕਿ ਜਿਤਨੇ ਤੂੰ ਕੀਤੇ ਨੇ, ਜਿਹੜੇ ਤੈਨੂੰ ਅਮੁੱਲ ਅਮੁੱਲ ਕਰਕੇ ਆਖ ਰਹੇ ਹਨ, ਦੇਵੀ ਦੇਵਤਿਆਂ ਦੇ ਸਮੇਤ ਦਾਨਵ ਹਨ, ਸੁਰ ਨਰ ਦੇ ਸਮੇਤ ਬ੍ਰਹਮਾ ਤੇ ਸ਼ਿਵ ਜੀ ਦੇ ਸਮੇਤ ਸ੍ਰੀ ਕਿਸ਼ਨ ਤੇ ਗੋਪੀਆਂ ਦੇ ਸਮੇਤ ਮਹਾਤਮਾ ਬੁੱਧ ਵਰਗੀਆਂ ਅਜ਼ੀਮ ਸ਼ਕਤੀਆਂ ਇਸ ਤਰ੍ਹਾਂ ਦੇ ਜਿਹੜੇ ਤੂੰ ਪੁਰਸ਼ ਪੈਦਾ ਕੀਤੇ, ਅਨੰਤ ਹਨ ਤੇ ਜਿਹੜੇ ਤੈਨੂੰ ਕਹਿ ਰਹੇ ਹਨ ਕਿ ਤੂੰ ਅਮੁੱਲ ਹੈ, ਅਮੁੱਲ ਹੈਂ ਤਾਂ ਮਹਾਰਾਜ ਕਹਿੰਦੇ ਹਨ -

*ਏਤੇ ਕੀਤੇ ਹੋਰਿ ਕਰੇਹਿ॥*

ਜੇ ਇਤਨੇ ਤੂੰ ਹੋਰ ਵੀ ਪੈਦਾ ਕਰ ਲਵੇਂ, ਜੇ ਇਤਨੇ ਤੂੰ ਹੋਰ ਵੀ ਬਣਾ ਲਵੇਂ, ਭਾਵੇਂ ਇਹ ਵੀ ਗਿਣਤੀ ਵਿਚ ਨਹੀਂ। ਅਨੰਤ ਬੁੱਧ ਹਨ, ਅਨੰਤ ਕ੍ਰਿਸ਼ਨ ਹਨ, ਅਨੰਤ ਸ਼ਿਵਜੀ ਜੈਸੇ ਸਮਾਧੀਆਂ ਲਾਉਣ ਵਾਲੇ ਹਨ, ਅਨੰਤ ਬ੍ਰਹਿਮੰਡ ਹਨ, ਪਰ ਸਾਹਿਬ ਕਹਿੰਦੇ ਹਨ ਕਿ ਫਿਰ ਵੀ ਤੂੰ ਅੰਦਾਜ਼ੇ ਤੋਂ ਵੱਧ ਹੋਰ ਵੀ ਤੂੰ ਇਤਨੇ ਪੈਦਾ ਕਰ ਲਵੇਂ-

*ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥*

ਤਾਂ ਵੀ ਕੋਈ ਇਹ ਆਖ ਨਹੀਂ ਸਕੇਗਾ ਕਿ ਅਸੀਂ ਮੁੱਲ ਪਾ ਲਿਆ ਹੈ, ਅੰਦਾਜ਼ਾ ਲਾ ਲਿਆ ਹੈ, ਉਹਦੀ ਕੀਮਤ ਪਾ ਛੱਡੀ ਹੈ। ਇਹ ਵੀ ਆਖਿਆ ਜਾਏਗਾ-

*ਅਮੁਲੋ ਅਮੁਲੁ ਆਖਿਆ ਨ ਜਾਇ॥*

*ਜੇਵਡੁ ਭਾਵੈ ਤੇਵਡੁ ਹੋਇ॥*

ਜਿਤਨਾ ਤੂੰ ਚਾਹੁੰਦਾ ਹੈਂ ਉਤਨਾ ਹੀ ਹੋ ਜਾਂਦਾ ਹੈ। ਦਰ ਅਸਲ ਬ੍ਰਹਮ ਦਾ ਮਤਲਬ ਹੀ ਹੈ ਫੈਲਦਾ ਹੋਇਆ, ਪਸਰਦਾ ਹੋਇਆ। ਅਸੀਮ ਹੈ, ਉਹਦੀ ਕੋਈ ਸੀਮਾ ਨਹੀਂ। ਤੂੰ ਜਿਤਨਾ ਆਪਣੇ ਆਪ ਨੂੰ ਚਾਹੁੰਦਾ ਹੈ, ਉਤਨਾ ਹੀ ਹੋ ਜਾਂਦਾ ਹੈ-

*ਨਾਨਕ ਜਾਣੈ ਸਾਚਾ ਸੋਇ॥*

ਪਰ ਤੂੰ ਕਿਤਨਾ ਕੁ ਵੱਡਾ ਹੋ ਜਾਂਦਾ ਹੈਂ, ਮਹਾਰਾਜ ਕਹਿੰਦੇ ਹਨ ਇਹ ਤਾਂ ਸੱਚਾ ਮਾਲਕ ਉਹ ਤਾਂ ਆਪ ਹੀ ਜਾਣਦਾ ਹੈ ਕਿ ਉਹ ਕਿੰਨਾ ਪਸਰ ਗਿਆ, ਉਹ ਕਿੰਨਾ ਕੁ ਵੱਡਾ ਹੋ ਗਿਆ, ਪਰ ਹੁਣ ਇਸ ਢੰਗ ਦਾ ਕੋਈ ਮੂਲ ਬੰਦਾ ਇਹ ਦਾਅਵਾ ਕਰੇ-

*ਜੇ ਕੋ ਆਖੈ ਬੋਲੁ ਵਿਗਾੜੁ॥*

ਵਿਗਾੜੁ ਬੋਲ, ਵਿਗੜਿਆ ਹੋਇਆ ਬੋਲ ਜਿਹੜਾ ਕਿ ਮੈਂ ਅੰਦਾਜ਼ਾ ਲਗਾ ਲਿਆ, ਮੈਨੂੰ ਪਤਾ ਚਲ ਗਿਆ ਕਿ ਇਹ ਬ੍ਰਹਿਮੰਡ ਕਿਤਨਾ ਹੈ? ਪ੍ਰਮਾਤਮਾ ਕੀ ਹੈ? ਈਸ਼ਵਰ ਕੀ ਹੈ? ਇਹ ਗੁਣ ਕੀ ਹਨ? ਮੈਂ ਜਾਣ ਲਿਆ ਹੈ, ਮੈਂ ਸਮਝ ਲਿਆ ਹੈ, ਮਹਾਰਾਜ ਕਹਿੰਦੇ ਹਨ ਇਸ ਤਰ੍ਹਾਂ ਦਾ ਕੋਈ ਵਿਗੜਿਆ ਹੋਇਆ ਬੋਲ ਬੋਲੇ-

*ਜੇ ਕੋ ਆਖੈ ਬੋਲੁ ਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥*

ਤਾਂ ਉਹਨੂੰ ਇੰਝ ਕਹਿਣਾ ਪਏਗਾ, ਲਿਖਣਾ ਪਏਗਾ ਕਿ ਇਹ ਗਵਾਰ ਨਹੀਂ, ਇਹ ਤਾਂ ਗਵਾਰਾਂ ਦਾ ਸਰਦਾਰ ਹੈ। ਗਾਵਾਰੁ ਤੋਂ ਮੁਰਾਦ ਜਿਹਦੀ ਜਾਣਕਾਰੀ ਸਿਰਫ਼ ਗਾਉਂ ਤੱਕ ਸੀਮਿਤ ਹੈ, ਪਿੰਡ ਤਕ ਸੀਮਿਤ ਹੈ, ਜੋ ਗਾਉਂ ਤੱਕ ਦੇ ਚੰਦ ਬੰਦਿਆਂ ਤੋਂ ਇਲਾਵਾ, ਚੰਦ ਘਰਾਂ ਤੋਂ ਇਲਾਵਾ ਹੋਰ ਕੁਝ ਨਹੀਂ ਜਾਣਦਾ। ਪਿੰਡ ਦੀ ਚਾਰ ਦੀਵਾਰੀ ਤੋਂ ਇਲਾਵਾ ਜਿਸ ਨੂੰ ਕੁਝ ਵੀ ਪਤਾ ਨਹੀਂ। ਮਹਾਰਾਜ ਕਹਿੰਦੇ ਹਨ ਕਿ ਜਿਹੜਾ ਇਸ ਢੰਗ ਦਾ ਗਾਵਾਰ ਬੋਲ ਬੋਲੇ ਕਿ ਮੈਂ ਜਾਣ ਲਿਆ, ਮੈਂ ਸਮਝ ਲਿਆ, ਮੈਨੂੰ ਪਤਾ ਚੱਲ ਗਿਆ ਤਾਂ ਮਹਾਰਾਜ ਕਹਿੰਦੇ ਹਨ ਕਿ ਉਹ ਗਵਾਰ ਨਹੀਂ, ਮੂਰਖ ਨਹੀਂ ਸਗੋਂ ਮੂਰਖਾਂ ਦਾ ਸਰਦਾਰ ਹੈ, ਗਵਾਰਾਂ ਦਾ ਸਰਦਾਰ ਹੈ। ਮੂਲ ਭਾਵ ਇਸ ਪਉੜੀ ਵਿਚ ਇਹ ਹੈ ਕਿ ਪ੍ਰਮਾਤਮਾ ਦੇ ਗੁਣ ਇਤਨੇ ਮਹਾਨ ਹਨ ਜਿਹਨਾਂ ਦੀ ਕੀਮਤ ਪਾਉਣੀ ਬਹੁਤ ਔਖੀ ਹੈ। ਧੰਨਤਾ ਦੇ ਯੋਗ ਉਹ ਸੰਤ ਜਨ ਹਨ ਜੋ ਇਹਨਾਂ ਗੁਣਾਂ ਦਾ ਵਪਾਰ ਕਰਦੇ ਹਨ। ਆਪਣੇ ਹਿਰਦੇ ਵਿਚ ਪ੍ਰਮਾਤਮਾ ਦੇ ਗੁਣਾਂ ਨੂੰ ਥਾਂ ਦੇਂਦੇ ਹਨ ਤਾਂ ਸਾਹਿਬ ਕਹਿੰਦੇ ਹਨ ਕਿ ਜਿਹੜੇ ਇਸ ਤਰ੍ਹਾਂ ਦੇ ਸੰਤ ਹਨ, ਉਹ ਵੀ ਧੰਨਤਾ ਦੇ ਯੋਗ ਹਨ, ਮਹਾਨ ਹਨ।



# ਪਉੜੀ ਸਤਾਈਵੀਂ

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥
ਗਾਵਹਿ ਤੁਹਨੋ ਪਉਣ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬ ਸਾਚਾ ਸਾਈ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥

*ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥*
*ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥*
*ਸੋ ਪਾਤਿਸਾਹੁ ਸਾਹਾਪਾਤਿ ਸਾਹਿਬੁ ਨਾਨਕ ਰਹਣੁ ਰਜਾਈ॥੨੭॥*

ਸੋ ਦਰੁ ਐਸਾ ਮੁਖ ਵਾਕ ਹੈ ਜਗਤ ਗੁਰੂ ਬਾਬੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ, ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਜਿਥੇ ਜਪੁਜੀ ਸਾਹਿਬ ਜੀ ਦੇ ਅੰਦਰ ਆਇਆ ਹੈ, ਰਹਿਰਾਸ ਸਾਹਿਬ ਦੇ ਅੰਦਰ ਵੀ ਹੈ ਅਤੇ ਆਸਾ ਰਾਗ ਦੇ ਅੰਦਰ ਵੀ ਬਾਕਾਇਦਾ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਚਾਰਣ ਕੀਤਾ ਹੈ। ਜਪੁਜੀ ਸਾਹਿਬ ਦੇ ਅੰਦਰ ਸੋਦਰੁ ਦੀ ਪਉੜੀ ਸਭ ਤੋਂ ਵੱਡੀ ਪਉੜੀ ਹੈ। ਸੋ ਦਰੁ ਤੋਂ ਮੁਰਾਦ ਉਹ ਦਰ, ਉਹ ਕੇਂਦਰੀ ਅਸਥਾਨ, ਉਹ ਮਰਕਜ਼ ਜਿਥੇ ਬੈਠ ਕੇ ਅਕਾਲ ਪੁਰਖ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈ, ਦੇਖ ਰੇਖ ਕਰਦਾ ਹੈ। ਇਸ ਤਰ੍ਹਾਂ ਦੇ ਮੁਖ ਵਾਕ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਰਾਮਕਲੀ ਰਾਗ ਦੇ ਅੰਦਰ ਵੀ ਆਏ ਹਨ, ਜਿਥੇ ਆਪ ਫੁਰਮਾਣ ਕਰਦੇ ਹਨ-

*ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ॥*

(ਪੰਨਾ ੬੭੭)

ਹੇ ਅਕਾਲ ਪੁਰਖ ! ਜਿਸ ਦਰ ਵਿਚ ਤੇਰਾ ਵਾਸਾ ਹੈ, ਜਿਸ ਘਰ ਵਿਚ ਤੇਰਾ ਵਾਸਾ ਹੈ, ਉਹ ਘਰ ਕਿਥੇ ਹੈ, ਉਹ ਦਰ ਕਿਥੇ ਹੈ ਤੇ ਦਰਵਾਜ਼ਿਆਂ ਦੇ ਅੰਦਰ ਇਹ ਜਿਹੜਾ ਬਹੁਤ ਗੁਪਤ ਤੇ ਛੁਪਿਆ ਹੋਇਆ ਅੰਦਰੂਨੀ ਦਰਵਾਜ਼ਾ ਹੈ, ਇਸ ਤੱਕ ਕੌਣ ਪਹੁੰਚਿਆ ਹੈ? ਜਿਸ ਦਰ ਨੂੰ ਲੱਭਦਾ-ਲੱਭਦਾ ਮੈਂ ਉਦਾਸੀ ਹੋ ਗਿਆ, ਉਪਰਾਮ ਹੋ ਗਿਆ, ਕੋਈ ਮੈਨੂੰ ਆ ਕੇ ਦੱਸੇ ਉਹ ਦਰ ਕਿਥੇ ਹੈ? ਉਹ ਘਰ ਕਿਥੇ ਹੈ? ਇਹ ਗੱਲ ਸਪੱਸ਼ਟ ਹੈ ਕਿ ਉਪਰਾਮ ਹੋਏ ਬਿਨਾਂ ਉਸ ਦਰ ਦੀ ਭਾਲ ਕਰਨੀ ਬਹੁਤ ਔਖੀ ਹੈ। ਦੋ ਦਰ ਹਨ, ਇਕ ਦਰ ਐਸਾ ਹੈ ਜੋ ਸੰਸਾਰ ਵੱਲ ਖੁੱਲ੍ਹਦਾ ਹੈ, ਇਕ ਦਰ ਐਸਾ ਹੈ ਜੋ ਨਿਰੰਕਾਰ ਵੱਲ ਖੁੱਲ੍ਹਦਾ ਹੈ। ਅਕਸਰ ਜਿਤਨੇ ਚਿਰ ਤੱਕ ਮਨੁੱਖ ਸੰਸਾਰ ਦੇ ਦਰ ਤੋਂ ਉਕਤਾਇਆ ਨਹੀਂ, ਉਪਰਾਮ ਨਹੀਂ ਹੋਇਆ, ਉਸ ਅਕਾਲ ਪੁਰਖ ਦੇ ਦਰ ਸੋ ਦਰੁ ਦੀ ਖੋਜ, ਉਸ ਮਨੁੱਖ ਦੇ ਅੰਦਰ ਪੈਦਾ ਹੀ ਨਹੀਂ ਹੋ ਸਕਦੀ। ਸਤਿਸੰਗ ਦਾ ਮਤਲਬ ਹੀ ਇਤਨਾ ਹੈ, ਗੁਰਬਾਣੀ ਦੇ ਪਾਠ ਪੜ੍ਹਨ ਦਾ ਮਤਲਬ ਹੀ ਇਤਨਾ ਹੈ ਕਿ ਜਗਤ ਦੇ ਦਰ ਦਾ ਪਤਾ ਚਲ ਜਾਏ। ਜਗਤ ਜੋ ਇਹ ਘਰ ਹੈ, ਇਸ ਦੀ ਅਸਲੀਅਤ ਦਾ ਪਤਾ ਚੱਲ ਜਾਏ ਅਤੇ ਮਨੁੱਖ ਉਪਰਾਮ ਹੋ ਜਾਏ। ਉਪਰਾਮ ਹੋਇਆ ਮਨੁੱਖ ਇਸ ਗੱਲ ਦਾ ਸਬੂਤ ਹੈ ਕਿ ਜਗਤ ਵਿਚ ਹੁਣ ਉਸ ਨੂੰ ਐਸਾ ਕੁਝ ਨਹੀਂ ਦਿਖਾਈ ਦੇ ਰਿਹਾ ਜਿਸ ਨਾਲ ਉਸ ਦੀ ਤ੍ਰਿਪਤੀ ਹੋ ਸਕੇ, ਉਸ ਦੀ ਪੂਰਤੀ

ਹੋ ਸਕੇ। ਉਹ ਉਪਰਾਮ ਹੈ। ਇਕ ਤਾਂ ਉਹ ਉਪਰਾਮ ਹੈ ਜੋ ਜਗਤ ਦੇ ਵਿਚ ਹੀ ਆਪਣੀ ਪੂਰਤੀ ਕਰਨਾ ਚਾਹੁੰਦਾ ਹੈ ਅਤੇ ਹੋ ਨਹੀਂ ਰਹੀ। ਦੂਜੀ ਉਪਰਾਮਤਾ ਹੈ ਕਿ ਉਸ ਨੂੰ ਸਮਝ ਆ ਗਈ ਹੈ ਕਿ ਜਗਤ ਦੇ ਵਿਚ ਮੇਰੀ ਤ੍ਰਿਪਤੀ ਹੋ ਹੀ ਨਹੀਂ ਸਕਦੀ। ਇਸ ਲਈ ਉਹ ਉਪਰਾਮ ਹੈ ਅਤੇ ਇਹ ਜਿਹੜੀ ਉਪਰਾਮਤਾ ਹੈ, ਇਹ ਤੰਦਰੁਸਤ ਉਪਰਾਮਤਾ ਹੈ। ਐਸੀ ਉਪਰਾਮਤਾ ਕਰਕੇ ਹੀ ਭਗਤਾਂ ਨੇ, ਸੰਤ ਜਨਾਂ ਨੇ ਪ੍ਰਮਾਤਮਾ ਦਾ ਦਰ ਲੱਭਿਆ, ਕਿਉਂਕਿ ਉਹਨਾਂ ਨੂੰ ਇਹ ਜੀਵਨ, ਇਹ ਸੰਸਾਰ ਵਿਅਰਥ ਦਿਖਾਈ ਦਿੱਤਾ ਹੈ। ਇਹਦੇ ਵਿਚ ਤ੍ਰਿਪਤੀ ਹੋਣੀ ਕਠਿਨ ਦਿਖਾਈ ਦਿੱਤੀ ਤਾਂ ਉਹਨਾਂ ਨੇ ਉਸ ਦਰ ਦੀ, ਉਸ ਘਰ ਦੀ, ਉਸ ਜੀਵਨ ਦੀ ਤਲਾਸ਼ ਅਰੰਭ ਕਰ ਦਿੱਤੀ, ਜਿਸ ਵਿਚ ਤ੍ਰਿਪਤੀ ਹੀ ਤ੍ਰਿਪਤੀ ਹੈ, ਪਰਮ ਅਨੰਦ ਹੈ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸੋਦਰੁ ਦੀ ਉਚਾਰਣ ਕੀਤੀ ਹੋਈ ਇਹ ਪਉੜੀ ਜਿਹਦੀ ਪ੍ਰਥਮ ਪੰਗਤੀ ਸੁਆਲੀਆ ਪੰਗਤੀ ਹੈ-

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*

ਐ ਅਕਾਲ ਪੁਰਖ! ਜਿਸ ਦਰ 'ਤੇ ਬੈਠ ਕੇ, ਜਿਸ ਘਰ ਦੇ ਵਿਚ ਰਹਿ ਕੇ ਤੂੰ ਤਮਾਮ ਜਗਤ ਦੇ ਜੀਵਾਂ ਦੀ ਸੰਭਾਲ ਕਰ ਰਿਹਾ ਹੈਂ, ਉਹ ਦਰ ਕੈਸਾ ਹੈ ਅਤੇ ਕਿਥੇ ਹੈ ? ਸਵਾਲ ਬਹੁਤ ਆਮ ਹੈ। ਬਹੁਤ ਵੱਡਾ ਹੈ ਅਤੇ ਜਿਤਨਾ ਵੱਡਾ ਸਵਾਲ ਹੋਵੇ, ਉਤਨਾ ਹੀ ਵੱਡਾ ਜਵਾਬ ਹੁੰਦਾ ਹੈ। ਜਿਤਨਾ ਸੂਖਸ਼ਮ ਸਵਾਲ ਹੋਵੇ, ਉਤਨਾ ਹੀ ਸੂਖਸ਼ਮ ਜਵਾਬ ਹੁੰਦਾ ਹੈ। ਜਿਤਨਾ ਮੋਟਾ ਸਵਾਲ ਹੋਵੇ, ਉਤਨਾ ਹੀ ਮੋਟਾ ਜਵਾਬ ਹੁੰਦਾ ਹੈ। ਇਹ ਸਵਾਲ ਬੜਾ ਬਾਰੀਕ ਹੈ, ਬੜਾ ਸੂਖਸ਼ਮ ਹੈ, ਬਹੁਤ ਗਹਿਰਾ ਹੈ ਅਤੇ ਇਸ ਸਵਾਲ ਦਾ ਜਵਾਬ ਮੋਟੀ ਬੁੱਧੀ ਵਾਲਿਆਂ ਵਾਸਤੇ ਦੇਣਾ ਅਤਿਅੰਤ ਕਠਿਨ ਹੈ। ਜਗਤ ਗੁਰੂ ਬਾਬਾ ਆਪ ਹੀ ਇਸ ਸਵਾਲ ਦਾ ਜਵਾਬ ਦੇਂਦੇ ਹਨ। ਸਵਾਲ ਇਹ ਜਗਤ ਦਾ ਹੈ ਤਾਂ ਜਗਤ ਵਲੋਂ ਆਪ ਇਹ ਸਵਾਲ ਖੜਾ ਕਰਦੇ ਹਨ-

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*

ਉਹ ਦਰ ਕੈਸਾ ਹੈ, ਉਹ ਘਰ ਕੈਸਾ ਹੈ ਜਿਥੇ ਬੈਠ ਕੇ ਇਹ ਜੀਵਨ ਦਾਤਾ ਸਾਰੇ ਜਗਤ ਦੇ ਜੀਵਾਂ ਦੀ ਪਾਲਣਾ ਕਰ ਰਿਹਾ ਹੈ, ਦੇਖ ਰੇਖ ਕਰ ਰਿਹਾ ਹੈ। ਹੁਣ ਉਸ ਦਰ ਦਾ ਜਿਸ ਢੰਗ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਿਤਰਨ ਕੀਤਾ ਹੈ, ਨਕਸ਼ਾ ਖਿਚਿਆ ਹੈ, ਉਹ ਬਾਕੀ ਦੀਆਂ ਸਾਰੀਆਂ ਪੰਗਤੀਆਂ ਵਿਚ ਸਤਿਗੁਰੂ ਜੀ ਮਹਾਰਾਜ ਜਿਸ ਢੰਗ ਨਾਲ ਵਰਨਣ ਕਰਦੇ ਹਨ-

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*

ਗੁਰੂ ਨਾਨਕ ਦੇਵ ਜੀ ਉਸ ਦਰ ਦੀ ਮਹਿਮਾ ਨਾਦ ਤੋਂ ਅਰੰਭ ਕਰਦੇ ਹਨ, ਸ਼ਬਦ ਤੋਂ ਅਰੰਭ ਕਰਦੇ ਹਨ। ਮਹਾਰਾਜ ਕਹਿੰਦੇ ਹਨ ਕਿ ਅਨੇਕਾਂ ਤਰ੍ਹਾਂ ਦੇ ਨਾਦ ਉਸ ਦੇ ਦਰ

'ਤੇ ਵੱਜ ਰਹੇ ਹਨ ਅਤੇ ਅਨੇਕਾਂ ਹੀ ਉਹ ਵਾਵਣਹਾਰੇ ਹਨ, ਸਾਜ਼ਿੰਦੇ ਹਨ ਵਜਾਵਣ ਵਾਲੇ, ਜੋ ਉਸ ਤਰ੍ਹਾਂ ਤਰ੍ਹਾਂ ਦੇ ਨਾਦ ਨੂੰ ਪ੍ਰਗਟ ਕਰ ਰਹੇ ਹਨ। ਹੇ ਪ੍ਰਭੂ! ਉਹ ਤੇਰੇ ਘਰ ਦੀ, ਤੇਰੇ ਦਰ ਦੀ ਇਕ ਮਹਾਨ ਸੋਭਾ ਹੈ, ਮਹਿਮਾ ਹੈ। ਭਾਵੇਂ ਅੱਜ ਕੱਲ ਅਨੇਕ ਸਾਰੇ ਸ਼ਰਧਾਲੂਆਂ ਨੂੰ ਇਸ ਗੱਲ ਦਾ ਬੋਧ ਨਹੀਂ ਕਿ ਜਦ ਸਨਾਤਨ ਮੰਦਰ ਵਿਚ ਪ੍ਰਵੇਸ਼ ਕਰੀਦਾ ਹੈ ਤਾਂ ਘੰਟਾ ਵਜਾ ਕੇ, ਘੜਿਆਲ ਵਜਾ ਕੇ ਅੰਦਰ ਪ੍ਰਵੇਸ਼ ਕਰੀਦਾ ਹੈ। ਪ੍ਰਾਚੀਨ ਰਿਸ਼ੀ ਮੁਨੀਆਂ ਨੇ ਇਹ ਮਰਿਆਦਾ ਕਿਉਂ ਜੋੜੀ ਕਿ ਮੰਦਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲੇ ਘੜਿਆਲ ਵਜਾਓ, ਘੰਟਾ ਵਜਾਓ। ਦਰਅਸਲ ਵਿਚ ਇਸ ਗੱਲ ਦੀ ਸੂਚਨਾ ਹੈ, ਸੰਕੇਤ ਹੈ, ਇਸ਼ਾਰੇ ਨਾਲ ਸਮਝਾਇਆ ਗਿਆ ਹੈ ਕਿ ਪ੍ਰਮਾਤਮਾ ਤੱਕ ਪਹੁੰਚਣਾ ਉਸ ਦਾ ਹੀ ਨਸੀਬ ਹੋਵੇਗਾ ਜਿਸਦੇ ਕੋਲ ਨਾਦ ਹੈ, ਜਿਹਦੇ ਕੋਲ ਸ਼ਬਦ ਹੈ, ਜਿਹਦੇ ਕੋਲ ਧੁਨ ਹੈ ਤਾਂ ਘੜਿਆਲ ਨੂੰ ਵਜਾ ਕੇ, ਘੰਟੇ ਨੂੰ ਵਜਾ ਕੇ ਮੰਦਰ ਵਿਚ ਪ੍ਰਵੇਸ਼ ਕਰਨ ਦਾ ਮਤਲਬ ਇਤਨਾ ਹੀ ਸੀ ਕਿ ਐ ਬੰਦੇ! ਪ੍ਰਮਾਤਮਾ ਤੱਕ ਤੂੰ ਪਹੁੰਚ ਸਕੇਂਗਾ। ਗੁੰਜਾਰ ਕਰਕੇ, ਧੁਨ ਨੂੰ ਅਲਾਪ ਕੇ, ਨਾਦ ਨੂੰ ਅਲਾਪ ਕੇ, ਜਪ ਕਰਕੇ ਅਤੇ ਜੱਪ ਐਸਾ ਕਿ ਉਹਦੇ ਵਿਚ ਗੁੰਜਾਰ ਹੋਵੇ, ਉਹਦੇ ਵਿਚ ਧੁੰਨ ਪੈਦਾ ਹੋਵੇ। ਫੇਰ ਮੰਦਰਾਂ ਦੇ ਗੁੰਬਦ ਬਣਾਏ ਗਏ ਕੇਵਲ ਇਸ ਵਾਸਤੇ ਕਿ ਉਥੇ ਅਵਾਜ਼ ਗੂੰਜੇ ਅਤੇ ਐਸੀ ਗੁੰਜਾਰ ਪਾ ਕੇ ਫਿਰ ਕੰਨਾਂ ਵਿਚ ਸੁਰੀਲੀ ਹੋ ਕੇ ਵਾਪਸ ਆਏ। ਉਹਦੇ ਨਾਲ ਮਨ ਦੀ ਇਕਾਗਰਤਾ ਛੇਤੀ ਆਉਂਦੀ ਹੈ ਤੇ ਮਨ ਪ੍ਰਮਾਤਮਾ ਦੇ ਮੰਦਰ ਵਿਚ ਛੇਤੀ ਪ੍ਰਵੇਸ਼ ਕਰਦਾ ਹੈ। ਇਸ ਵਾਸਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਉਸ ਦਰ ਦੀ ਮਹਿਮਾ ਨਾਦ ਹੈ, ਅਨੇਕਾਂ ਤਰ੍ਹਾਂ ਦੇ ਸਾਜ਼ਿੰਦੇ, ਅਨੇਕਾਂ ਤਰ੍ਹਾਂ ਦੇ ਵਾਵਣਹਾਰੇ ਤਰ੍ਹਾਂ ਤਰ੍ਹਾਂ ਦੇ ਨਾਦ ਨੂੰ ਛੇੜ ਕੇ ਅਤੇ ਧੁੰਨਾਂ ਨੂੰ ਜਨਮ ਦੇ ਰਹੇ ਹਨ। ਹੇ ਅਕਾਲ ਪੁਰਖ! ਇਹ ਤੇਰੇ ਦਰ ਦੀ ਸੋਭਾ ਹੈ। ਭਾਉ ਨਾਦ ਦੀ ਧੁੰਨ ਵਜਾਉਣ ਵਾਲੇ ਇਹ ਤੇਰੀ ਮਹਾਨ ਸੋਭਾ ਹੈ। ਇਹ ਤੇਰੀ ਮਹਾਨ ਮਹਿਮਾ ਹੈ-

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*

ਹਿੰਦੋਸਤਾਨ ਦੇ ਜਿਤਨੇ ਵੀ ਸੰਗੀਤ ਦੇ ਸਾਜ਼ ਹਨ, ਲਗਪਗ ਇਹਨਾਂ ਸਾਰਿਆਂ ਦਾ ਰੂਹਾਨੀਅਤ ਨਾਲ ਬਹੁਤ ਗਹਿਰਾ ਸੰਬੰਧ ਹੈ। ਇਕਤਾਰੇ ਦੀ ਧੁੰਨ ਛੇੜੀ ਸੀ ਮੀਰਾਂ ਨੇ। ਇਕ-ਤਾਰਾ ਹੀ ਛੇੜਿਆ ਸੀ ਨਾਰਦ ਨੇ। ਬੀਨਾ ਅਸੀਂ ਸਰਸੁਤੀ ਦੇ ਹੱਥ ਵਿਚ ਦੇਖਦੇ ਹਾਂ। ਮੁਰਲੀ ਅਸੀਂ ਸ੍ਰੀ ਕ੍ਰਿਸ਼ਨ ਦੇ ਹੋਠਾਂ ਨਾਲ ਦੇਖਦੇ ਹਾਂ। ਡਮਰੂ ਵਜਾਉਂਦੇ ਹੋਏ ਸਾਨੂੰ ਸ਼ੰਕਰ ਦਿਖਾਈ ਦੇ ਰਹੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਾਥੀ ਮਰਦਾਨਾ ਜੀ ਕੋਲ ਅਸੀਂ ਰਬਾਬ ਦੇਖਦੇ ਹਾਂ। ਗੁਰੂ ਅਰਜਨ ਦੇਵ ਜੀ ਮਹਾਰਾਜ ਸਰੰਦੇ ਦੀ ਧੁੰਨ ਦੇ ਉੱਤੇ ਪ੍ਰਭੂ ਦੇ ਗੀਤ ਅਲਾਪ ਰਹੇ ਹਨ। ਭਾਰਤ ਦੇ ਅਨੰਤ ਭਗਤ ਕਿਧਰੇ ਖੜਤਾਲਾਂ ਵਜਾ ਰਹੇ ਹਨ, ਕਿਧਰੇ ਮਰਦੰਗ ਵਜਾ ਰਹੇ ਹਨ, ਕਿਧਰੇ ਢੋਲਕ ਵਜਾ ਰਹੇ ਹਨ, ਕਿਧਰੇ ਸਿਤਾਰ ਵਜਾ ਰਹੇ ਹਨ ਅਤੇ ਹੁਣ ਤੇ ਇਹ ਸਪੱਸ਼ਟ ਹੋ ਗਿਆ ਹੈ ਕਿ ਇਹਨਾਂ ਤਮਾਮ ਸਾਜ਼ਾਂ ਦੇ ਜਨਮ

ਦਾਤੇ ਵੀ ਭਗਤ ਹਨ, ਸੰਤ ਲੋਕ ਹਨ। ਇਹ ਗੱਲ ਵਖਰੀ ਹੈ ਕਿ ਬਾਣੀ ਪ੍ਰਮਾਤਮਾ ਦੇ ਸੰਤ ਜਨ ਉਚਾਰਣ ਕਰਦੇ ਹਨ, ਪਰ ਉਹਨੂੰ ਪੜ੍ਹਦੇ ਹਨ ਸੰਸਾਰੀ ਵੀ ਤੇ ਆਮ ਜਗਤ ਪੜ੍ਹ ਲੈਂਦਾ ਹੈ। ਇਸ ਤਰੀਕੇ ਨਾਲ ਭਾਵੇਂ ਸੰਗੀਤ ਤੇ ਸਾਜ਼ਾਂ ਦੇ ਜਨਮ ਦਾਤੇ ਭਗਤ ਜਨ ਹਨ, ਆਤਿਮਦਰਸ਼ੀ ਹਨ, ਬ੍ਰਹਮ ਗਿਆਨੀ ਹਨ, ਪਰ ਇਹਨੂੰ ਜਗਤ ਦੇ ਲੋਕੀਂ ਵੀ ਸਿਖ ਕੇ ਵਜਾ ਲੈਂਦੇ ਹਨ, ਸੁਣ ਕੇ ਅਨੰਦ ਮਾਣ ਲੈਂਦੇ ਹਨ। ਤਾਂ ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਤੇਰੇ ਦਰ ਦੀ, ਤੇਰੇ ਘਰ ਦੀ ਸੋਭਾ ਹੈ। ਕੀ ?

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*

ਅਸੰਖਾਂ ਜੋ ਗਿਣਤੀ ਦੇ ਵਿਚ ਨਹੀਂ ਆਉਂਦੇ, ਇਤਨੇ ਵਾਜੇ ਹਨ, ਇਤਨੀਆਂ ਹੀ ਉਹਨਾਂ ਦੀਆਂ ਧੁੰਨੀਆਂ ਹਨ ਅਤੇ ਜੋ ਗਿਣਤੀ ਦੇ ਵਿਚ ਨਹੀਂ ਆਉਂਦੇ, ਇਤਨੇ ਹੀ ਉਹਨਾਂ ਸਾਜ਼ਾਂ ਨੂੰ ਵਜਾਉਣ ਵਾਲੇ ਹਨ। ਹੇ ਪ੍ਰਭੂ! ਇਹ ਤੇਰੇ ਦਰ ਦੀ ਮਹਿਮਾ ਹੈ-

*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥*

ਅਨੇਕਾਂ ਰਾਗ ਹਨ ਪਰਿਵਾਰਾਂ ਦੇ ਸਮੇਤ। ਰਾਗਾਂ ਦਾ ਪਰਿਵਾਰ ਕਿੰਨਾ ਕੁ ਹੈ? ਕੀ ਹੈ? ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵਿਚ ਰਾਗ ਮਾਲਾ ਜੋ ਬਾਣੀ ਹੈ, ਉਹਦੇ ਵਿਚ ਸਭ ਕੁਝ ਦੱਸ ਦਿੱਤਾ ਗਿਆ ਹੈ-

*ਪ੍ਰਥਮ ਰਾਗ ਭੈਰਉ ਵੈ ਕਰਹੀ॥*

ਪਹਿਲਾ ਸਿਰਮੌਰ ਮੁਖੀ ਰਾਗ ਭੈਰਉ ਹੈ। ਭਾਰਤ ਦੇ ਵਿਚ ਦੋ ਤਰ੍ਹਾਂ ਦਾ ਸੰਗੀਤ ਪ੍ਰਚੱਲਤ ਹੈ। ਉਤਰੀ ਭਾਰਤ ਦਾ ਸੰਗੀਤ ਤੇ ਪੂਰਬੀ ਭਾਰਤ ਦਾ ਸੰਗੀਤ। ਗਾਇਨ ਦੇ ਵਿਚ ਵੀ ਅਤੇ ਸਾਜ਼ਾਂ ਦੇ ਵਿਚ ਵੀ ਅੰਤਰਾ ਹੈ, ਪਰ ਰਾਗਾਂ ਦੇ ਨਾਮ ਲਗਪਗ ਇਕੋ ਹਨ। ਇਤਨੀ ਗੱਲ ਸਪੱਸ਼ਟ ਹੈ ਕਿ ਪੂਰਬੀ ਭਾਰਤ ਦੇ ਵਿਚ ਜਿਥੇ ਭੈਰਉ ਨੂੰ ਸਿਰਮੌਰ ਮੰਨ ਲਿਆ ਗਿਆ ਹੈ, ਦੱਖਣੀ ਭਾਰਤ ਨੇ ਸ੍ਰੀ ਰਾਗ ਨੂੰ ਸਿਰਮੌਰ ਮੰਨ ਲਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਸੀਂ ਦੇਖਦੇ ਹਾਂ ਜਿਥੇ ਰਾਗਾਂ ਵਿਚ ਬਾਣੀ ਸ਼ੁਰੂ ਹੁੰਦੀ ਹੈ, ਉਥੇ ਪਹਿਲਾ ਰਾਗ ਸ੍ਰੀ ਰਾਗ ਹੈ, ਪਰ ਰਾਗਮਾਲਾ ਵਿਚ ਪ੍ਰਥਮ ਰਾਗ ਭੈਰਉ ਰਾਗ ਹੈ-

*ਪ੍ਰਥਮ ਰਾਗ ਭੈਰਉ ਵੈ ਕਰਹੀ॥*

ਅਤੇ ਇਹ ਦੋਵੇਂ ਤਰ੍ਹਾਂ ਦਾ ਸੰਗੀਤ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਮੌਜੂਦ ਹੈ। ਅਸੀਂ ਦੇਖਦੇ ਹਾਂ ਅਨੰਤ ਗਉੜੀ ਪੂਰਬੀ ਮਹਲਾ ੫ ਇਹ ਜਿਹੜੀ ਗਉੜੀ ਹੈ ਇਹ ਪੂਰਬ ਦੀ ਗਉੜੀ ਗਾਉਣੀ ਹੈ। ਜੋ ਉੱਤਰ ਭਾਰਤ ਦੇ ਵਿਚ ਪੂਰਬ ਦੇ ਵਿਚ ਗਉੜੀ ਰਾਗ ਗਾਇਨ ਕੀਤਾ ਜਾਂਦਾ ਹੈ, ਉਹ ਗਾਇਨ ਦੱਖਣ ਦਾ ਨਹੀਂ। ਫਿਰ ਅਸੀਂ ਐਸਾ ਵੀ ਦੇਖਦੇ ਹਾਂ ਕਿ ਬਾਣੀ ਦਾ ਵੀ ਸਿਰਲੇਖ ਮਿਲਦਾ ਹੈ ਕਿ ਰਾਮਕਲੀ ਦੱਖਣੀ ਮਹਲਾ ੧ ॥ ਇਹ ਜੋ ਰਾਮਕਲੀ ਰਾਗ ਜੋ ਦੱਖਣੀ ਭਾਰਤ ਵਿਚ ਗਾਇਨ ਕੀਤਾ ਜਾਂਦਾ ਹੈ, ਗੁਰੂ ਗ੍ਰੰਥ ਸਾਹਿਬ

ਵਿਚ ਇਹ ਸਾਰੇ ਰਾਗ ਮੌਜੂਦ ਹਨ, ਜੋ ਦਖਣ ਭਾਰਤ ਦੇ ਵਿਚ ਗਾਇਨ ਕੀਤੇ ਜਾਂਦੇ ਹਨ ਅਤੇ ਜੋ ਪੂਰਬੀ ਭਾਰਤ ਵਿਚ ਗਾਇਨ ਕੀਤੇ ਜਾਂਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਸਾਜ਼ ਉਹਨਾਂ ਦੀ ਅਵਾਜ਼ ਕਿ ਸਾਜ਼ਿੰਦਿਆਂ ਤੋਂ ਬਾਅਦ ਹੇ ਪ੍ਰਮਾਤਮਾ! ਅਗਰ ਤੇਰੇ ਦਰ ਦੀ ਕੋਈ ਮਹਿਮਾ ਗਾਇਨ ਕਰ ਰਹੇ ਹਨ ਤਾਂ ਉਹ ਹਨ ਰਾਗ ਪਰਿਵਾਰਾਂ ਦੇ ਸਮੇਤ ਅਤੇ ਉਹਨਾਂ ਰਾਗਾਂ ਨੂੰ ਗਾਇਨ ਕਰਨ ਵਾਲੇ ਤਾਂ ਸਾਹਿਬ ਕਹਿੰਦੇ ਹਨ ਕਿ ਪਹਿਲਾ ਰਾਗ ਤਾਂ ਭੈਰਉ ਹੈ, ਪਰ ਭੈਰਉ ਦੀਆਂ ਪੰਜ ਰਾਗਨੀਆਂ ਹਨ—

*ਪ੍ਰਥਮ ਰਾਗ ਭੈਰਉ ਵੈ ਕਰਹੀ॥ ਪੰਚ ਰਾਗਨੀ ਸੰਗਿ ਉਚਰਹੀ॥*

*ਪ੍ਰਥਮ ਭੈਰਵੀ ਬਿਲਾਵਲੀ॥ ਪੁੰਨਿਆ ਕੀ ਗਾਵਹਿ ਬੰਗਲੀ॥*

*ਪੁਨਿ ਅਸਲੇਖੀ ਕੀ ਭਈ ਬਾਰੀ॥ ਇਹ ਭੈਰਉ ਕੀ ਪਾਚਉ ਨਾਰੀ॥*

ਇਹ ਪੰਜ ਰਾਗਨੀਆਂ ਭੈਰਉ ਰਾਗ ਦੀਆਂ ਰਾਗਨੀਆਂ ਹਨ, ਨਾਰੀਆਂ ਹਨ। ਫਿਰ ਇਹਨਾਂ ਦੇ ਅੱਗੋਂ ਪੁੱਤਰ ਹਨ, ਪੋਤਰੇ ਹਨ, ਪੜਪੋਤਰੇ ਹਨ। ਇਸ ਤਰੀਕੇ ਨਾਲ ਭੈਰਉ ਦਾ ਲੰਬਾ ਚੌੜਾ ਪਰਿਵਾਰ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਰਾਗ ਮਾਲਾ ਦੇ ਮੁਤਾਬਿਕ

*ਅਠਾਰਹ ਦਸ ਬੀਸ॥*

ਅਠਾਰਹ ਦੱਸ ਅਠਾਈ ਅਤੇ ਬੀਸ ਅਤੇ ਇਸ ਢੰਗ ਨਾਲ ਅਠਤਾਲੀ ਰਾਗ ਰਾਗਨੀਆਂ ਬਣੀਆਂ। ਜੋ ਭੈਰਉ ਦਾ ਸਮੁੱਚਾ ਪਰਿਵਾਰ ਹੈ। ਇਸੇ ਤਰੀਕੇ ਨਾਲ ਹੋਰ ਰਾਗਾਂ ਦੇ ਵੀ ਆਪਣੇ ਆਪਣੇਂ ਪਰਿਵਾਰ ਹਨ ਤਾਂ ਸਾਹਿਬ ਕਹਿੰਦੇ ਹਨ-

*ਕੇਤੇ ਰਾਗ ਪਰੀ ਸਿਉ ਕਹੀਅਨਿ*

ਕਿਤਨੇ ਰਾਗ ਪਰਿਵਾਰ ਦੇ ਸਮੇਤ ਆਖੇ ਜਾਂਦੇ ਹਨ। ਇਕ ਰਾਗ ਤੋਂ ਹੋਰ ਕਈ ਰਾਗਨੀਆਂ ਦਾ ਜਨਮ, ਉਹਨਾਂ ਰਾਗਨੀਆਂ ਤੋਂ ਕਈ ਰਾਗਾਂ ਦਾ ਜਨਮ, ਫਿਰ ਉਹ ਰਾਗ ਅੱਗੋਂ ਕਈ ਰਾਗ ਰਾਗਨੀਆਂ ਨੂੰ ਜਨਮ ਦੇਂਦੇ ਹਨ। ਇਸ ਤਰ੍ਹਾਂ ਬਾਕਾਇਦਾ ਰਾਗਾਂ ਦੇ ਆਪਣੇ ਪਰਿਵਾਰ ਹਨ ਤਾਂ ਪਾਤਿਸ਼ਾਹ ਕਹਿੰਦੇ ਹਨ-

*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥*

ਪਰਿਵਾਰਾਂ ਦੇ ਸਮੇਤ ਅਨੇਕਾਂ ਜੋ ਰਾਗ ਕਹੇ ਜਾਂਦੇ ਹਨ ਤੇ ਉਹਨਾਂ ਦੇ ਅਨੇਕਾਂ ਹੀ ਰਾਗੀ ਸਿੰਘ ਜੋ ਗਾਇਨ ਕਰਨ ਵਾਲੇ ਹਨ, ਸਾਹਿਬ ਫੁਰਮਾਣ ਕਰਦੇ ਹਨ ਹੇ ਪ੍ਰਭੂ! ਇਹ ਤੇਰੇ ਦਰ 'ਤੇ ਬੈਠ ਕੇ ਤੇਰੀ ਸੋਭਾ ਕਰ ਰਹੇ ਹਨ ਰਾਗ ਦੁਆਰਾ -

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥*

ਇਥੇ ਸਵਾਲ ਖੜਾ ਹੋਵੇਗਾ ਕਿ ਪਉਣੁ ਪਾਣੀ ਤੇ ਬੈਸੰਤਰ ਉਸ ਪ੍ਰਮਾਤਮਾ ਦੀ

ਉਸਤਤੀ ਕਿਵੇਂ ਕਰ ਰਹੇ ਹਨ? ਇਥੇ ਦੋ ਭਾਵ ਪੈਦਾ ਹੁੰਦੇ ਹਨ। ਪ੍ਰਥਮ ਤੇ ਇਹ ਕਿ ਈਸ਼ਵਰ ਨੂੰ ਗਾਉਣਾ ਇਸ ਵਾਸਤੇ ਹੈ, ਉਹਦੀ ਸਿਫਤਿ-ਸਾਲਾਹ ਇਸ ਵਾਸਤੇ ਕਰਨੀ ਹੈ ਕਿ ਸਾਡਾ ਹਿਰਦਾ ਉਸ ਅਸਥਾਨ 'ਤੇ ਪਹੁੰਚ ਜਾਵੇ ਜਿਥੇ ਕਿ ਪ੍ਰਮਾਤਮਾ ਦੀ ਰਜ਼ਾ ਚੰਗੀ ਲੱਗੇ, ਉਹਦਾ ਕੀਤਾ ਮਿੱਠਾ ਲਗੇ-

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਗੈ॥* (ਪੰਨਾ ੩੯੪)

ਹੇ ਪ੍ਰਭੂ! ਨਾਮ ਦਾ ਪਦਾਰਥ ਇਸ ਵਾਸਤੇ ਮੰਗਦਾ ਹਾਂ ਕਿ ਤੇਰੀ ਰਜ਼ਾ ਚੰਗੀ ਲੱਗੇ, ਤੇਰਾ ਕੀਤਾ ਚੰਗਾ ਲਗੇ। ਜਦ ਕਿਸੇ ਬੰਦੇ ਨੂੰ ਨਾਮ ਦੇ ਵਿਚ ਰੱਸ ਮਿਲਦਾ ਹੈ, ਨਾਮ ਦੀ ਪ੍ਰਾਪਤੀ ਹੁੰਦੀ ਹੈ ਤਾਂ ਉਸ ਦੀ ਮੂਲ ਪਛਾਣ ਹੈ ਕਿ ਉਹ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ, ਹੁਕਮ ਦੇ ਵਿਚ ਰਾਜ਼ੀ ਰਹਿੰਦਾ ਹੈ ਤਾਂ ਪ੍ਰਥਮ ਤੇ ਸਤਿਗੁਰੂ ਇਹ ਕਹਿ ਰਹੇ ਹਨ ਕਿ ਇਹ ਪਉਣੁ, ਇਹ ਪਾਣੀ, ਇਹ ਬੈਸੰਤਰ ਹੇ ਅਕਾਲ ਪੁਰਖ ! ਤੇਰੀ ਰਜ਼ਾ ਵਿਚ ਹਨ, ਤੇਰੇ ਹੁਕਮ ਵਿਚ ਹਨ, ਤੇਰੇ ਹੁਕਮ ਨੂੰ ਟਾਲ ਨਹੀਂ ਸਕਦੇ। ਕੋਈ ਮਨੁੱਖ ਇਹ ਆਖੇ ਕਿ ਮੈਂ ਬਲਦੀ ਹੋਈ ਅੱਗ ਨੂੰ ਠੰਡਾ ਰੱਖਣਾ ਹੈ। ਉਹਦੇ ਵਿਚ ਸੀਤ ਮਿਲੇ, ਬਰਫ ਦੀ ਤਰ੍ਹਾਂ ਠੰਡ ਮਿਲੇ, ਬਲਦੀ ਹੋਈ ਅਗਨੀ ਵਿਚ ਐਸਾ ਹੋ ਨਹੀਂ ਸਕਦਾ। ਹੁਕਮ ਹੈ, ਮਰਿਆਦਾ ਹੈ, ਅਗਨੀ ਦੇ ਵਿਚੋਂ ਤਪਸ਼ ਹੀ ਮਿਲੇਗੀ ਅਤੇ ਕੋਈ ਮਨੁੱਖ ਇਹ ਆਖੇ ਕਿ ਬਰਫ਼ ਦਾ ਢੇਰ ਹੋਵੇ, ਉਹਦੇ ਕੋਲ ਮੈਂ ਬੈਠਾਂ ਤੇ ਮੈਨੂੰ ਤਪਸ਼ ਮਿਲੇ, ਗਰਮੀ ਮਿਲੇ। ਐਸਾ ਹੋ ਨਹੀਂ ਸਕਦਾ। ਉਹਦੀ ਬਣਾਈ ਹੋਈ ਆਪਣੀ ਇਕ ਮਰਿਆਦਾ ਹੈ ਅਤੇ ਉਸ ਮਰਿਆਦਾ ਨੂੰ, ਉਸ ਰਜ਼ਾ ਨੂੰ, ਉਸ ਦੇ ਕੀਤੇ ਨੂੰ ਮੇਟਣਾ, ਬਦਲਣਾ ਇਹ ਸਮਰੱਥਾ ਤੋਂ ਪਰੇ ਦੀ ਗੱਲ ਹੈ। ਮਨੁੱਖ ਦਾ ਆਪਣਾ ਢਾਂਚਾ ਉਹਦੀ ਰਜ਼ਾ ਦੇ ਵਿਚ ਹੈ ਤੇ ਸਾਹਿਬ ਕਹਿੰਦੇ ਹਨ ਕਿ ਪ੍ਰਥਮ ਤਾਂ ਇਹ ਪਾਣੀ, ਅਗਨੀ ਤੇ ਪਉਣੁ ਉਹਦੀ ਰਜ਼ਾ ਵਿਚ ਚੱਲ ਰਹੇ ਹਨ ਤੇ ਉਹਦੀ ਰਜ਼ਾ ਦੇ ਵਿਚ ਇਹ ਜਿਹੜਾ ਚੱਲਣਾ ਹੈ, ਉਹਨੂੰ ਗਾਉਣਾ ਹੈ, ਉਹਦੀ ਸਿਫ਼ਤਿ-ਸਾਲਾਹ ਕਰਨ ਦਾ ਫਲ ਕੀ ਹੈ? ਉਹਦੀ ਰਜ਼ਾ ਦੇ ਵਿਚ ਚੱਲਣਾ ਤੇ ਪਾਣੀ ਉਹਦੀ ਰਜ਼ਾ ਵਿਚ ਚਲ ਰਿਹਾ ਹੈ। ਪਾਣੀ ਦਾ ਉਸਨੇ ਸੁਭਾਅ ਬਣਾ ਦਿੱਤਾ ਕਿ ਉਹਨੇ ਨਿਵਾਣ ਵੱਲ ਹੀ ਜਾਣਾ ਹੈ। ਲੱਖ ਵੀ ਯਤਨ ਕਰੀਏ, ਉਹਦੇ ਸੁਭਾਉ ਦੇ ਉਲਟ ਉਸ ਨੂੰ ਚਲਾਉਣਾ ਹੋਵੇ ਤਾਂ ਦਬਾਉ ਦੇਣਾ ਪਏਗਾ, ਪ੍ਰੈਸ਼ਰ ਦੇਣਾ ਪਏਗਾ। ਬਿਨਾਂ ਦਬਾਉ ਤੋਂ ਉਲਟੇ ਪਾਸੇ ਪਾਣੀ ਨੂੰ ਚਲਾਉਣਾ, ਉਪਰ ਲੈ ਜਾਣਾ ਬਹੁਤ ਕਠਿਨ ਹੋ ਜਾਏਗਾ, ਕਿਉਂਕਿ ਪਾਣੀ ਦਾ ਸੁਭਾਉ ਹੈ ਥੱਲੇ ਵੱਲ ਜਾਣਾ, ਨਿਵਾਣ ਵੱਲ ਜਾਣਾ। ਇਸੇ ਤਰੀਕੇ ਨਾਲ ਅਗਨੀ ਵੀ ਕਿਧਰੇ ਬਾਲੀਏ ਤਾਂ ਇਹਦੀਆਂ ਲਾਟਾਂ ਵੀ ਉਪਰ ਨੂੰ ਉਛਲਦੀਆਂ ਹਨ, ਕਿਉਂਕਿ ਅਗਨੀ ਦਾ ਜਿਹੜਾ ਕੇਂਦਰ ਹੈ, ਉਹ ਉਪਰ ਹੈ, ਸੂਰਜ ਉਪਰ ਹੈ ਤੇ ਪਾਣੀ ਦਾ ਜਿਹੜਾ ਕੇਂਦਰ ਹੈ ਸਾਗਰ, ਉਹ ਥੱਲੇ ਹੈ। ਅਗਨੀ ਬਾਲੀਏ ਤਾਂ ਇਹਦੀਆਂ ਲਾਟਾਂ ਉਪਰ ਨੂੰ ਉੱਠਦੀਆਂ ਹਨ ਕਿਉਂਕਿ ਸੂਰਜ ਉਪਰ ਨੂੰ ਹੈ। ਆਪਣੀ ਮਰਕਜ਼ ਵਲ ਅਗਨੀ ਵਿਚ ਉਛਾਲ ਪੈਦਾ ਹੁੰਦਾ ਹੈ ਤੇ ਇਹ ਪ੍ਰਮਾਤਮਾ

ਦੀ ਬਣਾਈ ਹੋਈ ਇਕ ਨਿਯਮਾਵਲੀ ਹੈ। ਇਸ ਨੂੰ ਉਲਟਾਇਆ ਨਹੀਂ ਜਾ ਸਕਦਾ ਅਤੇ ਇਹ ਸਾਰੇ ਪਉਣ, ਪਾਣੀ, ਬੈਸੰਤਰ, ਆਦਿਕ ਉਹਦੀ ਰਜ਼ਾ ਵਿਚ ਚੱਲਦੇ ਹਨ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੈਨੂੰ ਤਾਂ ਇੰਝ ਪ੍ਰਤੀਤ ਹੋ ਰਿਹਾ ਹੈ ਕਿ ਹੇ ਪ੍ਰਭੂ! ਇਹ ਪਉਣੁ ਵੀ ਤੇਰੇ ਗੀਤ ਗਾ ਰਹੀ ਹੈ, ਇਹ ਪਾਣੀ ਵੀ ਤੇਰੇ ਗੀਤ ਗਾ ਰਿਹਾ ਹੈ ਅਤੇ ਇਹ ਅਗਨੀ ਵੀ ਤੇਰੇ ਗੀਤ ਗਾ ਰਹੀ ਹੈ। ਹਰ ਕੋਈ ਤੇਰੀ ਸਿਫਤਿ-ਸਾਲਾਹ ਕਰ ਰਿਹਾ ਹੈ। ਇੰਝ ਪ੍ਰਾਕਿਰਤੀ ਦੇ ਜ਼ੱਰੇ ਜ਼ੱਰੇ ਨੂੰ ਵੇਖ ਕੇ ਪ੍ਰਾਕਿਰਤੀ ਦਾ ਜੋ ਰਚੈਤਾ ਹੈ, ਇਸ ਕ੍ਰਿਤ ਦਾ ਕਰਤਾ ਹੈ, ਉਹਦੇ ਵਿਚ ਬਿਸਮਾਦ ਹੋ ਕੇ ਲੀਨ ਹੋ ਜਾਂਦਾ ਹੈ ਤੇ ਪਰੀਪੂਰਨ ਪ੍ਰਮਾਤਮਾ ਨੂੰ ਆਪਣੇ-ਆਪਣੇ ਢੰਗ ਨਾਲ ਗਾ ਰਿਹਾ ਹੈ। ਇਸ ਸਰੀਰ ਦੇ ਵਿਚ ਪਾਣੀ ਨਾ ਹੋਵੇ, ਅਗਨੀ ਨਾ ਹੋਵੇ, ਪਉਣੁ ਨਾ ਹੋਵੇ ਤਾਂ ਤੇ ਪ੍ਰਭੂ! ਮੈਂ ਤੇਰੀ ਉਸਤਤੀ ਕਿਵੇਂ ਕਰਾਂਗਾ? ਮਿੱਟੀ ਦਾ ਇਹ ਪੁਤਲਾ ਇਹਦੇ ਵਿਚ ਪਾਣੀ ਹੈ, ਇਹਦੇ ਵਿਚ ਬੋਲਣ ਦੀ ਸਮਰੱਥਾ ਪਵਨ ਦੀ ਹੈ ਤੇ ਇਹ ਸਭ ਕੁਝ ਨਾ ਹੋਵੇ ਤਾਂ ਹੇ ਪ੍ਰਮਾਤਮਾ! ਤੇਰੀ ਬੰਦਗੀ ਕਰੀਏ ਤਾਂ ਕਿਸ ਤਰ੍ਹਾਂ ਕਰੀਏ? ਤੇਰੀ ਸਿਫ਼ਤਿ-ਸਾਲਾਹ ਕਰੀਏ ਤਾਂ ਕਿਸ ਤਰ੍ਹਾਂ ਕਰੀਏ? ਤਾਂ ਸਾਹਿਬ ਕਹਿੰਦੇ ਹਨ-

*ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ*

ਰਜ਼ਾ ਵਿਚ ਚੱਲ ਰਹੇ ਇਹ ਪਉਣੁ ਤੇ ਪਾਣੀ ਤੇ ਬੈਸੰਤਰ ਹੇ ਪ੍ਰਭੂ ਤੈਨੂੰ ਗਾ ਰਹੇ ਹਨ, ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ, ਤੇਰੀ ਰਜ਼ਾ ਵਿਚ ਚੱਲ ਰਹੇ ਹਨ-

*ਗਾਵੈ ਰਾਜਾ ਧਰਮ ਦੁਆਰੇ॥*

ਪ੍ਰਾਚੀਨ ਪੁਰਾਣਕ ਗ੍ਰੰਥਾਂ ਦੇ ਮੁਤਾਬਿਕ ਇਹ ਧਰਮ ਰਾਜ ਹੈ ਜੋ ਜੀਵਾਂ ਦੇ ਕਰਮਾਂ ਦਾ ਨਿਆਂ ਕਰਦਾ ਹੈ, ਇਨਸਾਫ ਕਰਦਾ ਹੈ। ਮਰਨ ਤੋਂ ਬਾਅਦ ਜਦ ਜੀਵ ਉਸ ਦੀ ਕਚਹਿਰੀ ਵਿਚ ਪੇਸ਼ ਹੁੰਦੇ ਹਨ ਤਾਂ ਉਹ ਫੈਸਲਾ ਕਰਦਾ ਹੈ ਕਿ ਇਹਨੂੰ ਨਰਕ ਵਿਚ ਪਾਉਣਾ ਹੈ, ਇਹਨੂੰ ਸਵਰਗ ਵਿਚ ਪਾਉਣਾ ਹੈ। ਕਿਸ ਨੇ ਜਨਮ ਦੇ ਧੱਕੇ ਖਾਣੇ ਹਨ? ਕਿਸ ਨੂੰ ਮੁਕਤੀ ਦੇਣੀ ਹੈ? ਸਾਹਿਬ ਕਹਿੰਦੇ ਹਨ-ਐਸਾ ਜੋ ਧਰਮ ਰਾਜ ਹੈ ਉਹ ਵੀ ਤੇਰੀ ਰਜ਼ਾ ਦੇ ਵਿਚ ਹੈ। ਇਹ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ ਸਗੋਂ ਸਲੋਕ ਵਾਰਾਂ ਤੇ ਵਧੀਕ ਨਾਮਕ ਬਾਣੀ ਦੇ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥*
*ਨਾਨਕ ਧਰਮ ਐਸੇ ਚਵਹਿ ਕੀਤੇ ਭਵਨੁ ਪੁਨੀਤ॥*

(ਪੰਨਾ ੧੪੨੫)

ਇਹ ਜਿਹੜਾ ਧਰਮ ਰਾਜ ਹੈ, ਇਹ ਵੀ ਕਹਿ ਦੇਂਦਾ ਹੈ। ਜਦ ਕੋਈ ਸੰਤ, ਜਦ ਕੋਈ ਭਗਤ ਆਪਣਾ ਸਰੀਰ ਤਿਆਗ ਕੇ ਪ੍ਰਭੂ ਦੇ ਮੰਡਲ ਵਿਚ ਬ੍ਰਹਿਮੰਡ ਵਿਚ ਲੀਨ ਹੁੰਦਾ

ਹੈ, ਮੋਕਸ਼ ਗਤੀ ਨੂੰ ਪ੍ਰਾਪਤ ਹੁੰਦਾ ਹੈ ਤਾਂ ਧਰਮ ਰਾਜ ਵੀ ਕਹਿੰਦਾ ਹੈ ਕਿ ਐ ਸੰਤ ਜਨ! ਤੇਰੇ ਆਉਣ ਨਾਲ ਮੇਰਾ ਘਰ ਪਵਿੱਤਰ ਹੋ ਗਿਆ ਹੈ, ਮੇਰਾ ਥਾਂ ਪਵਿੱਤਰ ਹੋ ਗਿਆ ਹੈ। ਤੂੰ ਜਨਮ ਤੇ ਜੀਵਨ ਦੀ ਬਾਜ਼ੀ ਜਿੱਤ ਕੇ ਆ ਰਿਹਾ ਹੈਂ-

*ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥*

(ਪੰਨਾ ੧੪੨੫)

ਦਰਅਸਲ ਇਹ ਸਭ ਤੋਂ ਵੱਡਾ ਜੂਆ ਇਹ ਸਾਨੂੰ ਜੀਵਨ ਮਿਲਿਆ। ਜੀਵਨ ਨੂੰ ਮਨੁੱਖ ਹਾਰ ਵੀ ਸਕਦਾ ਹੈ, ਜਿੱਤ ਵੀ ਸਕਦਾ ਹੈ। ਈਸ਼ਵਰ ਦੇ ਵਿਚ ਲੀਨ ਹੋ ਗਿਆ ਤਾਂ ਬਾਜ਼ੀ ਜਿੱਤ ਲਈ। ਸੰਸਾਰ ਦੇ ਵਿਚ ਗ਼ਰਕ ਹੋ ਗਿਆ ਤਾਂ ਬਾਜ਼ੀ ਹਾਰ ਲਈ ਅਤੇ ਐਸਾ ਦੇਖਣ ਦੇ ਵਿਚ ਆਉਂਦਾ ਹੈ ਕਿ ਹਜ਼ਾਰਾਂ ਮਨੁੱਖਾਂ ਦੇ ਵਿਚੋਂ ਕੋਈ ਇਕ ਅੱਧਾ ਮਨੁੱਖ ਜਨਮ ਤੇ ਜੀਵਨ ਦੀ ਇਸ ਬਾਜ਼ੀ ਨੂੰ ਜਿੱਤਦਾ ਹੈ, ਬਾਕੀ ਦੁਨੀਆਂ ਤਾਂ ਇਹ ਬਾਜ਼ੀ ਹਾਰ ਕੇ ਹੀ ਜਾਂਦੀ ਹੈ, ਜਿਸਦਾ ਜ਼ਿਕਰ ਭਗਤ ਕਬੀਰ ਜੀ ਮਹਾਰਾਜ ਨੇ ਕੀਤਾ ਹੈ-

*ਚਲੇ ਜੁਆਰੀ ਦੁਇ ਹਥ ਝਾਰਿ॥*

ਦੋਵੇਂ ਹੱਥ ਝਾੜ ਕੇ ਇਹ ਜੁਆਰੀ ਜਗਤ ਤੋਂ ਜੀਵਨ ਦੀ ਬਾਜ਼ੀ ਹਾਰ ਕੇ ਜਾ ਰਿਹਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਇਹ ਜੋ ਧਰਮ ਰਾਜ ਹੇ ਪ੍ਰਭੂ! ਤੂੰ ਬਣਾਇਆ ਹੈ, ਇਹ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ। ਤੇਰੇ ਗੀਤ ਗਾ ਰਿਹਾ ਹੈ। ਦਰਅਸਲ ਪ੍ਰਭੂ ਨੇ ਇਹ ਐਸਾ ਨਿਯਮ ਬਣਾ ਦਿੱਤਾ ਹੈ, ਜਿਸ ਨਿਯਮ ਦੁਆਰਾ ਮਨੁੱਖ ਦੇ ਕਰਮਾਂ ਨੂੰ ਵੇਖ ਕੇ ਉਹਦੇ ਨਾਲ ਇਨਸਾਫ਼ ਹੁੰਦਾ ਹੈ, ਨਿਆਂ ਹੁੰਦਾ ਹੈ, ਉਹਨੂੰ ਫੱਲ ਦਿੱਤਾ ਜਾਂਦਾ ਹੈ ਤਾਂ ਇਹ ਜੋ ਮਰਿਆਦਾ ਹੈ, ਹੇ ਪ੍ਰਭੂ! ਇਹ ਤੇਰੀ ਰਜ਼ਾ ਵਿਚ ਹੈ। ਇਹ ਤੂੰ ਬਣਾਈ ਹੈ। ਧਰਮ ਰਾਜ ਤੇਰੇ ਗੀਤ ਗਾ ਰਿਹਾ ਹੈ ਅਤੇ ਤੇਰੇ ਕਾਬੂ ਵਿਚ ਹੈ, ਤੇਰੀ ਰਜ਼ਾ ਵਿਚ ਹੈ, ਤੇਰੇ ਭਾਣੇ ਵਿਚ ਚੱਲ ਰਿਹਾ ਹੈ-

*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥*

ਇਕ ਐਸਾ ਲੇਖਾ ਵੀ ਹੈ ਜੋ ਗੁਪਤ ਲਿਖਿਆ ਜਾਂਦਾ ਹੈ ਤੇ ਜਿਸ ਦੁਆਰਾ ਗੁਪਤੁ ਲਿਖਿਆ ਜਾਂਦਾ ਹੈ, ਉਹਨੂੰ ਆਖਦੇ ਹਨ ਚਿਤਰਗੁਪਤ। ਉਹ ਚਿਤਰ ਜੋ ਗੁਪਤ ਹੈ ਜੋ ਗੁਪਤ ਲਿਖਦਾ ਹੈ ਤਾਂ ਇਸ ਤੋਂ ਗੱਲ ਸਪੱਸ਼ਟ ਹੋ ਗਈ ਕਿ ਉਸ ਲੇਖੇ ਨੂੰ ਇਹਨਾਂ ਅੱਖਾਂ ਨਾਲ ਪੜ੍ਹਨਾ ਵੇਖਣਾ ਬਹੁਤ ਔਖਾ ਹੈ। ਉਸ ਚਿੱਤਰ ਨੂੰ ਇਹਨਾਂ ਅੱਖਾਂ ਨਾਲ ਵੇਖਣਾ ਅਤਿਅੰਤ ਕਠਿਨ ਹੈ। ਚਿਤਰ ਗੁਪਤ ਹਰ ਮਨੁੱਖ ਦੇ ਅੰਦਰ ਪਰੀਪੂਰਨ ਪ੍ਰਮਾਤਮਾ ਨੇ ਬਿਠਾ ਦਿੱਤਾ ਹੈ। ਜਿਵੇਂ-ਜਿਵੇਂ ਮਨੁੱਖ ਕਰਮ ਕਰਦਾ ਹੈ, ਮਾਨਸਿਕ ਕਰਮ, ਸਰੀਰਕ ਕਰਮ, ਵੈਸੇ ਵੈਸੇ ਉਸ ਦੇ ਅੰਦਰ ਸੰਸਕਾਰ ਬਣਦੇ ਹਨ ਅਤੇ ਇਹ ਸੰਸਕਾਰ ਚਿੱਤਰ ਗੁਪਤ ਲਿਖਦਾ ਹੈ, ਇਹ ਜਿਸਨੂੰ ਹਰ ਬੰਦਾ ਇਸ ਬਾਹਰ ਦੀ ਅੱਖ ਨਾਲ ਨਹੀਂ ਪੜ੍ਹ ਸਕਦਾ,

ਅਨੁਭਵ ਦੀ ਅੱਖ ਨਾਲ ਹੀ ਪੜ੍ਹਿਆ ਜਾ ਸਕਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਵਿਧਾਨ ਵੀ ਤੇ ਪਰੀਪੂਰਨ ਪ੍ਰਮਾਤਮਾ ਤੂੰ ਬਣਾਇਆ ਹੈ ਕਿ ਜੀਵਾਂ ਦਾ ਜੋ ਲੇਖਾ ਗੁਪਤ ਢੰਗ ਨਾਲ ਲਿਖਿਆ ਜਾਂਦਾ ਹੈ ਅਤੇ ਜਿਸ ਵਿਧੀ ਦੁਆਰਾ ਲਿਖਿਆ ਜਾਂਦਾ ਹੈ, ਜਿਸ ਢੰਗ ਨਾਲ ਲਿਖਿਆ ਜਾਂਦਾ ਹੈ। ਇਹ ਚਿੱਤਰ ਗੁਪਤ ਵੀ ਹੇ ਪਰੀ ਪੂਰਨ ਪ੍ਰਮਾਤਮਾ! ਤੇਰੀ ਰਜ਼ਾ ਵਿਚ ਹੈ, ਤੇਰੇ ਭਾਣੇ ਵਿਚ ਹੈ, ਤੇਰੇ ਗੀਤ ਗਾ ਰਿਹਾ ਹੈ-

*ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥*

ਜਿਨ੍ਹਾਂ ਲੇਖਿਆਂ ਦੀ ਧਰਮ ਦੁਆਰਾ ਵਿਚਾਰ ਕੀਤੀ ਜਾਂਦੀ ਹੈ, ਉਹ ਗੁਪਤ ਲੇਖਾ ਜੋ ਚਿਤਰ ਗੁਪਤ ਲਿਖਦੇ ਹਨ ਜੀਵਾਂ ਦੇ, ਹੇ ਅਕਾਲ ਪੁਰਖ! ਉਹ ਵੀ ਚਿਤਰ ਗੁਪਤ ਤੇਰੇ ਗੀਤ ਗਾ ਰਿਹਾ ਹੈ, ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ-

*ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥*

ਗਾ ਰਹੇ ਨੇ ਤੈਨੂੰ ਈਸ਼ਰ ਭਾਵ ਵਿਸ਼ਨੂੰ ਜੀ ਗਾ ਰਹੇ ਹਨ, ਤੈਨੂੰ ਬ੍ਰਹਮਾ ਅਤੇ ਤਰ੍ਹਾਂ ਤਰ੍ਹਾਂ ਦੀਆਂ ਦੇਵੀਆਂ

*ਸੋਹਨਿ ਸਦਾ ਸਵਾਰੇ*

ਜੋ ਸੋਭਨੀਕ ਹਨ, ਤੇਰੇ ਸਵਾਰੇ ਹੋਏ ਹਨ, ਤੇਰੇ ਸ਼ਿੰਗਾਰੇ ਹੋਏ ਹਨ। ਕੁਝ ਐਸੀਆਂ ਆਤਮਾਵਾਂ ਹਨ ਜੋ ਪ੍ਰਮਾਤਮਾ ਦੁਆਰਾ ਸਵਾਰੀਆਂ ਗਈਆਂ ਹਨ, ਸ਼ਿੰਗਾਰੀਆ ਗਈਆਂ ਹਨ, ਜਿਨ੍ਹਾਂ ਨੂੰ ਅਸੀਂ ਦੇਵਤੇ ਆਖਦੇ ਹਾਂ, ਸਾਹਿਬ ਕਹਿੰਦੇ ਹਨ ਕਿ ਇਹ ਜਗਤ ਵਿਚ ਸੁਭਾਏਮਾਨ ਹਨ। ਤੇਰੇ ਦਰ ਦੀ ਸੋਭਾ ਹਨ ਤੇ ਸ਼ਿੰਗਾਰ ਤੇ ਸਵਾਰਨ ਕਰਕੇ ਮਹਿਫਲ ਦਾ ਸ਼ਿੰਗਾਰ ਹਨ ਤਾਂ ਮਹਾਰਾਜ ਫੁਰਮਾਣ ਕਰਦੇ ਹਨ-

*ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥*

ਗਾ ਰਹੇ ਹਨ ਤੈਨੂੰ ਵਿਸ਼ਨੂੰ ਜੀ, ਬ੍ਰਹਮਾ ਜੀ ਤੇ ਅਨੰਤ ਦੇਵੀਆਂ ਜੋ ਸ਼ੋਭਨੀਕ ਹਨ ਤੇ ਤੇਰੇ ਸਵਾਰੇ ਹੋਏ ਹਨ, ਤੇਰੇ ਸ਼ਿੰਗਾਰੇ ਹੋਏ ਹਨ।

*ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥*

ਆਪਣੇ ਸਿੰਘਾਸਨ 'ਤੇ ਬਿਰਾਜਮਾਨ ਹੋ ਕੇ ਇੰਦਰ ਦੇਵਤੇ ਵੀ ਹੇ ਪ੍ਰਭੂ! ਤੇਰੇ ਗੀਤ ਗਾ ਰਿਹਾ ਹੈ ਭਾਵ ਇਹ ਇੰਦਰ, ਇਹ ਮੇਘ ਮੰਡਲ, ਇਹ ਬਰਖਾ ਵੀ ਤੇਰੀ ਰਜ਼ਾ ਵਿਚ ਹੈ, ਤੇਰੇ ਭਾਣੇ ਵਿਚ ਹੈ, ਤੇਰੇ ਹੁਕਮ ਦੇ ਵਿਚ ਹੈ ਤਾਂ ਜੋ ਤੇਰੀ ਰਜ਼ਾ ਵਿਚ ਚੱਲ ਰਹੇ ਹਨ, ਉਹ ਤੇਰੇ ਗੀਤ ਗਾ ਰਹੇ ਹਨ, ਜੋ ਤੇਰੀ ਰਜ਼ਾ ਵਿਚ ਚੱਲ ਰਹੇ ਨੇ, ਉਨ੍ਹਾਂ ਮਨੁੱਖਾਂ ਨੂੰ ਪ੍ਰੇਰਨਾ ਮਿਲ ਰਹੀ ਹੈ ਤੇਰੀ ਰਜ਼ਾ ਵਿਚ ਰਹਿਣ ਦੀ, ਤੇਰੇ ਗੀਤ ਗਾਉਣ ਦੀ। ਸਾਹਿਬ ਕਹਿੰਦੇ ਹਨ ਕਿ ਸਿੰਘਾਸਨ 'ਤੇ ਇਹ ਬਿਰਾਜਮਾਨ ਇੰਦਰ ਵੀ ਦੇਵਤਿਆਂ ਦੇ ਸਮੇਤ ਤੇਰੇ ਗੀਤ ਗਾ ਰਹੇ

ਹਨ। ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ-

*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥*

ਸਮਾਧੀਆਂ ਲਾ ਲਾ ਕੇ ਸਿਧ ਲੋਕ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ ਅਤੇ ਉਹਨਾਂ ਦੀ ਸਿਫ਼ਤਿ-ਸਾਲਾਹ ਗਾਇਨ ਦਾ ਢੰਗ ਹੈ ਸਮਾਧੀ-

*ਗਾਵਨਿ ਸਾਧ ਵਿਚਾਰੇ॥*

ਸਾਧ ਜਨ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ ਤੇ ਉਹਨਾਂ ਦੀ ਸਿਫ਼ਤਿ-ਸਾਲਾਹ ਗਾਇਨ ਕਰਨ ਦਾ ਢੰਗ ਹੈ ਵਿਚਾਰ, ਧਰਮ ਗ੍ਰੰਥਾਂ ਦੇ ਵਿਚਾਰ। ਉਹਨਾਂ ਦਾ ਪੜ੍ਹਨਾ, ਸੋਚਣਾ, ਵਿਚਾਰਨਾ, ਜ਼ਿੰਦਗੀ ਦੇ ਵਿਚ ਉਸ ਵਿਚਾਰ ਨੂੰ ਧਾਰਨ ਕਰਨਾ ਤੇ ਢਾਲਣਾ ਹੇ ਪਰੀਪੂਰਨ ਪ੍ਰਮਾਤਮਾ! ਇਹ ਉਹਨਾਂ ਦੇ ਗਾਉਣ ਦਾ ਢੰਗ ਹੈ-

*ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥*

ਜਿੰਨ੍ਹਾਂ ਦੀ ਜ਼ਿੰਦਗੀ ਵਿਚ ਕੋਈ ਸਮੱਸਿਆ ਨਹੀਂ, ਸਮਾਧੀ ਹੀ ਸਮਾਧੀ ਹੈ। ਸਮੱਸਿਆ ਦੇ ਵਿਚ ਜੀਵਣਾ, ਸੰਸਾਰ ਦੇ ਵਿਚ ਜੀਵਣਾ, ਸਮਾਧੀ ਦੇ ਵਿਚ ਜੀਵਣਾ, ਨਿਰੰਕਾਰ ਦੇ ਵਿਚ ਜੀਵਣਾ। ਸਮੱਸਿਆ ਵਿਚ ਜੋ ਜੀ ਰਿਹਾ ਹੈ, ਉਹ ਸੰਸਾਰ ਦਾ ਜੀਵ ਹੈ। ਇਹਦੇ ਵਿਚ ਜੋ ਜੀ ਰਿਹਾ ਹੈ, ਉਹ ਧਾਰਮਿਕ ਮਨੁੱਖ ਹੈ ਅਤੇ ਇਹ ਹਕੀਕਤ ਹੈ ਕਿ ਇਕ ਸਮੱਸਿਆ ਨੂੰ ਸੁਲਝਾਈਏ ਤਾਂ ਅਨੰਤ ਸਮੱਸਿਆਵਾਂ ਦਾ ਜਨਮ ਹੁੰਦਾ ਹੈ। ਜੇਕਰ ਪ੍ਰਭੂ ਦੇ ਨਾਮ ਨਾਲ ਜੁੜ ਜਾਈਏ, ਸਮਾਧੀ ਨਸੀਬ ਹੋ ਜਾਏ ਤਾਂ ਸਾਰੀਆਂ ਸਮੱਸਿਆਵਾਂ ਦਾ ਅੰਤ ਹੋ ਜਾਂਦਾ ਹੈ। ਉਂਝ ਤੇ ਜੀਉਂਦੇ ਜਾਗਦੇ ਮਨੁੱਖ ਵਿਚ ਲਾਜ਼ਮੀ ਕੋਈ ਨਾ ਕੋਈ ਸਮੱਸਿਆ ਰਹੇਗੀ—ਸਮਾਜ ਦੇ ਤੱਲ ਦੀ ਸਮੱਸਿਆ, ਰਾਜਨੀਤਿਕ ਤਲ ਦੀ ਸਮੱਸਿਆ, ਆਰਥਿਕ ਤੱਲ ਦੀ ਸਮੱਸਿਆ, ਪਰਿਵਾਰਿਕ ਤੱਲ ਦੀ ਸਮੱਸਿਆ ਜਾਂ ਸਰੀਰ ਦੇ ਤੱਲ ਦੀ ਕੋਈ ਰੋਗਾਂ ਪ੍ਰਤੀ ਸਮੱਸਿਆ। ਜੀਵਨ ਇਕ ਹੈ, ਸਮੱਸਿਆਵਾਂ ਅਨੇਕ ਹਨ। ਜਿਹੜਾ ਹੁਣ ਇਹ ਸੋਚੇ ਕਿ ਮੈਂ ਇਹਨਾਂ ਸਾਰੀਆਂ ਸਮੱਸਿਆਵਾਂ ਨੂੰ ਸੁਲਝਾ ਕੇ ਬਾਅਦ ਵਿਚ ਨਾਮ ਜਪਾਂਗਾ, ਪ੍ਰਮਾਤਮਾ ਦਾ ਚਿੰਤਨ ਕਰਾਂਗਾ, ਤਾਂ ਉਹ ਭੁਲੇਖੇ ਵਿਚ ਹੈ। ਦਰਅਸਲ ਜੀਵਨ ਬਹੁਤ ਛੋਟਾ ਹੈ ਅਤੇ ਸਮੱਸਿਆਵਾਂ ਬਹੁਤ ਜ਼ਿਆਦਾ ਤੇ ਲੰਬੀਆਂ ਹਨ ਅਤੇ ਇਹਨਾਂ ਸਮੱਸਿਆਵਾਂ ਵਿਚ ਉਲਝ ਕੇ ਅਕਸਰ ਮਨੁੱਖ ਦੀ ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ। ਸਮਾਧੀ ਨਸੀਬ ਨਹੀਂ ਹੁੰਦੀ। ਜੀਵਨ ਦਾ ਅੰਤ ਹੋ ਗਿਆ। ਸਮੱਸਿਆ ਹੀ ਸਮੱਸਿਆ ਰਹਿ ਗਈ ਅਤੇ ਜੇਕਰ ਨਾਮ ਵਿਚ ਸੁਰਤ ਜੋੜੀ ਜਾਏ, ਉਸ ਦੇ ਗੀਤ ਗਾਏ ਜਾਣ, ਉਸ ਦੀ ਸਿਫਤਿ-ਸਾਲਾਹ ਕੀਤੀ ਜਾਏ ਤਾਂ ਫਿਰ ਸਮਾਧੀ ਨਸੀਬ ਹੋ ਜਾਂਦੀ ਹੈ। ਸਭ ਸਮੱਸਿਆਵਾਂ ਦਾ ਅੰਤ ਹੋ ਜਾਂਦਾ ਹੈ। ਧਾਰਮਿਕ ਤੇ ਅਧਾਰਮਿਕ ਦੀ ਇਹ ਪਹਿਚਾਣ ਕਿ ਹਰ ਵਕਤ ਕੋਈ ਨਾ ਕੋਈ ਸਮੱਸਿਆ ਬਣੀ ਹੋਈ ਹੈ ਅਤੇ ਸਮੱਸਿਆ ਵਿਚ ਹੀ ਫੱਸਿਆ ਹੋਇਆ ਹੈ, ਸਮੱਸਿਆ ਵਿਚ

ਹੀ ਜੀਅ ਰਿਹਾ ਹੈ, ਸੰਸਾਰੀ ਮਨੁੱਖ। ਕੋਈ ਸਮੱਸਿਆ ਨਹੀਂ, ਸਾਵਧਾਨ ਹੀ ਸਾਵਧਾਨ, ਸਮਾਧੀ ਦੇ ਵਿਚ ਜੀ ਰਿਹਾ ਇਹ ਧਾਰਮਿਕ ਮਨੁੱਖ ਦੀ ਪਹਿਚਾਣ ਹੈ। ਧਾਰਮਿਕ ਮਨੁੱਖ ਤੱਤੀ ਤਵੀ 'ਤੇ ਬੈਠ ਕੇ ਵੀ ਸਮਾਧੀ ਵਿਚ ਹੁੰਦਾ ਹੈ, ਪਰ ਸੰਸਾਰੀ ਮਨੁੱਖ ਫੁੱਲਾਂ ਦੀ ਸੇਜ 'ਤੇ ਬੈਠ ਕੇ ਵੀ ਤਰ੍ਹਾਂ ਤਰ੍ਹਾਂ ਦੀਆਂ ਸਮੱਸਿਆਵਾਂ ਵਿਚ ਫੱਸਿਆ ਰਹਿੰਦਾ ਹੈ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਮੂਰਤੀ ਸਾਡੇ ਸਾਹਮਣੇ ਹੈ। ਤੱਤੀ ਤਵੀ 'ਤੇ ਵੀ ਬੈਠ ਕੇ ਕਹਿੰਦੇ ਹਨ-

*ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮੁ ਪਦਾਰਥੁ ਨਾਨਕ ਮਾਗੈ॥*

ਤੱਤੀ ਤਵੀ ਹੈ, ਥੱਲੇ ਅੱਗ ਬਲ ਰਹੀ ਹੈ, ਉਪਰ ਗਰਮ ਗਰਮ ਰੇਤ ਸੀਸ ਦੇ ਵਿਚ ਪਾਇਆ ਜਾ ਰਿਹਾ ਹੈ, ਪਰ ਸਮਾਧੀ ਦੇ ਵਿਚ ਹਨ। ਅੱਜ ਕਲ ਮ੍ਰਿਗਛਾਲਾ 'ਤੇ ਬੈਠ ਕੇ, ਸ਼ੇਰ ਦੀ ਖੱਲ 'ਤੇ ਬੈਠ ਕੇ ਤਰ੍ਹਾਂ ਤਰ੍ਹਾਂ ਦੇ ਕਲੀਨਾਂ 'ਤੇ ਬੈਠ ਕੇ ਸਮਾਧੀ ਲਾਉਣ ਵਾਲੇ ਜੋਗੀ ਤਾਂ ਵੇਖੇ ਸਨ, ਪਰ ਸੰਸਾਰ ਵਿਚ ਇਕ ਐਸਾ ਜੋਗੀ ਆਇਆ, ਇਹ ਕੈਸਾ ਸਿੱਧਾ, ਇਹ ਕੈਸਾ ਸਮਾਧੀ ਲੀਨ ਗੁਰੂ ਪ੍ਰਸ਼ੋਤਮ ਅਵਤਾਰ ਗੁਰੂ ਅਰਜਨ ਦੇਵ ਜੀ, ਜਿਸ ਨੇ ਦੱਸਿਆ ਜੇਕਰ ਵਾਕਿਆ ਹੀ ਸਮਾਧੀ ਹੈ ਅਤੇ ਸਮਾਧੀ ਵਿਚ ਮਨੁੱਖ ਜੀਅ ਰਿਹਾ ਹੈ ਤਾਂ ਇਹ ਸਮਾਧੀ ਤੱਤੀ ਤਵੀ 'ਤੇ ਵੀ ਲੱਗ ਸਕਦੀ ਹੈ, ਉਬਲਦੀ ਦੇਗ ਵਿਚ ਵੀ ਲੱਗ ਸਕਦੀ ਹੈ। ਸੰਸਾਰ ਦੇ ਇਤਿਹਾਸ ਵਿਚ, ਇਸੇ ਕਰਕੇ ਧਾਰਮਿਕ ਇਤਿਹਾਸ ਵਿਚ ਇਕ ਮਹਾਨ ਅਜੂਬਾ ਹੋਇਆ ਅਤੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਇਕ ਅਦੁੱਤੀ ਦੇਣ ਜੋ ਸਮਾਧੀ ਵਿਚ ਜੀਅ ਰਿਹਾ ਹੈ, ਉਹ ਤੱਤੀ ਤਵੀ 'ਤੇ ਵੀ ਸਮਾਧੀ ਵਿਚ ਹੈ, ਪਰ ਜੋ ਸਮੱਸਿਆਵਾਂ ਵਿਚ ਜੀਅ ਰਿਹਾ ਹੈ, ਫੁੱਲਾਂ ਦੇ ਸੇਜ 'ਤੇ ਵੀ ਉਲਝਿਆ ਹੀ ਰਹੇਗਾ, ਆਪਣੀਆਂ ਸਮੱਸਿਆਵਾਂ ਵਿਚ ਤਾਂ ਸਾਹਿਬ ਕਹਿੰਦੇ ਹਨ ਕਿ ਅਨੰਤ ਸਮਾਧੀ ਲੀਨ ਸਿੱਧ ਪੁਰਸ਼ ਤੈਨੂੰ ਗਾ ਰਹੇ ਹਨ ਸਮਾਧੀ ਦੁਆਰਾ -

*ਗਾਵਨਿ ਸਾਧ ਵਿਚਾਰੇ॥*

ਤੇ ਅਨਗਿਣਤ ਸਾਧੂ ਜਨ ਵਿਚਾਰ ਕਰ ਕਰ ਕੇ ਸੋਚ ਸੋਚ ਕੇ ਗਾ ਰਹੇ ਹਨ। ਉਹਨਾਂ ਦੀ ਗਾਵਨੀ ਦਾ ਢੰਗ ਹੈ ਸੋਚਣਾ ਤੇ ਸਿੱਧਾਂ ਦਾ ਗਾਵਨਿ ਦਾ ਢੰਗ ਹੈ ਸਮਾਧੀ। ਹੇ ਪਰੀਪੂਰਨ ਪ੍ਰਮਾਤਮਾ ! ਆਪਣੇ ਆਪਣੇ ਢੰਗ ਨਾਲ, ਇਸ ਤਰੀਕੇ ਨਾਲ ਤੇਰੀ ਉਸਤਤੀ ਕਰ ਰਹੇ ਹਨ, ਤੇਰੇ ਗੀਤ ਗਾਇਨ ਕੀਤੇ ਜਾ ਰਹੇ ਹਨ -

*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥*

ਗਾ ਰਹੇ ਹਨ ਤੈਨੂੰ ਜਤੀ ਜਿਹਨਾਂ ਨੇ ਜਤ ਧਾਰਨ ਕੀਤਾ ਹੈ, ਆਪਣੇ ਇੰਦਰਿਆਂ ਨੂੰ ਕਾਬੂ ਕੀਤਾ ਹੈ। ਜਤੀ ਤੋਂ ਮੁਰਾਦ ਅੱਖਾਂ ਨਾਲ ਗ਼ਲਤ ਨਹੀਂ ਵੇਖਣਾ, ਜ਼ਬਾਨ ਨਾਲ

ਗ਼ਲਤ ਨਹੀਂ ਬੋਲਣਾ, ਕੰਨਾਂ ਨਾਲ ਗ਼ਲਤ ਨਹੀਂ ਸੁਨਣਾ, ਦਿਮਾਗ਼ ਨਾਲ ਗ਼ਲਤ ਸੋਚਣਾ ਹੀ ਨਹੀਂ, ਹੱਥਾਂ ਨਾਲ ਗ਼ਲਤ ਕਰਨਾ ਹੀ ਨਹੀਂ, ਪੈਰਾਂ ਨਾਲ ਗ਼ਲਤ ਮਾਰਗ 'ਤੇ ਚੱਲਣਾ ਹੀ ਨਹੀਂ। ਜਿਸ ਮਨੁੱਖ ਨੇ ਸਾਰੇ ਇੰਦਰਿਆਂ ਨੂੰ ਕਾਬੂ ਕਰ ਲਿਆ, ਉਹਨੂੰ ਕਹਿ ਰਹੇ ਹਨ ਜਤੀ। ਅਸਲ ਵਿਚ ਉਹ ਹੀ ਜਤੀ ਹੈ ਤਾਂ ਪਾਤਿਸ਼ਾਹ ਦਾ ਫੁਰਮਾਣ ਹੈ ਕਿ ਗਾ ਰਹੇ ਹਨ ਉਹ ਪੁਰਸ਼ ਜਿਨ੍ਹਾਂ ਨੂੰ ਜਤੀ ਆਖਿਆ ਜਾਂਦਾ ਹੈ। ਉਹਨਾਂ ਦੇ ਗਾਉਣ ਦਾ ਢੰਗ ਹੈ ਆਪਣੇ ਇੰਦਰਿਆਂ ਨੂੰ ਕਾਬੂ ਕੀਤਾ ਹੈ, ਅੱਖਾਂ ਖੋਲ੍ਹਦੇ ਹਨ, ਪਰ ਗ਼ਲਤ ਨਹੀਂ ਦੇਖਣਾ, ਤਮਾਮ ਇੰਦਰੀਆਂ ਨੂੰ ਕਾਬੂ ਕਰਕੇ ਹੇ ਪਰੀਪੂਰਨ ਪ੍ਰਮਾਤਮਾ ! ਉਹ ਤੇਰੇ ਗੀਤ ਗਾ ਰਹੇ ਹਨ। ਭਗਤ ਨਾਮਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ -

*ਦਸ ਬੈਰਾਗਨਿ ਮੋਹਿ ਬਸ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥*

*ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ॥*

*ਪਾਛੈ ਬਹੁਰਿ ਨ ਆਵਨੁ ਪਾਵਉ॥* (ਪੰਨਾ ੬੭੩)

ਉਹ ਬੈਰਾਗਨਿ ਜਿਸ ਦੇ ਆਸਰੇ 'ਤੇ ਜੋਗੀ ਬੈਠ ਕੇ ਜਪ ਤਪ ਕਰਦੇ ਹਨ, ਲੱਕੜ ਦੀ ਬਣੀ ਹੋਈ ਇਕ ਐਸੀ ਬੈਰਾਗਨਿ, ਜਿਹਦੇ ਆਸਰੇ 'ਤੇ ਉਹ ਆਪਣੇ ਸਰੀਰ ਨੂੰ ਅਧਾਰ ਦੇ ਦੇਂਦੇ ਹਨ। ਇਹ ਦਸ ਇੰਦਰੀਆਂ ਦਰਅਸਲ ਸਰੀਰ ਦਾ ਆਧਾਰ ਹਨ, ਜੇ ਨਾ ਹੋਵਣ ਤਾਂ ਸਰੀਰ ਲਈ ਕੋਈ ਵੀ ਕਿਰਿਆ ਕਰਨੀ ਬਹੁਤ ਔਖੀ ਹੈ। ਸਰੀਰ ਵੇਖ ਨਾ ਸਕੇ, ਬੋਲ ਨਾ ਸਕੇ, ਸੁਣ ਨਾ ਸਕੇ, ਸੋਚ ਨਾ ਸਕੇ, ਚੱਲ ਨਾ ਸਕੇ। ਤਾਂ ਇਸ ਸਰੀਰ ਤੇ ਇਕ ਪੱਥਰ ਦੇ ਵਿਚ ਕੋਈ ਅੰਤਰ ਰਹਿ ਨਹੀਂ ਜਾਂਦਾ ਅਤੇ ਇੰਦਰਿਆਂ ਕਰਕੇ ਹੀ ਸਰੀਰ ਦੀ ਮਹਾਨਤਾ ਹੈ ਤੇ ਜਤੀ ਮਨੁੱਖ ਉਹ ਹੈ ਜਿਸ ਨੇ ਆਪਣੇ ਸਾਰੇ ਇੰਦਰਿਆਂ ਨੂੰ ਆਪਣੇ ਕਾਬੂ ਵਿਚ ਕਰ ਲਿਆ। ਹੇ ਪਰੀਪੂਰਨ ਪ੍ਰਮਾਤਮਾ ! ਕੋਈ ਤੇਰੀ ਸਿਫ਼ਤਿ-ਸਾਲਾਹ ਗਾਇਨ ਕਰ ਰਿਹਾ ਹੈ ਆਪਣੇ ਇੰਦਰੀਆਂ ਨੂੰ ਕਾਬੂ ਵਿਚ ਰੱਖ ਕੇ ਤੇ ਕੋਈ ਗਾ ਰਿਹਾ ਹੈ ਦਾਨ ਕਰਕੇ। ਸਤੀ ਤੋਂ ਮੁਰਾਦ ਦਾਨੀ ਜੋ ਤਰ੍ਹਾਂ ਤਰ੍ਹਾਂ ਦੇ ਦਾਨ ਕਰ ਰਹੇ ਹਨ— ਧਨ ਦਾ ਦਾਨ, ਅੰਨ ਦਾ ਦਾਨ, ਬਸਤਰਾਂ ਦਾ ਦਾਨ, ਵਿਦਿਆ ਦਾ ਦਾਨ ਤੇ ਇਸ ਤੋਂ ਇਲਾਵਾ ਬੇਸ਼ੁਮਾਰ ਵਸਤੂਆਂ ਦਾ ਦਾਨ। ਦੇਸ਼ ਦੇ ਵਿਚ ਇਸ ਦਾਨ ਦੀ ਅਨੰਤ ਤਰੀਕਿਆਂ ਦੀਆਂ ਪ੍ਰਥਾਵਾਂ ਚੱਲੀਆਂ ਹੋਈਆਂ ਹਨ। ਮੇਰੇ ਪਾਤਿਸ਼ਾਹ ਜੀ ਫੁਰਮਾਣ ਕਰਦੇ ਹਨ ਕਿ ਗਾ ਰਹੇ ਹਨ ਤੈਨੂੰ ਦਾਨੀ ਦਾਨ ਦੁਆਰਾ, ਉਹ ਦੇ ਰਹੇ ਨੇ ਦਾਨ ਸਿਰਫ਼ ਇਸ ਵਾਸਤੇ ਕਿ ਤੇਰੀ ਉਸਤਤੀ ਰਸਨਾ ਤੋਂ ਕਰ ਸਕੀਏ, ਤੇਰੇ ਨਾਲ ਜੁੜ ਸਕੀਏ ਅਤੇ ਤੇਰੇ ਨਾਲ ਜੁੜਨ ਦਾ ਢੰਗ ਜੋ ਵਸੀਲਾ ਉਹਨਾਂ ਕੋਲ ਹੈ, ਉਹ ਹੈ ਦਾਨ। ਫਿਰ ਗਾ ਰਹੇ ਹਨ ਤੈਨੂੰ ਸੰਤੋਖੀ। ਜੋ ਕੁਝ ਹੈ ਜੈਸਾ ਹੈ, ਸਭ ਠੀਕ ਹੈ, ਸਭ ਕਬੂਲ ਹੈ, ਸਭ ਪ੍ਰਵਾਨ ਹੈ। ਸੰਤੋਖੀ ਮਨੁੱਖ ਦੀ ਇਹ ਪਹਿਚਾਣ ਹੈ ਹੇ ਪ੍ਰਮਾਤਮਾ ! ਜੋ ਕੁਝ ਤੂੰ ਝੋਲੀ ਵਿਚ ਪਾ ਦਿੱਤਾ, ਕਬੂਲ ਹੈ। ਸੰਤੋਖੀ ਮਨੁੱਖ ਹਰ ਵਕਤ ਸ਼ੁਕਰਾਨੇ ਵਿਚ

ਹੋਵੇਗਾ। ਉਹ ਹੱਥ ਜੋੜ ਕੇ ਆਖੇਗਾ ਕਿ ਹੇ ਪ੍ਰਭੂ ! ਮੇਰੀ ਝੋਲੀ ਤਾਂ ਕੁਝ ਵੀ ਨਹੀਂ, ਮੇਰੀ ਯੋਗਤਾ ਤਾਂ ਕੁਝ ਵੀ ਨਹੀਂ ਪਰ ਤੂੰ ਮੇਰੀ ਯੋਗਤਾ ਤੋਂ ਵੱਧ ਦਿੱਤਾ ਹੈ, ਜ਼ਿਆਦਾ ਦਿੱਤਾ ਹੈ। ਤਾਂ ਸੰਤੋਖੀ ਸੰਤੋਖ ਮਈ ਬਿਰਤੀ ਦੁਆਰਾ ਤੈਨੂੰ ਗਾ ਰਿਹਾ ਹੈ। ਸੰਤੋਸ਼ ਨੂੰ ਸਾਹਮਣੇ ਰੱਖ ਕੇ ਹੇ ਅਕਾਲ ਪੁਰਖ ! ਉਹ ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ -

*ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥*

*ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ॥*

ਜੁਗਾਂ ਜੁਗਾਂਤਰਾਂ ਤੋਂ ਰਿਖੀ ਜਨ, ਪੰਡਿਤ ਜਨ ਵੇਦਾਂ ਨੂੰ ਆਧਾਰ ਬਣਾ ਕੇ ਤੈਨੂੰ ਗਾ ਰਹੇ ਹਨ। ਵੇਦਾਂ ਦੁਆਰਾ ਤੇਰੀ ਉਸਤਤੀ ਕਰ ਰਹੇ ਹਨ, ਤੇਰੀ ਸਿਫ਼ਤਿ-ਸਾਲਾਹ ਕਰ ਰਹੇ ਹਨ। ਦਿਨ ਭਰ ਵੇਦਾਂ ਨੂੰ ਪੜ੍ਹਨਾ ਹੈ, ਪੜ੍ਹਾਉਣਾ ਹੈ ਤੇ ਵੇਦਾਂ ਨੂੰ ਪੜ੍ਹਨਾ ਤੇ ਪੜ੍ਹਾਉਣਾ ਕੇਵਲ ਇਸ ਵਾਸਤੇ ਕਿ ਤੇਰੇ ਨਾਲ ਜੁੜ ਸਕੀਏ, ਤੇਰੇ ਨਾਲ ਜੁੜਨ ਦਾ ਅਨੰਦ ਮਾਣ ਸਕੀਏ, ਰਸ ਮਿਲ ਸਕੇ। ਜੁਗਾਂ ਜੁਗਾਂਤਰਾਂ ਤੋਂ, ਅਨੰਤ ਕਾਲ ਤੋਂ ਪੰਡਿਤ ਜਨ ਵੇਦਾਂ ਦੇ ਸਮੇਤ ਵੇਦਾਂ ਨੂੰ ਅਧਾਰ ਬਣਾ ਕੇ ਹੇ ਪਰੀ ਪੂਰਨ ਪ੍ਰਮਾਤਮਾ ! ਤੇਰੇ ਗੀਤ ਗਾ ਰਹੇ ਹਨ। ਇਸ ਤਰ੍ਹਾਂ ਦੇ ਪੰਡਿਤ, ਇਸ ਤਰ੍ਹਾਂ ਦੇ ਰਿਖੀ ਜੋ ਵੇਦਾਂ ਨੂੰ ਉਚਾਰਣ ਕਰ ਕਰਕੇ ਸਿਫ਼ਤਿ-ਸਾਲਾਹ ਕਰ ਰਹੇ ਹਨ -

*ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥*

ਉਹ ਇਸਤਰੀਆਂ ਜੋ ਮਨ ਮੋਹਣੀਆਂ ਹਨ ਅਤੇ ਤਿੰਨ ਲੋਕਾਂ ਦੇ ਜੀਵਾਂ ਨੂੰ ਮੋਹਿਤ ਕਰ ਲੈਂਦੀਆਂ ਹਨ -

*ਸੁਰਗਾ ਮਛ ਪਇਆਲੇ॥*

ਮਾਤ ਲੋਕ, ਸਵਰਗ ਲੋਕ ਤੇ ਪਾਤਾਲ ਲੋਕ ਜਿਨ੍ਹਾਂ ਦਾ ਸਰੂਪ ਇਸ ਢੰਗ ਦਾ ਹੈ ਕਿ ਹਰ ਲੋਕ ਦੇ ਜੀਵ ਨੂੰ ਮੋਹਿਤ ਕਰ ਲੈਣ। ਕਹਿੰਦੇ ਹਨ ਦੇਵਤੇ ਤੱਕ ਮੋਹਿਤ ਹੋ ਗਏ ਸਨ ਗੌਤਮ ਦੀ ਨਾਰ ਅਹਿੱਲਿਆ 'ਤੇ। ਬਹੁਤ ਲੰਬੀ ਚੌੜੀ ਗਾਥਾ ਹੈ ਇੰਦਰ ਤੇ ਅਹਿੱਲਿਆ ਦੀ ਤੇ ਗੌਤਮ ਦੀ। ਇਸ ਤਰੀਕੇ ਨਾਲ ਪੁਰਾਣਕ ਪ੍ਰਸ਼ਨ ਅਨੰਤ ਹਨ, ਦੇਵ ਲੋਕ ਦੇ ਦੇਵਤੇ ਵੀ ਅਣਗਿਣਤ ਇਸਤਰੀਆਂ 'ਤੇ ਮੋਹਿਤ ਹੋਏ। ਇਸ ਤਰ੍ਹਾਂ ਦੀਆਂ ਮੋਹਣੀਆਂ ਜੋ ਦੇਵਤਿਆਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਮਨੁੱਖਾਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਪਾਤਾਲ ਲੋਕ ਦੇ ਵਾਸੀ ਜੋ ਜੀਵ ਹਨ, ਉਹਨਾਂ ਨੂੰ ਵੀ ਮੋਹਿਤ ਕਰ ਲੈਂਦੀਆਂ ਹਨ, ਐਸੀਆਂ ਮੋਹਣੀਆਂ ਵੀ ਹੇ ਪਰੀਪੂਰਨ ਪ੍ਰਮਾਤਮਾ ! ਤੇਰੇ ਗੀਤ ਗਾ ਰਹੀਆਂ ਹਨ, ਤੇਰੀ ਸਿਫ਼ਤਿ-ਸਾਲਾਹ ਕਰ ਰਹੀਆਂ ਹਨ -

*ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥*

ਦਰਅਸਲ ਮੋਹਣੀ ਉਸ ਸਮੇਂ ਹੀ ਪ੍ਰਮਾਤਮਾ ਦੇ ਗੀਤ ਗਾ ਸਕਦੀ ਹੈ ਕਿ ਜਦ ਉਸਨੂੰ

ਪਤਾ ਚਲੇ ਕਿ ਮੇਰਾ ਇਹ ਮਨਮੋਹਨਿ ਚੇਹਰਾ, ਮੇਰਾ ਇਹ ਸੁੰਦਰ ਸਰੂਪ ਪ੍ਰਮਾਤਮਾ ਦੀ ਦੇਣ ਹੈ, ਉਸ ਚਿੱਤਰਕਾਰ ਦਾ ਚਿਤਰਿਆ ਹੋਇਆ ਇਹ ਚਿੱਤਰ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ -

*ਰੂਪਵੰਤੁ ਹੋਇ ਨਾਹੀ ਮੋਹੈ॥*
*ਪ੍ਰਭ ਕੀ ਜੋਤਿ ਸਗਲ ਘਟ ਸੋਹੈ॥*

ਪ੍ਰਭੂ ਦੀ ਜੋਤ ਤੋਂ ਬਿਨਾਂ ਕੋਈ ਰੂਪਵੰਤ ਹੋ ਨਹੀਂ ਸਕਦਾ, ਪਰ ਕੋਈ ਮਾਣ ਕਰੇ ਉਸਦੀ ਜੋਤ ਦਾ, ਖਿਆਲ ਇਕ ਪਾਸੇ ਰੱਖ ਕੇ ਕੇਵਲ ਆਪਣੇ ਰੂਪ ਦਾ ਹੀ ਮਾਣ ਕਰੇ ਤਾਂ ਮਹਾਰਾਜ ਕਹਿੰਦੇ ਹਨ -

*ਜੋ ਜਾਨੈ ਮੈ ਜੋਬਨਵੰਤੁ॥*
*ਸੋ ਹੋਵਤ ਬਿਸਟਾ ਕਾ ਜੰਤੁ॥*

ਉਹ ਤਾਂ ਫਿਰ ਬਿਸਟਾ ਦਾ ਕੀੜਾ ਬਣੇਗਾ ਜਿਸਨੂੰ ਆਪਣੇ ਰੂਪ ਦਾ ਮਾਣ ਹੋ ਗਿਆ ਤੇ ਇਹ ਸੁੰਦਰ ਸਰੂਪ ਕਿਸੇ ਅਰੂਪ ਦੀ ਦੇਣ ਹੈ, ਕਿਸੇ ਅਰੂਪ ਦੇ ਹੱਥਾਂ ਦੀ ਬਰਕਤ ਹੈ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੀਆਂ ਸਿਆਣੀਆਂ ਮੋਹਣੀਆਂ ਇਸਤਰੀਆਂ ਜਿਨ੍ਹਾਂ ਕੋਲ ਸੁੰਦਰ ਸਰੂਪ ਹੈ, ਹੇ ਅਕਾਲ ਪੁਰਖ ! ਜਿਹੜੀਆਂ ਤਿੰਨ ਲੋਕਾਂ ਦੇ ਜੀਵਾਂ ਨੂੰ ਮੋਹਿਤ ਕਰ ਲੈਂਦੀਆਂ ਹਨ, ਉਹ ਵੀ ਤੇਰੇ 'ਤੇ ਮੋਹਿਤ ਹੋਈਆਂ ਹਨ। ਤੇਰੇ ਗੀਤ ਗਾ ਰਹੀਆਂ ਹਨ। ਉਹ ਵੀ ਤੇਰਾ ਸਿਫ਼ਤਿ-ਸਾਲਾਹ ਕਰ ਰਹੀਆਂ ਹਨ -

*ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥*
*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥*

ਅਠਾਹਠ ਤੀਰਥਾਂ ਦੇ ਸਮੇਤ ਹੇ ਪਰੀਪੂਰਨ ਪ੍ਰਮਾਤਮਾ ! ਤੇਰੇ ਉਪਾਏ ਹੋਏ, ਤੇਰੇ ਪੈਦਾ ਕੀਤੇ ਹੋਏ ਰਤਨ ਜੋ ਨੌ ਕਿਸਮਾਂ ਦੇ ਮੰਨੇ ਜਾਂਦੇ ਹਨ - ਪੁਖਰਾਜ ਹੈ, ਨੀਲਮ ਹੈ, ਜਵਾਹਰ ਹੈ, ਮੂੰਗਾ ਹੈ, ਪੰਨਾ ਹੈ, ਮੋਤੀ ਹੈ, ਇਹ ਉਹ ਪੱਥਰ ਹਨ ਜਿਨ੍ਹਾਂ ਨੂੰ ਕਹਿੰਦੇ ਹਨ ਰਤਨ ਚਮਕ ਤੇ ਦਮਕ ਨੂਰ। ਹੇ ਪਰੀ ਪੂਰਨ ਪ੍ਰਮਾਤਮਾ ! ਤੇਰਾ ਦਿੱਤਾ ਹੋਇਆ ਇਕ ਐਸਾ ਹੀਰਾ ਮੁਗ਼ਲ ਸ਼ਹਿਨਸ਼ਾਹ ਨੇ ਕਹਿ ਦਿੱਤਾ ਕੋਹਨੂਰ ਹੈ। ਇਹ ਤਾਂ ਪਹਾੜਾਂ ਦਾ ਨੂਰ ਹੈ। ਇਹ ਤਾਂ ਪੱਥਰਾਂ ਦਾ ਨੂਰ ਹੈ। ਅੱਜ ਇਹ ਕੋਹੇਨੂਰ ਹੀਰਾ ਮੌਜੂਦ ਹੈ ਜਗਤ ਦੇ ਵਿਚ ਤਾਂ ਪਰੀਪੂਰਨ ਪ੍ਰਮਾਤਮਾ ! ਇਸ ਤਰ੍ਹਾਂ ਦੇ ਜਿਹੜੇ ਤੂੰ ਨੂਰ ਪੈਦਾ ਕੀਤੇ ਹਨ ਹੀਰਿਆਂ ਦੇ ਵਿਚ, ਪੰਨਿਆਂ ਦੇ ਵਿਚ, ਨੀਲਮ ਦੇ ਵਿਚ, ਪੁਖਰਾਜ ਦੇ ਅੰਦਰ, ਮੋਤੀਆਂ ਦੇ ਅੰਦਰ ਇਹ ਵੀ ਤੈਨੂੰ ਗਾ ਰਹੇ ਹਨ, ਇਹ ਵੀ ਤੇਰੀ ਰਜ਼ਾ ਦੇ ਮੁਤਾਬਿਕ ਚਮਕੇ ਹਨ, ਬਣੇ ਹਨ। ਜਾਂ ਕੋਈ ਹੀਰੇ ਨੂੰ ਵੇਖ ਕੇ ਹੇ ਪ੍ਰਮਾਤਮਾ ! ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ ਕਿ ਤੂੰ ਪੱਥਰ ਦੇ ਅੰਦਰ ਨੂਰ ਪਾ ਦਿੱਤਾ, ਤੂੰ ਨੀਲਮ ਨੂੰ ਇਤਨਾ ਸੁੰਦਰ ਬਣਾ ਦਿੱਤਾ, ਤੂੰ ਪੁਖਰਾਜ ਦੇ ਅੰਦਰ ਚਮਕ

ਪੈਦਾ ਕਰ ਦਿੱਤੀ, ਤੂੰ ਮੋਤੀਆਂ ਦੇ ਅੰਦਰ ਚਮਕ ਤੇ ਦਮਕ ਪੈਦਾ ਕਰ ਦਿੱਤੀ, ਪੱਥਰਾਂ ਦੇ ਅੰਦਰ ਰੌਸ਼ਨੀ ਪੈਦਾ ਕਰ ਦਿੱਤੀ। ਕੋਈ ਇਹਨਾਂ ਨੂੰ ਅਧਾਰ ਬਣਾ ਕੇ ਤੇਰੇ ਗੀਤ ਗਾ ਰਿਹਾ ਹੈ ਤੇ ਕੋਈ ਤੀਰਥਾਂ ਨੂੰ ਆਧਾਰ ਬਣਾ ਕੇ ਹੇ ਪਰੀ ਪੂਰਨ ਪ੍ਰਮਾਤਮਾ ! ਤੇਰੇ ਗੀਤ ਗਾ ਰਿਹਾ ਹੈ -

*ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥*

ਸਾਡੇ ਦੇਸ਼ ਵਿਚ ਗ਼ਾਲਬਨ ਸਨਾਤਨ ਮੱਤ ਦੁਆਰਾ ਐਸੇ ਅਠਾਹਠ ਅਸਥਾਨ ਮੰਨੇ ਜਾਂਦੇ ਹਨ, ਜਿਨ੍ਹਾਂ ਨੂੰ ਕਹਿੰਦੇ ਹਨ ਤੀਰਥ। ਤੀਰਥ ਤੋਂ ਮੁਰਾਦ ਹੈ ਤੱਟ। ਉਹ ਤੱਟ ਜਿਥੋਂ ਮਨੁੱਖ ਨਦੀ ਨੂੰ ਪਾਰ ਕਰਦਾ ਹੈ, ਦਰਿਆ ਨੂੰ ਪਾਰ ਕਰਦਾ ਹੈ। ਤੀਰਥ ਤਾਂ ਉਹ ਹੀ ਵੱਡਾ ਹੈ, ਉਹ ਹੀ ਮਹਾਨ ਹੈ ਜਿਥੇ ਬੈਠ ਕੇ ਪ੍ਰਮਾਤਮਾ ਦੀ ਯਾਦ ਆਵੇ। ਕਬੀਰ ਦੇ ਕਥਨ ਅਨੁਸਾਰ ਤੀਰਥਾਂ ਦੇ ਜਨਮ ਦਾਤਾ ਸੰਤ ਜਨ ਹਨ ਤੇ ਸੰਤ ਦਾ ਕਿਧਰੇ ਜਨਮ ਹੋਵੇ ਤਾਂ ਉਹ ਜਨਮ ਅਸਥਾਨ ਤੀਰਥ ਹੋ ਜਾਂਦਾ ਹੈ। ਸੰਤ ਕਿਧਰੇ ਬੈਠ ਕੇ ਤਪ ਕਰੇ ਤਾਂ ਤਪ ਅਸਥਾਨ ਤੀਰਥ ਹੋ ਜਾਂਦਾ ਹੈ। ਸੰਤ ਕਿਧਰੇ ਸ਼ਹਾਦਤ ਦੇ ਦੇਵੇ, ਜਿਥੇ ਉਸਦਾ ਖ਼ੂਨ ਡੁਲ੍ਹਦਾ ਹੈ, ਉਹ ਅਸਥਾਨ ਤੀਰਥ ਹੋ ਜਾਂਦਾ ਹੈ। ਇਸ ਵਾਸਤੇ ਭਗਤ ਕਬੀਰ ਕਹਿੰਦੇ ਹਨ -

*ਕਹਿ ਕਬੀਰ ਹਉ ਭਇਆ ਉਦਾਸ॥*
*ਤੀਰਥੁ ਬਡਾ ਕਿ ਹਰਿ ਕਾ ਦਾਸੁ॥* (ਪੰਨਾ ੩੩੧)

ਮੈਂ ਤਾਂ ਉਦਾਸ ਹੋ ਗਿਆ ਹਾਂ। ਹੇ ਪ੍ਰਭੂ ! ਤੀਰਥ ਵੱਡਾ ਹੈ ਕਿ ਹਰੀ ਦਾ ਦਾਸ ਵੱਡਾ ਹੈ। ਸਮਝ ਆ ਗਈ ਹੈ ਕਿ ਹਰੀ ਦਾ ਦਾਸ ਵੱਡਾ ਹੈ, ਕਿਉਂਕਿ ਜਿਤਨੇ ਤੀਰਥ ਹਨ ਹਰੀ ਦੇ ਦਾਸਾਂ ਦੇ ਕਦਮਾਂ ਤੋਂ ਪੈਦਾ ਹੋਏ ਹਨ, ਜਪੀਸਵਰ ਤੇ ਤਪੀਸਵਰ ਲੋਕਾਂ ਦੀ ਦੇਣ ਹਨ ਅਠਾਹਠ ਤੀਰਥ। ਸਾਹਿਬ ਕਹਿੰਦੇ ਹਨ ਕਿ ਇਹ ਤਰ੍ਹਾਂ ਤਰ੍ਹਾਂ ਦੇ ਰਤਨ ਅਤੇ ਇਹ ਅਠਾਹਠ ਤੀਰਥ ਹੇ ਪਰੀਪੂਰਨ ਪ੍ਰਮਾਤਮਾ ! ਤੇਰੇ ਗੀਤ ਗਾ ਰਹੇ ਹਨ ਭਾਵ ਕੋਈ ਅਠਾਹਠ ਤੀਰਥ ਤੇ ਰਤਨ ਇਹਨਾਂ ਦੇ ਆਸਰੇ ਤੇ ਇਹਨਾਂ ਨੂੰ ਨਾਲ ਲੈ ਕੇ ਤੇਰੇ ਗੀਤ ਗਾ ਰਿਹਾ ਹੈ, ਤੇਰੀ ਸਿਫ਼ਤਿ-ਸਾਲਾਹ ਕਰ ਰਿਹਾ ਹੈ -

*ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ॥*

ਗਾ ਰਹੇ ਹਨ ਤੈਨੂੰ ਜੋਧੇ ਮਹਾਂਬਲੀ ਸੂਰਮੇ ਤੇ ਚਾਰੋਂ ਖਾਣੀਆਂ ਵੀ ਤੇਰੀ ਸਿਫ਼ਤਿ-ਸਾਲਾਹ ਕਰ ਰਹੀਆਂ ਹਨ। ਕਿਹੜੀਆਂ ਚਾਰ ਖਾਣੀਆਂ ? ਖਾਣ ਜਿਥੋਂ ਕੁਝ ਪੈਦਾ ਹੋਵੇ। ਕੁਝ ਉਹ ਖਾਣਾਂ ਹਨ ਜਿਥੋਂ ਧਾਤੂਆਂ ਜਨਮ ਲੈਂਦੀਆਂ ਹਨ, ਸੋਨਾ ਪੈਦਾ ਹੁੰਦਾ ਹੈ, ਚਾਂਦੀ ਪੈਦਾ ਹੁੰਦੀ ਹੈ, ਤਾਂਬਾ ਲੋਹਾ ਕੋਇਲਾ ਆਦਿਕ ਦੀਆਂ ਖਾਣਾਂ ਹਨ, ਪਰ ਜਿਥੋਂ ਜੀਵ ਪੈਦਾ ਹੁੰਦੇ ਹਨ, ਜੀਵਨ ਪੈਦਾ ਹੁੰਦਾ ਹੈ, ਉਹ ਵੀ ਖਾਣ ਹੈ। ਤੇ ਉਹ ਖਾਣ ਹੈ ਚਾਰ ਕਿਸਮਾਂ

ਦੀ ਅੰਡਜ, ਜੇਰਜ, ਸੇਤਜ, ਉਤਭੁਜ। ਅੰਡਜ ਸਭ ਤੋਂ ਵੱਡੀ ਖਾਣ ਹੈ। ਅੰਡੇ ਲਗਪਗ ਜਲ ਜੰਤੂ ਜਿਹਦੇ ਵਿਚ ਮਛਲੀਆਂ, ਕਛੂਏ ਸਿਰਮੌਰ ਹਨ, ਅੰਡਿਆਂ ਤੋਂ ਪੈਦਾ ਹੁੰਦੇ ਹਨ। ਜਿਤਨੇ ਜੰਤੂ ਆਕਾਸ਼ ਵਿਚ ਉੱਡਣ ਵਾਲੇ ਹਨ, ਸਾਰੇ ਦੇ ਸਾਰੇ ਅੰਡਿਆਂ ਤੋਂ ਪੈਦਾ ਹੁੰਦੇ ਹਨ, ਜਿਤਨੇ ਕੀੜੇ ਮਕੌੜੇ ਹਨ ਸਭ ਦਾ ਜਨਮ ਵੀ ਅੰਡਿਆਂ ਤੋਂ ਹੈ। ਸਭ ਤੋਂ ਵੱਡੀ ਜਿਹੜੀ ਜੀਵਾਂ ਦੀ ਖਾਣ ਹੈ, ਉਹ ਹਨ ਅੰਡੇ। ਫਿਰ ਦੂਜੀ ਖਾਣ ਹੈ ਜੇਹਰ। ਪੇਟ ਤੋਂ ਪੈਦਾ ਹੋਣ ਵਾਲੇ ਚੌਪਾਏ, ਜਾਨਵਰ ਹਨ ਅਤੇ ਮਨੁੱਖ, ਇਹ ਜੇਹਰ ਤੋਂ ਜਨਮ ਲੈਂਦੇ ਹਨ। ਸਵੈਤੱਜ ਪਸੀਨੇ ਤੋਂ ਜੋ ਜੀਵ ਪੈਦਾ ਹੁੰਦੇ ਹਨ ਚਿੱਚੜ, ਜੂੰਆਂ, ਚਮਚਿੱਚੜ ਆਦਿਕ ਜੋ ਪਸ਼ੂਆਂ ਨੂੰ ਚੰਬੜ ਜਾਂਦੇ ਹਨ ਅਤੇ ਮਨੁੱਖ ਜੋ ਨ੍ਹਾਵੇ ਨਾ ਤਾਂ ਮੈਲ ਦੇ ਸੰਯੋਗ ਤੋਂ ਜੂੰਆਂ ਦਾ ਜਨਮ ਹੋ ਜਾਂਦਾ ਹੈ। ਇਹ ਵੀ ਪਰੀਪੂਰਨ ਪ੍ਰਮਾਤਮਾ ਨੇ ਇਕ ਖਾਣੀ ਬਣਾ ਦਿੱਤੀ ਹੈ। ਚੌਥੀ ਖਾਣੀ ਹੈ ਬਨਸਪਤੀ ਉਤਭੁਜ ਜੋ ਧਰਤੀ ਤੋਂ, ਧਰਤੀ ਦੇ ਹੁੰਮਸ ਤੋਂ ਜੋ ਆਪਣੇ ਆਪ ਧਰਤੀ ਦੇ ਵਿਚੋਂ ਫੁੱਟ ਪੈਂਦੇ ਹਨ, ਨਿਕਲਦੇ ਹਨ, ਇਹ ਚਾਰ ਖਾਣੀਆਂ ਵੀ ਤੈਨੂੰ ਗਾ ਰਹੀਆਂ ਹਨ। ਭਾਵ ਕੋਈ ਆਂਡਿਆਂ ਨੂੰ ਵੇਖ ਕੇ, ਜੇਹਰ ਤੋਂ ਪੈਦਾ ਹੁੰਦੇ ਜੀਵਾਂ ਨੂੰ ਵੇਖ ਕੇ, ਪਸੀਨੇ ਤੋਂ ਪੈਦਾ ਹੁੰਦੇ ਜੀਵਾਂ ਨੂੰ ਵੇਖ ਕੇ ਅਤੇ ਧਰਤੀ ਤੋਂ ਪੈਦਾ ਹੁੰਦੀ ਬਨਸਪਤੀ ਨੂੰ ਵੇਖ ਕੇ ਹੇ ਪਰੀਪੂਰਨ ਪ੍ਰਮਾਤਮਾ ! ਵਿਸਮਾਦ ਹੋ ਕੇ ਤੇਰੇ ਗੀਤ ਗਾਇਨ ਕਰਨ ਲੱਗ ਪੈਂਦਾ ਹੈ, ਪਰ ਉਸ ਦੇ ਗਾਉਣ ਦਾ ਆਧਾਰ ਹੈ ਇਹ ਚਾਰ ਖਾਣੀਆਂ –

*ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥*

ਗਾ ਰਹੇ ਹਨ ਤੈਨੂੰ ਇਹ ਖੰਡ ਟੋਟੇ, ਧਰਤੀ ਦੇ ਟੋਟੇ, ਮੰਡਲ ਬ੍ਰਹਿਮੰਡ ਦਾ ਤੂੰ ਇਕ ਚੱਕਰ ਜੋ ਤੂੰ ਬਣਾਇਆ–

*ਕਰਿ ਕਰਿ ਰਖੇ ਧਾਰੇ॥*

ਜੋ ਤੂੰ ਬਣਾ ਬਣਾ ਕੇ ਧਾਰਨ ਕੀਤੇ ਹਨ, ਰਖੇ ਹਨ। ਕੀ ਬ੍ਰਹਿਮੰਡ ਤੇ ਬ੍ਰਹਿਮੰਡਾਂ ਦਾ ਚੱਕਰ, ਫੇਰ ਬ੍ਰਹਿਮੰਡ ਵਿਚ ਛੋਟੇ ਛੋਟੇ ਟੋਟੇ, ਧਰਤੀਆਂ ਦੇ ਟੁਕੜੇ, ਜ਼ਮੀਨ ਹੇ ਪਰੀਪੂਰਨ ਪ੍ਰਮਾਤਮਾ ! ਇਹ ਤੈਨੂੰ ਗਾ ਰਹੇ ਹਨ ਭਾਵ ਕੋਈ ਇਸ ਬ੍ਰਹਿਮੰਡ ਦੇ ਚੱਕਰ ਨੂੰ ਵੇਖਦਾ ਹੈ, ਕੋਈ ਧਰਤੀ ਦੇ ਟੁਕੜਿਆਂ ਨੂੰ ਦੇਖਦਾ ਹੈ ਅਤੇ ਕੋਈ ਸਮੂਹ ਬ੍ਰਹਿਮੰਡ ਦੇ ਉੱਤੇ ਦ੍ਰਿਸ਼ਟੀ ਮਾਰਦਾ ਹੈ ਅਤੇ ਤੇਰੀ ਸਿਫ਼ਤਿ-ਸਾਲਾਹ ਕਰਨ ਲੱਗ ਪੈਂਦਾ ਹੈ। ਹੇ ਪਰੀਪੂਰਨ ਪ੍ਰਮਾਤਮਾ ! ਇਹ ਸਭ ਕੁਝ ਤੇਰੀ ਰਜ਼ਾ ਵਿਚ ਹਨ, ਇਸ ਵਾਸਤੇ ਤੇਰੇ ਗੀਤ ਗਾ ਰਹੇ ਹਨ–

*ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥*

ਇਹ ਤਾਂ ਠੀਕ ਹੈ ਹੇ ਪਰੀ ਪੂਰਨ ਪ੍ਰਮਾਤਮਾ ! ਕਿ ਤੈਨੂੰ ਬਹੁਤ ਗਾ ਰਹੇ ਹਨ, ਅਨੰਤ ਗਾ ਰਹੇ ਹਨ, ਬੇਸ਼ੁਮਾਰ ਗਾ ਰਹੇ ਹਨ, ਪਰ ਹਕੀਕਤ ਦੇ ਵਿਚ

*ਸੇਈ ਤੁਧਨੋ ਗਾਵਨਿ*

ਉਹ ਵੀ ਤੈਨੂੰ ਗਾ ਰਹੇ ਹਨ। ਕੌਣ ?

*ਜੋ ਤੁਧੁ ਭਾਵਨਿ*

ਜੋ ਤੈਨੂੰ ਭਾ ਜਾਂਦੇ ਹਨ। ਗਾਉਣ ਵਾਲੇ ਤਾਂ ਬਥੇਰੇ ਹਨ, ਪਰ ਤੈਨੂੰ ਭਾ ਗਏ ਕਿ ਨਹੀਂ। ਸਾਹਿਬ ਕਹਿੰਦੇ ਹਨ ਕਿ ਇਹ ਮਸਲਾ ਬਹੁਤ ਅਹਿਮ ਹੈ, ਜ਼ਰੂਰੀ ਹੈ, ਪਰ ਮੇਰੀ ਦ੍ਰਿਸ਼ਟੀ ਵਿਚ ਤਾਂ ਉਹ ਹੀ ਤੈਨੂੰ ਗਾ ਰਹੇ ਹਨ ਜੋ ਤੈਨੂੰ ਭਾ ਗਏ ਹਨ। ਕੌਣ ਤੈਨੂੰ ਭਾ ਗਏ ਹਨ ?

*ਰਤੇ ਤੇਰੇ ਭਗਤ ਰਸਾਲੇ॥*

ਜੋ ਤੇਰੇ ਨਾਮ ਦੇ ਰੰਗ ਵਿਚ ਰਤੇ ਹਨ ਤੇ ਰਸਾਲੇ ਜਿਨ੍ਹਾਂ ਕੋਲ ਰਸ ਹੈ। ਰਸਾਂ ਦਾ ਘਰ ਤੇਰਾ ਨਾਮ।ਜੋ ਰਸ ਦੇ ਵਿਚ ਭਿਜ ਗਏ ਹਨ, ਜੋ ਰਸ ਦੇ ਵਿਚ ਡੁੱਬ ਗਏ ਹਨ। ਜੇਕਰ ਭੋਜਨ ਦੀ ਬੁਰਕੀ ਨੂੰ ਮੂੰਹ ਵਿਚ ਰੱਖੀਏ ਤਾਂ ਰਸਨਾ ਨੂੰ ਸਵਾਦ ਆਉਂਦਾ ਹੈ, ਇਸੇ ਤਰੀਕੇ ਨਾਲ ਰਸਨਾ ਜਦ ਪ੍ਰਮਾਤਮਾ ਦਾ ਨਾਮ ਜਪੇ ਤਾਂ ਜਪਦਿਆਂ ਸ਼ਬਦ ਆਵੇ ਤਾਂ ਸਮਝ ਲਉ ਉਹ ਭਗਤ ਰਸਾਲ ਭਗਤ ਹੈ। ਉਹਦੇ ਕੋਲ ਰਸ ਹੈ, ਰਸਾਂ ਦਾ ਘਰ ਹੈ, ਪਰੀਪੂਰਨ ਪ੍ਰਮਾਤਮਾ ਦਾ ਨਾਮ ਹੈ ਅਤੇ ਰਸ ਦੇ ਵਿਚ ਭਗਤੀ ਜੋ ਕਰ ਰਹੇ ਹਨ, ਭੋਜਨ ਦੀ ਬੁਰਕੀ ਮੂੰਹ ਦੇ ਵਿਚ ਰੱਖੀਏ ਤਾਂ ਸਵਾਦ ਨਹੀਂ ਆਇਆ। ਲਾਜ਼ਮੀ ਹੈ ਕੋਈ ਬੁਖ਼ਾਰ ਹੋਵੇਗਾ, ਜਿਸ ਕਾਰਣ ਕਰਕੇ ਰਸਨਾ ਕੌੜੀ ਹੈ ਤੇ ਰਸਨਾ ਦਾ ਸਵਾਦ ਬਦਲ ਗਿਆ ਤਾਂ ਹੁਣ ਸਵਾਦੀ ਭੋਜਨ, ਸਵਾਦੀ ਪਦਾਰਥ ਵੀ ਸਵਾਦ ਨਹੀਂ ਦੇ ਰਹੇ। ਹੂ-ਬ-ਹੂ ਮਨ ਨੂੰ ਵਿਕਾਰਾਂ ਦਾ ਤਾਪ ਚੜ੍ਹਿਆ ਹੋਵੇ, ਲੋਭ ਤੇ ਤ੍ਰਿਸ਼ਨਾ ਦਾ ਅਤੇ ਪ੍ਰਮਾਤਮਾ ਦਾ ਨਾਮ ਜਪੀਏ ਤਾਂ ਉਹਦੇ ਵਿਚ ਸਵਾਦ ਨਹੀਂ ਆਉਂਦਾ, ਉਹਦੇ ਵਿਚ ਰਸ ਨਹੀਂ ਆਉਂਦਾ। ਰਸਾਲ ਭਗਤ ਦੀ ਇਹ ਪਹਿਚਾਣ ਹੈ ਕਿ ਉਹਦੀ ਰਸਨਾ ਦੇ ਉੱਤੇ ਪ੍ਰਮਾਤਮਾ ਦਾ ਨਾਮ ਹੋਵੇਗਾ ਤੇ ਨਾਮ ਦੇ ਵਿਚੋਂ ਹੀ ਉਹ ਸਾਰਾ ਦਿਨ, ਸਾਰੀ ਰਾਤ, ਸਾਰੀ ਉਮਰ ਰਸ ਲੈਂਦਾ ਰਹੇਗਾ। ਇਸ ਵਾਸਤੇ ਮੇਰੇ ਸਾਹਿਬ ਕਹਿੰਦੇ ਹਨ ਕਿ

*ਪ੍ਰਭ ਜੀ ਬਸਹਿ ਸਾਧ ਕੀ ਰਸਨਾ॥*
*ਨਾਨਕ ਜਨ ਕਾ ਦਾਸਨਿ ਦਸਨਾ॥* (ਪੰਨਾ ੨੬੩)

ਪ੍ਰਮਾਤਮਾ ਕਿਥੇ ਵੱਸਦਾ ਹੈ, ਉਸ ਸਾਧੂ ਦੀ ਰਸਨਾ 'ਤੇ ਵੱਸਦਾ ਹੈ, ਜਿਸਨੂੰ ਜਪਦਿਆਂ ਹੋਇਆਂ ਰਸ ਆ ਰਿਹਾ ਹੈ, ਸਵਾਦ ਆ ਰਿਹਾ ਹੈ ਤਾਂ

*ਸੇਈ ਤੁਧਨੋ ਗਾਵਹਿ*

ਉਹੀ ਤੈਨੂੰ ਗਾ ਰਹੇ ਹਨ ਅਸਲ ਵਿਚ

*ਜੋ ਤੁਧੁ ਭਾਵਨਿ*

ਜੋ ਤੈਨੂੰ ਭਾ ਗਏ ਹਨ। ਕੌਣ ਤੈਨੂੰ ਭਾ ਗਏ ਹਨ ?

*ਰਤੇ ਤੇਰੇ ਭਗਤ ਰਸਾਲੇ॥*

ਜੋ ਤੇਰੇ ਭਗਤ ਹਨ, ਤੇਰੇ ਨਾਮ ਦੇ ਰੰਗ ਵਿਚ ਰਤੇ ਹਨ। ਜੋ ਰਸਾਂ ਦਾ ਘਰ ਤੇਰਾ ਨਾਮ ਪ੍ਰਾਪਤ ਕਰ ਚੁੱਕੇ ਹਨ। ਇਸ ਤਰ੍ਹਾਂ ਦੇ ਜਿਹੜੇ ਭਗਤ ਹਨ, ਹਕੀਕਤ ਵਿਚ ਤੈਨੂੰ ਇਹ ਹੀ ਗਾ ਰਹੇ ਹਨ। ਅਸਲ ਵਿਚ ਸਿਰਮੌਰ ਰੂਪ ਦੇ ਵਿਚ ਇਹੀ ਤੈਨੂੰ ਗਾ ਰਹੇ ਹਨ -

*ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕ ਕਿਆ ਵੀਚਾਰੇ॥*

ਹੋਰ ਅਨੰਤ ਗਾ ਰਹੇ ਹਨ। ਬੇਸ਼ੁਮਾਰ ਗਾ ਰਹੇ ਹਨ -

*ਸੇ ਮੈ ਚਿਤਿ ਨ ਆਵਨਿ॥*

ਜੋ ਤੇਰੇ ਚੇਤਾ ਸ਼ਕਤੀ ਤੋਂ ਪਰੇ ਹਨ, ਜਿਨ੍ਹਾਂ ਨੂੰ ਮੈਂ ਆਪਣੇ ਚੇਤਾ ਸ਼ਕਤੀ ਵਿਚ ਨਹੀਂ ਲਿਆ ਸਕਦਾ। ਭਾਵ ਮੇਰੀ ਚੇਤਾ ਸ਼ਕਤੀ ਵੀ ਇਕ ਸੀਮਾ ਰੱਖਦੀ ਹੈ। ਤੈਨੂੰ ਗਾ ਰਹੇ ਹਨ ਅਸੰਖ ਅਨੰਤ, ਬੇਸ਼ੁਮਾਰ। ਹੇ ਪਰੀਪੂਰਨ ਪ੍ਰਮਾਤਮਾ ! ਹੋਰ ਵੀ ਅਨੇਕਾਂ ਗਾ ਰਹੇ ਹਨ, ਜੋ ਕੁਝ ਮੈਂ ਕਿਹਾ। ਇਸ ਤੋਂ ਇਲਾਵਾ ਵੀ ਗਾ ਰਹੇ ਹਨ, ਜੋ ਮੇਰੇ ਚਿਤ ਵਿਚ ਨਹੀਂ ਆਉਂਦੇ-

*ਨਾਨਕ ਕਿਆ ਵੀਚਾਰੇ॥*

ਮੈਂ ਇਹਨਾਂ ਸਾਰੇ ਗਾਉਣ ਵਾਲਿਆਂ ਦੀ ਕੀ ਵੀਚਾਰ ਕਰਾਂ ਕਿਉਂਕਿ ਸਾਰੇ ਦੇ ਸਾਰੇ ਮੇਰੇ ਚੇਤਾ ਸ਼ਕਤੀ ਦੇ ਅੰਦਰ ਨਹੀਂ ਆਉਂਦੇ। ਮੈਂ ਸਾਰਿਆਂ ਦੀ ਗਿਣਤੀ ਨਹੀਂ ਕਰ ਸਕਦਾ ਕਿਉਂਕਿ ਮੇਰੀ ਚੇਤਾ ਸ਼ਕਤੀ ਸੀਮਾ ਦੇ ਵਿਚ ਹੈ। ਹੇ ਪਰੀਪੂਰਨ ਪ੍ਰਮਾਤਮਾ ! ਅਨੰਤ ਤੈਨੂੰ ਗਾ ਰਹੇ ਹਨ ਜੋ ਮੇਰੇ ਚੇਤੇ ਤੋਂ ਪਰੇ ਹਨ -

*ਸੋਈ ਸੋਈ ਸਦਾ ਸਚੁ ਸਾਹਿਬ ਸਾਚਾ ਸਾਚੀ ਨਾਈ॥*

ਉਹੀ ਪ੍ਰਮਾਤਮਾ ਸੱਚਾ ਹੈ, ਸਦੀਵੀ ਹੈ, ਹਮੇਸ਼ਾ ਹੈ ਤੇ ਉਸ ਦੀ ਵਡਿਆਈ ਵੀ ਸੱਚੀ ਹੈ, ਮਹਾਨ ਹੈ, ਹੈ ਭੀ, ਹੁਣ ਵੀ ਹੈ। ਐਸਾ ਨਹੀਂ ਕਿ ਹੋ ਗੁਜ਼ਰਿਆ ਨਹੀਂ ਉਹ ਹੁਣ ਵੀ ਹੈ। ਜਿਸ ਦੀ ਵਡਿਆਈ ਵੀ ਸੱਚੀ ਹੈ, ਜੋ ਸੱਚਾ ਹੈ, ਜੋ ਸਦੀਵੀ ਹੈ, ਹਮੇਸ਼ਾਂ ਹੈ, ਨਿਹਚਲ ਹੈ, ਮਾਲਕ ਹੈ,

*ਹੈ ਭੀ ਹੋਸੀ*

ਅਗਾਂਹ ਵੀ ਹੋਵੇਗਾ -

*ਜਾਇ ਨ ਜਾਸੀ*

ਉਹਦਾ ਜਨਮ ਨਹੀਂ ਹੈ, ਉਹਨਾਂ ਜਾਣਾ ਵੀ ਨਹੀਂ, ਉਹਨਾਂ ਮਰਨਾ ਵੀ ਨਹੀਂ -

*ਜਾਇ ਨ ਜਾਸੀ*

ਜੋ ਜਨਮ ਤੇ ਮਰਣ ਦੇ ਵਿਚ ਨਹੀਂ ਹੈ -

*ਰਚਨਾ ਜਿਨਿ ਰਚਾਈ॥*

ਜਿਸਨੇ ਰਚਨਾ ਰਚਾਈ ਹੈ, ਉਹ ਹੁਣ ਵੀ ਹੈ। ਜਨਮ ਤੇ ਮਰਣ ਵਿਚ ਨਹੀਂ ਹੈ। ਉਹ ਮਾਲਕ ਹੈ, ਉਹਦੀ ਮਹਿਮਾ ਸੱਚੀ ਹੈ -

*ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥*

ਤਰ੍ਹਾਂ ਤਰ੍ਹਾਂ ਦੇ ਰੰਗ ਦੀਆਂ ਜਿਨਸਾਂ ਜਿਸ ਨੇ ਆਪਣੀ ਪੈਦਾ ਕੀਤੀ ਹੋਈ ਪ੍ਰਾਕਿਰਤੀ ਦੁਆਰਾ ਬਣਾਈਆਂ, ਉਪਾਈਆਂ, ਉਹ ਪਰੀਪੂਰਨ ਪ੍ਰਮਾਤਮਾ ਜਨਮ ਮਰਣ ਤੋਂ ਰਹਿਤ ਹੈ, ਨਿਹਚਲ ਹੈ ਅਤੇ ਕਾਇਮ ਹੈ। ਉਸ ਨੇ ਅਪਾਣੀ ਮਾਇਆ ਦੁਆਰਾ ਤਰ੍ਹਾਂ ਤਰ੍ਹਾਂ ਦੇ ਰੰਗ ਦੀਆਂ ਜਿਨਸਾਂ ਬਣਾ ਕੇ ਰੱਖ ਦਿੱਤੀਆਂ ਹਨ -

*ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥*

ਜੋ ਕੁਝ ਉਸ ਨੇ ਬਣਾਇਆ ਹੈ, ਕਰਿ ਕਰਿ ਕੇ ਉਹਨਾਂ ਨੂੰ ਵੇਖਦਾ ਪਿਆ ਹੈ। ਬਣਾ ਬਣਾ ਕੇ ਉਹਨਾਂ ਨੂੰ ਵੇਖਦਾ ਪਿਆ ਹੈ। ਜਿਵੇਂ ਉਸ ਦੀ ਵਡਿਆਈ, ਜਿਵੇਂ ਉਸ ਦੀ ਰਜ਼ਾ ਹੈ, ਜਿਵੇਂ ਉਸ ਦੀ ਮਰਜ਼ੀ ਹੈ, ਉਸ ਢੰਗ ਨਾਲ ਇਹਨਾਂ ਜੀਵਾਂ ਉੱਤੇ ਆਪਣੀ ਦ੍ਰਿਸ਼ਟੀ ਮਾਰ ਰਿਹਾ ਹੈ, ਵੇਖ ਰਿਹਾ ਹੈ। ਆਪਣੇ ਬਣੇ ਹੋਏ ਜਗਤ ਨੂੰ ਭਾਵ ਸੰਭਾਲ ਕਰ ਰਿਹਾ ਹੈ। ਆਪਣੀ ਸਾਜੀ ਹੋਈ ਇਸ ਪ੍ਰਾਕਿਰਤੀ ਦਾ -

*ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥*

ਜੋ ਕੁਝ ਉਸ ਨੂੰ ਭਾਂਵਦਾ ਹੈ, ਉਹੀ ਉਹ ਕਰਦਾ ਹੈ। ਹੁਕਮ ਕਰਕੇ ਉਹਦੇ ਭਾਣੇ ਨੂੰ ਮੋੜਿਆ ਨਹੀਂ ਜਾ ਸਕਦਾ। ਕੋਈ ਇਹ ਨਹੀਂ ਆਖ ਸਕਦਾ ਕਿ ਹੇ ਪ੍ਰਮਾਤਮਾ ! ਤੂੰ ਇਹ ਨਾ ਕਰ, ਇਹ ਕਰ। ਉਸ ਦੇ ਉੱਤੇ ਹੁਕਮ ਨਹੀਂ ਚਲਦਾ -

*ਨਾਨਕ ਹੁਕਮ ਨ ਚਲਈ ਨਾਲ ਖਸਮ ਚਲੈ ਅਰਦਾਸ॥*

ਹੁਕਮ ਕਰਕੇ ਅਸੀਂ ਉਸਨੂੰ ਉਸ ਦੀ ਕ੍ਰਿਤ ਤੋਂ ਰੋਕ ਨਹੀਂ ਸਕਦੇ, ਅਰਦਾਸ ਕਰ ਸਕਦੇ। ਹਾਂ, ਜੋਦੜੀ ਕਰ ਸਕਦੇ ਹਾਂ, ਪ੍ਰਾਰਥਨਾ ਕਰ ਉਸ ਨਾਲ ਜੁੜ ਸਕਦੇ ਹਾਂ। ਹੁਕਮ ਕਰਕੇ ਉਸ ਨੂੰ ਰੋਕ ਨਹੀਂ ਸਕਦੇ। ਆਖ਼ਰੀ ਪੰਗਤੀਆਂ-

*ਸੋ ਪਾਤਿਸਾਹੁ ਸਾਹਾਪਾਤਿ ਸਾਹਿਬੁ ਨਾਨਕ ਰਹਣੁ ਰਜਾਈ॥*

ਜੋ ਬਾਦਸ਼ਾਹਾਂ ਦਾ ਬਾਦਸ਼ਾਹ ਹੈ, ਮਾਲਕ ਹੈ, ਉਹਦਾ ਅਨੰਦ ਮਾਨਣ ਲਈ, ਉਸ ਦੀ ਪ੍ਰਾਪਤੀ ਲਈ ਹੇ ਜਗਤ ਦੇ ਜੀਵੋ ! ਇਕੋ ਇਕ ਸਾਧਨ ਹੈ -

*ਨਾਨਕ ਰਹਣੁ ਰਜਾਈ॥*

ਉਹਦੀ ਰਜ਼ਾ ਵਿਚ ਰਹਿਣਾ, ਉਹਦੇ ਭਾਣੇ ਵਿਚ ਰਹਿਣਾ, ਉਹਦੇ ਹੁਕਮ ਦੇ ਵਿਚ ਰਹਿਣਾ। ਇਸ ਤੋਂ ਇਲਾਵਾ ਉਸ ਨਾਲ ਜੁੜਨ ਦਾ ਹੋਰ ਕੋਈ ਵਸੀਲਾ ਨਹੀਂ, ਹੋਰ ਕੋਈ

ਤਰੀਕਾ ਨਹੀਂ। ਸੋਦਰੁ ਦੀ ਇਸ ਮਹਾਨ ਪਉੜੀ ਦੇ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਣ ਕਰ ਰਹੇ ਹਨ ਕਿ ਅਨੰਤ ਪਸਾਰਾ ਜੋ ਤੇਰਾ ਕੀਤਾ ਹੋਇਆ ਹੈ, ਤੈਨੂੰ ਗਾ ਰਿਹਾ ਹੈ, ਤੇਰੀ ਸਿਫ਼ਤਿ ਸਾਲਾਹ ਕਰ ਰਿਹਾ ਹੈ ਤੇ ਤੇਰੀ ਸਿਫ਼ਤਿ -ਸਾਲਾਹ ਦੇ ਵਿਚ ਸਿਰਮੌਰ ਹੈ— ਸੰਗੀਤ, ਗੀਤ ਨਾਦ ਅਤੇ ਹੇ ਪਰੀਪੂਰਨ ਪ੍ਰਮਾਤਮਾ ! ਗਾਇਨ ਕਰਨ ਦਾ ਫਲ ਹੈ ਤੇਰੀ ਪ੍ਰਾਪਤੀ ਦਾ। ਅਸਲ ਢੰਗ ਹੈ ਕਿ ਤੇਰੀ ਰਜ਼ਾ ਵਿਚ ਚੱਲਣਾ ਅਤੇ ਜੋ ਰਜ਼ਾ ਵਿਚ ਰਹਿ ਰਿਹਾ ਹੈ, ਉਹਨੂੰ ਰਾਜ਼ਿਕ ਰਹੀਮ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਮੂਲ ਗੱਲ, ਸਾਰੇ ਦਾ ਸਾਰਾ ਪ੍ਰਾਕਿਰਤੀ ਮੰਡਲ ਹੇ ਪ੍ਰਮਾਤਮਾ ! ਤੈਨੂੰ ਗਾ ਰਿਹ ਹੈ। ਹੇ ਜੀਵ ! ਤੂੰ ਵੀ ਇਸ ਨੂੰ ਗਾ, ਉਸ ਦੀ ਰਜ਼ਾ ਵਿਚ ਰਹਿ, ਉਸ ਦੇ ਅੱਗੇ ਹੁਕਮ ਨਾ ਕਰ। ਉਸ ਦੇ ਅੱਗੇ ਪ੍ਰਾਰਥਨਾ ਕਰ। ਉਸ ਦੇ ਅੱਗੇ ਅਰਦਾਸ ਕਰ, ਜੋਦੜੀ ਕਰ।



# ਪਉੜੀ ਅਠਾਈਵੀਂ

*ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥*
*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*
*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੨੮॥*

ਜਪੁਜੀ ਸਾਹਿਬ ਗੁਰਮਤਿ ਦੇ ਖੋਜੀਆਂ ਦੀ ਦ੍ਰਿਸ਼ਟੀ ਵਿਚ ਸਿੱਧਾਂ ਨਾਲ ਹੋਈ ਚਰਚਾ ਹੈ, ਸਿਧ ਗੋਸ਼ਟ ਹੈ। ਭਾਵੇਂ ਇਸ ਅਠੱਤੀ ਪਉੜੀਆਂ ਵਿਚ ਤੇ ਦੋ ਸਲੋਕਾਂ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬ੍ਰਹਮ ਗਿਆਨ, ਬ੍ਰਹਮ ਦ੍ਰਿਸ਼ਟੀ, ਬ੍ਰਹਮ ਦੀ ਸੂਝ ਸਮਝ ਜਗਤ ਦੇ ਸਾਹਮਣੇ ਰੱਖੀ ਹੈ ਪਰ ਇਹਦੇ ਵਿਚ ਉਸ ਵਕਤ ਦੇ ਚੱਲ ਰਹੇ ਇਕ ਮੁਖੀ ਸੰਪਰਦਾ ਇਕ ਜੋਗੀਆਂ ਦੇ ਨਾਲ ਹੋਈ ਚਰਚਾ, ਸਵਾਲਾਂ ਦੇ ਜਵਾਬ ਵੀ ਬਾਕਾਇਦਾ ਤੌਰ 'ਤੇ ਮਿਲਦੇ ਹਨ। ਜਿਵੇਂ ਕਿ ਇਹਨਾਂ ਚਾਰ ਪਉੜੀਆਂ ਵਿਚ ਕੁਝ ਐਸੀ ਝਲਕ ਮਿਲਦੀ ਹੈ ਤੇ ਇਹਨਾਂ ਚਾਰ ਪਉੜੀਆਂ ਵਿਚ ਇਕ ਮੂਲ ਪੰਗਤੀ ਚੱਲਦੀ ਹੈ।

*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥*

ਉਹ ਪਰੀਪੂਰਨ ਪ੍ਰਮਾਤਮਾ ਸਭ ਦਾ ਆਦਿ ਹੈ, ਮੁੱਢ ਹੈ, ਮੂਲ ਹੈ, ਅਨੀਲੁ ਹੈ, ਧੱਬਿਆਂ ਤੋਂ ਰਹਿਤ ਹੈ, ਕਾਲਖ ਤੋਂ ਰਹਿਤ ਹੈ, ਲੁਭਾਏਮਾਨ ਨਹੀਂ। ਫਿਰ ਜੇਕਰ ਉਸ ਦਾ ਕੋਈ ਆਦਿ ਲੱਭਣ ਦੀ ਕੋਸ਼ਿਸ਼ ਕਰੇ ਤਾਂ ਉਸ ਦੇ ਜਗਤ ਦਾ ਆਦਿ ਹੈ, ਪਰ ਉਸ ਦਾ ਕੋਈ ਆਦਿ ਨਹੀਂ। ਜਗਤ ਦਾ ਮੁੱਢ ਹੈ, ਪਰ ਉਸ ਦਾ ਕੋਈ ਮੁੱਢ ਨਹੀਂ। ਸੰਸਾਰ ਦਾ ਉਹ ਮੂਲ ਹੈ, ਪਰ ਉਸ ਦਾ ਕੋਈ ਮੂਲ ਲੱਭੇ ਤਾਂ ਉਸ ਦਾ ਮੂਲ ਨਹੀਂ ਹੈ। ਇਸ ਵਾਸਤੇ ਕਹਿ ਦਿੱਤਾ ਅਨਾਹਦ ਭਾਵ ਜਿਸਦਾ ਕੋਈ ਆਦਿ ਨਹੀਂ ਹੈ, ਅਨਾਹਤਿ ਹੱਤਨ ਤੋਂ ਰਹਿਤ ਉਸ ਦੀ ਹੱਤਿਆ ਭਾਵ ਨਾਸ ਤੋਂ ਰਹਿਤ ਹੈ। ਉਹ ਨਾਸ ਨਹੀਂ ਕੀਤਾ ਜਾ ਸਕਦਾ –

*ਜੁਗੁ ਜੁਗੁ ਏਕੋ ਵੇਸੁ॥*

ਜਿਹਦਾ ਜੁਗਾਂ ਜੁਗਾਂਤਰਾਂ ਦੇ ਵਿਚ ਨਿਹਚਲ ਵੇਸ ਹੈ, ਇਕ ਰੂਪ ਹੈ ਨਿਰੰਕਾਰ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਐ ਜੋਗੀਉ ! ਅਸੀਂ ਉਸੇ ਨੂੰ ਹੀ ਆਦੇਸੁ ਕਰਦੇ ਹਾਂ –

*ਆਦੇਸੁ ਤਿਸੈ ਆਦੇਸੁ॥*

ਉਸਨੂੰ ਸਿਜਦਾ ਹੈ, ਨਮਸਕਾਰ ਹੈ, ਸਾਡੀ ਆਦੇਸੁ ਹੈ, ਕਿਸ ਨੂੰ ? ਜੋ ਜਗਤ ਦਾ ਮੁੱਢ ਹੈ, ਜਿਸਦਾ ਕੋਈ ਮੁੱਢ ਨਹੀਂ, ਉਹ ਧੱਬਿਆਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ ਤੇ ਜੁਗਾਂ ਜੁਗਾਂਤਰਿ ਦੇ ਵਿਚ ਜਿਸ ਦਾ ਇਕੋ ਵੇਸ ਹੈ। ਉਸ ਦੀ ਪ੍ਰਾਪਤੀ ਦਾ ਸਾਧਨ ਕੀ ਹੈ ? ਜੋਗ ਮੱਤ ਦੇ ਕੁਝ ਚਿੰਨ੍ਹ ਹਨ ਧਾਰਮਿਕ ਤੇ ਉਹ ਧਾਰਮਿਕ ਚਿੰਨ੍ਹ ਪ੍ਰਭੂ ਪ੍ਰਾਪਤੀ ਦਾ ਸਾਧਨ ਮੰਨਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮਝਾਉਣ ਦਾ ਢੰਗ ਇਹ ਹੈ ਤੇ ਅਗਲੇ ਹੀ ਸੰਪਰਦਾ ਤੇ ਉਹਦੇ ਚਿੰਨ੍ਹਾਂ ਦੁਆਰਾ ਉਸ ਨੂੰ ਸੂਝ ਬੂਝ ਕਰਾ ਦੇਣੀ, ਇਹ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦੂਰ ਦ੍ਰਿਸ਼ਟੀ ਹੈ ਜਿਸ ਤੋਂ ਕਿਸੇ ਨੂੰ ਚੋਟ ਨਾ ਪਹੁੰਚੇ। ਜਾਪਦਾ ਹੈ ਜੋਗੀਆਂ ਨੇ ਜਦ ਪ੍ਰਸ਼ਨ ਕੀਤਾ ਕਿ ਮਹਾਰਾਜ ਤੁਸੀਂ ਕੌਣ ਹੋ ? ਤਾਂ ਸਾਹਿਬ ਕਹਿੰਦੇ ਹਨ ਕਿ ਮੈਂ ਜੋਗੀ ਹਾਂ। ਪਰ ਕੈਸੇ ਜੋਗੀ ਹੋ ? ਤੁਹਾਡੇ ਕੰਨਾਂ ਵਿਚ ਮੁੰਦਰਾਂ ਨਹੀਂ, ਤੁਹਾਡੇ ਹੱਥ ਵਿਚ ਖੱਪਰ ਨਹੀਂ, ਤੁਹਾਡੇ ਕੋਲ ਝੋਲੀ ਨਹੀਂ ਹੈ। ਤੁਹਾਡੇ ਪਿੰਡੇ 'ਤੇ ਸੁਆਹ ਮੱਲੀ ਹੋਈ ਨਹੀਂ ਹੈ। ਤੁਸੀਂ ਖਿੰਥਾ ਨਹੀਂ ਪਹਿਨੀ, ਤੁਸੀਂ ਜੋਗੀਆਂ ਦੀ ਤਰ੍ਹਾਂ ਹੱਥਾਂ ਵਿਚ ਡੰਡਾ ਧਾਰਨ ਨਹੀਂ ਕੀਤਾ ਹੋਇਆ, ਅਸੀਂ ਕਿਸ ਤਰ੍ਹਾਂ ਮੰਨ ਲਈਏ ਕਿ ਤੁਸੀਂ ਜੋਗੀ ਹੋ ? ਤਾਂ ਮਹਾਰਾਜ ਕਹਿੰਦੇ ਹਨ ਕਿ ਸਰੀਰ ਨੇ ਇਥੇ ਨਾਸ ਹੋ ਜਾਣਾ ਹੈ ਤਾਂ ਹੁਣ ਤੁਸੀਂ ਦੱਸੋ ਸਰੀਰ ਨੂੰ ਜੋਗੀ ਬਣਾਉਣਾ ਹੈ ਕਿ ਮਨ ਨੂੰ ਜੋਗੀ ਬਣਾਉਣਾ ਹੈ ? ਜੇਕਰ ਮਨ ਨੂੰ ਜੋਗੀ ਬਣਾਉਣਾ ਹੈ ਤਾਂ ਮੈਂ ਮਨ ਦੇ ਸਾਰੇ ਚਿੰਨ੍ਹ ਧਾਰਨ ਕੀਤੇ ਹਨ। ਜੇਕਰ ਤੁਸੀਂ ਆਖੋ ਕਿ ਤਨ ਨੂੰ ਜੋਗੀ ਬਣਾਉਣਾ ਹੈ ਤਾਂ ਸ਼ਾਇਦ ਇਹ ਰੂਪ ਰੇਖਾ ਨਾ ਮਿਲੇ ਤਾਂ ਸਾਹਿਬ ਦੱਸਦੇ ਹਨ ਕਿ ਅਸੀਂ ਬਾਕਾਇਦਾ ਮੁੰਦਰਾਂ ਪਹਿਨੀਆਂ ਹਨ। ਈਸ਼ਵਰ ਪ੍ਰਾਪਤੀ ਦਾ ਮੂਲ ਗੁਣ ਜਗਤ ਗੁਰੂ ਬਾਬਾ ਮੰਨਦੇ ਹਨ ਸੰਤੋਸ਼, ਜੋ ਜਗਤ ਤੋਂ ਨਹੀਂ ਰਚਿਆ ਤਾਂ ਮੁਸ਼ਕਿਲ ਹੈ ਕਿ ਉਹਦੇ ਅੰਦਰ ਕੋਈ ਪ੍ਰਭੂ ਪ੍ਰਾਪਤੀ ਦੀ ਚੇਸ਼ਟਾ ਪੈਦਾ ਹੋਵੇ, ਮੰਗ ਪੈਦਾ ਹੋਵੇ। ਐਸਾ ਦੇਖਣ ਵਿਚ ਆਇਆ ਹੈ ਕਿ ਜਾਂ ਤਾਂ ਪ੍ਰਮਾਤਮਾ ਨੂੰ ਉਹ ਮੰਨਦੇ ਹਨ ਜਿਨ੍ਹਾਂ ਨੇ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੈ, ਆਪਣੀ ਕਾਮਨਾ ਦੀ ਪੂਰਤੀ ਕਰਨੀ ਹੈ। ਦੂਜਾ ਧੜਾ ਉਹ ਹੈ ਜੋ ਆਪਣੀ ਕਾਮਨਾ ਦੀ ਪੂਰਤੀ ਲਈ, ਵਾਸ਼ਨਾ ਦੀ ਪੂਰਤੀ ਲਈ ਪ੍ਰਮਾਤਮਾ ਨੂੰ ਇਨਕਾਰ ਕਰਦੇ ਹਨ ਕਿਉਂਕਿ ਪ੍ਰਮਾਤਮਾ ਬਾਧਾ ਖੜੀ ਕਰ ਦੇਵੇਗਾ। ਅੰਦਰ ਜੋ ਤ੍ਰਿਸ਼ਨਾ ਹੈ, ਅੰਦਰ ਜੋ ਵਾਸ਼ਨਾ ਹੈ, ਪੂਰਤੀ ਕਰਨੀ ਹੈ ਤਾਂ ਈਸ਼ਵਰ ਰੁਕਾਵਟ ਖੜੀ ਕਰ ਦੇਵੇਗਾ ਤਾਂ ਇਸ ਤਰ੍ਹਾਂ ਦੇ ਮਨੁੱਖ ਈਸ਼ਵਰ ਤੋਂ ਇਨਕਾਰੀ ਹੋ ਜਾਂਦੇ ਹਨ ਕਿਉਂਕਿ ਉਹਨਾਂ ਨੇ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੈ, ਦੋ ਤਰ੍ਹਾਂ ਦੇ

ਮਨੁੱਖ ਅਸੀਂ ਜਗਤ ਦੇ ਵਿਚ ਵੇਖਦੇ ਹਾਂ - ਕਮਜ਼ੋਰ ਤਬਕਾ ਆਪਣੀ ਵਾਸ਼ਨਾ ਦੀ ਪੂਰਤੀ ਲਈ ਈਸ਼ਵਰ ਨੂੰ ਮੰਨਦਾ ਹੈ ਅਤੇ ਤਾਕਤਵਰ ਤਬਕਾ ਆਪਣੀ ਵਾਸ਼ਨਾ ਦੀ ਪੂਰਤੀ ਲਈ ਈਸ਼ਵਰ ਨੂੰ ਇਨਕਾਰ ਕਰ ਦੇਂਦਾ ਹੈ। ਕਮਜ਼ੋਰ ਤੋਂ ਮੁਰਾਦ ਜਿਸਦੇ ਕੋਲ ਧੀਆਂ ਪੁੱਤਰਾਂ ਦਾ ਕੋਈ ਆਸਰਾ ਨਹੀਂ, ਧਨ ਦਾ ਕੋਈ ਆਸਰਾ ਨਹੀਂ, ਪੱਦ ਪ੍ਰਤਿਸ਼ਟਾ ਦਾ ਕੋਈ ਆਸਰਾ ਨਹੀਂ ਉਹਦੇ ਲਈ ਹੁਣ ਆਖ਼ਰੀ ਸਹਾਰਾ ਹੈ ਈਸ਼ਵਰ। ਵਾਸ਼ਨਾ ਬੜੀ ਪਰਬੱਲ ਹੈ, ਤ੍ਰਿਸ਼ਨਾ ਬੜੀ ਪਰਬਲ ਹੈ, ਪਰ ਉਸਦੀ ਪੂਰਤੀ ਕਰਨੀ ਹੈ ਤਾਂ ਕਿਸ ਤਰ੍ਹਾਂ ਹੋਵੇ, ਪਰ ਕਮਜੋਰ ਬੰਦਾ ਆਪਣੀ ਵਾਸ਼ਨਾ ਦੀ ਪੂਰਤੀ ਲਈ ਈਸ਼ਵਰ ਨੂੰ ਸਾਧਨ ਬਣਾਉਂਦਾ ਹੈ। ਈਸ਼ਵਰ ਸਾਧਕ ਹੈ ਵਾਸ਼ਨਾ ਦੀ ਪੂਰਤੀ ਲਈ, ਪਰ ਜੇ ਤਾਕਤਵਰ ਬੰਦਾ ਜਿਸ ਨੇ ਜਬਰ ਕਰਨਾ ਹੈ ਲੁੱਟਣਾ ਹੈ, ਦੁਰਾਚਾਰ ਕਰਨਾ ਹੈ, ਹੁਕਮ ਚਲਾਉਣਾ ਹੈ ਤਾਂ ਈਸ਼ਵਰ ਤਾਂ ਉਸ ਲਈ ਰੁਕਾਵਟ ਹੈ, ਉਹ ਫੇਰ ਇਨਕਾਰੀ ਹੋਵੇਗਾ ਤਾਂ ਤਾਕਤਵਰ ਈਸ਼ਵਰ ਨੂੰ ਰੁਕਾਵਟ ਸਮਝ ਕੇ, ਬਾਧਕ ਸਮਝ ਕੇ ਇਨਕਾਰੀ ਹੋ ਜਾਂਦਾ ਹੈ, ਕਮਜ਼ੋਰ ਈਸ਼ਵਰ ਨੂੰ ਸਾਧਕ ਸਮਝ ਕੇ ਉਸ ਨੂੰ ਮੰਨਦਾ ਹੈ ਅਤੇ ਦੋਵਾਂ ਦਾ ਮੰਨਣਾ ਕਿਉਂਕਿ ਦੋਵਾਂ ਦੇ ਅੰਦਰ ਜਿਹੜੀ ਹੈ ਪਰਬਲ ਵਾਸ਼ਨਾ ਹੀ ਹੈ।

ਚੰਗੇਜ਼ ਖ਼ਾਂ, ਹਲਾਕੂ, ਹਿਟਲਰ ਜੇ ਬਸਤੀਆਂ ਦੀਆਂ ਬਸਤੀਆਂ ਉਜਾੜ ਸਕੇ। ਜੇ ਇਕ ਕਰੋੜ ਮਨੁੱਖਾਂ ਨੂੰ ਹਿਟਲਰ ਕਤਲ ਕਰ ਸਕੇ ਤਾਂ ਇਹ ਸਭ ਕੁਝ ਤਾਂ ਹੀ ਹੋ ਸਕਦਾ ਹੈ ਜੇਕਰ ਈਸ਼ਵਰ ਦੀ ਹੋਂਦ ਨੂੰ ਇਕ ਪਾਸੇ ਰੱਖ ਦਿੱਤਾ ਜਾਵੇ। ਭਾਵੇਂ ਈਸ਼ਵਰ ਨੂੰ ਇਕ ਪਾਸੇ ਰੱਖਣਾ ਬੜੀ ਔਖੀ ਗੱਲ ਹੈ, ਪਰ ਘੱਟ ਤੋਂ ਘੱਟ ਮਨ ਤੋਂ ਤਾਂ ਉਸ ਨੂੰ ਇਕ ਪਾਸੇ ਰੱਖਿਆ ਹੀ ਜਾ ਸਕਦਾ ਹੈ। ਆਪਣੀ ਸੋਚਣ ਸ਼ਕਤੀ ਤੋਂ ਉਸ ਨੂੰ ਇਕ ਪਾਸੇ ਰੱਖਿਆ ਜਾ ਸਕਦਾ ਹੈ, ਪਰ ਤਾਕਤਵਰ ਬੰਦੇ ਨੇ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੁੰਦੀ ਹੈ, ਤਾਂ ਉਹ ਫਿਰ ਈਸ਼ਵਰ ਨੂੰ ਬਾਧਾ ਸਮਝ ਕੇ ਇਨਕਾਰ ਕਰ ਛੱਡਦਾ ਹੈ ਤਾਂ ਹੀ ਉਹ ਖ਼ੂਨ ਖ਼ਰਾਬਾ ਕਰ ਸਕਦਾ ਹੈ। ਈਸ਼ਵਰ ਦਾ ਮਤਲਬ ਹੈ ਦਇਆ। ਈਸ਼ਵਰ ਦਾ ਮਤਲਬ ਹੈ ਸੰਤੋਸ਼। ਈਸ਼ਵਰ ਦਾ ਮਤਲਬ ਹੈ ਹਲੀਮੀ, ਈਸ਼ਵਰ ਦਾ ਮਤਲਬ ਹੈ ਸਦਾਚਾਰ, ਈਸ਼ਵਰ ਦਾ ਮਤਲਬ ਹੈ ਭਾਈਚਾਰਾ ਅਤੇ ਈਸ਼ਵਰ ਦਾ ਮਤਲਬ ਹੈ ਨਿਰਵੈਰ ਬਿਰਤੀਆਂ ਤੇ ਜੇ ਇਹ ਸਭ ਕੁਝ ਹੈ ਤਾਂ ਫਿਰ ਹਿਟਲਰ ਆਪਣੀ ਵਾਸ਼ਨਾ ਦੀ ਪੂਰਤੀ ਕਰ ਨਹੀਂ ਸਕਦਾ। ਚੰਗੇਜ਼ ਖ਼ਾਂ ਤੇ ਹਲਾਕੂ ਦਾ ਅੱਗੇ ਚੱਲਣਾ ਬਹੁਤ ਔਖਾ ਹੋਵੇਗਾ ਜਾਂ ਇਸ ਤਰ੍ਹਾਂ ਦੀ ਫ਼ਿਤਰਤ ਦੇ ਲੋਕ ਜੋ ਮਨੁੱਖ ਹੋਏ ਹਨ, ਸਾਰੀ ਦੁਨੀਆਂ ਦੇ ਵਿਚ ਕੰਸ, ਰਾਵਨ ਆਦਿਕ ਜੇਕਰ ਉਹ ਈਸ਼ਵਰ ਦੀ ਹੋਂਦ ਨੂੰ ਸਾਹਮਣੇ ਰੱਖ ਦੇਣ ਤਾਂ ਮੁਸ਼ਕਿਲ ਹੈ ਕਿ ਉਹ ਆਪਣੀ ਵਾਸ਼ਨਾ ਦੀ ਪੂਰਤੀ ਕਰ ਸਕਣ। ਫਿਰ ਔਖੀ ਗੱਲ ਹੈ ਅਤੇ ਤਾਕਤਵਰ ਬੰਦਾ ਚਾਹੇ ਤਾਂ ਉਹਦੇ ਕੋਲ ਇਲਮ ਦੀ ਤਾਕਤ ਹੈ, ਧਨ ਦੀ ਤਾਕਤ ਹੈ, ਸਰੀਰ ਦੀ ਤਾਕਤ ਹੈ, ਪੱਦ ਪ੍ਰਤਿਸ਼ਟਾ ਦੀ ਤਾਕਤ ਹੈ, ਕਿਸੇ ਵੀ ਪੱਖ ਦੀ ਜੋ ਤਾਕਤ ਹੈ ਅਤੇ ਉਸ ਨੇ ਜੋ ਆਪਣੀ ਵਾਸ਼ਨਾ ਦੀ ਪੂਰਤੀ ਕਰਨੀ ਹੈ ਤਾਂ ਈਸ਼ਵਰ ਇਕ ਦੀਵਾਰ ਹੈ, ਦੀਵਾਰ ਗਿਰਾਣੀ ਪਏਗੀ। ਈਸ਼ਵਰ ਇਕ ਬਾਧਾ ਹੈ

ਤਾਂ ਜਿਵੇਂ ਜਿਵੇਂ ਇਲਮ ਜਗਤ ਦੇ ਵਿਚ ਵਧਿਆ, ਜਿਵੇਂ ਜਿਵੇਂ ਬਾਹਰਲੇ ਪਦਾਰਥਾਂ ਦੀ ਤਾਕਤ ਮਨੁੱਖ ਕੋਲ ਵੱਧੀ ਹੈ, ਉਵੇਂ ਉਵੇਂ ਈਸ਼ਵਰ ਨੂੰ ਮਨੁੱਖ ਬਾਧਾ ਸਮਝ ਕੇ ਇਨਕਾਰੀ ਹੁੰਦਾ ਗਿਆ ਅਤੇ ਅੱਜ ਐਲਾਨੀਆ ਤੌਰ 'ਤੇ ਅੱਧੀ ਦੁਨੀਆਂ ਨਾਸਤਿਕ ਹੈ।

ਸੰਸਾਰ ਦੇ ਇਤਿਹਾਸ ਵਿਚ ਐਸਾ ਪਹਿਲੀ ਵਾਰ ਹੋਇਆ ਹੈ ਕਿ ਅੱਧੀ ਮਨੁੱਖਤਾ ਬਿਲਕੁਲ ਨਾਸਤਿਕ ਹੋਵੇ। ਜਿਹਦੇ ਅੰਦਰ ਕੋਈ ਆਸਤਾ ਨਹੀਂ, ਜਿਹਦੇ ਅੰਦਰ ਪ੍ਰਮਾਤਮਾ ਦਾ ਕੋਈ ਯਕੀਨ ਨਹੀਂ, ਕੋਈ ਭਰੋਸਾ ਨਹੀਂ। ਕਾਰਣ ਬਾਧਾ ਸਮਝਦੇ ਹਨ। ਜੇਕਰ ਈਸ਼ਵਰ ਹੈ ਤਾਂ ਫਿਰ ਦਇਆ ਚਾਹੀਦੀ ਹੈ। ਜੇਕਰ ਈਸ਼ਵਰ ਹੈ ਤਾਂ ਫਿਰ ਇਨਸਾਫ਼ ਚਾਹੀਦਾ ਹੈ। ਈਸ਼ਵਰ ਹੈ ਤਾਂ ਫਿਰ ਭਾਈਚਾਰਾ, ਹਲੀਮੀ ਚਾਹੀਦੀ ਹੈ। ਜੇਕਰ ਈਸ਼ਵਰ ਹੈ ਤਾਂ ਸਾਰਿਆਂ ਦੇ ਪੈਰਾਂ ਦੀ ਖ਼ਾਕ ਬਣਨਾ ਹੈ। ਜੇਕਰ ਈਸ਼ਵਰ ਹੈ ਤਾਂ ਸਾਰਿਆਂ ਨੂੰ ਗਲਵਕੜੀ ਲਾਉਣਾ ਪਰ ਇਕ ਕਰੋੜ ਬੰਦਿਆਂ ਨੂੰ ਕੌਣ ਕਤਲ ਕਰੇਗਾ? ਫਿਰ ਬਸਤੀਆਂ ਦੀਆਂ ਬਸਤੀਆਂ ਕੌਣ ਜਲਾਏਗਾ? ਫਿਰ ਬੰਬ ਕੌਣ ਸੁੱਟੇਗਾ? ਫਿਰ ਕਬਰਸਤਾਨ ਕੌਣ ਬਣਾਏਗਾ। ਫਿਰ ਬਸਤੀਆਂ ਨੂੰ ਕੌਣ ਉਜਾੜੇਗਾ? ਇਹ ਤਾਂ ਹੀ ਹੋ ਸਕਦਾ ਹੈ ਜੇਕਰ ਈਸ਼ਵਰ ਨੂੰ ਇਨਕਾਰ ਕੀਤਾ ਜਾਵੇ ਅਤੇ ਲਗਪਗ ਜਿਨ੍ਹਾਂ ਨੇ ਈਸ਼ਵਰ ਨੂੰ ਇਨਕਾਰ ਕੀਤਾ, ਲਾਜ਼ਮੀ ਹੈ ਉਹ ਕਿਸੇ ਨਾ ਕਿਸੇ ਪੱਖ ਤੋਂ ਤਾਕਤਵਾਰ ਸਨ। ਚਾਹੇ ਧਨ ਦੇ ਪੱਖ ਤੋਂ, ਚਾਹੇ ਪ੍ਰਤਿਸ਼ਟਾ ਦੇ ਪੱਖ ਤੋਂ, ਚਾਹੇ ਗਿਆਨ ਤੇ ਇਲਮ ਦੇ ਪੱਖ ਤੋਂ ਤਾਕਤਵਰ ਜ਼ਰੂਰ ਹੋਣੇ ਹਨ ਅਤੇ ਤਾਕਤਵਰ ਨੂੰ ਈਸ਼ਵਰ ਐਸਾ ਦਿਖਾਈ ਦੇਂਦਾ ਹੈ ਕਿ ਇਹ ਮੇਰੀ ਵਾਸ਼ਨਾ ਦੀ ਪੂਰਤੀ ਨਹੀਂ ਹੋਣ ਦੇਵੇਗਾ। ਇਹ ਤਾਂ ਦੀਵਾਰ ਹੈ, ਇਹ ਤਾਂ ਬਾਧਕ ਹੈ। ਇਹਨੂੰ ਇਕ ਪਾਸੇ ਰੱਖੋ। ਕਮਜ਼ੋਰ ਹੈ ਵਿਚਾਰਾ, ਨਿਮਾਣਾ ਹੈ, ਨਿਤਾਣਾ ਹੈ, ਜਾਤ ਕਰਕੇ ਨੀਵਾਂ ਹੈ, ਪਾਤ ਕਰਕੇ ਨੀਵਾਂ ਹੈ, ਧਨ ਕਰਕੇ ਨੀਵਾਂ ਹੈ, ਪੱਦ ਪ੍ਰਤਿਸ਼ਟਾ ਹੀ ਕੋਈ ਨਹੀਂ। ਰੰਗ ਰੂਪ ਕਰਕੇ ਹੀਣਾ ਹੈ। ਐਸਾ ਮਨੁੱਖ ਹੁਣ ਇਸਨੇ ਵਾਸ਼ਨਾ ਦੀ ਪੂਰਤੀ ਕਰਨੀ ਹੈ ਜਗਤ ਦੇ ਵਿਚ ਉਹਨੂੰ ਕੋਈ ਸਹਾਰਾ ਚਾਹੀਦਾ ਹੈ। ਕਿਹੜੀ ਗੱਲ ਦਾ? ਵਾਸ਼ਨਾ ਦੀ ਪੂਰਤੀ ਕਰਨੀ ਹੈ ਤੇ ਕਮਜ਼ੋਰ ਲਈ ਵਾਸ਼ਨਾ ਦੀ ਪੂਰਤੀ ਕਰਨ ਦਾ ਇਕ ਸਾਧਨ ਹੈ, ਪਰ ਤਾਕਤਵਰ ਲਈ ਆਪਣੀ ਵਾਸ਼ਨਾ ਦੀ ਪੂਰਤੀ ਕਰਨ ਲਈ ਪ੍ਰਮਾਤਮਾ ਬਾਧਕ ਹੈ। ਇਕ ਇਨਕਾਰੀ ਹੈ, ਇਕ ਮੰਨਦਾ ਹੈ, ਪਰ ਦੋਵਾਂ ਦਾ ਮੂਲ ਆਧਾਰ ਵਾਸ਼ਨਾ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਾਵਨ ਪਵਿੱਤਰ ਪਉੜੀ ਵਿਚ ਫੁਰਮਾਣ ਪਏ ਕਰਦੇ ਹਨ ਕਿ ਧਰਮ ਦੀ ਬੁਨਿਆਦ ਖੜੀ ਹੈ ਸੰਤੋਸ਼ 'ਤੇ, ਵਾਸ਼ਨਾ 'ਤੇ ਨਹੀਂ। ਚਾਹੇ ਉਹ ਵਾਸ਼ਨਾ ਤਾਕਤਵਰ ਹੋਵੇਗੀ ਤਾਂ ਉਹ ਈਸ਼ਵਰ ਨੂੰ ਇਕ ਪਾਸੇ ਰੱਖ ਦੇਵੇਗਾ ਅਤੇ ਜੇਕਰ ਕਮਜ਼ੋਰ ਵੀ ਹੋਵੇਗਾ ਤਾਂ ਫਿਰ ਆਪਣੀ ਵਾਸ਼ਨਾ ਨਾਲ ਹੀ ਜੁੜਿਆ ਰਹੇਗਾ। ਈਸ਼ਵਰ ਨਾਲ ਨਹੀਂ ਜੁੜ ਸਕੇਗਾ, ਪ੍ਰਮਾਤਮਾ ਨਾਲ ਨਹੀਂ ਜੁੜ ਸਕੇਗਾ ਤਾਂ ਸਤਿਗੁਰੂ ਜੀ ਦਾ ਫ਼ੁਰਮਾਨ ਹੈ - ਮੁੰਦਾ ਸੰਤੋਖੁ। ਅਸੀਂ ਮੁੰਦਰਾ ਪਹਿਨ ਰੱਖੀਆਂ ਹਨ।

ਕਿਹੜੀਆਂ ? ਸੰਤੋਸ਼ ਦੀਆਂ, ਜੋ ਕੁਝ ਹੈ, ਜੈਸਾ ਹੈ, ਸਭ ਠੀਕ ਹੈ। ਆਪਣੀ ਪ੍ਰਾਲਬਧ 'ਤੇ ਭਰੋਸਾ ਹੈ। ਆਪਣੇ ਭਾਗ 'ਤੇ ਹੀ ਭਰੋਸਾ ਹੈ, ਪਰ ਸੰਤੋਖੀ ਮਨੁੱਖ ਤਾਂ ਹਰ ਹਾਲਤ ਦੇ ਵਿਚ ਪ੍ਰਸੰਨ ਰਹਿ ਸਕਦਾ ਹੈ। ਤ੍ਰਿਸ਼ਨਾਲੂ ਹਰ ਹਾਲਤ ਦੇ ਵਿਚ ਖ਼ੁਸ਼ ਨਹੀਂ ਰਹਿ ਸਕਦਾ। ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ -

*ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥*

*ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ॥* (ਪੰਨਾ ੧੦੦੦)

ਹੇ ਪਰੀਪੂਰਨ ਪ੍ਰਮਾਤਮਾ ! ਜੇਕਰ ਭੁੱਖ ਵੀ ਆਈ ਹੈ, ਕੋਈ ਦੁੱਖ ਵੀ ਆਇਆ ਹੈ ਤਾਂ ਮੈਂ ਇਹਨੂੰ ਵੀ ਤੇਰੀ ਦਾਤ ਸਮਝਿਆ ਹੈ ਅਤੇ ਪ੍ਰਸੰਨ ਰਹਿਆ ਹਾਂ, ਖ਼ੁਸ਼ ਰਿਹਾ ਹਾਂ। ਸੰਤੋਸ਼ੀ ਮਨੁੱਖ ਹਰ ਹਾਲਤ ਵਿਚ ਖ਼ੁਸ਼ ਹੈ, ਹਰ ਹਾਲਤ ਵਿਚ ਪ੍ਰਸੰਨ ਹੈ, ਤ੍ਰਿਸ਼ਨਾਲੂ ਨੇ ਸੰਸਾਰ ਦਾ ਸਿਮਰਨ ਕਰਨਾ, ਨਿਰੰਕਾਰ ਦਾ ਸਿਮਰਨ ਕਰਨਾ, ਸੰਤੋਖੀ ਨੇ ਨਿਰੰਕਾਰ ਦਾ ਸਿਮਰਨ ਕਰਨਾ, ਜੋ ਪ੍ਰਭੂ ਦੇ ਚਿੰਤਨ ਵਿਚ ਡੁਬਿਆ ਹੋਇਆ ਲੀਨ ਹੈ ਤਾਂ ਇਕ ਗੱਲ ਸਪੱਸ਼ਟ ਹੋ ਗਈ ਹੈ ਕਿ ਸੰਤੋਖੀ ਹੈ ਜੋ ਜਗਤ ਦੇ ਵਿਚ ਲੀਨ ਹੈ, ਡੁਬ ਗਿਆ ਹੈ। ਸਬੂਤ ਹੈ ਤ੍ਰਿਸ਼ਨਾਲੂ ਤਾਂ ਮਹਾਰਾਜ ਕਹਿੰਦੇ ਹਨ ਕਿ ਮੈਂ ਆਪਣੇ ਦੋਵੇਂ ਕੰਨਾਂ ਨੂੰ, ਸਵਰਨ ਸ਼ਕਤੀ ਨੂੰ ਮੁੰਦਰਾਂ ਪਹਿਨਾਈਆਂ ਹਨ ਸੰਤੋਸ਼ ਦੀਆਂ।

*ਮੁੰਦਾ ਸੰਤੋਖੁ ਸਰਮੁ ਪਤ ਝੋਲੀ*

ਪਤ ਸ਼ਬਦ ਐਸਾ ਹੈ ਜਿਹਦੇ ਵਿਆਕਰਣ ਅਨੁਸਾਰ ਕਈ ਅਰਥ ਹਨ। ਪਤ- ਪਾਤਰ, ਭਾਂਡਾ, ਪਤ-ਪੱਤਾ, ਦਰੱਖ਼ਤ ਦਾ ਪੱਤਾ, ਫਿਰ ਪਤ ਪੰਜਾਬੀ ਮੁਹਾਵਰੇ ਵਿਚ ਇਸਦਾ ਅਰਥ ਹੈ ਇੱਜ਼ਤ ਆਬਰੂ। ਇਥੇ ਜੋ ਪਤ ਸ਼ਬਦ ਆਇਆ ਹੈ, ਜਿਹਦੇ ਤਤੇ ਦੇ ਥੱਲੇ ਔਂਕੜ ਹੈ, ਇਕ ਵਚਨ ਹੈ, ਮਤਲਬ ਪਾਤਰ ਭਾਂਡਾ ਤੇ ਮਹਾਰਾਜ ਕਹਿੰਦੇ ਨੇ ਅਸੀਂ ਸੰਤੋਸ਼ ਦੀਆਂ ਮੁੰਦਰਾਂ ਪਹਿਨੀਆਂ ਹਨ, ਪਰ ਖੱਪੜ ਸਾਡੇ ਹੱਥ ਵਿਚ ਕਿਹੜਾ ਹੈ ? ਭਾਂਡਾ ਕਿਹੜਾ ਹੈ ? ਜੋਗੀ ਘਰ ਘਰ ਦੇ ਵਿਚ ਭਿਖਿਆ ਮੰਗਣ ਤਾਂ ਉਹਦੇ ਹੱਥ ਵਿਚ ਖੱਪੜ ਹੁੰਦਾ ਹੈ ਤੇ ਖੱਪੜ ਵਿਚ ਮਿਲੀ ਹੋਈ ਭਿਖਿਆ ਨੂੰ ਉਹ ਝੋਲੀ ਵਿਚ ਪਾ ਲੈਂਦਾ ਹੈ ਤਾਂ ਸਾਹਿਬ ਕਹਿੰਦੇ ਹਨ

*ਸਰਮੁ ਪਤੁ ਝੋਲੀ*

ਮੇਰੇ ਕੋਲ ਭਾਂਡਾ ਹੈ ਮਿਹਨਤ ਦਾ, ਸਰਮ—ਮਿਹਨਤ, ਮੇਰੀ ਕ੍ਰਿਤ ਨਾਲ, ਮੇਰੀ ਮਿਹਨਤ ਨਾਲ ਜੋ ਕੁਝ ਮੈਨੂੰ ਪ੍ਰਾਪਤ ਹੋ ਜਾਵੇ, ਬਸ ਇਹ ਹੀ ਮੇਰਾ ਭਾਂਡਾ ਹੈ। ਉਹਦੇ ਵਿਚ ਮੈ ਖ਼ੁਸ਼ ਹਾਂ। ਉਸੇ ਵਿਚ ਮੈਂ ਪ੍ਰਸੰਨ ਹਾਂ ਅਤੇ ਮੇਰੀ ਝੋਲੀ ਕੀ ਹੈ- ਮਿਹਨਤ, ਮੇਰਾ ਭਾਂਡਾ ਕੀ ਹੈ - ਮਿਹਨਤ। ਮਿਹਨਤ ਕਰਕੇ ਜੋ ਮੇਰੀ ਝੋਲੀ ਵਿਚ ਪੈ ਜਾਂਦਾ ਹੈ। ਮਿਹਨਤ ਕਰਕੇ ਜੋ ਮੈਨੂੰ ਪ੍ਰਾਪਤ ਹੋ ਗਿਆ, ਮੈਂ ਇਸੇ ਵਿਚ ਹੀ ਪ੍ਰਸੰਨ ਹਾਂ, ਮੈਂ ਇਸੇ ਵਿਚ ਹੀ ਖ਼ੁਸ਼ ਹਾਂ। ਮੈਨੂੰ

ਦਰ ਦਰ ਮੰਗਣ ਦੀ ਲੋੜ ਨਹੀਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਮਾਂਗਤ ਮਾਣ ਨ ਪਾਇਆ॥ ਮੰਗਦਿਆਂ ਮਾਣ ਪ੍ਰਤਿਸ਼ਟਾ ਮਨੁੱਖ ਦੀ ਨਾਸ ਹੁੰਦੀ ਹੈ। ਮਨੁੱਖ ਦੀ ਜੋ ਸੋਚ ਹੈ ਥੱਲੇ ਚਲੀ ਜਾਂਦੀ ਹੈ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੈਂ ਭਿਖਸ਼ੂ ਨਹੀਂ। ਮੈਂ ਦਰ ਦਰ ਮੰਗਣ ਦੀ ਕਿਰਿਆ ਵਿਚ ਯਕੀਨ ਨਹੀਂ ਰੱਖਦਾ। ਮੇਰੇ ਹੱਥ ਵਿਚ ਮਿਹਨਤ ਦੀ ਝੋਲੀ ਹੈ, ਮਿਹਨਤ ਦਾ ਭਾਂਡਾ ਹੈ ਅਤੇ ਇਸ ਮਿਹਨਤ ਦੇ ਭਾਂਡੇ ਵਿਚ ਜੋ ਕੁਝ ਪੈ ਜਾਏ, ਉਸੇ ਵਿਚ ਹੀ ਮੈਂ ਸੰਤੁਸ਼ਟ ਹਾਂ –

*ਧਿਆਨ ਕੀ ਕਰਹਿ ਬਿਭੂਤਿ॥*

ਜੋਗੀ ਲੋਕ ਆਪਣੇ ਪਿੰਡੇ 'ਤੇ ਰਾਖ ਮਲ ਲੈਂਦੇ ਹਨ, ਸੁਆਹ ਮੱਲ ਲੈਂਦੇ ਹਨ ਤੇ ਕਹਿੰਦੇ ਹਨ ਇਸ ਨਾਲ ਖਲੜੀ ਸਖ਼ਤ ਹੋ ਜਾਂਦੀ ਹੈ ਅਤੇ ਸਰਦੀ ਤੇ ਗਰਮੀ ਦਾ ਇਹ ਰਾਖ ਬਹੁਤ ਵੱਡੇ ਪੱਧਰ 'ਤੇ ਬਚਾਉ ਕਰਦੀ ਹੈ। ਪਿੰਡ ਵਿਚ ਜੂਆਂ ਵੀ ਨਹੀਂ ਪੈਣ ਦੇਂਦੀ। ਹੋਰ ਵੀ ਕਈ ਤਰ੍ਹਾਂ ਦੇ ਰੋਗਾਂ ਤੋਂ ਇਹ ਰਾਖ ਬਚਾਉਂਦੀ ਹੈ। ਮਹਾਰਾਜ ਕਹਿੰਦੇ ਹਨ ਕਿ ਮੈਂ ਧਿਆਨ ਦੀ ਬਿਭੂਤਿ ਲਾਈ ਹੈ–

*ਧਿਆਨ ਕੀ ਕਰਹਿ ਬਿਭੂਤਿ॥*

ਅਸੀਂ ਬਿਭੂਤੀ ਲਗਾਈ ਹੈ, ਕਿਹੜੀ ? ਧਿਆਨ ਦੀ, ਪ੍ਰਭੂ ਦੇ ਵਿਚ ਜਿਹੜਾ ਧਿਆਨ ਜੁੜ ਜਾਏ, ਈਸ਼ਵਰ ਦੇ ਵਿਚ ਜਿਹੜੀ ਸੁਰਤ ਜੋੜੀ ਹੈ ਅਤੇ ਸੁਰਤ ਜਿਹੜੀ ਈਸ਼ਵਰ ਵਿਚ ਜੋੜੀ ਹੈ, ਸੁਰਤ ਦੀ, ਧਿਆਨ ਦੀ ਜੋ ਬਿਭੂਤਿ ਲਾਈ ਹੈ, ਸਾਨੂੰ ਕੋਈ ਰੋਸ ਨਹੀਂ ਲੱਗਦਾ। ਸਾਨੂੰ ਕੋਈ ਸੰਤਾਪ ਨਹੀਂ ਲੱਗਦਾ। ਸਾਨੂੰ ਸਰਦੀ ਆਲਸੀ ਨਹੀਂ ਬਣਾਉਂਦੀ, ਸਾਨੂੰ ਗਰਮੀ ਬੇਚੈਨ ਨਹੀਂ ਕਰਦੀ। ਅਸੀਂ ਇਸ ਤਰ੍ਹਾਂ ਦੀ ਰਾਖ ਆਪਣੇ ਤਨ 'ਤੇ ਮਲੀ ਹੋਈ ਹੈ। ਜੋਗੀ ਲੋਕ ਤਨ ਦੇ ਉੱਤੇ ਖਿੰਥਾ ਪਹਿਨਦੇ ਹਨ, ਹੱਥ ਦੇ ਵਿਚ ਇਕ ਡੰਡਾ ਰੱਖਦੇ ਹਨ ਤੇ ਜੋਗੀਆਂ ਨੇ ਈਸ਼ਵਰ ਪ੍ਰਾਪਤੀ ਦੀਆਂ ਆਪਣੀਆਂ ਯੁਕਤੀਆਂ ਤੇ ਉਕਤੀਆਂ ਵੀ ਮੰਨੀਆਂ ਹੋਈਆਂ ਹਨ। ਉਸ ਪ੍ਰਕਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਹ ਵਾਕ –

*ਖਿੰਥਾ ਕਾਲ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*

ਅਸੀਂ ਖਿੰਥਾ ਪਹਿਨਣੀ ਹੈ ਜਲਦੀ ਮੌਤ ਦੀ, ਮੌਤ ਦਾ ਚਿੰਤਨ ਹੈ, ਮੌਤ ਦੀ ਖਿੰਥਾ ਪਹਿਨਣੀ ਹੈ। ਮੌਤ ਹਰ ਵਕਤ ਯਾਦ ਹੈ –

*ਕੁਆਰੀ ਕਾਇਆ ਜੁਗਤਿ*

ਤੇ ਸਾਡੀ ਜੁਗਤੀ ਕੀ ਹੈ ? ਕਾਇਆ ਨੂੰ ਕੋਰਾ ਰੱਖਣਾ, ਕੁਆਰਾ ਪੰਜਾਬੀ ਵਿਚ ਕੋਰਾ ਲਫ਼ਜ਼ ਹੈ, ਹਿੰਦੀ ਤੇ ਸੰਸਕ੍ਰਿਤ ਵਿਚ ਕੁਆਰਾ ਲਫ਼ਜ਼ ਹੈ ਭਾਵ ਸਾਫ਼ ਸੁਥਰਾ, ਪਵਿੱਤਰ, ਬੇਦਾਗ਼। ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਕਾਇਆ ਨੂੰ ਕੋਰਾ ਰੱਖਣਾ, ਬੇਦਾਗ਼ ਰੱਖਣਾ,

ਪਵਿੱਤਰ ਰੱਖਣਾ ਇਹ ਸਾਡੀ ਜੋਗ ਦੀ ਸਾਧਨਾ ਜੁਗਤ ਦੇ ਵਿਚ ਪਰਚੱਲਤ ਹੋਈ ਹੈ, ਪਰ ਇਕ ਜੀਵਨ ਨੂੰ ਹੀ ਚੇਤੇ ਰੱਖੋ ਪਰ ਇਕ ਮੌਤ ਨੂੰ ਚੇਤੇ ਨਾ ਰੱਖੋ। ਅਸੀਂ ਦੇਖਦੇ ਹਾਂ ਸ੍ਰੀ ਕ੍ਰਿਸ਼ਨ ਦੇ ਮੰਦਰ ਵਿਚ ਰੌਣਕ ਹੈ, ਗੀਤ ਹੈ, ਸੰਗੀਤ ਹੈ, ਕਿਰਤ ਹੈ, ਬੰਸਰੀ ਵਾਦਨ ਹੈ, ਸਿਤਾਰ ਵਾਦਨ ਹੈ, ਇਹ ਸਭ ਜੀਵਨ ਹੈ, ਰਾਗ ਰੰਗ ਜੀਵਨ ਹੈ, ਖ਼ੁਸ਼ੀ ਖੇੜਾ ਜੀਵਨ ਹੈ, ਕਿਰਤ ਗੀਤ ਜੀਵਨ ਹੈ, ਪਰ ਮਹਾਤਮਾ ਬੁੱਧ ਦੇ ਮੰਦਰ ਵਿਚ ਖ਼ਾਮੋਸ਼ੀ ਹੈ, ਚੁੱਪੀ ਹੈ, ਬਿਲਕੁਲ ਚੁੱਪੀ ਹੈ, ਬਿਲਕੁਲ ਖ਼ਾਮੋਸ਼ੀ ਹੈ, ਉਥੇ ਧਿਆਨ ਸਾਧਨ ਹੈ। ਦਰਅਸਲ ਕ੍ਰਿਸ਼ਨ ਜੀਵਨ ਦੇ ਵਿਚ ਡੁੱਬੇ ਅਤੇ ਇਤਨੇ ਗਹਿਰੇ ਡੁੱਬੇ ਕਿ ਜੀਵਨ ਤੋਂ ਪਾਰ ਚਲੇ ਗਏ - ਪਰਮ ਜੀਵਨ ਵਿਚ। ਪਰ ਜੀਵਨ ਵਿਚ ਡੁੱਬਣਾ, ਰਾਗ ਰੰਗ ਵਿਚ ਡੁੱਬਣਾ, ਸੰਸਾਰ ਵਿਚ ਡੁੱਬਣਾ ਹੈ ਪਰੰਤੂ ਮਹਾਤਮਾ ਬੁੱਧ ਮੌਤ ਵਿਚ ਡੁੱਬੇ। ਮੁਰਝਾਏ ਹੋਏ ਫੁੱਲ ਨੂੰ ਵੇਖ ਕੇ, ਇਕ ਬਿਰਧ ਨੂੰ ਵੇਖ ਕੇ, ਇਕ ਲਾਸ਼ ਨੂੰ ਵੇਖ ਕੇ ਹਿਰਦੇ ਨੂੰ ਆਘਾਤ ਪਹੁੰਚਿਆ, ਚੋਟ ਪਹੁੰਚੀ ਤੇ ਆਪ ਮਹਿਲ ਮਾੜੀਆਂ ਨੂੰ ਛੱਡ ਕੇ ਉਜਾੜ ਵਿਚ ਚਲੇ ਗਏ, ਜੰਗਲਾਂ ਵਿਚ ਚਲੇ ਗਏ। ਮੌਤ ਦਾ ਚਿੰਤਨ ਕਰਦੇ ਰਹੇ, ਮੌਤ ਵਿਚ ਡੁੱਬੇ ਰਹੇ ਅਤੇ ਮੌਤ ਵਿਚ ਐਸੇ ਡੁੱਬੇ ਕਿ ਅੰਮ੍ਰਿਤ ਬਣ ਗਏ। ਜੀਵਨ ਵਿਚ ਐਸੇ ਡੁੱਬੇ ਕਿ ਪਰਮ ਜੀਵਨ ਹੋ ਗਏ।

ਦੋ ਦੀਵਾਰਾਂ ਹਨ। ਜਾਂ ਜੀਵਨ ਵਿਚ ਡੁੱਬਕੀ ਮਾਰ ਕੇ ਪਰਮ ਜੀਵਨ ਨੂੰ ਉਪਲਬਧ ਹੋਵੇ ਜਾਂ ਮੌਤ ਵਿਚ ਡੁਬਕੀ ਮਾਰ ਕੇ ਮੌਤ ਤੋਂ ਜਾ ਪਰਾਜ ਲੈ ਲਵੇ, ਅੰਮ੍ਰਿਤ ਤੱਤ ਨੂੰ ਪ੍ਰਾਪਤ ਹੋ ਜਾਵੇ। ਦੇਖਣ ਵਿਚ ਆਇਆ ਹੈ ਕਿ ਸ੍ਰੀ ਕ੍ਰਿਸ਼ਨ ਦੇ ਹੋਠਾਂ 'ਤੇ ਬੰਸਰੀ ਹੈ, ਕਿਰਤ ਹੈ, ਇਹ ਸੁਪਨੇ ਵਿਚ ਵੀ ਮਹਾਤਮਾ ਬੁੱਧ ਨਾਲ ਮਿਲ ਨਹੀਂ ਸਕਦੇ। ਉਹ ਖ਼ਾਮੋਸ਼ ਹਨ। ਚੁੱਪ ਮੁਰਦਾ ਤੇ ਖ਼ਾਮੋਸ਼ ਹੁੰਦਾ ਹੈ। ਲਾਸ਼ ਤਾਂ ਖ਼ਾਮੋਸ਼ ਹੁੰਦੀ ਹੈ। ਮੌਤ ਤਾਂ ਖ਼ਾਮੋਸ਼ੀ ਦਾ ਨਾਂ ਹੈ। ਕਿਸੇ ਘਰ ਵਿਚ ਕੋਈ ਮੌਤ ਹੋ ਜਾਵੇ, ਖ਼ਾਮੋਸ਼ੀ ਛਾ ਜਾਂਦੀ ਹੈ। ਕਿਸੇ ਘਰ ਵਿਚ ਕੋਈ ਅਨੰਦ ਵਿਆਹ ਹੈ ਤਾਂ ਰਾਗ ਰੰਗ ਦੀਆਂ ਮਹਿਫ਼ਲਾਂ ਸੱਜ ਜਾਂਦੀਆਂ ਹਨ। ਜਿਸ ਘਰ ਵਿਚ ਬਹੁਤ ਸ਼ੋਰ ਸ਼ਰਾਬਾ ਹੈ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਕੋਈ ਖ਼ੁਸ਼ੀ ਹੈ, ਕੋਈ ਵਿਆਹ ਹੈ, ਪਰ ਜਿਥੇ ਬਿਲਕੁਲ ਖ਼ਾਮੋਸ਼ੀ ਹੈ, ਹੋਂਠ ਬੰਦ ਹਨ, ਸਮਝ ਲਉ ਕੋਈ ਮੌਤ ਹੋ ਗਈ ਹੈ। ਇਸ ਲਈ ਮਹਾਤਮਾ ਬੁੱਧ ਭਿਖਸ਼ੂ ਖ਼ਾਮੋਸ਼ ਹਨ। ਲਾਸ਼ ਤੇ ਮੌਤ ਦੀ ਮੂਰਤੀ ਬਣੇ ਹੋਏ ਹਨ, ਪਰ ਚਲੇ ਗਏ ਜੀਵਨ ਦੇ ਵਿਚ ਅਤੇ ਇਤਨੇ ਗਹਿਰੇ ਡੁੱਬੇ, ਇਤਨਾ ਗਹਿਰਾ ਅਧਿਐਨ ਕੀਤਾ ਜੀਵਨ ਦਾ ਕਿ ਇਸ ਜੀਵਨ ਤੋਂ ਪਰੇ ਚਲੇ ਗਏ। ਸ੍ਰੀ ਕ੍ਰਿਸ਼ਨ ਜਿਥੋਂ ਤੱਕ ਗੁਰੂ ਨਾਨਕ ਦਰਸ਼ਨ ਦਾ ਸਵਾਲ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਨ ਵਿਚ ਵੀ ਡੁੱਬਣਾ ਕਹਿੰਦੇ ਹਨ, ਮੌਤ ਦੇ ਵਿਚ ਵੀ ਡੁੱਬਣਾ ਕਹਿੰਦੇ ਹਨ। ਜੀਵਨ ਇਹ ਨਹੀਂ, ਜੇਕਰ ਕੋਈ ਬੰਦਾ ਇਹ ਆਖੇ ਮੈਂ ਸਿਰਫ਼ ਮੌਤ ਹਾਂ, ਜਨਮ ਨਹੀਂ ਹਾਂ ਤਾਂ ਝੂਠ ਬੋਲਦਾ ਹੈ। ਜਨਮ ਹੋਇਆ ਜੀਵਨ ਹੈ ਕਿ ਕੋਈ ਇਹ ਆਖੇ ਮੈਂ ਜੀਵਨ ਹਾਂ, ਮੌਤ ਨਹੀਂ, ਇਹ ਵੀ ਅਧੂਰੀ ਗੱਲ ਹੋਵੇਗੀ। ਮਨੁੱਖ ਜੀਵਨ ਹੈ, ਮਨੁੱਖ ਮੌਤ ਹੈ। ਜ਼ਿੰਦਗੀ ਜੀਵਨ ਹੈ, ਜ਼ਿੰਦਗੀ ਮੌਤ ਹੈ ਅਤੇ

ਫਿਰ ਡੁੱਬਣਾ ਦੋਹਾਂ ਵਿਚ ਹੈ। ਤਾਂ ਮਹਾਰਾਜ ਕਹਿੰਦੇ ਹਨ ਕਿ ਮਿਹਨਤ ਕਰਨੀ ਹੈ, ਮਿਹਨਤ ਦੀ ਮੇਰੇ ਝੋਲੀ ਹੈ। ਕ੍ਰਿਤ ਕਰਨੀ ਹੈ, ਸੰਸਾਰ ਵਿਚ ਡੁੱਬਣਾ ਹੈ। ਗੁਰੂ ਨਾਨਕ ਨੇ ਕ੍ਰਿਤ ਕੀਤੀ। ਮੋਦੀਖ਼ਾਨਾ ਚਲਾਇਆ। ਖੇਤੀ ਬਾੜੀ ਕੀਤੀ। ਆਪ ਦੇ ਪੁੱਤਰ ਹੋਏ, ਸੰਤਾਨ ਹੋਈ, ਪਰਿਵਾਰ ਹੋਇਆ। ਬਾਲਾਂ ਨੂੰ ਗਲਵੱਕੜੀ ਵੀ ਲਾਇਆ ਅਤੇ ਇਹ ਸੰਦੇਸ਼ ਹੈ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਿ ਜੀਵਨ ਵਿਚ ਡੁੱਬਣਾ ਹੈ। ਰਬਾਬ ਕੋਲ ਹੈ, ਗੀਤ ਸੰਗੀਤ ਦੀ ਦੁਨੀਆਂ ਗੁਰੂ ਨਾਨਕ ਦੇ ਕੋਲ ਹੈ, ਰਾਗ ਰੰਗ ਦੀ ਦੁਨੀਆਂ ਸਤਿਗੁਰੂ ਜੀ ਆਪਣੇ ਨਾਲ ਰੱਖਦੇ ਹਨ ਮਰਦਾਨੇ ਨੂੰ। ਪਾਤਿਸ਼ਾਹ ਜੀਵਨ ਵਿਚ ਵੀ ਡੁੱਬੇ ਹਨ, ਪਰ ਪਾਤਿਸ਼ਾਹ ਮੌਤ ਦੇ ਵਿਚ ਵੀ ਡੁੱਬੇ ਹਨ। ਆਪ ਦਾ ਉਪਦੇਸ਼ ਹੈ -

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (ਪੰਨਾ ੧੧੦੨)

ਦਾਰਸ਼ਨਿਕ ਲੋਗਾਂ ਦਾ ਐਸਾ ਖ਼ਿਆਲ ਹੈ ਤੇ ਇਹ ਦ੍ਰਿਸ਼ਟੀ ਪੜ੍ਹਦਿਆਂ ਪੜ੍ਹਦਿਆਂ ਬਣ ਜਾਂਦੀ ਹੈ। ਅਕਸਰ ਕੁਝ ਸਿਰਫ਼ ਜੀਵਨ ਦੇ ਵਿਚ ਹੀ ਡੁੱਬੇ, ਰਾਗ ਰੰਗ ਵਿਚ ਹੀ ਡੁੱਬੇ ਅਤੇ ਹਿੰਦੋਸਤਾਨ ਦੇ ਸਨਾਤਨ ਮੰਦਰ ਰਾਗ ਰੰਗ ਦੇ ਅਖਾੜੇ ਬਣ ਗਏ। ਹੋਇਆ ਕੀ ਕਿ ਦੂਰ ਦੂਰ ਤੋਂ ਡਾਕੂਆਂ ਦੇ ਮੂੰਹ ਵਿਚੋਂ ਪਾਣੀ ਆਇਆ ਅਤੇ ਉਹਨਾਂ ਨੇ ਇਹਨਾਂ ਰਾਗ ਰੰਗ ਦੀਆਂ ਮਹਿਫ਼ਲਾਂ ਨੂੰ ਰੱਜ ਕੇ ਬਰਬਾਦ ਕੀਤਾ ਅਤੇ ਲੁਟਿਆ। ਸਿਰਫ਼ ਰਾਗ ਰੰਗ ਹੀ ਸੀ, ਸਿਰਫ਼ ਜੀਵਨ ਹੀ ਸੀ ਅਤੇ ਕਿਸੇ ਹੱਦ ਤੱਕ ਦੇਵ ਦਾਸੀਆਂ ਦੇ ਅਖਾੜੇ ਬਣ ਗਏ ਅਤੇ ਇਹ ਅਸਥਾਨ ਜੀਵਨ ਵਿਚ ਡੁੱਬ ਕੇ ਦਰਅਸਲ ਦੁਰਾਚਾਰ ਦੀ ਦੁਨੀਆਂ ਵਿਚ ਡੁੱਬ ਗਏ। ਇਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਕਹਿਣਾ ਪਿਆ -

*ਨਚਣੁ ਕੁਦਣੁ ਮਨ ਕਾ ਚਾਉ॥*
*ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ॥* (ਪੰਨਾ ੪੬੫)

ਪਰ ਜੋ ਮੌਤ ਦੇ ਵਿਚ ਡੁੱਬੇ, ਚੁੱਪ ਹੋ ਗਏ, ਖ਼ਾਮੋਸ਼ ਹੋ ਗਏ। ਬੋਲਣਾ ਨਹੀਂ, ਹਰਕਤ ਨਹੀਂ ਕਰਨੀ। ਉਸ ਦਾ ਅੰਜਾਮ ਇਹ ਹੋਇਆ ਕਿ ਦੇਸ਼ ਦੋ ਹਜ਼ਾਰ ਸਾਲ ਤੱਕ ਗ਼ੁਲਾਮ ਰਿਹਾ। ਕੁਝ ਕਰਨਾ ਹੀ ਨਹੀਂ, ਖ਼ਾਮੋਸ਼, ਚੁੱਪ। ਕਿਸੇ ਨੂੰ ਰੋਕਣਾ ਹੀ ਨਹੀਂ, ਕੁਝ ਕ੍ਰਿਤ ਹੀ ਨਹੀਂ ਕਰਨੀ, ਕੁਝ ਕਹਿਣਾ ਹੀ ਨਹੀਂ। ਮੂੰਹੋਂ ਕੁਝ ਬੋਲਣਾ ਹੀ ਨਹੀਂ, ਕੇਵਲ ਧਿਆਨ ਸਾਧਨਾ। ਤਾਂ ਇਤਨਾ ਵੱਡਾ ਮਹਾਨ ਦੇਸ਼ ਗ਼ੁਲਾਮ ਹੋ ਕੇ ਰਹਿ ਗਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਫੁਰਮਾਣ ਕੀਤਾ ਹੈ ਕਿ ਡੁਬਣਾ ਜੀਵਨ ਦੇ ਵਿਚ ਵੀ ਹੈ, ਡੁੱਬਣਾ ਮੌਤ ਦੇ ਵਿਚ ਵੀ ਹੈ, ਕਿਉਂਕਿ ਅਸੀਂ ਸਿਰਫ਼ ਜੀਵਨ ਨਹੀਂ, ਮੌਤ ਹਾਂ। ਅਸੀਂ ਸਿਰਫ਼ ਮੌਤ ਨਹੀਂ, ਜੀਵਨ ਹਾਂ। ਤਾਂ ਮਹਾਰਾਜ ਕਹਿੰਦੇ ਹਨ ਕਿ ਮਿਹਨਤ ਵੀ ਕਰਨੀ ਹੈ, ਉੱਦਮ ਵੀ ਕਰਨਾ ਹੈ, ਪੁਰਸ਼ਾਰਥ ਵੀ ਕਰਨੀ ਹੈ, ਰਾਗ ਰੰਗ ਵਿਚ ਸਾਧਨਾ ਜੋ ਪਰੀਪੂਰਨ

ਪ੍ਰਮਾਤਮਾ ਦੀ ਪ੍ਰਾਪਤੀ ਦੀ ਸਾਧਨਾ ਹੈ, ਰਾਗ ਰੰਗ ਦੀ ਮਹਿਫ਼ਲ ਤੇ ਆਪਦਾ ਉਪਦੇਸ਼ ਵੀ-

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥*

(ਪੰਨਾ ੫੩੬)

ਪਰ ਇਸ ਗੀਤ ਸੰਗੀਤ ਦੀ ਮਹਿਫ਼ਲ ਵਿਚ ਵੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੌਤ ਦਾ ਚਿੰਤਨ ਰੱਖੀਂ। ਖ਼ਾਮੋਸ਼ੀ ਅੰਦਰ ਵੀ ਭੁੱਲ ਨਾ ਜਾਈਂ। ਸਮਾਧੀ ਅੰਦਰ ਵੀ ਭੁੱਲ ਨਾ ਜਾਈਂ, ਇਸ ਵਾਸਤੇ ਆਪ ਮੌਤ ਵਿਚ ਵੀ ਡੁੱਬਣਾ ਸਿਖਾਂਦੇ ਹਨ ਅਤੇ ਉਪਦੇਸ਼ ਵੀ ਕਰਦੇ ਹਨ –

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

ਪਰ ਇਤਨਾ ਮੌਤ ਵਿਚ ਨਾ ਡੁੱਬੀਂ ਕਿ ਜੀਵਨ ਨੂੰ ਹੀ ਭੁੱਲ ਜਾਏਂ। ਇਸ ਵਾਸਤੇ ਆਪ ਦੂਜਾ ਉਪਦੇਸ਼ ਕਰਦੇ ਹਨ –

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

(ਪੰਨਾ ੫੨੨)

ਤਾਂ ਗੱਲ ਇਹ ਅਧੂਰੀ ਹੋਵੇਗੀ ਜੇਕਰ ਕੋਈ ਆਖੇ ਕਿ ਮੈਂ ਜੰਮਿਆ ਹਾਂ, ਮੈਂ ਮਰਣਾ ਥੋੜ੍ਹਾ ਹੈ ਤਾਂ ਇਹ ਵੀ ਅਧੂਰੀ ਗੱਲ ਹੋਵੇਗੀ ਜੇ ਕੋਈ ਆਖੇ ਮੈਂ ਮਰਣਾ ਹੈ, ਜੰਮਿਆ ਥੋੜ੍ਹਾ ਹਾਂ, ਮੈਂ ਜੰਮਿਆ ਹੀ ਨਹੀਂ ਮਰਣਾ ਕਿਥੋਂ ? ਤੂੰ ਮਰਦਾ ਹੀ ਨਹੀਂ ਤੇ ਜੰਮਿਆ ਕਿਥੋਂ ? ਜਨਮ ਤੇ ਮਰਣ ਇਹ ਇਕ ਦਰਿਆ ਦੇ ਦੋ ਕਿਨਾਰੇ ਹਨ ਜੋ ਜੁੜੇ ਹੋਏ ਹਨ ਜੀਵਨ ਰੂਪੀ ਧਾਰਾ ਦੇ ਨਾਲ। ਜਨਮ ਤੇ ਮਰਣ ਜੁੜਿਆ ਹੋਇਆ ਹੈ। ਡੁੱਬਣਾ ਜੀਵਨ ਦੇ ਕਿਨਾਰੇ ਮੌਤ ਦੇ ਕਿਨਾਰੇ ਤਾਂ ਕਿ ਦੋਵਾਂ ਦੀ ਅਸਲੀਅਤ ਦਾ ਪਤਾ ਚੱਲੇ। ਜੋ ਜੀਵਨ ਵਿਚ ਡੁੱਬਦਾ ਹੈ, ਉਹ ਪਰਮ ਜੀਵਨ ਨੂੰ ਪ੍ਰਾਪਤ ਕਰ ਲੈਂਦਾ ਹੈ। ਜੋ ਮੌਤ ਵਿਚ ਡੁੱਬਦਾ ਹੈ ਉਹ ਮੌਤ ਤੋਂ ਪਰੇ ਹੋ ਜਾਂਦਾ ਹੈ। ਉਹ ਅਕਾਲ ਵਿਚ ਲੀਨ ਹੋ ਜਾਂਦਾ ਹੈ। ਕਾਲ ਤੋਂ ਪਰੇ ਉੱਠ ਜਾਂਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਅਸੀਂ ਖਿੰਥਾ ਪਹਿਨ ਰੱਖੀ ਹੈ ਮੌਤ ਦੀ। ਪਰ ਇਥੇ ਸਵਾਲ ਖੜ੍ਹਾ ਹੋਵੇਗਾ ਕਿ ਜੇ ਮੌਤ ਦੀ ਖਿੰਥਾ ਪਹਿਨ ਰੱਖੀ ਹੈ ਤਾਂ ਫਿਰ ਮਿਹਨਤ ਦੀ ਝੋਲੀ ਦੀ ਕੀ ਲੋੜ ਹੈ ? ਫਿਰ ਉੱਦਮ ਪੁਰਸ਼ਾਰਥ ਦੇ ਭਾਂਡੇ ਦੀ ਕੀ ਲੋੜ ਹੈ ? ਪਰ ਇਥੇ ਖ਼ਿਆਲ ਦਰਸਾ ਦਿੱਤਾ ਹੈ ਕਿ ਜੀਵਨ ਵੀ ਹੈ ਸਾਡੇ ਕੋਲ ਤੇ ਜੀਵਨ ਦੇ ਵਿਚ ਵੀ ਡੁੱਬਣਾ ਹੈ। ਜੀਵਨ ਦੇ ਵਿਚ ਤਾਂ ਡੁੱਬਿਆ ਜਾ ਸਕਦਾ ਹੈ, ਜੇਕਰ ਕੋਈ ਮਿਹਨਤ ਕਰੇ। ਕੋਈ ਭੱਜ ਦੌੜ ਕਰੇ ਅਤੇ ਪਰਿਵਾਰ ਦੀ ਦੇਖ ਰੇਖ ਕਰੇ ਤਾਂ ਹੀ ਜੀਵਨ ਵਿਚ ਡੁੱਬਿਆ ਜਾ ਸਕਦਾ ਹੈ। ਪਰ ਚਿੰਤਨ

ਮੌਤ ਦਾ ਕਰੇ। ਸਾਹਿਬ ਕਹਿੰਦੇ ਹਨ ਕਿ ਇਹਨਾਂ ਦੋਹਾਂ ਦੇ ਵਿਚ ਡੁੱਬਣਾ ਹੈ, ਕਿਉਂਕਿ ਦੋਵੇਂ ਸਾਡੇ ਕੋਲ ਹਨ। ਹਰ ਮਨੁੱਖ ਦੇ ਕੋਲ ਜੀਵਨ ਹੈ। ਹਰ ਮਨੁੱਖ ਦੇ ਕੋਲ ਮੌਤ ਵੀ ਹੈ। ਐ ਬੰਦੇ ! ਜੀਵਨ ਦੇ ਵਿਚ ਡੁੱਬ ਤਾਂਕਿ ਦੋਹਾਂ ਤੋਂ ਪਰੇ, ਜਨਮ ਮਰਣ ਤੋਂ ਉੱਚਾ ਉੱਠ ਜਾਏਂਗਾ, ਜੀਵਨ ਤੇ ਮੌਤ ਤੋਂ ਉੱਚਾ ਉੱਠ ਜਾਏਂਗਾ। ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਅਸਾਂ ਐਸੀ ਖਿੰਥਾ ਪਹਿਨ ਰੱਖੀ ਹੈ ਕਾਲ ਦੀ ਅਤੇ ਸਾਡੀ ਯੋਗ ਦੀ ਯੁਕਤੀ ਇਹ ਹੈ ਕਿ ਕਾਇਆ ਨੂੰ ਕੁਆਰਾ ਰੱਖਣਾ, ਪਵਿੱਤਰ ਰੱਖਣਾ, ਬੇਦਾਗ਼ ਰੱਖਣਾ ਤੇ ਹੱਥਾਂ ਨਾਲ ਕੋਈ ਗ਼ਲਤ ਕਰਮ ਨਹੀਂ ਕਰਨਾ। ਰਸਨਾ ਨਾਲ ਕੋਈ ਗ਼ਲਤ ਬੋਲਣਾ ਨਹੀਂ। ਅੱਖਾਂ ਨਾਲ ਕੁਝ ਗ਼ਲਤ ਵੇਖਣਾ ਨਹੀਂ। ਕਾਇਆ ਨੂੰ ਬਿਲਕੁਲ ਕੁਆਰਾ ਰੱਖਣਾ, ਕੋਰਾ ਰੱਖਣਾ ਹੈ -

*ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥*

ਸਾਡੇ ਹੱਥਾਂ ਦੇ ਵਿਚ ਡੰਡਾ ਕਿਹੜਾ ਹੈ ਜੋ ਜੋਗੀ ਲੋਕ ਰੱਖਦੇ ਹਨ। ਮਹਾਰਾਜ ਕਹਿੰਦੇ ਹਨ ਕਿ ਰੱਬੀ ਵਿਸ਼ਵਾਸ ਦਾ ਡੰਡਾ ਸਾਡੇ ਕੋਲ ਹੈ। ਇਹ ਤਰ੍ਹਾਂ ਤਰ੍ਹਾਂ ਦੇ ਵਿਕਾਰਾਂ ਤੋਂ ਸਾਡੀ ਹਿਫ਼ਾਜ਼ਤ ਕਰਦਾ ਹੈ - ਭਰੋਸਾ ਵਿਸ਼ਵਾਸ -

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨ ਪ੍ਰਗਟਾਇਆ॥* (ਪੰਨਾ ੨੮੫)

ਜੋਗੀਆਂ ਦੇ ਵਿਚ ਸਭ ਤੋਂ ਵੱਡਾ ਪੰਥ ਹੈ ਆਈ ਪੰਥ, ਜੋ ਜੋਗੀਆਂ ਦੇ ਬਾਰਾਂ ਹੀ ਪੰਥਾਂ ਨੂੰ ਮੰਨਦਾਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੇਰਾ ਪੰਥ ਆਈ ਪੰਥ ਹੈ, ਪਰ ਸਿਰਫ ਬਾਰਾਂ ਪੰਥਾਂ ਨੂੰ ਨਹੀਂ ਮੰਨਦਾ, ਸਗੋਂ -

*ਆਈ ਪੰਥੀ ਸਗਲ ਜਮਾਤੀ*

ਸੰਸਾਰ ਵਿਚ ਜਿਤਨੀਆਂ ਜਮਾਤਾਂ ਹਨ, ਸੰਸਾਰ ਵਿਚ ਜਿਤਨੇ ਪੰਥ ਹਨ, ਮੈਂ ਸਾਰਿਆਂ ਨੂੰ ਹੀ ਮੰਨਦਾ ਹਾਂ ਅਤੇ ਸਾਰਿਆਂ ਦੀ ਇਕ ਜਮਾਤ ਸਮਝਦਾ ਹਾਂ। ਇਕ ਜਮਾਤ ਵਿਚ ਬੈਠੇ ਹਨ ਸਾਰੇ। ਇਕ ਪਾਠਸ਼ਾਲਾ ਵਿਚ ਸਾਰੇ ਬੈਠੇ ਹਨ। ਸਾਰਿਆਂ ਵਿਚ ਸਾਂਝੀਵਾਲਤਾ ਹੈ। ਮੈਂ ਸਿਰਫ ਬਾਰਾਂ ਪੰਥਾਂ ਨਾਲ ਸੰਬੰਧ ਨਹੀਂ ਜੋੜਦਾ, ਮੈਂ ਜਗਤ ਦੇ ਸਾਰੇ ਪੰਥਾਂ ਨਾਲ ਸੰਬੰਧ ਜੋੜਦਾ ਹਾਂ। ਸਾਰਿਆਂ ਦੇ ਨਾਲ ਚਲਦਾ ਹਾਂ। ਸਾਰਿਆਂ ਨੂੰ ਨਾਲ ਲੈ ਕੇ ਚਲਦਾ ਹਾਂ, ਇਹ ਹੀ ਮੇਰਾ ਆਈ ਪੰਥ ਹੈ -

*ਆਈ ਪੰਥੀ ਸਗਲ ਜਮਾਤੀ*

ਤਮਾਮ ਜਮਾਤਾਂ ਦੇ ਨਾਲ ਰਹਿਣਾ ਇਹ ਮੇਰਾ ਆਈ ਪੰਥ ਹੈ।

*ਮਨਿ ਜੀਤੈ ਜਗੁ ਜੀਤੁ॥*

ਤੇ ਮੈਂ ਜਗਤ ਦੀ ਜਿੱਤ ਮਨਿ ਨੂੰ ਜਿੱਤਣ ਦੇ ਨਾਲ ਮੰਨਦਾ ਹਾਂ। ਰਿੱਧੀਆਂ ਸਿੱਧੀਆਂ

ਦੀ ਪ੍ਰਾਪਤੀ ਦੇ ਵਿਚ ਜਗਤ ਦੀ ਜਿੱਤ ਨਹੀਂ ਮੰਨਦਾ। ਮੇਰਾ ਉਸ ਪਰੀਪੂਰਨ ਪ੍ਰਮਾਤਮਾ ਦੇ ਅੱਗੇ ਆਦੇਸੁ ਹੈ,

*ਅਦੇਸੁ ਤਿਸੈ ਆਦੇਸੁ॥*

ਕਿਸ ਨੂੰ ਆਦੇਸ ?

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥*

ਜੋ ਸਭ ਦਾ ਮੁੱਢ ਹੈ, ਜਿਸਦਾ ਕੋਈ ਮੁੱਢ ਨਹੀਂ। ਜੋ ਧੱਬਿਆਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ। ਜੋ ਜੁਗਾਂ ਜੁਗਾਂਤਰਾਂ ਤੱਕ ਜਿਸ ਦਾ ਇਕੋ ਹੀ ਵੇਸ ਹੈ ਉਸ ਨੂੰ ਹੀ ਬਾਰੰਬਾਰ ਆਦੇਸੁ ਹੈ। ਉਸ ਨੂੰ ਹੀ ਬਾਰੰਬਾਰ ਸਿਜਦਾ ਹੈ।

☆☆☆

# ਪਉੜੀ ਉਣੱਤੀਵੀਂ

*ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥*
*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥*
*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨੯॥*

ਜਗਤ ਗੁਰੂ ਬਾਬੇ ਦੀ ਇਸ ਪਉੜੀ ਵਿਚ ਮੂਲ ਉਪਦੇਸ਼ ਕਿ ਕਿਵੇਂ ਕੂੜ ਦੀ ਕੰਧ ਟੁੱਟੇ, ਕਿਵੇਂ ਸਤਿ ਨਾਲ ਮਿਲਾਪ ਹੋਵੇ। ਜਪੁਜੀ ਸਾਹਿਬ ਵਿਚ ਸੱਚ ਦੇ ਦਰ ਦੀਆਂ ਅਠੱਤੀ ਪਉੜੀਆਂ ਹਨ। ਸਹਿਜੇ ਸਹਿਜੇ ਮਨੁੱਖ ਦੀ ਸੁਰਤ ਨੂੰ ਉੱਚਾ ਚੁੱਕ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਨੂੰ

*ਸਚ ਖੰਡਿ ਵਸੈ ਨਿਰੰਕਾਰ॥*

ਤੱਕ ਲੈ ਜਾਣਾ ਚਾਹੁੰਦੇ ਹਨ। ਸਾਡੇ ਦੇਸ਼ ਵਿਚ ਈਸ਼ਵਰ ਪ੍ਰਾਪਤੀ ਦੇ ਤਰ੍ਹਾਂ ਤਰ੍ਹਾਂ ਦੇ ਸਾਧਨ ਜੁਟਾਏ ਗਏ ਹਨ ਜਿਵੇਂ ਧਨ ਕਮਾਉਣ ਦੇ ਅਨੇਕਾਂ ਢੰਗ ਹਨ। ਹੂ-ਬ-ਹੂ ਧਾਰਮਿਕ ਸਾਧਨਾ ਵੀ ਵੱਖ ਵੱਖ ਢੰਗਾਂ ਨਾਲ ਜਗਤ ਦੇ ਵਿਚ ਪ੍ਰਗਟ ਹੋਈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਧਰਮ ਦੀ ਸਾਧਨਾ ਨਾਲ ਮਨ ਦੀ ਸਾਧਨਾ ਮੰਨਦੇ ਹਨ, ਤਨ ਦੀ ਸਾਧਨਾ ਨਹੀਂ। ਤਨ ਦੀ ਸਾਧਨਾ ਨਾਲ, ਤਨ ਦੀ ਮਿਹਨਤ ਨਾਲ ਬਾਹਰਲੇ ਪਦਾਰਥ ਪ੍ਰਾਪਤ ਹੋਣਗੇ। ਮਨ ਦੀ ਸਾਧਨਾ ਅੰਦਰ ਦੀ ਸਾਧਨਾ ਹੈ ਅਤੇ ਤਨ ਦੀ ਸਾਧਨਾ ਬਾਹਰ ਦੀ ਸਾਧਨਾ ਹੈ। ਤਨ ਦੀ ਸਾਧਨਾ ਸੰਸਾਰ ਨਾਲ ਜੋੜਦੀ ਹੈ ਅਤੇ ਮਨ ਦੀ ਦੀ ਸਾਧਨਾ ਨਿਰੰਕਾਰ ਨਾਲ ਜੋੜਦੀ ਹੈ। ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੋਗੀਆਂ ਦੇ ਉਹਨਾਂ ਸਾਧਕ ਚਿੰਨ੍ਹਾਂ ਦਾ ਜ਼ਿਕਰ ਕਰ ਰਹੇ ਹਨ ਜੋ ਬਾਹਰਲੇ ਰੂਪ ਵਿਚ ਜੋਗੀਆਂ ਨੇ ਅਪਣਾਏ ਹੋਏ ਸਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਜੋਗੀਆਂ ਦਾ ਇਸ ਦੇਸ਼ ਵਿਚ ਬਹੁਤ ਵੱਡਾ ਬੋਲ ਬਾਲਾ ਸੀ। ਉਂਝ ਵੀ ਸਾਰੇ ਧਾਰਮਿਕ ਸਾਧਨਾਂ ਦਾ ਫਲ ਹੈ ਜੋਗ। ਜੋਗ ਤੋਂ ਮੁਰਾਦ ਹੈ ਜੁੜਨਾ, ਜੁੜ ਜਾਣਾ। ਜੋਗੀ ਦੀ ਧਾਰਮਿਕ ਦੁਨੀਆਂ ਵਿਚ

ਉਪਮਾ ਰਹੀ ਹੈ। ਜੋਗੀ ਤੋਂ ਮੁਰਾਦ ਜੁੜਿਆ ਹੋਇਆ ਭੋਗੀ ਦੀ ਨਿੰਦਾ ਰਾਹੀਂ। ਭੋਗੀ ਤੋਂ ਮੁਰਾਦ ਟੁਟਿਆ ਹੋਇਆ ਭਾਗ ਕਰਨਾ, ਭਾਵ ਤਕਸੀਮ ਕਰਨਾ, ਜੋਗ ਕਰਨਾ, ਭਾਵ ਜੋੜਨਾ। ਤਾਂ ਜੋ ਈਸ਼ਵਰ ਨਾਲ ਜੁੜ ਜਾਂਦਾ ਹੈ, ਉਸ ਇਕ ਤੋਂ ਕਿਰਿਆ ਪ੍ਰਗਟ ਹੁੰਦੀ ਹੈ। ਕਦਮ ਕਦਮ 'ਤੇ ਜੋੜਨ ਦਾ ਕੰਮ ਕਰਦਾ ਹੈ, ਦੋ ਦਿਲਾਂ ਨੂੰ ਜੋੜਦਾ ਹੈ, ਦੋ ਕੌਮਾਂ ਨੂੰ ਜੋੜਦਾ ਹੈ, ਦੋ ਮੁਲਕਾਂ ਨੂੰ ਜੋੜਦਾ ਹੈ, ਦੋ ਦੋਸਤਾਂ ਨੂੰ ਜੋੜਦਾ ਹੈ, ਦੋ ਪਰਿਵਾਰਾਂ ਨੂੰ ਜੋੜਦਾ ਹੈ, ਪ੍ਰ ਜੋ ਟੁੱਟਿਆ ਹੋਇਆ ਹੈ, ਜੋ ਤਕਸੀਮ ਹੋ ਚੁੱਕਿਆ ਹੈ, ਜੋ ਖੰਡ ਖੰਡ ਹੋ ਚੁਕਿਆ ਹੈ, ਜੋ ਭਾਗ ਭਾਗ ਦੇ ਵਿਚ ਹੈ, ਜੋ ਭੋਗੀ ਹੈ, ਉਹਦਾ ਰਸ ਇਸ ਵਿਚ ਹੈ ਕਿ ਕਿਵੇਂ ਮੈਂ ਦੋ ਦਿਲਾਂ ਨੂੰ ਤੋੜ ਕੇ ਰੱਖ ਦੇਵਾਂ, ਕਿਵੇਂ ਮੈਂ ਦੋ ਕੌਮਾਂ ਨੂੰ, ਦੋ ਮੁਲਕਾਂ ਨੂੰ, ਦੋ ਪਰਿਵਾਰਾਂ ਨੂੰ ਤੋੜ ਕੇ ਰੱਖ ਦੇਵਾਂ। ਤਾਂ ਦੁਨੀਆਂ ਦੀ ਬਦਕਿਸਮਤੀ ਹੈ ਭੋਗੀ, ਦੁਨੀਆਂ ਦੀ ਕਿਸਮਤ ਹੈ ਜੋਗੀ। ਈਸ਼ਵਰ ਨਾਲ ਜੁੜ ਜਾਣਾ ਸਾਰੇ ਧਾਰਮਿਕ ਸਾਧਨਾਂ ਦਾ ਫਲ ਹੈ। ਸੋ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਸ ਵਕਤ ਦੇ ਤਥਾਕਥਿਤ ਜੋਗੀਆਂ ਪ੍ਰਤੀ ਬੜਾ ਸੁੰਦਰ ਉਪਦੇਸ਼ ਕਰ ਰਹੇ ਹਨ। ਇਹ ਉਪਦੇਸ਼ ਆਂਤਰਿਕ ਹੈ, ਮਨ ਦੀ ਸਾਧਨਾ ਹੈ ਜਿਸ ਦੇ ਵਿਚ ਸਮੂਹ ਜਗਤ ਆ ਜਾਂਦਾ ਹੈ। ਗੁਰੂ ਨਾਨਕ ਦੇ ਬੋਲ ਕਿਸੇ ਵਿਅਕਤੀ, ਕਿਸੇ ਸੰਪਰਦਾ ਜਾਂ ਕਿਸੇ ਇਕ ਪ੍ਰਾਂਤ ਦੇ ਵਾਸੀ ਪ੍ਰਤੀ ਨਹੀਂ ਹੈ, ਆਪ ਦੇ ਬੋਲ ਸਾਰਿਆਂ ਲਈ ਹਨ, ਜਿਵੇਂ ਸੂਰਜ ਦੀ ਰੌਸ਼ਨੀ ਸਾਰਿਆਂ ਦੇ ਵਾਸਤੇ ਹੈ, ਇਕੋ ਜਿਹੀ ਹੈ, ਤਿਵੇਂ ਗੁਰੂ ਨਾਨਕ ਦੇ ਬੋਲ ਸਾਰਿਆਂ ਲਈ ਹਨ। ਆਪ ਫ਼ੁਰਮਾਣ ਕਰਦੇ ਹਨ –

*ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥*

ਜਿਥੇ ਜੋਗੀ ਲੋਕ ਕੰਨਾਂ ਦੇ ਵਿਚ ਮੁੰਦਰਾਂ ਪਹਿਨ ਲੈਂਦੇ ਹਨ, ਹੱਥਾਂ ਦੇ ਵਿਚ ਖੱਪਰ ਰੱਖ ਲੈਂਦੇ ਹਨ, ਝੋਲੀ ਰੱਖ ਲੈਂਦੇ ਹਨ, ਤਨ 'ਤੇ ਸੁਆਹ ਮੱਲ ਲੈਂਦੇ ਹਨ, ਖਿੰਥਾ ਪਹਿਨ ਲੈਂਦੇ ਹਨ, ਹੱਥਾਂ ਦੇ ਵਿਚ ਡੰਡਾ ਰੱਖਦੇ ਹਨ, ਹੋਰ ਤਰ੍ਹਾਂ ਤਰ੍ਹਾਂ ਦੇ ਉਹਨਾਂ ਦੇ ਚਿੰਨ੍ਹ ਹਨ, ਉਥੇ ਉਹਨਾਂ ਦੇ ਜੋ ਤੇਰਾਂ ਆਸ਼ਰਮ ਹਨ, ਉਹਨਾਂ ਦੇ ਵਿਚ ਵੀ ਇਕ ਨਿਯਮਾਵਲੀ ਚੱਲਦੀ ਹੈ। ਉਹ ਇਹ ਕਿ ਚੂਰਮਾ ਬਣਾਇਆ ਜਾਂਦਾ ਹੈ, ਭੋਜਨ ਬਣਾਇਆ ਜਾਂਦਾ ਹੈ, ਜਿਸਨੂੰ ਉਹ ਚੂਰਮਾ ਕਹਿੰਦੇ ਹਨ। ਇਕ ਵਰਤਾਵਾ ਰੱਖ ਦਿੱਤਾ ਜਾਂਦਾ ਹੈ ਵੰਡਣ ਵਾਲਾ। ਪੰਗਤ ਜੋਗੀਆਂ ਦੀ ਲੱਗ ਜਾਂਦੀ ਹੈ। ਫਿਰ ਇਕ ਨਾਦੀ ਵਜਾਈ ਜਾਂਦੀ ਹੈ ਜਿਸਨੂੰ ਸਾਰੰਗੀ ਵੀ ਕਹਿੰਦੇ ਹਨ। ਉਹਨੂੰ ਜ਼ੋਰ ਤੇ ਸੁਰ ਦੇ ਵਿਚ ਵਜਾਉਣ ਨਾਲ ਇਹ ਭੰਡਾਰਾ ਤਕਸੀਮ ਕੀਤਾ ਜਾਂਦਾ ਹੈ, ਵੰਡਿਆ ਜਾਂਦਾ ਹੈ। ਜੋਗੀ ਲੋਕ ਛੱਕਦੇ ਹਨ ਤੇ ਇਸ ਤਰ੍ਹਾਂ ਦਾ ਛੱਕਣਾ, ਇਸ ਤਰੀਕੇ ਦੇ ਨਾਲ ਵੰਡਣਾ ਉਹਨਾਂ ਦੀ ਧਾਰਮਿਕ ਸਾਧਨਾ ਵਿਚੋਂ ਇਕ ਹੈ। ਉਹਨਾਂ ਦਾ ਭੋਜਨ ਵਿਸ਼ੇ ਸਰੂਪ ਵਿਚ ਆਉਂਦਾ ਹੈ। ਚੂਰਮਾ ਮੋਟੀਆਂ ਰੋਟੀਆਂ ਬਣਾ ਕੇ, ਉਹਨਾਂ ਵਿਚ ਘਿਉ ਪਾ ਕੇ, ਫੇਰ ਉਹਨਾਂ ਨੂੰ ਕੁਟਣਾ। ਇਸ ਢੰਗ ਦੇ ਭੋਜਨ ਨੂੰ ਜੋਗੀ ਲੋਕ ਚੂਰਮਾ ਕਹਿੰਦੇ ਸਨ। ਦਾਲ ਤੇ ਚੂਰਮਾ ਇਹਨਾਂ ਨੇ ਖਾਣਾ ਹੈ ਨਾਦੀ ਵਜਾਕੇ ਪੰਗਤ ਵਿਚ ਬੈਠ ਕੇ। ਇਹ ਉਹਨਾਂ

ਦੀ ਧਾਰਮਿਕ ਸਾਧਨਾ ਦਾ ਇਕ ਹਿੱਸਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਐ ਜੋਗੀ ! ਜ਼ਰੂਰ ਤੂੰ ਚੂਰਮਾ ਛੱਕ, ਭੋਜਨ ਛੱਕ, ਪਰ ਕਿਹੜਾ ?-

*ਭੁਗਤਿ ਗਿਆਨੁ*

ਭੋਜਨ ਤੇਰਾ ਹੋਣਾ ਚਾਹੀਦਾ ਹੈ, ਗਿਆਨ ਚੂਰਮਾ ਭੋਜਨ ਇਹ ਤਨ ਦੀ ਖ਼ੁਰਾਕ ਹੈ। ਤਨ ਦਾ ਭੋਜਨ ਅੰਨ ਹੈ, ਪਰ ਮਨ ਦਾ ਭੋਜਨ ਗਿਆਨ ਹੈ। ਗਿਆਨ ਨਾਲ ਤਨ ਨਹੀਂ ਤ੍ਰਿਪਤ ਹੋਵੇਗਾ। ਅੰਨ ਨਾਲ ਮਨ ਨਹੀਂ ਤ੍ਰਿਪਤ ਹੋਵੇਗਾ। ਅੱਜ ਤੱਕ ਮਨ ਅੰਨ ਤੋਂ ਨਹੀਂ ਰਜਿਆ, ਕਿਉਂਕਿ ਅੰਨ ਮਨ ਦਾ ਭੋਜਨ ਹੀ ਨਹੀਂ। ਇਸ ਤਰੀਕੇ ਨਾਲ ਗਿਆਨ ਨਾਲ ਤਨ ਦਾ ਦੂਰ ਦਾ ਵੀ ਸੰਬੰਧ ਨਹੀਂ। ਤਨ ਤਾਂ ਅਸਥੂਲ ਹੈ। ਇਹਦਾ ਭੋਜਨ ਵੀ ਜੜ੍ਹ ਹੈ। ਇਹਦਾ ਭੋਜਨ ਵੀ ਅਸਥੂਲ ਹੈ। ਮਨ ਚੇਤਨ ਅਤੇ ਸਭ ਤੋਂ ਅੰਸ਼ ਹੈ ਪੰਜ ਤੱਤਾਂ ਦੀ। ਇੰਝ ਕਹਿ ਲਉ ਜੈਸੇ ਸਾਗਰ ਦੀ ਉਛਲੀ ਹੋਈ ਅਵਸਥਾ ਨੂੰ ਤੂਫ਼ਾਨ ਕਹਿੰਦੇ ਹਨ, ਆਤਮਾ ਦੀ ਉਛਲੀ ਹੋਈ ਅਵਸਥਾ ਨੂੰ ਮਨ ਕਹਿੰਦੇ ਹਨ ਤਾਂ ਹੀ ਤੇ ਗੁਰਬਾਣੀ ਨੇ ਕਹਿ ਦਿੱਤਾ-

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥* (ਪੰਨਾ ੪੪੧)

ਤੂੰ ਜੋਤਿ ਸਰੂਪੁ ਹੈਂ, ਤੂੰ ਸਾਗਰ ਹੈਂ। ਅੱਜ ਤਾਂ ਤੂੰ ਤੂਫ਼ਾਨ ਹੈਂ। ਜਦੋਂ ਤੂਫ਼ਾਨ ਸ਼ਾਂਤ ਹੋ ਜਾਂਦਾ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਹੁਣ ਸਾਗਰ ਹੀ ਸਾਗਰ ਹੈ, ਤੂਫ਼ਾਨ ਨਹੀਂ ਹੈ। ਜਦੋਂ ਮਨ ਲੀਨ ਹੋ ਜਾਏ ਆਤਮਾ ਦੇ ਵਿਚ ਤਾਂ ਸ਼ਾਂਤ ਹੋ ਜਾਂਦੀ ਹੈ। ਉਸ ਸਮੇਂ ਅਸੀਂ ਕਹਿੰਦੇ ਹਾਂ- ਹੁਣ ਆਤਮਾ ਹੀ ਆਤਮਾ ਹੈ, ਪ੍ਰਮਾਤਮਾ ਹੀ ਪ੍ਰਮਾਤਮਾ ਹੈ, ਹੁਣ ਮਨ ਨਹੀਂ ਹੈ। ਤਾਂ ਸਾਗਰ ਦੀ ਉੱਛਲੀ ਹੋਈ ਅਵਸਥਾ ਤੂਫ਼ਾਨ ਹੈ, ਆਤਮਾ ਦੀ ਉਛਲੀ ਹੋਈ ਅਵਸਥਾ ਮਨ ਹੈ ਤੇ ਮਨ ਦਾ ਭੋਜਨ ਹੈ ਗਿਆਨੁ, ਤਨ ਦਾ ਭੋਜਨ ਹੈ ਅੰਨ ਅਤੇ ਅੰਨ ਖਾਣ ਨੂੰ ਜੇਕਰ ਧਾਰਮਿਕ ਸਾਧਨਾ ਸਮਝ ਲਿਆ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਅੰਨ ਤਾਂ ਸਾਰੇ ਹੀ ਖਾ ਰਹੇ ਹਨ, ਪਸ਼ੂ ਪੰਖੀ ਵੀ ਖਾ ਰਹੇ ਹਨ। ਭੁੱਖ ਤਾਂ ਸਾਰਿਆਂ ਨੂੰ ਲੱਗਦੀ ਹੈ, ਖਾਂਦੇ ਸਾਰੇ ਹੀ ਹਨ ਤੇ ਇਸ ਤਰੀਕੇ ਨਾਲ ਕਿ ਜਿਤਨੇ ਵੀ ਖਾਣ ਵਾਲੇ ਹਨ, ਪ੍ਰਭੂ ਨਾਲ ਜੁੜ ਜਾਣ ਤੇ ਅੰਨ ਖਾਣ ਨੂੰ ਜੇਕਰ ਧਾਰਮਿਕ ਸਾਧਨਾ ਸਮਝ ਲਿਆ ਜਾਏ ਤਾਂ ਸਾਹਿਬ ਕਹਿੰਦੇ ਹਨ ਕਿ ਅੰਨ ਤਾਂ ਸਾਰੇ ਹੀ ਖਾ ਰਹੇ ਹਨ, ਪਸ਼ੂ ਪੰਛੀ ਵੀ ਖਾ ਰਹੇ ਹਨ। ਭੁੱਖ ਸਾਰਿਆਂ ਨੂੰ ਲੱਗਦੀ ਹੈ। ਖਾਂਦੇ ਸਾਰੇ ਹਨ ਤਾਂ ਇਸ ਤਰੀਕੇ ਨਾਲ ਜਿਤਨੇ ਵੀ ਖਾਣ ਵਾਲੇ ਹਨ, ਉਹ ਪ੍ਰਭੂ ਨਾਲ ਜੁੜ ਜਾਣ। ਜੋ ਭੋਜਨ ਛੱਕਦੇ ਹਨ ਪ੍ਰਮਾਤਮਾ ਨਾਲ ਜੁੜ ਜਾਣ ਤਾਂ ਸਾਹਿਬ ਕਹਿੰਦੇ ਹਨ ਕਿ ਧਰਮ ਮਨ ਦੀ ਸਾਧਨਾ ਹੈ, ਤਨ ਦੀ ਸਾਧਨਾ ਨਹੀਂ।

*ਭੁਗਤਿ ਗਿਆਨੁ*

ਮਨ ਦਾ ਭੋਜਨ ਹੋਵੇ ਗਿਆਨੁ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਵਾਕ ਹਨ-

### ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥

ਜੇਕਰ ਅੰਨ ਨਾ ਮਿਲੇ ਤਾਂ ਸਰੀਰ ਦੀ ਤ੍ਰਿਪਤੀ ਹੋ ਨਹੀਂ ਸਕਦੀ। ਇਹ ਮੂਲ ਖ਼ੁਰਾਕ ਹੈ ਤਨ ਦੀ ਅਤੇ ਗਿਆਨ ਨਾ ਮਿਲੇ ਤਾਂ ਮਨ ਦੀ ਤ੍ਰਿਪਤੀ ਹੋ ਹੀ ਨਹੀਂ ਸਕਦੀ। ਕਹਿੰਦੇ ਹਨ ਕਿ ਜਿਸ ਦਾ ਮਨ ਤ੍ਰਿਪਤ ਨਹੀਂ, ਅੰਦਰੋਂ ਖ਼ਾਲੀ ਹੈ। ਖ਼ਾਲੀ ਮਨੁੱਖ ਜੋ ਆਪਣੇ ਅੰਦਰ ਬਹੁਤ ਵੱਡੀ ਘਾਟ ਰੱਖਦਾ ਹੈ, ਉਸਨੂੰ ਕਈ ਵਾਰ ਅੰਨ ਨਾਲ ਭਰਨ ਦੀ ਕੋਸ਼ਿਸ਼ ਕਰਦਾ ਹੈ। ਇਸ ਵਾਸਤੇ ਜਿਤਨੇ ਵੀ ਅੰਦਰੂਨੀ ਤੌਰ 'ਤੇ ਖ਼ਾਲੀ ਬੰਦੇ ਹੁੰਦੇ ਹਨ, ਉਹ ਜ਼ਿਆਦਾ ਖਾਣ ਵਾਲੇ ਹੁੰਦੇ ਹਨ ਤੇ ਖਾਈ ਜਾਂਦੇ ਹਨ, ਦਿਨ ਭਰ ਖਾਈ ਜਾਂਦੇ ਹਨ, ਰਾਤ ਨੂੰ ਖਾਈ ਜਾਂਦੇ ਹਨ। ਖਾਣਾ ਭੁੱਖ ਦੀ ਪੂਰਤੀ ਵਾਸਤੇ ਨਹੀਂ ਖਾਣਾ, ਖ਼ਾਲੀਪਨ ਦੀ ਪੂਰਤੀ ਵਾਸਤੇ ਖਾਣਾ ਹੈ। ਉਹ ਜੋ ਖ਼ਾਲੀਪਣ ਹੈ ਉਸ ਨੂੰ ਭਰਨਾ ਹੈ ਪਰ ਕੌਣ ਦੱਸੇ ਕਿ ਮਨ ਦੇ ਅੰਦਰ ਜੋ ਇਹ ਖ਼ਾਲੀਪਣ ਹੈ, ਇਹ ਭੋਜਨ ਨਾਲ ਨਹੀਂ ਭਰੇਗਾ। ਇਹ ਸੱਚਾਈ ਹੈ ਕਿ ਭੋਜਨ ਤੋਂ ਇਕ ਤ੍ਰਿਪਤੀ ਮਿਲਦੀ ਹੈ, ਭਜਨ ਗਿਆਨ ਤੋਂ ਵੀ ਇਕ ਬਹੁਤ ਵੱਡੀ ਤ੍ਰਿਪਤੀ ਮਿਲਦੀ ਹੈ। ਐਸੀ ਤ੍ਰਿਪਤੀ ਜਿਹਦੇ ਵਿਚ ਖ਼ੁਸ਼ੀ ਹੈ, ਪਰਮ ਖ਼ੁਸ਼ੀ ਹੈ ਅਤੇ ਐਸੀ ਖ਼ੁਸ਼ੀ ਹੈ ਜਿਹਦੇ ਵਿਚ ਤਨ ਦਾ ਭੋਜਨ ਘੱਟ ਜਾਂਦਾ ਹੈ, ਅੰਨ ਘੱਟ ਜਾਂਦਾ ਹੈ। ਅਸੀਂ ਅਕਸਰ ਦੇਖਦੇ ਹਾਂ ਕਿ ਘਰ ਵਿਚ ਇਕਲੌਤੇ ਬੱਚੇ ਦੀ ਸ਼ਾਦੀ ਹੈ ਅਤੇ ਮਾਂ ਖ਼ੁਸ਼ੀ ਨਾਲ ਫੁਲੀ ਨਹੀਂ ਸਮਾਂਦੀ। ਇਕ ਸਹੇਲੀ ਦੀ ਬਾਂਹ ਪਕੜ ਕੇ ਕਹਿੰਦੀ ਹੈ ਕਿ ਤੂੰ ਭੋਜਨ ਛੱਕ, ਦੂਜੇ ਦੀ ਪਕੜਦੀ ਹੈ, ਤੀਜੇ ਦੀ ਪਕੜਦੀ ਹੈ, ਸਭ ਨੂੰ ਖਿਲਾਉਣ ਵਿਚ ਖ਼ੁਸ਼ੀ ਮਹਿਸੂਸ ਕਰ ਰਹੀ ਹੈ। ਜਦ ਕੋਈ ਸਹੇਲੀ ਕਹਿੰਦੀ ਹੈ ਕਿ ਤੂੰ ਵੀ ਬੈਠ ਕੇ ਖਾ ਤਾਂ ਕਹਿੰਦੀ ਹੈ ਨਹੀਂ ਮੈਨੂੰ ਭੁੱਖ ਨਹੀਂ। ਕਿਉਂ ਭੁੱਖ ਨਹੀਂ ਹੈ ? ਖ਼ੁਸ਼ੀ ਨਾਲ ਭਰ ਗਈ ਹੈ, ਖ਼ੁਸ਼ੀ ਨੇ ਤ੍ਰਿਪਤ ਕਰ ਦਿੱਤਾ ਹੈ, ਖ਼ੁਸ਼ੀ ਨੇ ਪ੍ਰਸੰਨ ਕਰ ਦਿੱਤਾ ਹੈ। ਪ੍ਰਸੰਨਤਾ ਵਿਚ ਡੁੱਬਿਆ ਹੋਇਆ ਮਨੁੱਖ, ਖ਼ੁਸ਼ੀ ਵਿਚ ਖਿੜਿਆ ਹੋਇਆ ਮਨੁੱਖ, ਉਹਦੇ ਸਰੀਰ ਦੇ ਤਲ ਦੇ ਉੱਤੇ ਅੰਨ ਦੀ ਭੁੱਖ ਘਟ ਜਾਏਗੀ, ਭੋਜਨ ਦੀ ਭੁੱਖ ਘਟ ਜਾਏਗੀ। ਭੁੱਖ ਦੇ ਘੱਟਣ ਨਾਲ ਇਹਦਾ ਮਤਲਬ ਇਹ ਨਹੀਂ ਹੋਵੇਗਾ ਕਿ ਉਹਦਾ ਸਰੀਰ ਕਮਜ਼ੋਰ ਹੋਵੇਗਾ। ਦਰਅਸਲ ਖ਼ੁਸ਼ੀ ਇਕ ਤਾਕਤ ਹੈ, ਖ਼ੁਸ਼ੀ ਖ਼ੁਦ ਇਕ ਖ਼ੁਰਾਕ ਹੈ। ਭੋਜਨ ਛੱਕ ਕੇ ਜੋ ਖ਼ੁਸ਼ੀ ਨਸੀਬ ਹੁੰਦੀ ਹੈ, ਗਿਆਨੁ ਨਾਲ ਉਸ ਤੋਂ ਅਨੰਤ ਦਰਜੇ ਵੱਧ ਖ਼ੁਸ਼ੀ ਨਸੀਬ ਹੁੰਦੀ ਹੈ ਅਤੇ ਖ਼ੁਸ਼ੀ ਮਨੁੱਖ ਨੂੰ ਕਮਜ਼ੋਰ ਨਹੀਂ ਹੋਣ ਦੇਂਦੀ। ਉਹ ਕਮਜ਼ੋਰ ਨਹੀਂ ਹੁੰਦਾ, ਤਾਕਤ ਬਣੀ ਰਹਿੰਦੀ ਹੈ। ਇਸ ਵਾਸਤੇ ਦੇਖਣ ਵਿਚ ਆਇਆ ਹੈ ਕਿ ਪੰਦਰਾਂ ਪੰਦਰਾਂ, ਵੀਹ ਵੀਹ ਦਿਨ ਲਗਾਤਾਰ ਸਮਾਧੀ ਵਿਚ ਬੈਠ ਕੇ ਵੀ ਜਦ ਸੰਤ ਜਨ ਉਠਦੇ ਹਨ ਤਾਂ ਉਹ ਤਨ ਵਿਚ ਕਮਜ਼ੋਰੀ ਮਹਿਸੂਸ ਨਹੀਂ ਕਰਦੇ, ਨਿਢਾਲਤਾ ਮਹਿਸੂਸ ਨਹੀਂ ਕਰਦੇ ਅਤੇ ਜੇਕਰ ਦੋ ਤਿੰਨ ਦਿਨ ਭਜਨ ਕਰਕੇ ਕੋਈ ਨਿਢਾਲ ਹੋਇਆ, ਕਮਜ਼ੋਰ ਹੋਇਆ, ਚੇਹਰਾ ਪੀਲਾ ਪੈ ਗਿਆ ਤਾਂ ਇਹ ਸਾਧਨਾ ਕਰ ਰਿਹਾ ਸੀ ਪਰ ਸਫਲਤਾ ਨਹੀਂ ਮਿਲ਼ੀ। ਸਮਾਧੀ ਦੇ ਵਿਚ ਲੀਨ ਪਰਮ ਪ੍ਰਸੰਨਤਾ ਵਿਚ ਚਲਾ ਜਾਂਦਾ ਹੈ, ਪਰਮ ਖ਼ੁਸ਼ੀਆਂ ਦੇ ਨਾਲ ਉਸ ਦੀ

ਝੋਲੀ ਭਰ ਜਾਂਦੀ ਹੈ ਅਤੇ ਉਹ ਖ਼ੁਸ਼ੀਆਂ ਹੀ ਉਸ ਨੂੰ ਕਮਜ਼ੋਰ ਹੋਣ ਨਹੀਂ ਦੇਂਦੀਆਂ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਣ ਕਰਦੇ ਹਨ ਕਿ ਐ ਜੋਗੀ ! ਜੇ ਕਿਧਰੇ ਤੇਰਾ ਭੰਡਾਰਾ ਕਿਧਰੇ ਤੇਰਾ ਗਿਆਨ ਹੋਵੇ –

*ਭੁਗਤਿ ਗਿਆਨੁ ਦਇਆ ਭੰਡਾਰਣਿ*

ਗਿਆਨ ਦੋ ਤਰ੍ਹਾਂ ਦਾ ਹੈ— ਬਾਹਰ ਦਾ ਗਿਆਨ, ਅੰਦਰ ਦਾ ਗਿਆਨ। ਕੁਝ ਪੜ੍ਹ ਕੇ ਗਿਆਨ ਹਾਸਲ ਕੀਤਾ ਅਤੇ ਕੁਝ ਸੁਣ ਕੇ ਗਿਆਨ ਹਾਸਲ ਕੀਤਾ, ਵਿਚਾਰ ਕੇ ਗਿਆਨ ਹਾਸਲ ਕੀਤਾ ਇਕ ਤਾਂ ਇਹ ਗਿਆਨ ਹੈ। ਇਕ ਇਹ ਗਿਆਨ ਹੈ ਜੋ ਅਨੁਭਵ ਤੋਂ ਮਿਲਿਆ ਹੈ ਅਤੇ ਇਹ ਅਨੁਭਵ ਜਗਤ ਦੇ ਵਿਚ ਠੋਕਰਾਂ ਖਾ ਕੇ ਮਿਲਦਾ ਹੈ, ਇਹ ਅਨੁਭਵ ਜਪ ਤਪ ਕਰਦਿਆਂ ਹੋਇਆਂ ਵੀ ਪ੍ਰਾਪਤ ਹੁੰਦਾ ਹੈ। ਕਹਿੰਦੇ ਹਨ ਕਿ ਸਭ ਤੋਂ ਦੁੱਖੀ ਉਹ ਮਨੁੱਖ ਹੈ ਜਿਸ ਨੇ ਜੀਵਨ ਵਿਚ ਕਦੀ ਭੁੱਲਾਂ ਨਹੀਂ ਕੀਤੀਆਂ, ਕੋਈ ਬਹੁਤ ਵੱਡੇ ਅਨੁਭਵ ਨਹੀਂ ਹੋਣਗੇ। ਜਿੰਨ੍ਹਾਂ ਮਨੁੱਖਾਂ ਨੇ ਬਹੁਤ ਵੱਡੀਆਂ ਵੱਡੀਆਂ ਭੁੱਲਾਂ ਕੀਤੀਆਂ ਹਨ, ਉਹਨਾਂ ਕੋਲ ਜ਼ਿੰਦਗੀ ਦੇ ਬਹੁਤ ਵੱਡੇ ਵੱਡੇ ਅਨੁਭਵ ਹਨ। ਇਸ ਵਾਸਤੇ ਕਹਿੰਦੇ ਹਨ ਕਿ ਹਰ ਗ਼ਲਤੀ ਇਕ ਗੁਰੂ ਹੈ, ਹਰ ਭੁੱਲ ਇਕ ਉਸਤਾਦ ਹੈ। ਹਾਂ, ਇਹ ਭੁੱਲ ਦੁਬਾਰਾ ਨਹੀਂ ਹੋਣੀ ਚਾਹੀਦੀ। ਜੇਕਰ ਇਹ ਭੁੱਲ ਦੁਬਾਰਾ ਹੋ ਗਈ ਹੈ ਤਾਂ ਇਹ ਪਸ਼ੂ ਹੈ, ਇਹ ਮਨੁੱਖ ਨਹੀਂ ਹੈ। ਜੇਕਰ ਇਕ ਭੁੱਲ ਇਕ ਦਫ਼ਾ ਹੋਈ ਹੈ, ਉਸ ਭੁੱਲ ਨੇ ਅਨੁਭਵ ਦੇ ਦਿੱਤਾ ਹੈ, ਉਸ ਭੁੱਲ ਨੇ ਉੱਚਾ ਉੱਠਣ ਦਾ ਸਬਕ ਦੇ ਦਿੱਤਾ ਹੈ ਤਾਂ ਉਹ ਭੁੱਲ ਤਾਂ ਪੌੜੀ ਬਣ ਗਈ, ਉਹ ਭੁੱਲ ਤਾਂ ਸਾਧਨਾ ਬਣ ਗਈ। ਇਸ ਵਾਸਤੇ ਸੰਸਾਰ ਵਿਚ ਉਹ ਸਭ ਤੋਂ ਜ਼ਿਆਦਾ ਭੁੱਲਿਆ ਹੋਇਆ ਹੈ ਜਿਸ ਨੇ ਕਦੀ ਭੁੱਲਾਂ ਨਹੀਂ ਕੀਤੀਆਂ, ਕਿਉਂਕਿ ਜਿਤਨੀਆਂ ਭੁੱਲਾਂ ਹਨ, ਉਤਨੇ ਹੀ ਉਸ ਮਨੁੱਖ ਕੋਲ ਅਨੁਭਵ ਹੁੰਦੇ ਹਨ, ਉਤਨਾ ਹੀ ਉਸ ਮਨੁੱਖ ਕੋਲ ਗਿਆਨ ਹੁੰਦਾ ਹੈ, ਸੂਝ ਤੇ ਸਮਝ ਹੁੰਦੀ ਹੈ, ਪਰ ਸਪੱਸ਼ਟ ਕਰ ਦੇਈਏ ਕਿ ਜੇਕਰ ਇਕ ਭੁੱਲ ਬਾਰ ਬਾਰ ਹੋ ਰਹੀ ਹੈ ਤਾਂ ਇਹ ਫੇਰ ਮਨੁੱਖੀ ਤਲ ਨਹੀਂ, ਇਹ ਪਸ਼ੂ ਦਾ ਤਲ ਹੈ। ਇਸ ਨੂੰ ਭੁੱਲਣਾ ਕੋਈ ਸਿਖਿਆ ਨਹੀਂ ਦੇ ਰਹੀਆਂ, ਇਸ ਨੂੰ ਭੁੱਲਣਾ ਕੋਈ ਅਨੁਭਵ ਨਹੀਂ ਦੇ ਰਹੀਆਂ। ਕਿਸੇ ਨੂੰ ਭੁੱਲ ਤੋਂ ਅਨੁਭਵ ਮਿਲ ਗਿਆ ਤਾਂ ਪਛਾਣ ਹੋਵੇਗੀ ਕਿ ਉਹ ਭੁੱਲ ਉਸ ਕੋਲੋਂ ਦੁਬਾਰਾ ਨਹੀਂ ਹੋਵੇਗੀ। ਭੁੱਲ ਕਰਨਾ ਇਨਸਾਨ ਦਾ ਸੁਭਾਉ ਹੈ ਤਾਂ ਭੁੱਲਾਂ ਤੋਂ ਅਨੁਭਵ ਹਾਸਲ ਕਰ ਲੈਣਾ ਇਹ ਤਾਂ ਦੇਵਤਾ ਹੋ ਜਾਣਾ ਹੈ। ਭੁੱਲ ਨੂੰ ਬਾਰ ਬਾਰ ਦੁਹਰਾਈ ਜਾਣਾ ਇਹ ਪਸ਼ੂਆਂ ਦਾ ਜਗਤ ਹੈ, ਇਹ ਦੈਂਤਾਂ ਦਾ ਜਗਤ ਹੈ। ਇਹ ਮਨੁੱਖੀ ਦੁਨੀਆਂ ਨਹੀਂ ਹੈ। ਇਸ ਲਈ ਤਰ੍ਹਾਂ ਤਰ੍ਹਾਂ ਦੀਆਂ ਠੋਕਰਾਂ ਤੋਂ ਅਨੁਭਵ ਮਿਲਦਾ ਹੈ, ਗਿਆਨ ਮਿਲਦਾ ਹੈ। ਜਗਤ ਦੇ ਵਿਚ ਐਸਾ ਕੋਈ ਵੀ ਨਹੀਂ ਜੋ ਠੋਕਰ ਨਹੀਂ ਖਾਂਦਾ। ਜੋ ਚੱਲੇਗਾ ਕਿਸੇ ਤੱਲ 'ਤੇ ਠੋਕਰ ਜ਼ਰੂਰ ਖਾਏਗਾ। ਜਿਹੜੀ ਬੇੜੀ ਸਾਗਰ ਦੇ ਵਿਚ ਹੈ, ਤਾਂ ਉਹ ਆਖੇ ਮੈਂ ਲਹਿਰਾਂ ਨਾਲ ਨਹੀਂ ਟਕਰਾਉਣਾ ਚਾਹੁੰਦੀ ਤਾਂ ਇਤਨਾ ਹੀ ਹੋ ਸਕਦਾ ਹੈ ਕਿ ਬੇੜੀ ਨੂੰ ਸਾਗਰ ਤੋਂ ਬਾਹਰ ਆ

ਜਾਣਾ ਚਾਹੀਦਾ ਹੈ। ਜੋ ਸਾਗਰ ਦੇ ਵਿਚ ਹੈ, ਉਹਨੂੰ ਲਹਿਰਾਂ ਨਾਲ ਟਕਰਾਉਣਾ ਪਏਗਾ। ਜੋ ਜੀਉਂਦਾ ਹੈ ਅਤੇ ਸਾਗਰ ਦੇ ਵਿਚ ਹੈ ਤਾਂ ਉਹਨੂੰ ਤੇ ਠੋਕਰਾਂ ਦੇ ਵਿਚ ਹੀ ਜਿਊਣਾ ਪਏਗਾ। ਤਰ੍ਹਾਂ ਤਰ੍ਹਾਂ ਦੀਆਂ ਠੋਕਰਾਂ ਜਗਤ ਦੇ ਵਿਚ ਮੌਜੂਦ ਹਨ। ਜੇਕਰ ਠੋਕਰ ਸਿਖਿਆ ਦੇ ਗਈ ਹੈ, ਅਨੁਭਵ ਦੇ ਗਈ ਹੈ, ਜੇਕਰ ਭੁੱਲ ਕੋਈ ਗਿਆਨ ਦੇ ਗਈ ਹੈ ਤਾਂ ਇਹ ਠੋਕਰ ਤੇ ਇਹ ਭੁੱਲ ਵੀ ਇਕ ਉਸਤਾਦ ਹੈ, ਇਕ ਰਹਿਮਤ ਹੈ, ਪਰੀਪੂਰਨ ਪ੍ਰਮਾਤਮਾ ਦੀ ਬਖ਼ਸ਼ਿਸ਼ ਹੈ। ਜਪ ਕਰਦਿਆਂ, ਅਭਿਆਸ ਕਰਦਿਆਂ ਜੋ ਅੰਦਰੂਨੀ ਤੌਰ 'ਤੇ ਅਨੁਭਵ ਪੈਦਾ ਹੁੰਦਾ ਹੈ, ਅਸਲ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਉਸੇ ਹੀ ਗਿਆਨ ਦਾ ਜ਼ਿਕਰ ਕਰ ਰਹੇ ਹਨ ਕਿ ਐ ਜੋਗੀ ! ਜੇ ਕਿਧਰੇ ਤੇਰੇ ਕੋਲ ਅਨੁਭਵੀ ਗਿਆਨ, ਪ੍ਰਭੂ ਦਾ ਗਿਆਨ ਭੋਜਨ ਹੋਵੇ ਤਾਂ ਇਹ ਭੋਜਨ ਐਸਾ ਹੈ ਜਿਹਦੇ ਨਾਲ ਸਦੀਵੀ ਤ੍ਰਿਪਤੀ ਨਸੀਬ ਹੋ ਜਾਂਦੀ ਹੈ -

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਪੰਨਾ ੯੧੭)

ਭੋਜਨ ਇਕ ਭੁੱਖ ਮਿਟਾ ਸਕਦਾ ਹੈ, ਪਰੰਤੂ ਸਰੀਰ ਦੀਆਂ ਮਨ ਦੀਆਂ ਜੋ ਅਨੇਕਾਂ ਭੁੱਖਾਂ ਹਨ, ਉਸ ਨੂੰ ਨਹੀਂ ਮਿਟਾਏਗਾ ਅਤੇ ਇੰਦਰੀਆਂ ਦੀਆਂ ਜੋ ਅਨੇਕਾਂ ਭੁੱਖਾਂ ਹਨ, ਉਹਨੂੰ ਨਹੀਂ ਮਿਟਾਏਗਾ। ਪਰ ਇਕ ਭੋਜਨ ਐਸਾ ਹੈ ਜੋ ਸਾਰੀਆਂ ਭੁੱਖਾਂ ਨੂੰ ਸ਼ਾਂਤ ਕਰਕੇ ਰੱਖ ਦੇਂਦਾ ਹੈ ਅਤੇ ਭੁੱਖ ਨਾਲ ਜੁੜੇ ਹੋਏ ਦੁੱਖ ਸਾਰੇ ਦੇ ਸਾਰੇ ਮਿਟ ਜਾਂਦੇ ਹਨ। ਪਾਤਿਸ਼ਾਹ ਕਹਿੰਦੇ ਹਨ -

*ਭੁਗਤਿ ਗਿਆਨੁ*

ਐ ਜੋਗੀ ! ਜੇ ਕਿਧਰੇ ਗਿਆਨ ਤੇਰਾ ਭੋਜਨ ਹੋਵੇ ਤੇ

*ਦਇਆ ਭੰਡਾਰਣਿ*

ਇਸ ਭੋਜਨ ਨੂੰ ਵੰਡਣ ਵਾਲੀ ਭੰਡਾਰਣਿ ਹੋਵੇ ਦਇਆ। ਜੇ ਕਿਧਰੇ ਤੇਰੇ ਅੰਦਰ ਦਇਆ ਹੋਵੇ, ਦਇਆ ਭਾਵ ਮਨੁੱਖ ਦੇ ਅੰਦਰ ਹੋਵੇ ਤਾਂ ਵੰਡਣ ਦਾ ਜੀਅ ਕਰਦਾ ਹੈ। ਕਲਾਕਾਰ ਕਲਾ ਵੰਡੇਗਾ, ਗੁਣਵਾਨ ਗੁਣ ਵੰਡੇਗਾ, ਧਨਵਾਨ ਧਨ ਵੰਡੇਗਾ, ਸੰਪੱਤੀ ਸ਼ੀਲ ਮਨੁੱਖ ਆਪਣੀ ਦੌਲਤ ਵੰਡੇਗਾ ਅਤੇ ਇਹ ਵੰਡਣਾ ਦਇਆ ਤੋਂ ਜਨਮ ਲੈਂਦਾ ਹੈ। ਸ਼ੂਮ ਦਾ ਮਤਲਬ ਹੈ ਸਿਰਫ਼ ਲੈਣਾ ਹੀ ਜਾਣਦਾ ਹੈ, ਵਪਾਰੀ ਦਾ ਮਤਲਬ ਹੈ ਜੋ ਲੈਣਾ ਵੀ ਜਾਣਦਾ ਹੈ, ਦੇਣਾ ਵੀ ਜਾਣਦਾ ਹੈ। ਦਾਨੀ ਦਾ ਮਤਲਬ, ਦਿਆਲੂ ਦਾ ਮਤਲੱਬ ਹੈ ਜਿਹਦੇ ਅੰਦਰ ਦੇਣ ਦਾ ਸੁਭਾਉ ਬਹੁਤ ਪਰਬਲ ਹੈ ਅਤੇ ਇਹ ਦਇਆ ਤੋਂ ਬਿਨਾ ਹੋ ਨਹੀਂ ਸਕਦਾ। ਇਸ ਵਾਸਤੇ ਸਾਹਿਬ ਕਹਿੰਦੇ ਹਨ - ਐ ਜੋਗੀ ! ਜੇ ਕਿਧਰੇ ਤੇਰੇ ਅੰਦਰ ਭੰਡਾਰਣਿ ਵਰਤਾਵੀ ਦਇਆ ਹੋਵੇ ਤਾਂ ਇਤਨੀ ਗੱਲ ਸਪੱਸ਼ਟ ਹੈ ਕਿ ਜੇਕਰ ਕਲਾਕਾਰ ਸੂਮ ਹੈ ਤਾਂ ਆਪਣੀ

ਕਲਾ ਦੂਸਰੇ ਨੂੰ ਨਹੀਂ ਦੇਵੇਗਾ। ਉਹ ਕਿਸੇ ਨੂੰ ਸੰਗੀਤ ਨਹੀਂ ਸਿਖਾਵੇਗਾ, ਕਵਿਤਾ ਨਹੀਂ ਸਿਖਾਵੇਗਾ। ਇਲਮ ਕਿਸੇ ਨੂੰ ਨਹੀਂ ਸਿਖਾਵੇਗਾ। ਚਿਤਰ ਕਲਾ, ਮੂਰਤੀ ਕਲਾ, ਈਸ਼ਵਰੀ ਗਿਆਨ, ਵਿਗਿਆਨ ਸ਼ੂਮ ਮਨੁੱਖ ਵੰਡੇਗਾ ਨਹੀਂ, ਦੇਵੇਗਾ ਨਹੀਂ। ਜੋ ਕੁਝ ਉਸ ਨੇ ਪ੍ਰਾਪਤ ਕੀਤਾ, ਉਹ ਉਸਨੇ ਵੰਡਣਾ ਨਹੀਂ ਪਰ ਅੰਦਰ ਦਇਆ ਭਾਉ ਹੋਵੇ ਤਾਂ ਇਕ ਦਮ ਖ਼ਿਆਲ ਆਉਂਦਾ ਹੈ ਕਿ ਜੋ ਕੁਝ ਮੇਰੇ ਕੋਲ ਹੈ, ਇਹ ਦੂਜੇ ਕੋਲ ਵੀ ਚਾਹੀਦਾ ਹੈ। ਇਹ ਦੂਜਾ ਜੋ ਮੇਰੇ ਪਿੱਛੇ ਹੈ, ਪਿੱਛੇ ਹੋਣਾ ਚਾਹੀਦਾ ਹੈ। ਇਹ ਮੇਰੇ ਬਰਾਬਰ 'ਤੇ ਆਵੇ ਜਾਂ ਮੇਰੇ ਅੱਗੇ ਹੋਵੇ। ਕਹਿੰਦੇ ਹਨ ਸੰਸਾਰ ਦੇ ਤਲ 'ਤੇ ਜੋ ਜੀਅ ਰਿਹਾ ਹੈ, ਉਹ ਸੰਸਾਰ ਨੂੰ ਜਿੱਤਣਾ ਚਾਹੁੰਦਾ ਹੈ। ਇਹ ਸੰਸਾਰ ਦੀ ਜਿੱਤ ਵਿਚ ਆਪਣੀ ਜਿੱਤ ਸਮਝਦਾ ਹੈ ਅਤੇ ਜੋ ਪ੍ਰਮਾਤਮਾ ਦੇ ਤੱਲ 'ਤੇ ਜੀਵਣਾ ਚਾਹੁੰਦਾ ਹੈ, ਉਹ ਮਨ ਦੀ ਜਿੱਤ ਦੇ ਵਿਚ ਹੀ ਆਪਣੀ ਜਿੱਤ ਸਮਝਦਾ ਹੈ। ਸੰਸਾਰ ਦੇ ਤਲ 'ਤੇ ਉਹ ਹਾਰਣਾ ਚਾਹੁੰਦਾ ਹੈ, ਮਨ ਦੇ ਤਲ 'ਤੇ ਉਹ ਜਿੱਤਣਾ ਚਾਹੁੰਦਾ ਹੈ। ਇਹ ਦੋ ਵਿਪਰੀਤ ਦਿਸ਼ਾਵਾਂ ਹਨ, ਦੋ ਵਿਪਰੀਤ ਬਾਕਾਇਦਾ ਮਾਰਗ ਹਨ। ਸੰਸਾਰ ਦੇ ਤਲ 'ਤੇ ਜੋ ਮਨੁੱਖ ਖੜਾ ਹੈ, ਉਹ ਸੋਚਦਾ ਹੈ ਮੈਂ ਕਿਵੇਂ ਉੱਚਾ ਹੋਵਾਂ। ਸਾਰਿਆਂ ਦੀ ਨਿਗਾਹ ਮੇਰੇ 'ਤੇ ਹੋਵੇ। ਸਾਰੇ ਮੈਨੂੰ ਦੇਖਣ। ਸੰਸਾਰੀ ਦਾ ਮਤਲਬ ਹੈ ਜੋ ਇਸ ਢੰਗ ਨਾਲ ਯਤਨ ਕਰ ਰਿਹਾ ਹੈ ਕਿ ਜਗਤ ਨੂੰ ਪਤਾ ਚਲੇ ਕਿ ਮੈਂ ਹਾਂ ਤੇ ਧਾਰਮਿਕ ਦਾ ਮਤਲਬ ਹੈ ਉਹ ਢੰਗ ਨਾਲ ਯਤਨ ਕਰ ਰਿਹਾ ਹੈ ਕਿ ਮੈਂ ਨਹੀਂ ਹਾਂ, ਬਿਲਕੁਲ ਨਹੀਂ ਹਾਂ, ਕੁਝ ਵੀ ਨਹੀਂ ਹਾਂ। ਉਹ ਮਿੱਟਣਾ ਚਾਹੁੰਦਾ ਹੈ। ਮੈਂ ਨਹੀਂ ਹਾਂ ਤੇ ਸੰਸਾਰ ਦੇ ਤਲ 'ਤੇ ਜੋ ਜੀਅ ਰਿਹਾ ਹੈ, ਉਹ ਕੁਝ ਹੋਣਾ ਚਾਹੁੰਦਾ ਹੈ। ਜਗਤ ਨੂੰ ਦੱਸਣਾ ਚਾਹੁੰਦਾ ਹੈ ਕਿ ਮੈਂ ਕੁਝ ਹਾਂ। ਜਿਸ ਮਨੁੱਖ ਦੇ ਅੰਦਰ ਦਇਆ ਭਾਉ ਹੈ, ਉਹ ਤਾਂ ਜੋ ਕੁਝ ਕੋਲ ਹੈ, ਉਹਨੂੰ ਵੰਡ ਕੇ ਖ਼ੁਸ਼ ਹੋਵੇਗਾ, ਸਾਰਿਆਂ ਦੀ ਝੋਲੀ ਵਿਚ ਪਾਏਗਾ। ਸਾਹਿਬ ਕਹਿੰਦੇ ਹਨ ਕਿ ਜੇ ਕਿਧਰੇ ਤੇਰੇ ਕੋਲ ਗਿਆਨ ਦਾ ਭੋਜਨ ਹੋਵੇ ਤੇ ਦਇਆ ਭੰਡਾਰਣਿ ਹੋਵੇ, ਉਸ ਗਿਆਨ ਨੂੰ ਵੰਡਣ ਦਾ ਭਾਉ ਵੀ ਤੇਰੇ ਅੰਦਰ ਹੋਵੇ ਤਾਂ ਜੋ ਤੂੰ ਅਨੁਭਵ ਪ੍ਰਾਪਤ ਕੀਤਾ, ਇਹਨੂੰ ਵੰਡ ਦੇ, ਇਹਨੂੰ ਜਗਤ ਨੂੰ ਦੇ ਦੇ ਅਤੇ ਇਹ ਦਇਆ ਤੋਂ ਬਿਨਾਂ ਹੋ ਹੀ ਨਹੀਂ ਸਕਦਾ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜੇ ਕਿਧਰੇ ਦਇਆ ਭੰਡਾਰਣਿ ਹੋਵੇ, ਗਿਆਨ ਦਾ ਭੋਜਨ ਹੋਵੇ ਤੇ

*ਘਟਿ ਘਟਿ ਵਾਜਹਿ ਨਾਦ॥*

ਭੋਜਨ ਨੂੰ ਉਸ ਵਕਤ ਵੰਡਿਆ ਜਾਂਦਾ ਹੈ, ਜਦ ਨਾਦੀ ਵਜਾਈ ਜਾਂਦੀ ਹੈ, ਸਿੰਗੀ ਵਜਾਈ ਜਾਂਦੀ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਇਹ ਨਾਦ ਘਟਿ ਘਟਿ ਦੇ ਅੰਦਰ ਵੱਜ ਰਿਹਾ ਹੈ। ਜੋ ਘਟਿ ਘਟਿ ਦੇ ਅੰਦਰ ਪ੍ਰਭੂ ਬੋਲ ਰਿਹਾ ਹੈ। ਜੇ ਇਹ ਬੋਧ ਤੇਰੇ ਕੋਲ ਹੋਵੇ, ਜੇ ਇਸ ਨਾਦੀ ਦਾ ਤੂੰ ਸਰੋਤਾ ਹੋਵੇਂ, ਜਿਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ –

*ਸਮਸਤੁਲ ਜ਼ੁਬਾਂ ਹੈਂ ਕਿ ਸਾਹਿਬ ਕਿਰਾਂ ਹੈਂ॥*

ਜਾਪ ਸਾਹਿਬ ਵਿਚ ਸਮਸਤੁਲ ਜ਼ੁਬਾਂ ਹੈਂ

ਸਾਰਿਆਂ ਦੀ ਜ਼ਬਾਨ ਵਿਚ ਤੂੰ ਬੋਲ ਰਿਹਾ ਹੈਂ। ਤੂੰ ਸਾਰਿਆਂ ਦੀ ਜ਼ਬਾਨ ਹੈਂ -

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤੁ ਹੈ ਨਹੀ ਹੋਰ॥*

(ਪੰਨਾ ੧੨੬੫)

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮਨੁੱਖਾਂ ਦੀ ਜ਼ਬਾਨ 'ਤੇ ਇਕ ਪਾਸੇ ਇਹ ਪਸ਼ੂ ਪੰਛੀ ਵੀ ਜੋ ਕੁਝ ਬੋਲ ਰਹੇ ਹਨ, ਹੇ ਪ੍ਰਭੂ ! ਇਹ ਵੀ ਤੂੰ ਬੋਲ ਰਿਹਾ ਹੈਂ -

*ਸਮਸਤੁਲ ਜ਼ੁਬਾਂ ਹੈਂ*

ਤੂੰ ਸਾਰਿਆਂ ਦੀ ਜ਼ੁਬਾਨ ਹੈਂ। ਭਾਵ ਸਾਰਿਆਂ ਦੀ ਜ਼ਬਾਨ ਵਿਚੋਂ ਜੋ ਕੁਝ ਨਿਕਲ ਰਿਹਾ ਹੈ, ਇਹ ਤੇਰੇ ਬੋਲ ਹਨ, ਇਹ ਤੂੰ ਬੋਲ ਰਿਹਾ ਹੈਂ ਅਤੇ ਮੈਂ ਸੁਣ ਸੁਣ ਕੇ ਮਹਾਨ ਹੋ ਰਿਹਾ ਹਾਂ। ਸੁਣ ਸੁਣ ਕੇ ਮਸਤ ਹੋ ਰਿਹਾ ਹਾਂ। ਤਾਂ ਸਾਹਿਬ ਕਹਿੰਦੇ ਹਨ ਕਿ ਸਾਰਿਆਂ ਦੇ ਅੰਤਰ ਆਤਮੇ ਵਿਚ ਸਮਾਇਆ ਹੋਇਆ

*ਘਟਿ ਘਟਿ ਵਾਜਹਿ ਨਾਦ*

ਜੋ ਸਾਰਿਆਂ ਦੇ ਘਟਿ ਘਟਿ ਦੇ ਵਿਚ ਇਹ ਵਾਜਾ ਵਜ ਰਿਹਾ ਹੈ, ਪ੍ਰਮਾਤਮਾ ਪ੍ਰਕਾਸ਼ ਹੈ ਤੇ ਸਾਰਿਆਂ ਦੇ ਅੰਦਰ ਹੈ। ਪ੍ਰਮਾਤਮਾ ਨਾਦ ਹੈ ਤੇ ਸਾਰਿਆਂ ਦੇ ਅੰਦਰ ਹੈ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ ਘਟਿ ਘਟਿ ਦੇ ਵਿਚ ਜੋ ਉਸ ਦੀ ਨਾਦੀ ਵੱਜ ਰਹੀ ਹੈ, ਜੋ ਅਨਹੱਦ ਦੀ ਧੁੰਨ ਵੱਜ ਰਹੀ ਹੈ, ਜੇ ਕਿਧਰੇ ਤੂੰ ਉਸ ਦਾ ਸਰੋਤਾ ਹੋ ਜਾਵੇਂ ਜੋ ਆਪਣੇ ਅੰਦਰੋਂ ਅਨਹੱਦ ਨੂੰ ਸੁਣ ਲੈਂਦਾ ਹੈ, ਸਾਰਿਆਂ ਦੇ ਅੰਦਰ ਸੁਣਦਾ ਹੈ, ਇਹ ਹਕੀਕਤ ਹੈ, ਇਹ ਸੱਚਾਈ ਹੈ। ਸਾਹਿਬ ਕਹਿੰਦੇ ਹਨ -

*ਘਟਿ ਘਟਿ ਵਾਜਹਿ ਨਾਦ*

ਉਹ ਨਾਦੀ ਜੋ ਘਟਿ ਘਟਿ ਦੇ ਵਿਚ ਵੱਜ ਰਹੀ ਹੈ, ਉਹ ਅਨਹਦਿ ਦੀ ਧੁੰਨ ਜੋ ਘਟਿ ਘਟਿ ਦੇ ਵਿਚ ਵੱਜ ਰਹੀ ਹੈ, ਜੇ ਕਿਧਰੇ ਤੂੰ ਇਸ ਦਾ ਸਰੋਤਾ ਹੋਵੇਂ, ਇਹਨੂੰ ਸੁਣਨ ਵਾਲਾ ਹੋਵੇਂ -

*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥*

ਜੋਗੀਆਂ ਦੇ ਵਿਚ ਇਕ ਨਾਥੁ ਹੁੰਦਾ ਹੈ, ਬਾਕੀ ਸਾਰੇ ਉਸ ਦੇ ਚੇਲੇ ਹੁੰਦੇ ਹਨ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਇਥੇ ਫੁਰਮਾਣ ਕਰਦੇ ਹਨ ਕਿ ਐ ਜੋਗੀ ! ਜੇ ਕਿਧਰੇ ਤੇਰਾ ਨਾਥੁ ਹੋਵੇ

*ਆਪਿ ਨਾਥੁ*

ਉਹ ਪ੍ਰਮਾਤਮਾ ਹੀ ਨਾਥੁ ਹੈ ਜਿਸ ਨੇ ਸਮੂਹ ਜਗਤ ਨੂੰ ਨਥਿਆ ਹੋਇਆ ਹੈ, ਕਾਬੂ

ਵਿਚ ਕੀਤਾ ਹੋਇਆ ਹੈ। ਨੱਥ ਜਿਹਨੇ ਸਾਰਿਆਂ ਨੂੰ ਪਾ ਦਿੱਤੀ ਹੈ, ਜਿਸ ਦੇ ਕਾਬੂ ਵਿਚ ਸਾਰੇ ਹੀ ਹਨ, ਉਹ ਆਪ ਹੀ ਪਰੀਪੂਰਨ ਪ੍ਰਮਾਤਮਾ ਨਾਥ ਹੈ –

*ਆਪਿ ਨਾਥ ਨਾਥੀ ਸਭ ਜਾ ਕੀ*

ਜਿਸ ਦੀ ਨੱਥੀ ਹੋਈ ਇਹ ਸਾਰੀ ਸ੍ਰਿਸ਼ਟੀ ਸਾਰੇ ਜੀਵ ਹਨ, ਸਾਰੇ ਜੰਤੂ ਹਨ, ਕਿਧਰੇ ਇਹ ਤੇਰਾ ਨਾਥ ਹੋਵੇ, ਇਸੇ ਨੂੰ ਹੀ ਤੂੰ ਸਿਜਦਾ ਕਰਨ ਵਾਲਾ ਹੋਵੇਂ ਤਾਂ–

*ਰਿਧਿ ਸਿਧਿ ਅਵਰਾ ਸਾਦ॥*

ਜੋਗੀਆਂ ਦੀ ਤਮਾਮ ਧਾਰਮਿਕ ਸਾਧਨਾ ਦਾ ਫਲ ਹੁੰਦਾ ਹੈ ਰਿੱਧੀਆਂ ਤੇ ਸਿੱਧੀਆਂ, ਜਿਹਦੇ ਵਿਚੋਂ ਕੁਲ ਵਿਸ਼ੇਸ਼ ਸਿੱਧੀਆਂ ਇਸ ਪ੍ਰਕਾਰ ਹਨ, ਸੂਖਸ਼ਮ ਹੋ ਜਾਣਾ, ਅਸਥੂਲ ਹੋ ਜਾਣਾ, ਗੁਪਤ ਹੋ ਜਾਣਾ, ਮਨ ਭਾਉਂਦੇ ਪਦਾਰਥ ਪ੍ਰਾਪਤ ਕਰ ਲੈਣੇ, ਦੂਜਿਆਂ ਦੇ ਉੱਤੇ ਪ੍ਰਭਾਵਿਤ ਹੋ ਜਾਣਾ, ਆਪਣੀ ਮਨ ਦੀ ਗੱਲ ਦੂਸਰਿਆਂ ਤੋਂ ਪੂਰੀ ਕਰਾ ਲੈਣੀ, ਅਣੂ ਜਿਤਨਾ ਬਰੀਕ ਹੋ ਕੇ ਭਰਮਣ ਕਰਨਾ, ਇਤਆਦਿਕ ਇਹ ਵਿਸ਼ੇਸ਼ ਸਿੱਧੀਆਂ ਹਨ। ਸਾਹਿਬ ਕਹਿੰਦੇ ਹਨ ਜੇ ਕਿਧਰੇ ਤੈਨੂੰ ਇਸ ਗੱਲ ਦਾ ਵੀ ਬੋਧ ਮਿਲ ਜਾਏ ਕਿ –

*ਰਿਧਿ ਸਿਧਿ ਅਵਰਾ ਸਾਦ*

ਇਹ ਪ੍ਰਮਾਤਮਾ ਦਾ ਰੱਸ ਨਹੀਂ ਹੈ, ਰਿੱਧੀਆਂ ਤੇ ਸਿੱਧੀਆਂ ਹਨ। ਇਹ ਤਾਂ ਹੋਰ ਵੀ ਸਵਾਦ ਹੈ। ਇਹ ਤਾਂ ਜਗਤ ਦਾ ਰਸ ਹੈ ਜਿਵੇਂ ਕੋਈ ਵਿਗਿਆਨਕ ਸ਼ਕਤੀਮਾਨ ਹੋ ਕੇ ਬੌਧਕ ਤੱਲ 'ਤੇ ਸ਼ਕਤੀ ਪ੍ਰਾਪਤ ਕਰਕੇ ਉਹ ਹਾਈਡਰੋਜਨ ਬੰਬ ਬਣਾ ਲੈਂਦਾ ਹੈ, ਐਟਮਬੰਬ ਬਣਾ ਲੈਂਦਾ ਹੈ। ਹੂ–ਬ–ਹੂ ਕੋਈ ਧਾਰਮਿਕ ਸਾਧਨਾ ਕਰਦਾ ਉਹਦੇ ਨਾਲ ਇਹ ਸਿੱਧੀਆਂ ਪ੍ਰਾਪਤ ਕਰ ਲੈਂਦਾ ਹੈ ਅਤੇ ਗੁਪਤ ਹੋ ਜਾਣਾ ਅਤੇ ਦੂਜਿਆਂ ਨੂੰ ਵੱਸੀਭੂਤ ਕਰ ਲੈਣਾ, ਇਹ ਤੇਰੀ ਉਸ ਮਿਲੀਂ ਹੋਈ ਸ਼ਕਤੀ ਦਾ ਦੁਰ ਉਪਯੋਗ ਹੈ। ਜਿਵੇਂ ਵਿਗਿਆਨ ਨੇ ਸ਼ਕਤੀ ਪ੍ਰਾਪਤ ਕੀਤੀ, ਪਰ ਉਸ ਦੀ ਵਰਤੋਂ ਗ਼ਲਤ ਹੋ ਗਈ। ਇਸੇ ਤਰੀਕੇ ਨਾਲ ਮਨ ਨੂੰ ਟਿਕਾ ਕੇ ਕਿਸੇ ਯੋਗ ਸਾਧਨਾ ਦੁਆਰਾ ਰਿੱਧੀਆਂ ਤੇ ਸਿੱਧੀਆਂ ਪ੍ਰਾਪਤ ਕੀਤੀਆਂ ਤੇ ਜਗਤ ਤੋਂ ਪੂਜਾ ਪ੍ਰਤਿਸ਼ਠਾ ਕਰਾਈ, ਆਪਣਾ ਪ੍ਰਭਾਵ ਪਾਇਆ, ਦੂਜਿਆਂ ਨੂੰ ਕਾਬੂ ਕੀਤਾ, ਦੂਜਿਆਂ ਨੂੰ ਬੰਧਨ ਵਿਚ ਪਾਇਆ ਤਾਂ ਇਹ ਮਿਲੀ ਹੋਈ ਸ਼ਕਤੀ ਦਾ ਦੁਰ ਉਪਯੋਗ ਹੈ। ਸਾਹਿਬ ਕਹਿੰਦੇ ਹਨ ਕਿ ਰਿੱਧੀਆਂ ਤੇ ਸਿੱਧੀਆਂ ਇਹ ਦੂਜਿਆਂ ਦਾ ਸਵਾਦ ਹੈ, ਇਹ ਜਗਤ ਦਾ ਸਵਾਦ ਹੈ। ਇਹ ਧਾਰਮਿਕ ਮਨੁੱਖ ਦਾ ਰੱਸ ਨਹੀਂ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ–

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥* (ਪੰਨਾ ੧੪)

ਮਹਾਰਾਜ ਕਹਿੰਦੇ ਹਨ ਕਿ ਮੈਂ ਸਿੱਧ ਹੋਵਾਂ, ਗੁਪਤ ਹੋ ਜਾਵਾਂ, ਪ੍ਰਗਟ ਹੋ ਜਾਵਾਂ, ਛੋਟਾ ਹੋ ਜਾਵਾਂ, ਵੱਡਾ ਹੋ ਜਾਵਾਂ, ਪ੍ਰਭਾਵਿਤ ਕਰ ਲਵਾਂ ਦੂਜਿਆਂ ਨੂੰ, ਮਨ ਭਾਉਂਦੇ ਪਦਾਰਥ ਪ੍ਰਾਪਤ ਕਰ ਲਵਾਂ ਤੇ ਇਸ ਤਰੀਕੇ ਦੀਆਂ ਮੈਨੂੰ ਜੋਗ ਦੀਆਂ ਸਿੱਧੀਆਂ ਦੀ ਪ੍ਰਾਪਤੀ ਹੋ ਜਾਏ। ਸਾਰੀਆਂ ਰਿੱਧੀਆਂ ਦੇ ਨਾਲ ਮੇਰੀ ਝੋਲੀ ਭਰ ਜਾਏ ਅਤੇ ਮੈਂ ਇਸ ਦੇ ਨਾਲ ਜਗਤ ਉੱਤੇ ਪ੍ਰਭਾਵ ਪਾ ਲਵਾਂ, ਪਰ ਮਹਾਰਾਜ ਕਹਿੰਦੇ ਹਨ –

*ਮਤੁ ਦੇਖਿ ਭੂਲਾ ਵੀਸਰੈ*

ਮਤਾਂ ਕਿਧਰੇ ਇਹਨਾਂ ਰਿੱਧੀਆਂ ਤੇ ਸਿੱਧੀਆਂ ਨੂੰ ਵੇਖ ਕੇ ਤੂੰ ਸਿੱਧੀਆਂ ਦੇ ਵਿਚ ਹੀ ਭੁੱਲ ਕੇ ਰਹਿ ਜਾਏਂ ਤੇ ਤੈਨੂੰ ਪ੍ਰਮਾਤਮਾ ਚੇਤੇ ਨਾ ਆਵੇ। ਐ ਜੋਗੀ ! ਜੇਕਰ ਧਾਰਮਿਕ ਸਾਧਨਾ ਦਾ ਫਲ ਰਿੱਧੀ ਤੇ ਸਿੱਧੀ ਹੈ ਤਾਂ ਫਿਰ ਇਹ ਸਾਧਨਾ ਦਾ ਫਲ ਪ੍ਰਮਾਤਮਾ ਨਹੀਂ ਹੈ, ਅਕਾਲ ਪੁਰਖ ਨਹੀਂ ਹੈ, ਇਹ ਤੇਰੀ ਸੂਝ ਦੇ ਵਿਚ ਹੋਵੇ। ਇਹ ਰਿੱਧੀਆਂ ਤੇ ਸਿੱਧੀਆਂ ਹੋਰ ਸਵਾਦ ਹਨ। ਪ੍ਰਮਾਤਮਾ ਦਾ ਇਹ ਰੱਸ ਨਹੀਂ ਹੈ ਤੇ ਫਿਰ ਤੇਰੀ ਸੂਝ ਦੇ ਵਿਚ ਇਹ ਗੱਲ ਵੀ ਹੋਵੇ, ਤੇਰੇ ਗਿਆਨ ਵਿਚ ਇਹ ਗੱਲ ਵੀ ਹੋਵੇ ਕਿ–

*ਭੋਜਨ ਗਿਆਨ*

ਦਾ ਸਤਿਗੁਰੂ ਜੀ ਨੇ ਕਹਿ ਦਿੱਤਾ ਤੇ ਗਿਆਨੁ ਕਿਹੜੀ ਕਿਹੜੀ ਗੱਲ ਦਾ ਹੋਵੇ ? ਗਿਆਨ ਇਸ ਗੱਲ ਦਾ ਹੋਵੇ ਕਿ ਘਟਿ ਘਟਿ ਵਿਚ ਨਾਦੀ ਵੱਜ ਰਹੀ ਹੈ। ਗਿਆਨ ਇਸ ਗੱਲ ਦਾ ਹੋਵੇ ਕਿ ਉਹੀ ਨਾਥ ਹੈ ਜਿਸ ਨੇ ਸਮੁੱਚੇ ਜਗਤ ਨੂੰ ਨੱਥਿਆ ਹੋਇਆ ਹੈ। ਗਿਆਨ ਇਸ ਗੱਲ ਦਾ ਹੋਵੇ ਕਿ ਰਿੱਧੀਆਂ ਸਿੱਧੀਆਂ ਨਾਮ ਦਾ ਰੱਸ ਨਹੀਂ ਹਨ ਅਤੇ ਗਿਆਨ ਇਸ ਗੱਲ ਦਾ ਹੋਵੇ–

*ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥*

ਪਰੀਪੂਰਨ ਪ੍ਰਮਾਤਮਾ ਪੂਰਬਲੇ ਸੰਜੋਗਾਂ ਅਨੁਸਾਰ ਪਰਿਵਾਰਾਂ ਦੇ ਸੰਜੋਗ ਜੋੜਦਾ ਹੈ, ਮਿੱਤਰ ਪੁੱਤਰਾਂ ਦੇ ਸੰਜੋਗ ਜੋੜਦਾ ਹੈ ਅਤੇ ਇਹ ਸੰਜੋਗ ਵਿਛੜ ਜਾਂਦੇ ਹਨ। ਇਸ ਢੰਗ ਦੀ ਕਾਰ ਪ੍ਰਾਲਬੱਧ ਅਨੁਸਾਰ ਚੱਲ ਰਹੀ ਹੈ। ਇਹ ਸੂਝ ਵਿਚ ਹੋਵੇ ਜਿਵੇਂ ਕਿ ਸਤਿਗੁਰੂ ਕਹਿੰਦੇ ਹਨ –

*ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥*

(ਪੰਨਾ ੭੦੦)

ਜਿਨ੍ਹਾਂ ਨਾਲ ਹੁਣ ਸਾਡਾ ਮੇਲ ਹੈ, ਪਹਿਲੇ ਮੇਲ ਹੋਇਆ, ਜ਼ਰੂਰ ਹੋਇਆ। ਪੂਰਬਲੇ ਮੇਲ ਹੁਣ ਮਿਲੇ ਹਨ। ਸਾਹਿਬ ਕਹਿੰਦੇ ਹਨ ਕਿ ਇਹ ਪਰੀਪੂਰਨ ਪ੍ਰਮਾਤਮਾ ਦੀ ਚੱਲ ਰਹੀ ਇਕ ਕਾਰ ਹੈ। ਇਸ ਦੀ ਸੂਝ ਹੋਵੇ, ਇਸ ਦਾ ਗਿਆਨ ਹੋਵੇ ਕਿ ਸੰਜੋਗ ਤੇ ਵਿਜੋਗੁ ਉਹ ਪਰੀਪੂਰਨ ਪ੍ਰਮਾਤਮਾ ਦੁਆਰਾ ਧੁਰ ਦਰਗਾਹ ਤੋਂ ਚਲੇ ਆ ਰਹੇ ਹਨ ਅਤੇ ਭਾਗਾਂ ਤੇ ਇੱਛਾ

ਵਿਚ ਹਰ ਇਕ ਨੂੰ ਦੁੱਖ ਤੇ ਸੁੱਖ ਦੀ ਵਸਤੂ ਪ੍ਰਾਪਤ ਹੋ ਰਹੀ ਹੈ। ਪਦਾਰਥ ਦੀ ਪ੍ਰਾਪਤੀ ਹੋ ਰਹੀ ਹੈ, ਇਹ ਵੀ ਤੇਰੀ ਸੂਝ ਵਿਚ ਹੋਵੇ -

*ਲੇਖੇ ਆਵਹਿ ਭਾਗ॥*

ਜਿਹੋ ਜਿਹਾ ਮੇਰਾ ਭਾਂਡਾ ਹੈ, ਜਿਹੋ ਜਿਹੀ ਮੇਰੀ ਪ੍ਰਾਲਬਧ ਹੈ, ਉਹੋ ਜਿਹਾ ਉਸ ਭੰਡਾਰੇ ਚੋਂ ਮੈਨੂੰ ਇਹ ਪਦਾਰਥ ਪ੍ਰਾਪਤ ਹੋ ਰਿਹਾ ਹੈ ਅਤੇ ਜਗਤ ਨੂੰ ਮਿਲ ਰਿਹਾ ਹੈ। ਇਹ ਵੀ ਸੂਝ ਵਿਚ ਹੋਵੇ ਤਾਂ ਸਾਹਿਬ ਕਹਿੰਦੇ ਹਨ ਕਿ ਫੇਰ ਤੂੰ ਪੂਰਨ ਜੋਗੀ ਹੈਂ, ਫੇਰ ਤੂੰ ਉਸ ਨੂੰ ਆਦੇਸ ਕਰ।

*ਆਦੇਸੁ ਤਿਸੈ ਆਦੇਸੁ॥*

ਆਦੇਸੁ ਹੈ, ਸਿਜਦਾ ਹੈ, ਨਮਸਕਾਰ ਹੈ ਉਸ ਨੂੰ। ਕਿਸ ਨੂੰ ? ਆਦਿ ਜੋ ਮੁੱਢ ਹੈ ਜਗਤ ਦਾ, ਜੋ ਸਾਰਿਆਂ ਦੀ ਬੁਨਿਆਦ ਹੈ।

*ਅਨੀਲੁ*

ਜੋ ਧੱਬਿਆਂ ਤੋਂ ਰਹਿਤ ਹੈਂ।

*ਅਨਾਦਿ*

ਜਿਸਦਾ ਕੋਈ ਮੁੱਢ ਨਹੀਂ, ਜੋ ਸਾਰਿਆਂ ਦਾ ਮੁੱਢ ਹੈ ਤੇ ਜਿਸ ਦਾ ਕੋਈ ਮੁੱਢ ਨਹੀਂ ਤੇ ਜਿਹਦਾ ਆਦਿ ਲੱਭਣਾ, ਅਨਾਦਿ ਆਦਿ ਲੱਭਣਾ ਬਹੁਤ ਔਖਾ ਹੈ।

*ਅਨਾਹਤਿ*

ਜੋ ਨਾਸ ਤੋਂ ਰਹਿਤ ਹੈ ਤੇ

*ਜੁਗੁ ਜੁਗੁ ਏਕੋ ਵੇਸੁ॥*

ਜੁਗਾਂ ਜੁਗਾਂਤਰਾਂ ਵਿਚ ਜਿਸਦਾ ਇਕੋ ਵੇਸ ਹੈ, ਉਸ ਨੂੰ ਹੀ ਆਦੇਸੁ ਕਰ।



# ਪਉੜੀ ਤੀਹਵੀਂ

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੦॥*

ਸੰਸਾਰ ਦੀ ਉੱਤਪਤੀ, ਰਚਨਾ ਤੇ ਗਰਦਿਸ਼ ਦੇ ਸੰਬੰਧ ਵਿਚ ਜੋ ਜੋਗੀਆਂ ਨੇ ਜਗਤ ਦੇ ਵਿਚਾਰ ਦਿੱਤੇ ਹਨ, ਉਸ ਸੰਬੰਧ ਵਿਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਗਤ ਨੂੰ ਵਿਚਾਰ ਦੇ ਰਹੇ ਹਨ ਤੇ ਜੋਗੀਆਂ ਨੂੰ ਸਮਝਾ ਰਹੇ ਹਨ। ਪ੍ਰਾਚੀਨ ਸਮੇਂ ਤੋਂ ਇਹ ਕਹਾਵਤ ਚੱਲੀ ਆ ਰਹੀ ਹੈ ਕਿ ਮਾਦਾ ਪ੍ਰਾਕਿਰਤੀ ਦੇ ਨਾਲ ਪਰਸੂਤ ਹੋਈ ਤੇ ਉਸ ਤੋਂ ਤਿੰਨ ਸ਼ਕਤੀਆਂ ਤੇ ਤਿੰਨ ਚੇਲਿਆਂ ਨੇ ਜਨਮ ਲਿਆ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਉਹ ਨਾ ਦੇ ਕੇ ਫਿਰ ਆਪਣੀ ਵਿਚਾਰ ਜਗਤ ਦੇ ਸਾਹਮਣੇ ਰੱਖਦੇ ਹਨ -

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*

ਜੁਗਤੀ ਦੇ ਨਾਲ ਵਿਆਈ, ਪਰਸੂਤ ਹੋਈ ਇਹ ਮਾਇਆ, ਇਹ ਮਾਦਾ, ਇਹ ਪ੍ਰਾਕਿਰਤੀ ਤੇ ਫੇਰ ਬਣੇ-

*ਤਿਨਿ ਚੇਲੇ ਪਰਵਾਣੁ॥*

ਪਰਮਾਣਿਕ ਤਿੰਨ ਚੇਲਿਆਂ ਦਾ ਸਿਰਮੌਰ ਤਿੰਨ ਦੇਵਤਿਆਂ ਦਾ ਜਨਮ ਹੋਇਆ ਜਿਨ੍ਹਾਂ ਦੇ ਨਾਲ ਨਾਮ ਜੁੜੇ-ਇਕ ਸੰਸਾਰੀ ਹੈ, ਇਕ ਭੰਡਾਰੀ ਹੈ, ਇਕ ਸੰਸਾਰ ਦੀ ਪਾਲਣਾ ਕਰਨ ਵਾਲਾ ਹੈ ਤੇ ਇਕ ਪਰਲੈ ਕਰਨ ਵਾਲਾ -

*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*

ਇਥੋਂ ਤੱਕ ਵੀਚਾਰ ਜਗਤ ਦੀ ਹੈ, ਜੋਗੀਆਂ ਦੀ ਹੈ, ਸੰਸਾਰੀ ਦੀ ਹੈ ਅਤੇ ਇਸ

ਸੰਸਾਰੀ ਦੀ ਵੀਚਾਰ ਨੂੰ ਸਾਹਮਣੇ ਰੱਖ ਕੇ ਫੇਰ ਮੇਰੇ ਪਾਤਿਸ਼ਾਹ ਆਪਣੀ ਵੀਚਾਰ, ਆਪਣੇ ਖ਼ਿਆਲ, ਆਪਣਾ ਜਵਾਬ ਜਗਤ ਤੇ ਜੋਗੀਆਂ ਦੇ ਸਾਹਮਣੇ ਰੱਖਦੇ ਹਨ। ਇਤਨੀ ਗੱਲ ਤਾਂ ਸਪੱਸ਼ਟ ਹੈ ਕਿ ਜੋਗੀਆਂ ਦੀ ਪਕੜ ਵਿਚ ਇਕ ਗੱਲ ਆਈ ਕਿ ਸ਼ਕਤੀਆਂ ਤਿੰਨ ਹੀ ਹਨ ਤੇ ਕਿਰਿਆ ਸਿਰਫ ਤਿੰਨ ਤਰ੍ਹਾਂ ਦੀ ਹੋ ਰਹੀ ਹੈ - ਜੀਵ ਜੰਮ ਰਹੇ ਹਨ, ਜੀਵ ਟਿਕ ਰਹੇ ਹਨ, ਜੀਵ ਮਿੱਟ ਰਹੇ ਹਨ। ਗ੍ਰਹਿ ਨਛੱਤਰ ਸੂਰਜ ਚੰਦ ਤਾਰੇ ਬਣ ਰਹੇ ਹਨ, ਟਿੱਕ ਰਹੇ ਹਨ, ਮਿੱਟ ਰਹੇ ਹਨ। ਪਸ਼ੂ ਪੰਛੀ ਜਨਮ ਲੈ ਰਹੇ ਹਨ, ਟਿੱਕ ਰਹੇ ਹਨ, ਫੇਰ ਮਿੱਟ ਰਹੇ ਹਨ। ਇਹ ਨਿਯਮ ਤਿੰਨ ਤਰ੍ਹਾਂ ਦਾ ਜੰਮਣਾ, ਜੀਵਣਾ ਤੇ ਮਿੱਟ ਜਾਣਾ ਸਾਰਿਆਂ 'ਤੇ ਹੀ ਲਾਗੂ ਹੈ। ਸਾਰਿਆਂ ਦੀ ਬਾਕਾਇਦਾ ਆਪਣੀ ਉਮਰ ਹੈ -

*ਤਿਨਿ ਚੇਲੇ ਪਰਵਾਣੁ॥*

ਪਰਮਾਣਿਕ ਤਿੰਨ ਚੇਲੇ ਹਨ। ਦਰਅਸਲ ਤਿੰਨਾਂ ਦੀ ਹੀ ਗਿਣਤੀ ਲਗ ਪ੍ਰਗ ਸਾਰੇ ਵਿਦਵਾਨਾਂ ਨੇ ਪ੍ਰਾਕਿਰਤੀ ਦੇ ਸੰਬੰਧ ਵਿਚ ਕੀਤੀ ਹੈ। ਉਹਨਾਂ ਨੇ ਪ੍ਰਾਕਿਰਤੀ ਦੇ ਗੁਣ ਵੀ ਤਿੰਨ ਮੰਨੇ ਹਨ - ਰਜੋ, ਤਮੋ, ਸਤੋ। ਸਰੀਰ ਵੀ ਤਿੰਨਾਂ ਦਾ ਜੋੜ ਹੈ - ਮਨ ਹੈ ਜੋ ਅਸਥੂਲ ਮਾਦਾ ਹੈ, ਸਰੀਰ ਤੇ ਫਿਰ ਆਤਮਾ ਇਕ ਨੂੰ ਵੀ ਅਲੱਗ ਕਰ ਦੇਈਏ ਤਾਂ ਹੋਂਦ ਕਾਇਮ ਰੱਖਣੀ ਬੜੀ ਔਖੀ ਹੋ ਜਾਂਦੀ ਹੈ। ਆਤਮਾ ਹੈ, ਮਨ ਹੈ, ਸਰੀਰ ਹੈ। ਸਮੇਂ ਦੀਆਂ ਹਾਲਤਾਂ ਵੀ ਤਿੰਨ ਹਨ- ਭੂਤ, ਭਵਿੱਸ਼, ਵਰਤਮਾਨ। ਇਸੇ ਤਰੀਕੇ ਨਾਲ ਦੇਖਿਆ ਜਾਏ ਕਿ ਜੋ ਸਰੀਰ ਵਿਚ, ਜੀਵਨ ਵਿਚ ਚਲ ਰਹੀ ਚੇਤਨਾ ਹੈ, ਉਹਦੀਆਂ ਹਾਲਤਾਂ ਵੀ ਤਿੰਨ ਹਨ- ਜਾਗਰਿਤ, ਸਹੁਪਣ, ਸਕੋਪਤ ਤੇ ਫਿਰ ਅਸੀਂ ਦੇਖਦੇ ਹਾਂ ਜੋ ਕੁਝ ਜਗਤ ਦੇ ਵਿਚ ਹੋ ਰਿਹਾ ਹੈ ਉਹਦੇ ਵਿਚ ਕਿਰਿਆਵਾਂ ਵੀ ਤਿੰਨ ਹਨ - ਜੀਵ ਜੰਮ ਰਹੇ ਹਨ, ਜੀਵ ਬਣ ਰਹੇ ਹਨ ਅਤੇ ਉਹਨਾਂ ਦੀ ਪਾਲਣਾ ਹੋ ਰਹੀ ਹੈ, ਟਿੱਕ ਰਹੇ ਹਨ, ਫੇਰ ਮਿੱਟ ਜਾਂਦੇ ਹਨ। ਜੋਗੀਆਂ ਤੇ ਕੁਝ ਆਮ ਪ੍ਰਾਚੀਨ ਸੰਤਾਂ ਦੇ ਮਨ ਵਿਚ ਖ਼ਿਆਲ ਆਇਆ ਜੋ ਜਨਮ ਦੇ ਰਿਹਾ ਹੈ, ਹੋ ਹੀ ਨਹੀਂ ਸਕਦਾ, ਉਹੀ ਮਾਰ ਰਿਹਾ ਹੈ। ਉਹਨੂੰ ਮਾਰਨ ਦਾ ਫੇਰ ਕੀ ਪ੍ਰਯੋਜਨ ਹੋ ਗਿਆ, ਕਿਉਂਕਿ ਜਨਮ ਉਸ ਨੇ ਦਿੱਤਾ। ਜਿਸ ਨੇ ਜਨਮ ਦਿੱਤਾ, ਮਾਰਣ ਦਾ ਸੁਆਲ ਨਹੀਂ ਪੈਦਾ ਹੁੰਦਾ। ਤਾਂ ਜਨਮ ਕੋਈ ਹੋਰ ਦੇ ਰਿਹਾ ਹੈ, ਪਰ ਲੈ ਕੋਈ ਹੋਰ ਕਰ ਰਿਹਾ ਹੈ ਤੇ ਫੇਰ ਹੋਰ ਪਕੜ ਵਿਚ ਆਈ ਗੱਲ ਕਿ ਘਾਲਣਾ ਕੋਈ ਹੋਰ ਕਰ ਰਿਹਾ ਹੈ। ਇਹ ਤਿੰਨ ਸ਼ਕਤੀਆਂ ਵੱਖ ਵੱਖ ਹਨ। ਬਾਅਦ ਵਿਚ ਇਹਨਾਂ ਤਿੰਨਾਂ ਸ਼ਕਤੀਆਂ ਨੂੰ ਨਾਮ ਵੀ ਦੇ ਦਿੱਤੇ ਗਏ - ਬ੍ਰਹਮਾ, ਵਿਸ਼ਨੂੰ, ਮਹੇਸ਼। ਬ੍ਰਹਮਾ ਸੰਸਾਰੀ ਹੈ, ਵਿਸ਼ਨੂੰ ਭੰਡਾਰੀ ਹੈ ਤੇ ਸ਼ੰਕਰ ਪਰਲੈ ਕਰਨ ਵਾਲਾ ਹੈ। ਇਕ ਜਨਮ ਦੇਣ ਵਾਲਾ ਹੈ, ਇਕ ਪਾਲਣਾ ਕਰਨ ਵਾਲਾ ਹੈ ਤੇ ਇਕ ਮੌਤ ਦੇਣ ਵਾਲਾ ਹੈ। ਇਹਨਾਂ ਤਿੰਨਾਂ ਖ਼ਿਆਲਾਂ ਦੇ ਅਧਾਰ 'ਤੇ ਇਹ ਤਿੰਨ ਦੇਵਤੇ ਸਾਡੇ ਦੇਸ਼ ਦੇ ਵਿਚ ਪ੍ਰਮਾਣਿਕ ਮੰਨੇ ਗਏ ਹਨ। ਜ਼ਿਆਦਾ ਮੰਦਰ ਮਹਾਂਦੇਵ ਤੇ ਵਿਸ਼ਨੂੰ ਦੇ ਹਨ, ਬ੍ਰਹਮਾ ਜੀ ਦੇ ਮੰਦਰ ਭਾਰਤ ਦੇ ਵਿਚ ਨਹੀਂ ਹਨ। ਕਿਧਰੇ ਅਖੌਤੀ ਮੰਦਰ ਇਕ ਅੱਧ ਮੌਜੂਦ ਹੈ।

ਕਾਰਣ ਜਨਮ ਹੋ ਗਿਆ, ਹੁਣ ਉਸ ਨਾਲ ਕੋਈ ਸੰਬੰਧ ਨਹੀਂ। ਹੁਣ ਤਾਂ ਉਸ ਨਾਲ ਸੰਬੰਧ ਹੋਵੇਗਾ, ਜੋ ਪਾਲਣਾ ਕਰੇ ਜਾਂ ਜਿਸ ਤੋਂ ਮੌਤ ਹੋਣੀ ਹੈ। ਜਿਥੋਂ ਜਨਮ ਹੋ ਗਿਆ, ਜਿਥੋਂ ਅਸੀਂ ਆ ਗਏ, ਉਸ ਦੇ ਨਾਲ ਦੁਬਾਰਾ ਤਾਂ ਕੋਈ ਸੰਬੰਧ ਹੈ ਨਹੀਂ, ਇਸ ਵਾਸਤੇ ਇਹ ਬਹੁਤ ਵੱਡਾ ਸਵਾਰਥ ਸਮਝੋ ਕਿ ਬ੍ਰਹਮਾ ਦੇ ਫਿਰ ਕੋਈ ਮੰਦਰ ਨਹੀਂ ਬਣੇ। ਉਹਦੀ ਪੂਜਾ ਵੀ ਨਹੀਂ ਹੋਈ। ਕਿਸੇ ਥਾਂ ਕੋਈ ਉਸਦੀ ਆਰਤੀ ਵੀ ਨਹੀਂ ਗਾਇਨ ਹੁੰਦੀ। ਬਾਕੀ ਦੇਵਤਿਆਂ ਦੀ ਤਰ੍ਹਾਂ ਉਹਨੂੰ ਕੋਈ ਇਸ਼ਟ ਰੂਪ ਦੇ ਵਿਚ ਵੀ ਨਹੀਂ ਮੰਨਦਾ। ਸਿਰਫ ਇਤਨਾ ਹੀ ਖ਼ਿਆਲ ਹੈ ਕਿ ਉਹ ਵੇਦਾਂ ਦਾ ਰਚੈਤਾ ਹੈ, ਸੰਸਾਰ ਦਾ ਰਚੈਤਾ ਹੈ, ਸੰਸਾਰ ਨੂੰ ਬਣਾਉਣ ਵਾਲਾ ਹੈ।

ਪਾਲਾ ਪੈਣਾ ਹੈ ਉਸ ਨਾਲ ਜਿਸ ਨੇ ਪਾਲਣਾ ਕਰਨੀ ਹੈ ਤੇ ਵਿਸ਼ਨੂੰ ਦੇ ਬਹੁਤ ਮੰਦਰ ਹਨ। ਪਾਲਣਾ ਪਦਾਰਥ ਨਾਲ ਹੁੰਦੀ ਹੈ। ਪਾਲਣਾ ਧਨ ਨਾਲ ਹੁੰਦੀ ਹੈ ਤੇ ਫਿਰ ਨਾਰਾਇਣ ਨਾਲ ਲੱਛਮੀ ਹੈ। ਲੱਛਮੀ ਤੋਂ ਮੁਰਾਦ ਪਦਾਰਥ, ਵਸਤੂ, ਸੰਪੱਤੀ, ਜਿਸ ਦੇ ਰਾਹੀਂ ਪਾਲਣਾ ਹੁੰਦੀ ਹੈ, ਜਿਸ ਤੋਂ ਬਿਨਾਂ ਜੀਵਾਂ ਦੀ ਪਾਲਣਾ ਹੋਣੀ ਅਤਿਅੰਤ ਕਠਿਨ ਹੈ ਤਾਂ ਲਛਮੀ ਨਾਰਾਇਣ ਦੀ ਮਹਿਮਾ ਤਾਂ ਹੈ ਕਿ ਲੱਛਮੀ ਹੈ ਅਤੇ ਲੱਛਮੀ ਤੋਂ ਬਿਨਾਂ ਪਾਲਣਾ ਹੋ ਨਹੀਂ ਸਕਦੀ। ਧਨ ਪਦਾਰਥ ਤੋਂ ਬਿਨਾਂ ਜੀਵਨ ਨੂੰ ਤ੍ਰਿਪਤ ਕਰਨਾ ਸਰੀਰਕ ਤੱਲ ਤੇ ਬਹੁਤ ਔਖਾ ਹੈ। ਤਾਂ ਲੱਛਮੀ ਨਰਾਇਣ ਦੀ ਖ਼ੂਬ ਪੂਜਾ ਹੋਈ, ਖ਼ੂਬ ਮੰਦਰ ਬਣੇ, ਕਾਫ਼ੀ ਉਹਦੀ ਪੂਜਾ ਤੇ ਪ੍ਰਤਿਸ਼ਠਾ ਹੈ, ਪਰ ਡਰੇ ਹੋਏ ਮਨੁੱਖਾਂ ਨੇ, ਭੈਭੀਤ ਮਨੁੱਖਾਂ ਨੇ ਸ਼ੰਕਰ ਦੀ ਹੀ ਪੂਜਾ ਕੀਤੀ। ਨਾਰਾਇਣ ਦੀ ਪੂਜਾ ਇਸ ਵਾਸਤੇ ਹੋਈ ਕਿ ਪਾਲਣਾ ਹੁੰਦੀ ਰਹੇ। ਸ਼ਿਵ ਜੀ ਪੂਜਾ ਇਸ ਵਾਸਤੇ ਹੋਈ ਕਿ ਮੌਤ ਤੋਂ ਬਚੇ ਰਹੀਏ। ਬਾਕੀਆਂ ਦੇ ਘਰ ਤਾਂ ਜਾਵੇ, ਪਰ ਸਾਡੇ ਘਰ ਨਾ ਆਵੇ, ਇਸ ਵਾਸਤੇ ਪੂਜਾ ਹੋਈ ਕਿ ਮੌਤ ਤੋਂ ਬਚੇ ਰਹੀਏ। ਬਾਕੀਆਂ ਦੇ ਘਰ ਤਾਂ ਜਾਵੇ, ਪਰ ਸਾਡੇ ਘਰ ਨਾ ਆਵੇ, ਇਸ ਵਾਸਤੇ ਪੂਜਾ ਹੋਈ, ਇਸ ਵਾਸਤੇ ਸਿੱਜਦੇ ਹੋਏ। ਨਾਰਾਇਣ ਦੀ ਪੂਜਾ ਇਸ ਵਾਸਤੇ ਹੋਈ ਕਿ ਉਹ ਰੋਜ਼ ਸਾਡੇ ਘਰ ਆਵੇ, ਕਿਉਂਕਿ ਨਰਾਇਣ ਆਵੇਗਾ ਤਾਂ ਲਛਮੀ ਆਵੇਗੀ। ਲਛਮੀ ਆਵੇਗੀ ਤਾਂ ਨਾਰਾਇਣ ਆਵੇਗਾ। ਪੂਜਣ ਚੱਲਿਆ ਰੋਜ਼ ਪੂਜਨ ਚੱਲਿਆ। ਸ਼ੰਕਰ ਦੀ ਪੂਜਾ ਇਸ ਵਾਸਤੇ ਹੋਈ ਕਿ ਇਹ ਘੱਟ ਤੋਂ ਘੱਟ ਸਾਡੇ ਘਰ ਤੋਂ ਦੂਰ ਰਹੇ। ਮੌਤ ਦਾ ਦੇਵਤਾ, ਇਹ ਪਰਲੈ ਦਾ ਦੇਵਤਾ ਹੈ, ਸਾਡੇ ਘਰ ਤੋਂ ਦੂਰ ਰਹੇ। ਉਸਦਾ ਵਾਸਾ ਮਸਾਣਾਂ ਵਿਚ ਹੁੰਦਾ ਹੈ, ਮੁਰਦੇ ਦੀਆਂ ਖੋਪੜੀਆਂ ਉਹ ਗਲ ਵਿਚ ਪਾਉਂਦਾ ਹੈ। ਹਕੀਕਤ ਹੈ ਮੌਤ ਦਾ ਆਖ਼ਰੀ ਅੰਜਾਮ ਤਾਂ ਮਸਾਣਾਂ ਹੀ ਹਨ। ਸ਼ਮਸ਼ਾਨ ਘਾਟ ਦੇ ਆਲੇ ਦੁਆਲੇ ਜੋ ਪ੍ਰਤੀਕ ਇਕੱਠੇ ਕੀਤੇ ਗਏ, ਸਾਰੇ ਦੇ ਸਾਰੇ ਮੌਤ ਦੇ ਹਨ ਅਤੇ ਵਿਸ਼ਨੂੰ ਜੀ ਦੇ ਆਲੇ ਦੁਆਲੇ ਜੋ ਪ੍ਰਤੀਕ ਕੀਤੇ ਗਏ, ਉਹ ਜੀਵਨ ਦਾ ਕਮਲ ਫੁੱਲ ਹੈ। ਸੋਨੇ ਦੀਆਂ ਮੋਹਰਾਂ ਪਈਆਂ ਅੱਗੇ ਥਾਲੀ ਵਿਚ, ਹਾਥੀ ਖ਼ੁਆਰ ਕਰ ਰਿਹਾ ਹੈ। ਲੱਛਮੀ ਨਾਲ ਖੜੀ ਹੈ, ਕੋਈ ਭਗਤ ਜਨ ਬੈਠਾ ਹੈ, ਬੀਨਾ ਛੇੜ ਰਿਹਾ ਹੈ, ਇਕਤਾਰਾ ਛੇੜ ਰਿਹਾ ਹੈ। ਇਹ ਸਭ ਜੀਵਣ ਦੇ ਪ੍ਰਤੀਕ ਹਨ, ਜ਼ਿੰਦਗੀ ਦੇ ਪ੍ਰਤੀਕ ਹਨ, ਪਰ ਬੈਠੇ

ਹਨ ਮਹਾਂਦੇਵ ਖ਼ਾਮੋਸ਼ ਅੱਖਾਂ ਵੀ ਮੁੰਦ ਕੇ ਬੈਠੇ ਹਨ, ਚੁੱਪ ਬੈਠੇ ਹਨ, ਬੇ ਰੌਣਕੀ ਹੈ, ਤਨ 'ਤੇ ਸੁਆਹ ਮਲੀ ਹੋਈ ਹੈ ਅਤੇ ਇਹ ਪ੍ਰਤੀਕ ਹੈ ਕਿ ਤਨ ਤਾਂ ਸੁਆਹ ਹੀ ਹੋ ਜਾਣਾ ਹੈ, ਰਾਖ ਹੀ ਹੋ ਜਾਣਾ ਹੈ। ਇਹ ਪ੍ਰਤੀਕ ਇਕ ਮੌਤ ਦਾ ਪ੍ਰਤੀਕ ਹੈ। ਇਕ ਜੀਵਨ ਦਾ ਪ੍ਰਤੀਕ ਇਕ ਜੀਵਣ ਦਾ ਇਸ਼ਾਰਾ ਕਰ ਰਿਹਾ ਹੈ ਤੇ ਇਕ ਮੌਤ ਦਾ।

ਜਦ ਇਸ ਢੰਗ ਨਾਲ ਛਾਪੇਖ਼ਾਨੇ ਨਹੀਂ ਸਨ, ਕਿਤਾਬਾਂ ਨਹੀਂ ਸਨ, ਲਿਖਾਈ ਪੜ੍ਹਾਈ ਨਹੀਂ ਸੀ ਤਾਂ ਮਨੁੱਖਾਂ ਦੀ ਦੁਨੀਆਂ ਵਿਚ ਚੱਲਦੀ ਸੀ ਇਸ਼ਾਰਿਆਂ ਦੀ ਭਾਸ਼ਾ ਅਤੇ ਇਸ ਢੰਗ ਨਾਲ ਮਨੁੱਖ ਨੂੰ ਧਾਰਮਿਕ ਬੋਧ ਵੀ ਕਰਾਇਆ ਜਾਂਦਾ, ਸੰਸਾਰ ਦਾ ਬੋਧ ਵੀ ਕਰਾਇਆ ਜਾਂਦਾ। ਸਹਿਜੇ ਸਹਿਜੇ ਵਿੱਦਿਆ ਪੜ੍ਹਨ ਲਿਖਣ ਦਾ ਤੇ ਛਾਪੇਖ਼ਾਨਿਆਂ ਦਾ ਜਨਮ ਹੋਇਆ ਤਾਂ ਇਸ਼ਾਰਿਆਂ ਦੀ ਭਾਸ਼ਾ ਦੀ ਥਾਂ ਸ਼ਬਦ ਭਾਸ਼ਾ, ਬੋਲ ਚਾਲ ਦੀ ਭਾਸ਼ਾ ਨੇ ਲੈ ਲਈ। ਧਾਰਮਿਕ ਦੁਨੀਆਂ ਦੇ ਉਹ ਪ੍ਰਾਚੀਨ ਇਸ਼ਾਰੇ ਅੱਜ ਵੀ ਮੌਜੂਦ ਹਨ। ਇਹ ਗੱਲ ਵੱਖਰੀ ਹੈ ਕਿ ਸਮਝਣ ਤੋਂ ਲੋਕੀਂ ਸਹਿਜੇ ਸਹਿਜੇ ਅਸਮਰਥ ਹੁੰਦੇ ਜਾ ਰਹੇ ਹਨ ਅਤੇ ਉਹਨਾਂ ਨੂੰ ਵਾਸਤਵਿਕ ਰੂਪ ਦੇਈ ਜਾਂਦੇ ਹਨ ਜਦ ਕਿ ਵਾਸਤਵਿਕ ਰੂਪ ਮਿਥਿਹਾਸ ਬਣ ਜਾਂਦਾ ਹੈ। ਇਤਿਹਾਸ ਨਹੀਂ, ਹਕੀਕਤ ਨਹੀਂ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਣ ਕਰ ਰਹੇ ਹਨ ਕਿ ਆਮ ਪ੍ਰਾਚੀਨ ਇਹ ਜਗਤ ਦੀ ਕਥਾ ਹੈ। ਇਹ ਪ੍ਰਾਕਿਰਤੀ ਇਹ ਮਾਦਾ ਯੁਕਤੀ ਦੇ ਨਾਲ ਪਰਸੂਤ ਹੋਈ ਤੇ ਇਸ ਤੋਂ ਤਿੰਨ ਚੇਲੇ ਬਣੇ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਜੋ ਪਰਮਾਣਿਕ ਹਨ। ਪੈਂਤੀਸ ਕਰੋੜ ਦੇਵਤਿਆਂ ਵਿਚ ਇਹ ਤਿੰਨ ਪ੍ਰਮਾਣਿਕ ਹਨ, ਸਿਰਮੌਰ ਹਨ। ਤਾਂ ਸਾਹਿਬ ਕਹਿੰਦੇ ਹਨ ਕਿ ਇਕ ਨੂੰ ਸੰਸਾਰੀ ਹੋਣ ਦਾ ਨਾਂ ਦੇ ਦਿੱਤਾ ਗਿਆ। ਸੰਸਾਰੀ ਹੋਣ ਦਾ ਮੁਰਾਦ ਸਿਰਫ਼ ਸੰਸਾਰ ਦੀ ਰਚਨਾ ਹੀ ਕੀਤੀ। ਜੋ ਰਚੈਤਾ ਹੈ, ਪਾਲਣਹਾਰ ਨਹੀਂ ਹੈ। ਇਸ ਢੰਗ ਨਾਲ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਤਿੰਨੇ ਹੀ ਅਧੂਰੇ ਹੋ ਜਾਂਦੇ ਹਨ, ਕਿਉਂਕਿ ਜੋ ਰਚਨਾ ਕਰ ਸਕਦਾ ਹੈ, ਉਹ ਪਾਲਣਾ ਨਹੀਂ ਕਰ ਸਕਦਾ। ਜੋ ਪਾਲਣਾ ਕਰ ਰਿਹਾ ਹੈ, ਉਹ ਮਾਰ ਨਹੀਂ ਸਕਦਾ ਅਤੇ ਜੋ ਮੌਤ ਦੇ ਰਿਹਾ ਹੈ, ਉਹ ਸਿਰਜਣਾ ਨਹੀਂ ਕਰ ਸਕਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਨਹੀਂ ! ਹਕੀਕਤ ਇਹ ਹੈ ਕਿ ਜਿਥੋਂ ਉਤਪਤੀ ਹੋ ਰਹੀ ਹੈ, ਪਾਲਣਾ ਵੀ ਉਸ ਤੋਂ ਹੋ ਰਹੀ ਹੈ। ਜਿਸ ਤੋਂ ਪਾਲਣਾ ਹੋ ਰਹੀ ਹੈ, ਨਾਸ ਵੀ ਉਸ ਤੋਂ ਹੈ, ਪਰ ਜੇ ਇਥੇ ਸਵਾਲ ਖੜ੍ਹਾ ਹੋ ਜਾਏ ਕਿ ਜਿਸ ਤੋਂ ਉਤਪਤੀ ਹੋ ਰਹੀ ਹੈ, ਮੌਤ ਵੀ ਉਸ ਤੋਂ ਹੋ ਰਹੀ ਹੈ ਤਾਂ ਗੱਲ ਸਮਝ ਵਿਚ ਨਹੀਂ ਆਉਂਦੀ, ਕਿਉਂਕਿ ਜਿਹੜਾ ਬਣਾਏਗਾ, ਉਹ ਮਿਟਾਏਗਾ ਕਿਉਂ ? ਅਤੇ ਜਿੰਨੇ ਮਿਟਾਣਾ ਹੀ ਹੈ, ਉਹ ਪਾਲਣਾ ਕਿਉਂ ਕਰੇਗਾ ? ਇਹਦੇ ਵਾਸਤੇ ਗੁਰਬਾਣੀ ਦਾ ਇਕ ਬੜਾ ਸੁੰਦਰ ਜਵਾਬ ਹੈ ਕਿ ਇਹ ਪ੍ਰਮਾਤਮਾ ਦਾ ਮਕਸਦ ਨਹੀਂ ਹੈ, ਉਸ ਦੀ ਇਕ ਖੇਡ ਹੈ। ਸ਼ੌਕ ਦੇ ਨਾਲ ਦਰਿਆ ਦੇ ਕੰਢੇ 'ਤੇ ਬੱਚੇ ਆਪਣੇ ਘਰ ਬਣਾਉਂਦੇ ਹਨ, ਜਿਤਨੇ ਹੱਸ ਕੇ ਬਣਾਉਂਦੇ

ਹਨ, ਉਤਨੇ ਹੀ ਹੱਸ ਕੇ ਤੋੜ ਦੇਂਦੇ ਹਨ। ਬਣਾਉਣ ਲੱਗਿਆਂ ਜੋ ਹਾਸਾ ਮੌਜੂਦ ਹੈ, ਤੋੜਨ ਲਗਿਆਂ ਵੀ ਉਹ ਖਿਲਖਿਲਾਹਦ ਮੌਜੂਦ ਹੈ। ਜਿਹੜੀ ਪ੍ਰਸੰਨਤਾ ਬਣਾਉਣ ਲੱਗਿਆਂ ਹੈ, ਤੋੜਨ ਲੱਗਿਆਂ ਵੀ ਉਹੀ ਪ੍ਰਸੰਨਤਾ ਹੈ ਅਤੇ ਜਿਤਨੀ ਲਗਨ ਤੇ ਮਿਹਨਤ ਨਾਲ ਬਣਾਇਆ ਹੈ, ਉਤਨੀ ਚਾਉ ਮਲਾਰ ਤੇ ਲਗਨ ਨਾਲ ਤੋੜ ਦਿੱਤਾ। ਕੀ ਪ੍ਰਯੋਜਨ ਹੈ ਇਸ ਬੱਚੇ ਦਾ ? ਜੇਕਰ ਪ੍ਰਯੋਜਨ ਹੁੰਦਾ, ਕੋਈ ਮੁਦਾ ਹੁੰਦਾ, ਕੋਈ ਮਕਸਦ ਹੁੰਦਾ ਤਾਂ ਤੋੜਨ ਲੱਗਿਆਂ ਇਸ ਨੇ ਰੋਣਾ ਸੀ, ਤੜਪਨਾ ਸੀ, ਬੇਜ਼ਾਰ ਹੋਣਾ ਸੀ। ਨਹੀ, ਇਹ ਉਸ ਦਾ ਖੇਲ ਹੈ। ਸਾਹਿਬ ਕਹਿੰਦੇ ਹਨ -

*ਆਵਨ ਜਾਨੁ ਇਕ ਖੇਲ ਬਨਾਇਆ॥*
*ਆਗਿਆਕਾਰੀ ਕੀਨੀ ਮਾਇਆ॥* (ਪੰਨਾ ੨੯੪)

ਜਗਤ ਵਿਚ ਆਉਣਾ ਤੇ ਜਾਣਾ ਪ੍ਰਮਾਤਮਾ ਦਾ ਇਕ ਖੇਲ ਹੈ, ਮਕਸਦ ਨਹੀਂ। ਜਿਸ ਕੰਮ ਦੇ ਪਿੱਛੇ ਕੁਝ ਮਕਸਦ ਰੱਖ ਲਈਏ, ਉਥੇ ਤਨਾਉ ਖੜਾ ਹੋ ਜਾਂਦਾ ਹੈ। ਤਨਾਉ ਇਸ ਗੱਲ ਦਾ ਖੜਾ ਹੋ ਜਾਂਦਾ ਹੈ ਕਿ ਹੁਣ ਮਕਸਦ ਦੀ ਪੂਰਤੀ ਹੋਵੇਗੀ ਕਿ ਨਹੀਂ ਕਿਉਂਕਿ ਜਿਸ ਨੇ ਜਿਸ ਕੰਮ ਲਈ ਕੋਈ ਮਕਸਦ ਰੱਖਿਆ, ਇਹਦਾ ਮਤਲਬ ਹੈ ਉਸ ਨੇ ਕਿਧਰੇ ਪਹੁੰਚਣਾ ਹੈ। ਜੇ ਰਸਤੇ ਵਿਚ ਹੈ, ਅਜੇ ਮੰਜ਼ਲੇ ਮਕਸੂਦ 'ਤੇ ਨਹੀਂ ਪੁਜ਼ਾ ਹੈ ਤਾਂ ਪ੍ਰਮਾਤਮਾ ਦਾ ਕੋਈ ਮਕਸਦ ਹੈ, ਉਸ ਨੇ ਵੀ ਕਿਧਰੇ ਪਹੁੰਚਣਾ ਹੈ। ਇਹ ਤਾਂ ਫਿਰ ਅਧੂਰਾ ਹੋ ਗਿਆ। ਇਹ ਤਾਂ ਫਿਰ ਉਹ ਆਪਣੇ ਘਰ ਵਿਚ ਨਹੀਂ ਹੈ। ਜੇਕਰ ਉਸ ਨੇ ਵੀ ਕੋਈ ਮਕਸਦ ਰੱਖਿਆ ਹੈ ਤਾਂ ਸਪੱਸ਼ਟ ਗੱਲ ਹੈ ਕਿ ਜਿਵੇਂ ਜਿਵੇਂ ਮਨੁੱਖ ਜਿਸ ਕੰਮ ਨਾਲ ਮਕਸਦ ਜੋੜਦਾ ਹੈ, ਤਨਾਉ ਖੜਾ ਹੋ ਜਾਂਦਾ ਹੈ। ਹੁਣ ਮਕਸਦ ਦੀ ਪੂਰਤੀ ਹੋਵੇ ਤਾਂ ਹੀ ਮੈਨੂੰ ਸਫਲਤਾ ਮਿਲੇਗੀ, ਤਾਂ ਹੀ ਮੈਂ ਅੱਗੇ ਵੱਧ ਸਕਾਂਗਾ। ਜੇ ਮਕਸਦ ਦੀ ਪੂਰਤੀ ਨਾ ਹੋਵੇ ਤਾਂ ਮਾਯੂਸੀ ਹੁੰਦੀ ਹੈ, ਉਪਰਾਮਤਾ ਹੁੰਦੀ ਹੈ। ਅਜੇ ਮਕਸਦ ਦੂਰ ਹੈ, ਅਜੇ ਪ੍ਰਯੋਜਨ ਦੂਰ ਹੈ। ਮੁਦਾ ਮੰਜ਼ਿਲ ਦੂਰ ਹੈ, ਪਰ ਤਨਾਉ ਪਹਿਲੇ ਖੜਾ ਹੋ ਜਾਂਦਾ ਹੈ ਕਿ ਸਫਲਤਾ ਮਿਲੇਗੀ ਜਾਂ ਨਹੀਂ, ਮੈਂ ਪਹੁੰਚ ਸਕਾਂਗਾ ਕਿ ਨਹੀਂ। ਮੇਰਾ ਪਹੁੰਚਣਾ ਹੀ ਮੇਰੀ ਸਫਲਤਾ ਹੈ। ਜੇ ਪ੍ਰਮਾਤਮਾ ਦਾ ਇਹ ਸਭ ਕੁਝ ਕਰਨਾ ਵੀ, ਕਿਤੇ ਪਹੁੰਚਣਾ ਵੀ ਇਤਨੀ ਗੱਲ ਸਪੱਸ਼ਟ ਹੋਵੇਗੀ ਪ੍ਰਮਾਤਮਾ ਕੋਲ ਅਜੇ ਸਫਲਤਾ ਨਹੀਂ ਹੈ ਪਰ ਉਹ ਵੀ ਦੁਬਧਾ ਵਿਚ ਪਿਆ ਹੈ ਕਿ ਮੈਂ ਸਫਲ ਹੋਵਾਂਗਾ ਕਿ ਨਹੀਂ ਤਾਂ ਸਾਹਿਬ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਨਹੀਂ, ਜਗਤ ਦੀ ਰਚਨਾ ਦੇ ਸਬੰਧ ਵਿਚ ਉਸਦਾ ਕੋਈ ਮਕਸਦ ਨਹੀਂ, ਉਸ ਦਾ ਇਕ ਖੇਲ ਹੈ -

*ਆਵਨ ਜਾਨੁ ਇਕ ਖੇਲੁ ਬਨਾਇਆ॥*
*ਆਗਿਆਕਾਰੀ ਕੀਨੀ ਮਾਇਆ॥* (ਪੰਨਾ ੨੯੪)

ਉਸ ਦਾ ਕੋਈ ਮਕਸਦ ਨਹੀਂ ਹੈ, ਪਰ ਬਣਾਈ ਜਾ ਰਿਹਾ ਹੈ, ਇਸ ਵਾਸਤੇ

ਪ੍ਰਮਾਤਮਾ ਦੀ ਦੁਨੀਆਂ ਵਿਚ ਤਨਾਉ ਨਹੀਂ ਹੈ, ਖਿਚਾਉ ਨਹੀਂ ਹੈ। ਉਹ ਜਿਥੇ ਹੈ ਆਪਣੇ ਟਿਕਾਣੇ 'ਤੇ ਹੈ। ਜਿਥੇ ਹੈ ਪ੍ਰਸੰਨ ਹੈ, ਅਨੰਦ ਹੈ, ਖੁਸ਼ੀ ਦੇ ਵਿਚ ਹੈ, ਖੇੜੇ ਦੇ ਵਿਚ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਬੜਾ ਮਧੁਰ ਕਲਾਮ ਕਿ –

*ਮੈ ਹੂੰ ਪਰਮ ਪੁਰਖ ਕੋ ਦਾਸਾ॥*
*ਦੇਖਣ ਆਇਓ ਜਗਤ ਤਮਾਸਾ॥*

ਜੇ ਜਗਤ ਇਕ ਤਮਾਸ਼ਾ ਹੈ ਤਾਂ ਮੈਂ ਇਸ ਤਮਾਸ਼ੇ ਨੂੰ ਦੇਖਣ ਵਾਸਤੇ ਆਇਆ ਹਾਂ। ਦਰਅਸਲ ਕੋਈ ਤਮਾਸ਼ਾ ਦੇਖਦਾ ਹੈ, ਉਹ ਤਾਂ ਪ੍ਰਸੰਨ ਰਹਿੰਦਾ ਹੈ, ਪਰ ਜੋ ਤਮਾਸ਼ਾ ਬਣ ਜਾਂਦਾ ਹੈ ਉਹ ਲੋਕਾਂ ਦੀਆਂ ਨਜ਼ਰਾਂ ਵਿਚ ਗਿਰ ਜਾਂਦਾ ਹੈ, ਦੁਖੀ ਹੋ ਜਾਂਦਾ ਹੈ। ਬੇਜ਼ਾਰ ਹੋ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਹ ਵਾਕ ਕਹਿ ਰਹੇ ਹਨ ਕਿ ਐ ਬੰਦੇ ! ਤਮਾਸ਼ਾ ਵੇਖ, ਤਮਾਸ਼ਾ ਨਾ ਬਣ। ਕਈ ਬੰਦੇ ਤਮਾਸ਼ਾ ਹੀ ਬਣ ਗਏ। ਉਹਨਾਂ ਦਾ ਜੀਵਣਾ ਅਤੇ ਰੋਜ਼ ਮਰਨਾ ਜ਼ਿੰਦਗੀ ਦਾ ਇਕ ਤਮਾਸ਼ਾ ਬਣ ਗਈ ਹੈ ਅਤੇ ਲੋਕੀਂ ਵੇਖ ਵੇਖ ਕੇ ਖ਼ੁਸ਼ ਹੁੰਦੇ ਹਨ। ਜਿਹਨਾਂ ਨੂੰ ਵੇਖ ਵੇਖ ਕੇ ਦੂਜਿਆਂ ਨੂੰ ਪ੍ਰਸੰਨਤਾ ਮਿਲੇ, ਸਮਝ ਲਉ ਕਿ ਉਹ ਬੰਦਾ ਤਮਾਸ਼ਾ ਬਣ ਗਿਆ। ਇਹ ਖੇਡ ਬਣ ਗਈ। ਲੜ ਰਹੇ ਹਨ ਘਰ ਦੇ ਵਿਚ ਤੇ ਪੜੋਸੀਆਂ ਨੂੰ ਸਵਾਦ ਆ ਰਿਹਾ ਹੈ, ਰਸ ਆ ਰਿਹਾ ਹੈ। ਹਾਥਾ ਪਾਈ ਕਰ ਰਹੇ ਹਨ, ਗਾਲੀ ਗਲੋਚ ਕਰ ਰਹੇ ਹਨ। ਇਕ ਦੂਜੇ ਦੇ ਕੇਸ ਪੁੱਟ ਰਹੇ ਹਨ, ਇਕ ਦੂਜੇ ਨੂੰ ਜ਼ਖ਼ਮੀ ਕਰ ਰਹੇ ਹਨ। ਹਜ਼ਾਰਾਂ ਦੀ ਭੀੜ ਇਕੱਠੀ ਹੋ ਗਈ ਹੈ ਤੇ ਹਜ਼ਾਰਾਂ ਲਈ ਤਾਂ ਉਹ ਤਮਾਸ਼ਾ ਬਣ ਗਏ। ਸਾਹਿਬ ਕਹਿੰਦੇ ਹਨ ਕਿ ਐ ਬੰਦੇ ! ਜਗਤ ਵਿਚ ਜੋ ਕੁਝ ਹੋ ਰਿਹਾ ਹੈ, ਤਮਾਸ਼ਾ ਹੈ। ਇਸ ਤਮਾਸ਼ੇ ਨੂੰ ਵੇਖਣ ਵਾਲਾ ਬਣ ਨਾ ਕਿ ਤੂੰ ਖ਼ੁਦ ਤਮਾਸ਼ਾ ਬਣ।

ਭਗਤ ਜਨਾਂ ਤੋਂ ਬਾਅਦ ਕੁਝ ਦਾਰਸ਼ਨਿਕ ਅਜੀਬ ਚਿੰਤਕ ਹਨ, ਜੋ ਜੀਵਨ ਦੇ ਗਹਿਰੇ ਤੱਲ ਵਿਚ ਝਾਤ ਮਾਰ ਸਕੇ। ਇਹ ਗਲ ਵੱਖਰੀ ਹੈ ਕਿ ਜੀਵਨ ਦੇ ਗਹਿਰੇ ਤੱਲ ਵਿਚ ਜਾ ਤਾਂ ਨਹੀਂ ਸਕੇ, ਪਰ ਝਾਤ ਮਾਰ ਸਕੇ ਹਨ। ਜੋ ਪਹੁੰਚ ਗਏ ਹਨ ਜੀਵਨ ਦੇ ਗਹਿਰੇ ਤੱਲ ਵਿਚ, ਉਹ ਸੰਤ ਹਨ, ਭਗਤ ਹਨ, ਪਰ ਜੋ ਝਾਤ ਮਾਰ ਸਕੇ ਹਨ, ਉਹ ਦਾਰਸ਼ਨਿਕ ਅਤੇ ਮਹਾਂ ਦਾਰਸ਼ਨਿਕ ਹਨ। ਤਾਂ ਇਹ ਦੋ ਸ਼੍ਰੇਣੀਆਂ ਮਹਾਨ ਹਨ ਪਰ ਜਿੰਨ੍ਹਾਂ ਨੇ ਝਾਤ ਮਾਰ ਕੇ ਗਹਿਰਾ ਤਲ ਦੇਖ ਲਿਆ ਹੈ, ਉਹ ਵੀ ਘੱਟ ਨਹੀਂ। ਉਹ ਵੀ ਮਹਾਨ ਹਨ ਤਾਂ ਇਸ ਤਰ੍ਹਾਂ ਦੀ ਗਹਿਰਾਈ ਵਿਚ ਝਾਤੀ ਮਾਰੀ ਹੈ। ਉਰਦੂ ਦੇ ਪ੍ਰਸਿੱਧ ਸ਼ਾਇਰ ਮਿਰਜ਼ਾ ਗ਼ਾਲਿਬ ਹਨ। ਉਹ ਕਹਿੰਦੇ ਹਨ –

ਜੋ ਕੁਝ ਹੋ ਰਿਹਾ ਹੈ ਸਭ ਕੁਝ ਮੇਰੇ ਲਈ ਬੱਚਿਆਂ ਦੇ ਖੇਲ ਤੋਂ ਜ਼ਿਆਦਾ ਕੁਝ ਵੀ ਨਹੀਂ। ਇਹ ਗੱਲ ਵੱਖਰੀ ਹੈ ਕਿ ਰਾਤ ਦਾ ਤਮਾਸ਼ਾ ਕੁਝ ਹੋਰ ਹੈ, ਦਿਨ ਦਾ ਤਮਾਸ਼ਾ ਕੁਝ ਹੋਰ ਹੈ, ਪਰ ਮੈਂ ਦੇਖ ਰਿਹਾ ਹਾਂ ਦਿਨ ਦੇ ਤਮਾਸ਼ੇ ਵੀ, ਰਾਤ ਦੇ ਤਮਾਸ਼ੇ ਵੀ। ਮੇਰੇ ਅੱਗੇ ਤਖ਼ਤੇ

ਸੁਲੇਮਾਨੀ ਇਹ ਵੀ ਇਕ ਬੱਚਿਆਂ ਦਾ ਖੇਲ ਹੈ। ਰਾਜਨੀਤਿਕ ਲਈ ਇਹ ਖੇਲ ਨਹੀਂ ਹੈ। ਉਹਦਾ ਤਾਂ ਇਕ ਮੁਦਾ ਹੈ, ਮਕਸਦ ਹੈ, ਤਖ਼ਤੇ ਸੁਲੇਮਾਨੀ ਤਕ ਪਹੁੰਚਣਾ। ਉਹ ਆਪਣੀ ਜ਼ਿੰਦਗੀ ਦੀ ਦਾਤ ਲੈ ਸਕਦਾ ਹੈ। ਸਫਲਤਾ ਨਾ ਮਿਲੀ ਉਹਨੂੰ ਬਹੁਤ ਦੁਖ ਵੀ ਹੋ ਸਕਦਾ ਹੈ। ਹੋ ਸਕਦਾ ਹੈ ਕਈ ਦਿਨ ਮੰਜੇ ਤੋਂ ਨਾ ਉਠ ਸਕੇ। ਕਿਤਨੀ ਉਸ ਨੂੰ ਚੋਟ ਪਹੁੰਚੇ। ਕਿਤਨੀ ਉਸਨੂੰ ਆਘਾਤ ਪਹੁੰਚੇ ਕਿਉਂਕਿ ਤਖ਼ਤ ਤੱਕ ਪਹੁੰਚਣਾ ਉਸ ਦਾ ਮਕਸਦ ਹੈ, ਪਰ ਗ਼ਾਲਿਬ ਕਹਿੰਦੇ ਹਨ ਕਿ ਮੈਨੂੰ ਕੋਈ ਚੁੱਕ ਕੇ ਵੀ ਬਿਠਾ ਦੇਵੇ ਤਾਂ ਮੈਂ ਇਹ ਸਮਝਾਂਗਾ ਇਹ ਵੀ ਇਕ ਬੱਚਿਆਂ ਦਾ ਖੇਲ ਹੈ, ਇਸ ਤੋਂ ਜ਼ਿਆਦਾ ਕੁਝ ਵੀ ਨਹੀਂ। ਜਿਹਦੇ ਲਈ ਤਖ਼ਤੇ ਸੁਲੇਮਾਨੀ ਇਕ ਖੇਲ ਹੈ, ਤਾਂ ਉਹਦੇ ਲਈ ਤਖ਼ਤੇ ਸੁਲੇਮਾਨੀ ਇਕ ਖੇਲ ਹੈ ਤਾਂ ਉਹਦੇ ਲਈ ਤਖ਼ਤੇ ਸੁਲੇਮਾਨੀ ਜ਼ਿੰਦਗੀ ਦਾ ਇਕ ਮੁਦਾ ਨਹੀਂ ਹੈ, ਮਕਸਦ ਨਹੀਂ ਹੈ। ਉਹਦਾ ਮਕਸਦ ਕੁਝ ਹੋਰ ਹੋਵੇਗਾ। ਤਾਂ ਇਹ ਇਕ ਖੇਲ ਹੈ। ਹਜ਼ਰਤ ਈਸਾ ਦੇ ਮੁਅੱਜਜ਼ੇ। ਮੁਅੱਜਜ਼ੇ ਕੀ ? ਕਬਰ ਤੇ ਹੱਥ ਲਾਇਆ ਮੁਰਦਾ ਜ਼ਿੰਦਾ ਹੋ ਗਿਆ। ਬਿਮਾਰ ਦੇ ਸਿਰ ਤੇ ਹੱਥ ਫੇਰਿਆ ਤੰਦਰੁਸਤ ਹੋ ਗਿਆ। ਅੰਨ੍ਹੇ ਦੀ ਅੱਖਾਂ ਤੇ ਹੱਥ ਰੱਖਿਆ ਉਹ ਸੁਜਾਖਾ ਹੋ ਗਿਆ। ਗ਼ਾਲਿਬ ਹੱਸ ਕੇ ਕਹਿੰਦੇ ਨੇ ਇਹ ਵੀ ਬੱਚਿਆਂ ਦੇ ਖੇਲ ਤੋਂ ਜ਼ਿਆਦਾ ਕੁਝ ਵੀ ਨਹੀਂ। ਸਭ ਕੁਝ ਇਕ ਖੇਲ ਹੈ। ਹਜ਼ਰਤ ਈਸਾ ਦੇ ਮੁਅੱਜਜ਼ੇ ਤਖ਼ਤੇ ਸੁਲੇਮਾਨੀ ਦਿਨ ਰਾਤ ਵਿਚ ਜੋ ਕੁਝ ਹੋ ਰਿਹਾ ਸਭ ਕੁਝ ਇਕ ਤਮਾਸ਼ਾ ਹੈ। ਇਹ ਗੱਲ ਵੱਖਰੀ ਹੈ ਕਿ ਜੀਵਨ ਦੇ ਇਸ ਮਹਾਨ ਤੱਲ ਨੂੰ ਜੇ ਮਹਾਂਪੁਰਸ਼ ਵੇਖ ਸਕਿਆ, ਉਥੋਂ ਤੱਕ ਪਹੁੰਚਿਆ ਤਾਂ ਨਹੀਂ, ਪਰ ਵੇਖ ਲੈਣਾ ਵੀ ਕੋਈ ਘੱਟ ਨਹੀਂ ਹੈ, ਬਹੁਤ ਵੱਡੀ ਸਾਧਨਾ ਹੈ। ਇਹ ਗੱਲ ਵੱਖਰੀ ਹੈ ਕਿ ਦਿਮਾਗ਼ੀ ਸਾਧਨਾ ਹੈ, ਪਰ ਜਿੰਨ੍ਹਾਂ ਨੇ ਅਧਿਆਤਮਕ ਸਾਧਨਾ ਕੀਤੀ। ਹੇਮਕੁੰਟ ਦੇ ਤਪੀਸ਼ਵਰ ਨੇ ਹੇਮਕੁੰਟ ਦੇ ਵਿਚ ਬੈਠ ਕੇ ਜੀਵਣ ਦੇ ਗਹਿਰੇ ਤੱਲ ਵਿਚ ਝਾਤ ਨਹੀਂ ਮਾਰੀ। ਉਹ ਜੀਵਣ ਦੇ ਗਹਿਰੇ ਤੱਲ ਵਿਚ ਪਹੁੰਚਿਆ। ਉਸ ਟਿਕਾਣੇ 'ਤੇ ਪਹੁੰਚ ਕੇ ਕਹਿ ਰਿਹਾ ਹੈ।

*ਮੈਂ ਹੂੰ ਪਰਮ ਪੁਰਖ ਕੋ ਦਾਸਾ। ਦੇਖਣ ਆਇਉ ਜਗਤ ਤਮਾਸਾ।*

ਮੈਂ ਤਮਾਸ਼ਾ ਵੇਖਣ ਵਾਸਤੇ ਆਇਆ ਹਾਂ, ਮੈਂ ਤਮਾਸ਼ਾ ਖ਼ੁਦ ਨਹੀਂ ਹਾਂ। ਜੇਕਰ ਉਹ ਤਮਾਸ਼ਾ ਖ਼ੁਦ ਹੁੰਦੇ ਤਾਂ ਜਦ ਚਾਰ ਬੱਚੇ ਸ਼ਹੀਦ ਹੋਏ ਤਾਂ ਜਗਤ ਰੋਂਦਿਆਂ ਹੋਇਆਂ ਨੂੰ ਵੇਖ ਕੇ ਹੱਸਦਾ। ਕਦੀ ਰੋਂਦਿਆਂ ਹੋਇਆਂ ਨੂੰ ਵੇਖ ਕੇ ਰੋਂਦਾ ਨਹੀਂ। ਇਸ ਵਾਸਤੇ ਆਮ ਕਹਾਵਤ ਹੈ ਤੁਸੀਂ ਹੱਸੋਗੇ ਤਾਂ ਜਗਤ ਨਾਲ ਹੱਸੇਗਾ। ਪਰ ਜਦ ਤੁਸੀਂ ਰੋਵੋਗੇ, ਜਗਤ ਰੋਣ ਨੂੰ ਤਿਆਰ ਨਹੀਂ ਹੋਵੇਗਾ। ਰੋਣ ਦੀ ਕੌਣ ਸਾਂਝ ਪਾਉਂਦਾ ਹੈ ? ਹਾਸੇ ਦੀ ਕੌਣ ਸਾਂਝ ਪਾਉਂਦਾ ਹੈ ? ਜੀਵਨ ਦੀ ਸਾਰੇ ਸਾਂਝ ਪਾਉਂਦੇ ਹਨ, ਮੌਤ ਦੀ ਕੌਣ ਸਾਂਝ ਪਾਵੇਗਾ। ਨਫ਼ੇ ਦੀ ਸਾਰੇ ਸਾਂਝ ਪਾਉਂਦੇ ਹਨ, ਨੁਕਸਾਨ ਦੀ ਕੌਣ ਸਾਂਝ ਪਾਵੇਗਾ। ਸਾਰੇ ਰਿਸ਼ਤੇ ਸੁੱਖ ਦੇਂਦੇ ਹਨ, ਦੁੱਖ ਦੀ ਰਿਸ਼ਤੇਦਾਰੀ ਕੌਣ ਜੋੜੇ। ਸਾਹਿਬ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਦਾ ਫ਼ੈਸਲਾ-

*ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ॥*

*ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥* (ਪੰਨਾ੧੪੨੮)

ਹਰੀ ਦਾ ਭਜਨ ਕਰ ਰਹੇ ਹਨ -

*ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ॥*

ਜਗਤ ਦੇ ਸੁੱਖ ਦਾ ਸੰਗੀਤ ਹੈ। ਇਤਨਾ ਵੱਡਾ ਸੰਗੀਤ ਹੈ ਕਿ

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*

(ਪੰਨਾ ੬੩੪)

ਬਹੁਤ ਲੰਬੀ ਚੌੜੀ ਜਿਹੜੀ ਭੀੜ ਹੈ ਤੇਰੇ ਆਲੇ ਦੁਆਲੇ, ਕਿਧਰੇ ਇਹ ਨਾ ਸਮਝ ਲਈਂ ਕਿ ਤੇਰੇ ਸੰਗੀ ਸਾਥੀ ਹਨ। ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ ਕਿ ਨਹੀਂ, ਸਭ ਸੁੱਖ ਦੇ ਸਾਥੀ ਹਨ ਅਤੇ ਜਿਸ ਦਿਨ ਤੂੰ ਦੇਖੇਂਗਾ ਤੇਰੀ ਝੋਲੀ ਵਿਚ ਸੁਖ ਨਹੀਂ ਰਹੇ, ਤੂੰ ਦੀਵਾ ਲੈ ਕੇ ਵੀ ਇਹਨਾਂ ਸੰਗੀਆਂ ਸਾਥੀਆਂ ਨੂੰ ਢੂੰਡੇਂਗਾ ਤਾਂ ਨਹੀਂ ਲੱਭਣੇ, ਇਹ ਕਿਸੇ ਪਾਸੇ ਮਿਲਣੇ ਨਹੀਂ। ਸਾਰਾ ਸ਼ੋਰ ਸ਼ਰਾਬਾ, ਸਾਰੀ ਭੀੜ, ਸਾਰਾ ਇਹ ਸੰਬੰਧ ਸੁਖ ਦਾ ਹੈ -

*ਸੁਖ ਮੈ ਆਨਿ ਬਹੁਤੁ ਮਿਲਿ ਬੈਠਤ ਰਹਤ ਚਹੂ ਦਿਸਿ ਘੇਰੈ॥*

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬੱਚੇ ਸ਼ਹੀਦ ਹੋ ਗਏ, ਪਿਤਾ ਸ਼ਹੀਦ ਹੋ ਗਏ ਤਾਂ ਆਪ ਦਾਅਵੇ ਨਾਲ ਕਹਿੰਦੇ ਹਨ ਕਿ ਕੀ ਹੋਇਆ ਜੇ ਬਲਦੇ ਹੋਏ ਭਾਂਬੜ ਵਿਚੋਂ ਚਾਰ ਚੰਗਿਆੜੀਆਂ ਬੁੱਝ ਗਈਆਂ। ਸਭ ਉਹਨਾਂ ਲਈ ਇਕ ਤਮਾਸ਼ਾ ਹੈ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਪ੍ਰਚੱਲਤ ਗਾਥਾ ਤਾਂ ਇਹ ਹੈ ਅਤੇ ਖ਼ਾਸ ਕਰਕੇ ਜੋਗੀਆਂ ਦੇ ਪ੍ਰਚਾਰ ਦੇ ਵਿਚ ਇਹ ਖ਼ਾਸ ਗੱਲ ਆਈ ਹੈ ਕਿ ਇਹ ਮਾਦਾ, ਇਹ ਮਾਇਆ ਜੁਗਤੀ ਨਾਲ ਪਰਸੂਤ ਹੋਈ ਵਿਆਈ ਅਤੇ ਉਸ ਤੋਂ ਤਿੰਨ ਪ੍ਰਮਾਣਿਕ ਚੇਲਿਆਂ ਨੇ ਜਨਮ ਲਿਆ ਜਿਸ ਦੇ ਵਿਚ ਇਕ ਸੰਸਾਰੀ ਹੈ, ਇਕ ਭੰਡਾਰੀ ਹੈ ਅਤੇ ਇਕ ਪਰਲੈ ਕਰਨ ਵਾਲਾ ਹੈ, ਪਰ ਹਕੀਕਤ ਕੀ ਹੈ ? ਤਾਂ ਸਾਹਿਬ ਕਹਿੰਦੇ ਹਨ -

*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*

ਹਕੀਕਤ ਤਾਂ ਇਹ ਹੈ ਕਿ ਪ੍ਰਮਾਤਮਾ ਜਿਵੇਂ ਚਾਹੁੰਦਾ ਹੈ ਤਿਵੇਂ ਆਪਣੀ ਪ੍ਰਾਕਿਰਤੀ ਨੂੰ ਚਲਾ ਰਿਹਾ ਹੈ। ਜਿਵੇਂ ਉਸ ਦਾ ਹੁਕਮ ਹੈ ਤਿਵੇਂ ਹੀ ਜਗਤ ਦੇ ਵਿਚ ਸਭ ਕੁਝ ਹੋ ਰਿਹਾ ਹੈ। ਉਸ ਤੋਂ ਬਿਨਾ ਹੋਰ ਕੁਝ ਨਹੀਂ। ਉਸ ਤੋਂ ਹੀ ਉਤਪਤੀ ਹੋ ਰਹੀ ਹੈ, ਉਸ ਤੋਂ ਹੀ ਪਾਲਣਾ ਹੋ ਰਹੀ ਹੈ, ਉਸ ਤੋਂ ਹੀ ਨਾਸ ਹੋ ਰਿਹਾ ਹੈ, ਕਿਉਂਕਿ ਉਸ ਦਾ ਕੋਈ ਮੁੱਦਾ ਨਹੀਂ। ਉਸ ਲਈ ਇਹ ਸਭ ਕੁਝ ਤਮਾਸ਼ਾ ਹੈ। ਉਸ ਲਈ ਇਹ ਸਭ ਕੁਝ ਖੇਲ ਹੈ।

ਇਕ ਸਿੱਖਿਆ ਹੈ ਬੜੀ ਸੁੰਦਰ ਕਿ ਇਕ ਵਾਰ ਸ਼ਿਵ ਜੀ ਨੇ ਪ੍ਰਾਰਥਨਾ ਕੀਤੀ ਹੇ

ਅਕਾਲ ਪੁਰਖ ! ਤੂੰ ਮੈਨੂੰ ਇਹ ਜਿਹੜੀ ਸੇਵਾ ਬਖਸ਼ੀ ਹੈ ਮੌਤ ਦੀ, ਮੈਂ ਜਿਸ ਘਰ ਦੇ ਵਿਚ ਜਾਂਦਾ ਹਾਂ, ਰੋਣਾ ਪਿੱਟਣਾ ਸ਼ੁਰੂ ਹੋ ਜਾਂਦਾ ਹੈ। ਇਹ ਚੰਗਾ ਨਹੀਂ ਲੱਗਦਾ। ਮੇਰੀ ਸੇਵਾ ਬਦਲ ਦਿੱਤੀ ਜਾਵੇ। ਜਿਹੜਾ ਕੰਮ ਇੰਦਰ ਨੂੰ ਸੌਂਪਿਆ ਗਿਆ ਹੈ ਬਰਖਾ ਕਰਨ ਦਾ, ਇਹ ਕੰਮ ਮੈਨੂੰ ਦਿੱਤਾ ਜਾਏ। ਤਾਂ ਪ੍ਰਮਾਤਮਾ ਨੇ ਆਖਿਆ ਕਿ ਬਰਖਾ ਕਰਨੀ ਤੇਰੇ ਸੁਭਾਅ ਦੇ ਅਨੁਕੂਲ ਨਹੀਂ, ਮੌਤ ਕਰਨੀ ਤੇਰੇ ਸੁਭਾਅ ਦੇ ਅਨੁਕੂਲ ਹੈ। ਅਸੀਂ ਤੈਨੂੰ ਕੰਮ ਦਿੱਤਾ ਹੈ ਤੇਰੇ ਸੁਭਾਉ ਦੇ ਅਨੁਕੂਲ, ਪਰ ਸ਼ਿਵ ਜੀ ਨੇ ਹੱਠ ਕੀਤਾ ਕਿ ਜੇ ਬਰਖਾ ਇੰਦਰ ਕਰ ਸਕਦਾ ਹੈ, ਤਾਂ ਮੈਂ ਕਿਉਂ ਨਹੀਂ ਕਰ ਸਕਦਾ। ਮੇਰੀ ਝੋਲੀ ਵਿਚ ਇਹ ਸੇਵਾ ਪਾਈ ਜਾਵੇ। ਬਹੁਤ ਤਰਲੇ ਕਰਕੇ, ਹੱਠ ਕਰਕੇ ਪ੍ਰਮਾਤਮਾ ਨੇ ਇਹ ਸੇਵਾ ਝੋਲੀ ਵਿਚ ਪਾ ਦਿੱਤੀ। ਅੱਛਾ ਹੁਣ ਤੋਂ ਵਰਖਾ ਤੂੰ ਕਰੇਂਗਾ। ਸ਼ਿਵ ਜੀ ਨੇ ਇਹ ਵਰ ਪ੍ਰਾਪਤ ਕੀਤਾ ਕਿ ਜਦ ਮੈਂ ਡਮਰੂ ਵਜਾਵਾਂ, ਉਦੋਂ ਵਰਖਾ ਹੋਵੇ, ਪਹਿਲੇ ਨਹੀਂ। ਮਨਜ਼ੂਰ ਕਰ ਦਿੱਤਾ ਗਿਆ ਕਿ ਜਦੋਂ ਤੂੰ ਡਮਰੂ ਵਜਾਏਂਗਾ, ਬਰਖਾ ਹੋਵੇਗੀ। ਮਾਤ ਲੋਕ ਵਿਚ ਆਏ ਸ਼ਿਵ ਜੀ। ਕਿਸਾਨ ਲੋਕ ਹੱਲ ਚਲਾ ਰਹੇ ਸਨ ਤਾਂ ਸ਼ਿਵ ਜੀ ਕਹਿਣ ਲੱਗੇ ਕਿ ਸੁਣੋ ਹੱਲ ਨਾ ਚਲਾਉ। ਕਿਉਂ ? ਤੇਰਾਂ ਸਾਲ ਤੱਕ ਮੀਂਹ ਨਹੀਂ ਪੈਣਾ। ਬਰਖਾ ਮੇਰੇ ਹੱਥ ਵਿਚ ਹੈ। ਲੈ ਕੇ ਵਰ ਆਇਆ ਬਰਖਾ ਦਾ ਤੇ ਕਰ ਰਿਹਾ ਹੈ ਮੌਤ, ਆਪਣੇ ਸੁਭਾਉ ਦੇ ਮੁਤਾਬਿਕ। ਪੰਦਰਾਂ ਦਿਨਾਂ ਬਾਅਦ ਜਦ ਫੇਰ ਉਥੋਂ ਲੰਘਿਆ ਤਾਂ ਕਿਸਾਨ ਬੀਜ ਪਏ ਪਾਵਣ ਤਾਂ ਸ਼ਿਵ ਜੀ ਗੁੱਸੇ ਵਿਚ ਆਣ ਕੇ ਕਹਿਣ ਲੱਗੇ ਕਿ ਜਦ ਮੈਂ ਕਹਿ ਦਿੱਤਾ ਕਿ ਤੇਰਾਂ ਸਾਲ ਤਕ ਮੀਂਹ ਨਹੀਂ ਪੈਣਾ ਤਾਂ ਬੀਜ ਕਿਉਂ ਰੋੜ੍ਹ ਰਹੇ ਹੋ ? ਜ਼ਮੀਨ ਦਾ ਕਿਉਂ ਨਾਸ ਕਰ ਰਹੇ ਹੋ ? ਕਿਉਂ ਆਪਣਾ ਨੁਕਸਾਨ ਕਰ ਰਹੇ ਹੋ ? ਕਿਸਾਨ ਕਹਿਣ ਲੱਗੇ ਕਿ ਜੇ ਰੱਬ ਚਾਹੇਗਾ ਤਾਂ ਬਿਨਾਂ ਮੀਂਹ ਤੋਂ ਵੀ ਬੀਜ ਉਗ ਆਵੇਗਾ ਤੇ ਜੇ ਹੁਣ ਨਾ ਵੀ ਉਗੇ ਤਾਂ ਤੇਰਾਂ ਸਾਲ ਬਾਅਦ ਮੀਂਹ ਪੈਣਾ ਹੈ। ਤੇਰਾਂ ਸਾਲ ਤੱਕ ਤਾਂ ਅਸੀਂ ਹੱਲ ਚਲਾਉਣਾ ਭੁੱਲ ਜਾਵਾਂਗੇ। ਸਾਡੀ ਸੰਤਾਨ ਭੁੱਲ ਜਾਵੇਗੀ। ਅਸੀਂ ਖੇਤੀ ਬਾੜੀ ਦਾ ਕੰਮ ਹੀ ਭੁੱਲ ਜਾਵਾਂਗੇ। ਥੋੜ੍ਹਾ ਜਿਹਾ ਸ਼ਿਵ ਜੀ ਅੱਗੇ ਚਲੇ ਗਏ। ਰੁੱਖ ਦੇ ਥੱਲੇ ਬੈਠੇ ਤੇ ਖ਼ਿਆਲ ਆਇਆ ਕਿ ਜੇ ਕਿਧਰੇ ਮੈਂ ਤੇਰਾਂ ਸਾਲ ਡਮਰੂ ਨਾ ਵਜਾਇਆ ਤਾਂ ਮੈਂ ਡਮਰੂ ਵਜਾਣਾ ਭੁੱਲ ਜਾਵਾਂਗਾ। ਤਾਂ ਇਕ ਦਮ ਝੋਲੀ ਵਿਚੋਂ ਡਮਰੂ ਕੱਢਿਆ ਅਤੇ ਉਹਨੂੰ ਵਜਾਉਣ ਲੱਗ ਪਏ ਤੇ ਵਜਾਂਦਿਆਂ ਹੀ ਮੀਂਹ ਪੈ ਗਿਆ। ਗੁੱਸੇ ਵਿਚ ਆਏ ਕਿ ਮੇਰੀ ਚਾਹਤ ਤੋਂ ਬਿਨਾ ਕਿਸ ਤਰ੍ਹਾਂ ਹੋਇਆ ? ਅਲਹਾਮ ਹੋਇਆ, ਅਕਾਸ਼ ਬਾਣੀ ਹੋਈ ਕਿ ਤੂੰ ਹੀ ਵਰ ਲਿਆ ਸੀ ਕਿ ਜਦ ਮੈਂ ਡਮਰੂ ਵਜਾਵਾਂ ਉਦੋਂ ਵਰਖਾ ਹੋਵੇ ਤਾਂ ਹੋ ਗਈ ਹੈ ਬਰਖਾ। ਸ਼ਿਵ ਜੀ ਦੇ ਹੱਥ ਜੁੜ ਗਏ। ਕਹਿਣ ਲੱਗੇ – ਨਹੀਂ ਜੋ ਕੁਛ ਤੂੰ ਚਾਹੁੰਦਾ ਹੈਂ ਉਹੀ ਕੁਝ ਹੁੰਦਾ ਹੈ। ਜੋ ਕੁਝ ਅਸੀਂ ਚਾਹੁੰਦੇ ਹਾਂ, ਉਹ ਕੁਝ ਨਹੀਂ ਹੁੰਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ –

*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥*

ਜਿਵੇਂ ਉਸ ਨੂੰ ਭਾਂਵਦਾ ਤੇ ਜਿਵੇਂ ਉਸ ਦਾ ਹੁਕਮ ਹੈ, ਤਿਵੇਂ ਹੀ ਉਹ ਜਗਤ ਨੂੰ ਚਲਾ

ਰਿਹਾ ਹੈ ਤੇ ਉਸੇ ਤਰੀਕੇ ਨਾਲ ਜਗਤ ਵਿਚ ਸਭ ਕੁਝ ਹੋ ਰਿਹਾ ਹੈ -

*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*

ਬੜੀ ਅਸਚਰਜ ਲੀਲਾ ਇਹ ਹੈ ਕਿ ਪ੍ਰਮਾਤਮਾ ਸਾਰਿਆਂ ਜੀਵਾਂ ਨੂੰ ਵੇਖਦਾ ਹੈ, ਪਰ ਸਾਰੇ ਜੀਵਾਂ ਨੂੰ ਪ੍ਰਮਾਤਮਾ ਨਹੀਂ ਦਿਖਾਈ ਦੇਂਦਾ। ਮਹਾਰਾਜ ਕਹਿੰਦੇ ਹਨ ਕਿ ਮੇਰੀ ਦ੍ਰਿਸ਼ਟੀ ਵਿਚ ਸਭ ਤੋਂ ਵੱਡਾ ਇਹੀ ਹੈ ਕਿ ਉਹ ਹਰੇਕ ਦੇ ਉੱਤੇ ਨਿਗਾਹ ਰੱਖੀ ਬੈਠਾ ਹੈ, ਪਰ ਕਿਸੇ ਜੀਵ ਦੀ ਨਿਗਾਹ ਦੇ ਸਾਹਮਣੇ ਪ੍ਰਮਾਤਮਾ ਨਹੀਂ, ਅਕਾਲ ਪੁਰਖ ਨਹੀਂ।

*ਆਦੇਸੁ ਤਿਸੈ ਆਦੇਸੁ॥*

ਆਦੇਸ ਹੈ, ਸਿੱਜਦਾ ਹੈ ਉਸ ਨੂੰ, ਕਿਸ ਨੂੰ ? ਜੋ ਜਗਤ ਦਾ ਮੁੱਢ ਹੈ, ਜਿਸ ਦਾ ਕੋਈ ਮੁੱਢ ਨਹੀਂ ਅਤੇ ਜੋ ਧੱਬਿਆਂ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ ਤੇ ਜਿਸ ਦਾ ਵੇਸ ਸਮੁੱਚੇ ਜੁਗਾਂ ਜੁਗਾਂਤਰਾਂ ਦੇ ਵਿਚ ਇਕੋ ਹੀ ਹੈ।

*ਆਦੇਸੁ ਤਿਸੈ ਆਦੇਸੁ॥*

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥*



# ਪਉੜੀ ਇਕੱਤੀਵੀਂ

*ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥*
*ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥*
*ਆਦੇਸੁ ਤਿਸੈ ਆਦੇਸੁ॥*
*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥੩੧॥*

ਉਸ ਅਨਾਦੀ ਅਨੀਲੁ ਦੇ ਆਸਣੁ ਹਰ ਭਵਨ ਦੇ ਵਿਚ ਹੋਣ -

*ਆਸਣੁ ਲੋਇ ਲੋਇ ਭੰਡਾਰ॥*

ਹਰ ਲੋਕ ਦੇ ਵਿਚ, ਹਰ ਭਵਨ ਦੇ ਵਿਚ, ਜ਼ਮੀਨ ਦੇ ਹਰ ਹਿੱਸੇ ਵਿਚ ਜਿੱਥੋਂ ਤੱਕ ਵੀ ਨਿਗਾਹ ਜਾਂਦੀ ਹੈ, ਉਹ ਨਿਗਾਹ ਤੋਂ ਪਰੇ ਦੀ ਅਸੀਮ ਦੁਨੀਆਂ ਹਰ ਥਾਂ ਉਸ ਪਰੀਪੂਰਨ ਪ੍ਰਮਾਤਮਾ ਦਾ ਆਸਣ ਹੈ। ਐਸਾ ਨਹੀਂ ਕਿ ਉਹ ਰੇਤ ਦੇ ਜ਼ੱਰਿਆਂ ਵਿਚ ਹੈ, ਹਾਥੀ ਦੇ ਵਿਚ ਨਹੀਂ। ਕੀੜੀ ਦੇ ਵਿਚ ਹੈ, ਪੰਛੀਆਂ ਵਿਚ ਨਹੀਂ।

ਉਹ ਜੋ ਅਨਾਦੀ ਹੈ, ਉਹ ਜੋ ਅਖੰਡ ਹੈ ਜੋਤੀ ਮਾਨ ਹੈ, ਵਿਆਪਕ ਹੈ ਅਤੇ ਉਸ ਦਾ ਆਸਣ ਹਰ ਥਾਂ 'ਤੇ ਹੈ, ਹਰ ਭਵਨ ਵਿਚ ਹੈ, ਹਰ ਲੋਕ ਵਿਚ ਹੈ, ਕਿਉਂਕਿ ਉਸ ਦਾ ਆਸਣ ਵਿਆਪਕ ਹੈ। ਉਹਦੇ ਭੰਡਾਰੇ ਵੀ ਵਿਆਪਕ ਹਨ। ਉਹਦਾ ਭੰਡਾਰਾ ਹਰ ਭਵਨ ਵਿਚ ਹੈ, ਹਰ ਲੋਕ ਦੇ ਵਿਚ ਹੈ, ਹਰ ਥਾਂ 'ਤੇ ਮੌਜੂਦ ਹੈ। ਜਿਥੇ ਜੀਵਨ ਮੌਜੂਦ ਹੈ, ਉਥੇ ਜੀਵਾਂ ਦਾ ਰਿਜ਼ਕ ਵੀ ਮੌਜੂਦ ਹੈ, ਨਹੀਂ ਤਾਂ ਜੀਵ ਰਹਿ ਹੀ ਨਹੀਂ ਸਕਦੇ ਸਨ। ਤਾਂ ਭੰਡਾਰੇ ਉਸਦੇ ਹਰ ਥਾਂ 'ਤੇ ਹਨ, ਪਰ ਸਾਹਿਬ ਕਹਿੰਦੇ ਹਨ ਕਿ ਸਭ ਤੋਂ ਵੱਡੀ ਮਹਾਨ ਗੱਲ ਇਹ ਹੈ -

*ਜੋ ਕਿਛੁ ਪਾਇਆ ਸੁ ਏਕਾ ਵਾਰ॥*

ਉਸ ਨੇ ਆਪਣੇ ਭੰਡਾਰਿਆਂ ਵਿਚ ਜੋ ਕੁਝ ਪਾਇਆ, ਇਕੋ ਵਾਰ ਪਾ ਦਿੱਤਾ। ਜੁਗਾਂ ਜੁਗਾਂਤਰਾਂ ਤੋਂ ਜੀਵ ਕੱਢ ਰਹੇ ਹਨ, ਈਸ਼ਵਰ ਦਾ ਭੰਡਾਰਾ ਮੁੱਕ ਨਹੀਂ ਰਿਹਾ। ਕੋਲੇ ਕੱਢੇ ਜਾ ਰਹੇ ਹਨ, ਖਣਿਜ ਪਦਾਰਥ ਕੱਢੇ ਜਾ ਰਹੇ ਹਨ ਅਤੇ ਧਰਤੀ ਦੇ ਵਿਚੋਂ ਤਰ੍ਹਾਂ ਤਰ੍ਹਾਂ ਦੇ ਖਾਧ ਪਦਾਰਥ, ਸਾਗ ਸਬਜ਼ੀਆਂ, ਅੰਨ ਇਤਆਦਿਕ ਸਭ ਕੁਝ ਧਰਤੀ ਦੇ ਵਿਚੋਂ ਉਪਜ

ਰਿਹਾ ਹੈ ਪਰ ਇਹ ਭੰਡਾਰੇ ਧਰਤੀ ਦੇ ਅੱਜ ਤੱਕ ਮੁੱਕੇ ਨਹੀਂ। ਇਸ ਤਰ੍ਹਾਂ ਆਖਣ ਦਾ ਜੋ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਯੋਜਨ ਹੈ ਉਹ ਇਹ ਕਿ ਮਨੁੱਖ ਨੂੰ ਉਂਝ ਤਾਂ ਬੇਸ਼ੁਮਾਰ ਚਿੰਤਾਵਾਂ ਹੁੰਦੀਆਂ ਹਨ ਪਰ ਸਭ ਤੋਂ ਵੱਧ ਕੇ ਸਿਰਮੌਰ ਚਿੰਤਾ ਹੁੰਦੀ ਹੈ ਰਿਜ਼ਕ ਦੀ। ਰਿਜ਼ਕ ਅੱਜ ਮੈਨੂੰ ਮਿਲਿਆ ਹੈ, ਕਲ ਮਿਲਣਾ ਹੈ ਕਿ ਨਹੀਂ, ਤਾਂ ਕਲ ਸਿਰਫ਼ ਮਨੁੱਖ ਦੀ ਦੁਨੀਆਂ ਵਿਚ ਹੈ, ਪਸ਼ੂ ਪੰਖੀਆਂ ਦੀ ਦੁਨੀਆਂ ਵਿਚ ਨਹੀਂ ਹੈ। ਕੱਲ ਦੀ ਚਿੰਤਾ ਵੀ ਸਿਰਫ਼ ਮਨੁੱਖ ਨੂੰ ਹੈ, ਪਸ਼ੂ ਪੰਖੀਆਂ ਨੂੰ ਨਹੀਂ ਤੇ ਕੱਲ ਦੀ ਚਿੰਤਾ ਦੇ ਵਿਚ ਵੀ ਸਿਰਮੌਰ ਚਿੰਤਾ ਹੈ ਰਿਜ਼ਕ ਦੀ। ਅੱਜ ਮੈਨੂੰ ਰਿਜ਼ਕ ਮਿਲਿਆ ਹੈ। ਕੱਲ ਮਿਲਣਾ ਕਿ ਨਹੀਂ, ਇਸ ਵਾਸਤੇ ਦੇਖਣ ਵਿਚ ਆਇਆ ਹੈ ਕਿ ਮਨੁੱਖ ਦੀ ਸਾਰੀ ਜਿਹੜੀ ਭਟਕਣਾ ਹੈ, ਉਹਦੇ ਪਿੱਛੇ ਆਖਿਆ ਜਾਂਦਾ ਹੈ ਕਿ ਭਟਕਣਾ ਦੋ ਰੋਟੀਆਂ ਦੀ ਹੈ। ਜੇਕਰ ਮਨੁੱਖ ਇਕ ਮੁਲਕ ਤੋਂ ਦੂਜੇ ਮੁਲਕ ਜਾਂਦਾ ਹੈ ਤਾਂ ਕਹਿੰਦਾ ਹੈ ਕਿ ਮੈਂ ਰੋਟੀ ਕਮਾਉਣ ਲਈ ਇਕ ਮੁਲਕ ਤੋਂ ਦੂਸਰੇ ਮੁਲਕ, ਇਕ ਸ਼ਹਿਰ ਤੋਂ ਦੂਸਰੇ ਸ਼ਹਿਰ, ਇਕ ਪਿੰਡ ਤੋਂ ਦੂਸਰੇ ਪਿੰਡ ਜਾ ਰਿਹਾ ਹਾਂ ਪਰ ਰੋਟੀ ਤੋਂ ਵੀ ਕੁਝ ਅਹਿਮ ਪਦਾਰਥ ਹਨ ਜਿਹੜੇ ਜ਼ਰੂਰੀ ਹਨ, ਜਿਵੇਂ ਕਿ ਪਾਣੀ ਅਤੇ ਹਵਾ। ਕਦੇ ਕਿਸੇ ਮਨੁੱਖ ਤੋਂ ਇਹ ਨਹੀਂ ਸੁਣਿਆ ਕਿ ਮੈਂ ਹਵਾ ਕਮਾਉਣ ਲਈ ਇਕ ਮੁਲਕ ਤੋਂ ਦੂਸਰੇ ਮੁਲਕ ਜਾ ਰਿਹਾ ਹਾਂ। ਪਾਣੀ ਕਮਾਉਣ ਲਈ ਇਕ ਸ਼ਹਿਰ ਤੋਂ ਦੂਸਰੇ ਸ਼ਹਿਰ ਜਾ ਰਿਹਾ ਹਾਂ। ਬਈ ਰੋਟੀ ਕਮਾਉਣ ਲਈ ਮੈਂ ਇਕ ਮੁਲਕ ਤੋਂ ਦੂਸਰੇ ਮੁਲਕ ਜਾ ਰਿਹਾ ਹਾਂ। ਇਹ ਸਾਰੀ ਭਟਕਣਾ ਰੋਟੀ ਨਾਲ ਹੀ ਜੋੜੀ ਗਈ ਹੈ। ਇਹਦੇ ਕੁਝ ਤੱਤ ਸਤਿ ਪੁਰਸ਼ਾਂ ਦੇ ਸਾਹਮਣੇ ਆਏ ਆਪਣੇ ਢੰਗ ਨਾਲ ਤਾਂ ਉਹਨਾਂ ਵਿਧਾਤੇ ਦੇ ਉੱਤੇ ਗਿੱਲੇ ਵੀ ਕੀਤੇ। ਗਿਲੇ ਕਰਨ ਵਾਲਿਆਂ ਵਿਚੋਂ ਰਾਜ ਜੋਗੀ ਬਰਤਰੀ, ਕਵੀ ਸੁੰਦਰ, ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਅਤੇ ਇਸੇ ਪੱਧਰ ਦੇ ਹੋਰ ਅਨੇਕਾਂ ਮਹਾਂ ਪੁਰਸ਼ਾਂ ਨੇ ਈਸ਼ਵਰ ਨੂੰ ਕਹਿ ਦਿੱਤਾ ਕਿ ਉਂਝ ਤੇ ਤੂੰ ਨਿਰਦੋਸ਼ ਹੈਂ, ਪਰ ਰਿਜ਼ਕ ਦੇ ਪੱਖ ਵਿਚ ਅਸੀਂ ਤੈਨੂੰ ਨਿਰਦੋਸ਼ ਨਹੀਂ ਮੰਨ ਸਕਦੇ। ਦੋਸ਼ੀ ਤੂੰ ਵੀ ਹੈਂ। ਅਸੀਂ ਤਾਂ ਅਨੀਤੀ ਕਰਦੇ ਹੀ ਹਾਂ, ਪਰ ਇਕ ਅਨੀਤੀ ਤੈਥੋਂ ਵੀ ਹੋਈ ਹੈ। ਬੜਾ ਸੁੰਦਰ ਜ਼ਿਕਰ ਕੀਤਾ ਰਾਜ ਜੋਗੀ ਬਰਤਰੀ ਨੇ। ਉਹ ਕਹਿੰਦੇ ਹਨ ਹੇ ਪਰੀਪੂਰਨ ਪ੍ਰਮਾਤਮਾ ! ਤੂੰ ਸਰੂਪ ਬਣਾ ਕੇ ਹੋਰ ਇਸ ਤਰ੍ਹਾਂ ਦੇ ਕੀੜੇ ਮਕੌੜੇ ਬਣਾਏ ਜਿੰਨ੍ਹਾਂ ਦਾ ਰਿਜ਼ਕ ਬਣਾ ਦਿੱਤਾ ਮਿੱਟੀ। ਉਹ ਮਿੱਟੀ ਫੱਕ ਲੈਂਦੇ ਹਨ। ਛੇ ਛੇ ਮਹੀਨੇ ਖੁੱਡ ਦੇ ਵਿਚ ਸੱਪ ਬੈਠਾ ਰਹਿੰਦਾ ਹੈ। ਅੰਦਰ ਹੀ ਪਿਆ ਰਹਿੰਦਾ ਹੈ। ਮਿੱਟੀ ਫੱਕੀ ਜਾ ਰਿਹਾ ਹੈ ਤੇ ਪਵਨ ਵਿਚ ਜਿਹੜੀ ਪਾਣੀ ਦੀ ਨਮੀ ਹੈ, ਇਹਨੂੰ ਹੀ ਉਹ ਪੀ ਜਾਂਦਾ ਹੈ ਅਤੇ ਇਸ ਢੰਗ ਨਾਲ ਉਹ ਛੇ ਮਹੀਨੇ ਇਕ ਥਾਂ 'ਤੇ ਪਿਆ ਹੋਇਆ ਵੀ ਤ੍ਰਿਪਤ ਰਹਿੰਦਾ ਹੈ। ਰਾਜ ਜੋਗੀ ਬਰਤਰੀ ਕਹਿੰਦੇ ਹਨ - ਐਸਾ ਜ਼ਹਿਰੀਲਾ ਜਾਨਵਰ ਜੋ ਤੇਰਾ ਰਿਜ਼ਕ ਪ੍ਰਾਪਤ ਕਰਕੇ ਆਪਣੇ ਅੰਦਰ ਜ਼ਹਿਰ ਵਧਾਉਂਦਾ ਤੇ ਵਧੀ ਹੋਈ ਜ਼ਹਿਰ ਦੇ ਨਾਲ ਫੇਰ ਕਿਸੇ ਨੂੰ ਡੰਗ ਮਾਰਦਾ ਹੈ, ਤੇ ਅਗਲੇ ਨੂੰ ਮੌਤ ਦੇ ਘਰ ਉਤਾਰਦਾ ਹੈ। ਐਸਾ ਖ਼ਤਰਨਾਕ ਇਹ ਜਾਨਵਰ ਉਸ ਦੇ ਉੱਤੇ

ਤੇਰੀ ਇਤਨੀ ਦਇਆ, ਇਤਨੀ ਬਖ਼ਸ਼ਿਸ਼ ਤੇ ਉਸ ਦਾ ਰਿਜ਼ਕ ਹਰ ਥਾਂ 'ਤੇ ਮੌਜੂਦ ਹੈ। ਸੱਪ ਨੂੰ ਆਪਣਾ ਰਿਜ਼ਕ ਲੱਭਣ ਲਈ ਭਟਕਣ ਦੀ ਲੋੜ ਨਹੀਂ ਕਿਉਂਕਿ ਮਿੱਟੀ ਹਰ ਥਾਂ 'ਤੇ ਮੌਜੂਦ ਹੈ, ਖ਼ਾਕ ਹਰ ਥਾਂ 'ਤੇ ਮੌਜੂਦ ਹੈ ਤੇ ਖ਼ਾਕ ਹੀ ਉਸ ਦਾ ਮੁੱਖ ਭੋਜਨ ਹੈ। ਜਿਵੇਂ ਮਨੁੱਖ ਦਾ ਮੁੱਖ ਭੋਜਨ ਅੰਨ ਹੈ, ਬਾਕੀ ਤਰ੍ਹਾਂ ਤਰ੍ਹਾਂ ਦੀਆਂ ਸਾਗ ਸਬਜ਼ੀਆਂ ਅਤੇ ਅਨੇਕਾਂ ਪਦਾਰਥ ਹਨ। ਇਹ ਕਿਸੇ ਹੱਦ ਤੱਕ ਭੋਜਨ ਨਾਲ ਸਹਾਇਕ ਹਨ। ਮੂਲ ਭੋਜਨ ਤੇ ਮਨੁੱਖ ਦਾ ਅੰਨ ਹੈ। ਮੂਲ ਭੋਜਨ ਤਾਂ ਸਰਪ ਦਾ ਕੇਵਲ ਖ਼ਾਕ ਹੈ, ਮਿੱਟੀ ਹੈ। ਬਾਕੀ ਤਾਂ ਉਹ ਭੋਜਨ ਨੂੰ ਸਵਾਦਲੇ ਬਣਾਉਣ ਦੇ ਵਸੀਲੇ ਹਨ। ਨਹੀਂ ਤਾਂ ਮੁੱਖ ਭੋਜਨ ਸਰਪ ਦਾ ਖ਼ਾਕ ਹੈ। ਖ਼ਾਕ ਹਰ ਥਾਂ 'ਤੇ ਮੌਜੂਦ ਹੈ ਤਾਂ ਬਰਤਰੀ ਕਹਿੰਦੇ ਹਨ ਕਿ ਰਿਜ਼ਕ ਦੇ ਮਾਮਲੇ ਵਿਚ ਸੱਪ ਨੂੰ ਸਦੀਵੀ ਸੁਖ ਦੀ ਭਟਕਣਾ ਨਹੀਂ, ਨਾ ਹਿੰਸਾ, ਨਾ ਉਪਰਾਲੇ, ਨਾ ਕੱਲ ਦੀ ਚਿੰਤਾ ਹੈ। ਫੇਰ ਤਾਂ ਕਾਦਰ ਕਰੀਮ ਤੂੰ ਕੁਲ ਚੌਪਾਏ ਜਾਨਵਰ ਜੰਗਲਾਂ ਵਿਚ ਪੈਦਾ ਕਰ ਦਿੱਤੇ ਤੇ ਉਹਨਾਂ ਦਾ ਰਿਜ਼ਕ ਬਣਾ ਦਿੱਤਾ ਤਿਨਕੇ, ਘਾਹ ਫੂਸ ਬੇਰੀਆਂ ਦੇ ਪੱਤੇ, ਦਰੱਖ਼ਤਾਂ ਦੇ ਪੱਤੇ ਆਦਿ। ਇਹ ਵੀ ਬੜੀ ਅਸਾਨੀ ਨਾਲ ਜੰਗਲਾਂ ਵਿਚ ਉਪਲੱਬਧ ਹਨ, ਜਿਹਦੇ ਲਈ ਕੋਈ ਹਿੰਸਾ, ਉੱਦਮ ਤੇ ਬਹੁਤ ਕਸ਼ਟ ਨਹੀਂ ਸਹਾਰਣਾ ਪੈਂਦਾ। ਸੁਭਾਵਿਕ ਹੀ ਇਹ ਸਭ ਕੁਝ ਉਹਨਾਂ ਨੂੰ ਪ੍ਰਾਪਤ ਹੋ ਜਾਂਦਾ ਹੈ। ਹਿਰਨ, ਨੀਲ ਗਾਏ, ਇਸ ਤਰ੍ਹਾਂ ਦੇ ਚੌਪਾਏ ਜਾਨਵਰ ਘਾਹ ਖਾ ਲੈਂਦੇ ਹਨ ਅਤੇ ਇਹਨਾਂ ਸੁਭਾਵਿਕ ਪਦਾਰਥਾਂ ਨਾਲ ਜੰਗਲਾਂ ਦੇ ਜੰਗਲ ਭਰੇ ਪਏ ਹਨ, ਜਿਹਦੇ ਕਰਕੇ ਉਹਨਾਂ ਨੂੰ ਵਿਸ਼ੇਸ਼ ਉੱਦਮ ਨਹੀਂ ਕਰਨਾ ਪੈਂਦਾ। ਬਰਤਰੀ ਹੋਰ ਕਹਿੰਦਾ ਹੈ ਕਿ ਤੂੰ ਮਨੁੱਖ ਦਾ ਰਿਜ਼ਕ ਐਸਾ ਬਣਾ ਦਿੱਤਾ ਕਿ ਬਿਨਾਂ ਉੱਦਮ, ਬਿਨਾਂ ਪਰੀਸ਼ਰਮ, ਬਿਨਾਂ ਧਨ, ਬਿਨਾਂ ਵਸੀਲਿਆਂ ਤੋਂ ਰਿਜ਼ਕ ਲੱਭਣਾ ਬਹੁਤ ਔਖਾ ਹੈ। ਹੇ ਪ੍ਰਭੂ ! ਇਹ ਤੈਥੋਂ ਇਤਨੀ ਵੱਡੀ ਅਨੀਤੀ ਹੋਈ ਹੈ ਕਿ ਮੈਂ ਆਪ ਆਖਾਂਗਾ ਕਿ ਰੰਡੀ ਦਾ ਪੁੱਤਰ ਹੈ, ਕੋਈ ਡੰਡ ਦੇਣ ਵਾਲਾ ਹੀ ਨਹੀਂ ਹੈ। ਕਾਸ਼ ! ਤੈਨੂੰ ਕੋਈ ਡੰਡ ਦੇਂਦਾ, ਤੈਨੂੰ ਕੋਈ ਸਮਝਾਉਂਦਾ ਤੇ ਜੀਵਾਂ ਦੇ ਵਿਚ ਇਹ ਜਿਹੜਾ ਸਿਰਮੌਰ ਜੀਵ ਹੈ ਮਨੁੱਖ, ਉਸ ਨਾਲ ਰਿਜ਼ਕ ਦੇ ਮਾਮਲੇ ਵਿਚ ਤੂੰ ਇਤਨਾ ਵੱਡਾ ਅਨਿਆਇ ਨਾ ਕਰਦਾ। ਹੂ-ਬ-ਹੂ ਇਸ ਤਰੀਕੇ ਨਾਲ ਕਵੀ ਸੁੰਦਰ ਦੀ ਰਚਨਾ ਦਾ ਇਕ ਬੋਲ ਹੈ ਕਿ

*ਕਵ ਸੁੰਦਰ ਪੇਟ ਦੀਉ ਵਡ ਪਾਪ ਕੀਉ*

ਜਿਥੇ ਬਰਤਰੀ ਕਹਿੰਦੇ ਹਨ ਕਿ ਹੇ ਪ੍ਰਭੂ ! ਤੈਥੋਂ ਬਹੁਤ ਵੱਡੀ ਅਨੀਤੀ ਤੇ ਭੁੱਲ ਹੋਈ ਹੈ, ਉਥੇ ਸੁੰਦਰ ਕਹਿੰਦੇ ਹਨ ਕਿ ਭੁੱਲ ਨਹੀਂ, ਬਹੁਤ ਵੱਡਾ ਪਾਪ ਹੋਇਆ ਹੈ। ਹੇ ਪ੍ਰਮਾਤਮਾ ! ਤੂੰ ਮਨੁੱਖ ਦਾ ਪੇਟ ਬਣਾ ਦਿੱਤਾ ਤੇ ਮਨੁੱਖ ਦਾ ਬਹੁਤ ਸਾਰਾ ਸਮਾਂ ਉਪਜੀਵਕਾ ਲੱਭਣ ਵਿਚ ਹੀ ਨਸ਼ਟ ਹੋ ਗਿਆ। ਇਤਨਾ ਕੀਮਤੀ ਦਿਮਾਗ਼ ਲੈ ਕੇ ਆਇਆ, ਇੰਦਰੇ ਲੈ ਕੇ ਆਇਆ, ਇਤਨਾ ਸੋਹਣਾ ਜਿਸਮ ਲੈ ਕੇ ਆਇਆ ਪਰ ਸਮਾਂ, ਸਰੀਰ, ਦਿਮਾਗ਼ ਸਾਰਾ ਨਸ਼ਟ ਹੋ ਗਿਆ ਰਿਜ਼ਕ ਦੀ ਤਲਾਸ਼ ਵਿਚ, ਰੋਟੀ ਦੀ ਤਲਾਸ਼ ਵਿਚ। ਹੂ-ਬ-ਹੂ ਇਵੇਂ

ਹੀ ਮਹਾਂਪੁਰਸ਼ਾਂ ਦੀ ਕਤਾਰ ਵਿਚ ਖੜੇ ਹਨ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨਿਰਮਲੇ। ਉਹ ਕਹਿੰਦੇ ਹਨ—

*ਬਿਧ ਏਕ ਅਨੀਤ ਅਨੀਤ ਰਚੀ ਸੁਭ ਸੰਤਨ ਕੇ ਤਨ ਪੇਟ ਲਗਾਇਓ।*

*ਅਤਿ ਦੀਨ ਮਲੀਨ ਦੁਖੀ ਨਰ ਜੋ ਤਿਨ ਕੇ ਗਹਿ ਭੀਤਰ ਭੀਖ ਮੰਗਾਇਓ।*

ਹੇ ਪ੍ਰਭੂ ! ਜੇ ਤੂੰ ਪੇਟ ਲਗਾਉਣਾ ਹੀ ਸੀ ਤਾਂ ਘੱਟ ਤੋਂ ਘੱਟ ਉਹਨਾਂ ਦਾ ਲਾਉਂਦਾ ਜੋ ਸਿਰਫ ਪੇਟ ਪੂਰਤੀ ਵਾਸਤੇ ਹੀ ਜੀਅ ਰਹੇ ਹਨ, ਪਰ ਜੋ ਤੇਰੇ ਨਾਲ ਜੁੜਨਾ ਚਾਹੁੰਦੇ ਹਨ, ਨਾਮ ਰਸ ਮਾਨਣਾ ਚਾਹੁੰਦੇ ਹਨ, ਉਹਨਾਂ ਦਾ ਪੇਟ ਕਿਉਂ ਲਾਇਆ ? ਇਹ ਤੈਥੋਂ ਬਹੁਤ ਵੱਡੀ ਅਨੀਤੀ ਹੋ ਗਈ ਅਤੇ ਇਸ ਅਨੀਤੀ ਦਾ ਸਦਕਾ ਇਹਨਾਂ ਮਹਾਨ ਪੁਰਸ਼ਾਂ ਨੂੰ ਕਈ ਵਾਰ ਉਹਨਾਂ ਦੇ ਅੱਗੇ ਹੱਥ ਫੈਲਾਉਣੇ ਪੈਂਦੇ ਹਨ ਜੋ ਅਤਿ ਦੀਨ ਮਲੀਨ ਦੁਖੀ ਨਰ ਜੋ। ਜੋ ਮੈਲੇ ਹਨ, ਦੁਖੀ ਹਨ, ਚੰਡਾਲ ਬਿਰਤੀ ਦੇ ਹਨ ਅਤੇ ਅਧਿਆਤਮਕ ਤੱਲ ਦੀ ਕੋਈ ਸੂਝ ਸਮਝ ਰੱਖਣ ਵਾਲੇ ਨਹੀਂ ਤਾਂ ਉਹਨਾਂ ਦੇ ਜੇਕਰ ਅਸਰ ਹੇਠ ਰਹਿ ਜਾਣਾ ਪੈਂਦਾ, ਖਾਮੋਸ਼ ਰਹਿ ਜਾਣਾ ਪੈਂਦਾ ਤਾਂ ਪੰਡਿਤ ਗੁਲਾਬ ਸਿੰਘ ਜੀ ਕਹਿੰਦੇ ਹਨ ਇਹ ਤੇ ਬਹੁਤ ਵੱਡੀ ਅਨੀਤੀ ਹੋ ਗਈ ਤੈਥੋਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਇਸ ਮਸਲੇ ਨੂੰ ਲਈਏ ਕਿ ਜਿਹੜਾ ਪ੍ਰਭੂ ਆਖਿਆ ਜਾਂਦਾ ਹੈ, ਉਹਨੇ ਪੰਛੀਆਂ 'ਤੇ ਦਇਆ ਕੀਤੀ, ਪਸ਼ੂਆਂ 'ਤੇ ਦਇਆ ਕੀਤੀ, ਸੱਪਾਂ 'ਤੇ ਦਇਆ ਕੀਤੀ, ਉਹਨਾਂ ਦਾ ਰਿਜ਼ਕ ਆਮ ਬਣਾ ਦਿੱਤਾ। ਇਸ ਢੰਗ ਨਾਲ ਮਨੁੱਖ ਦਾ ਆਮ ਰਿਜ਼ਕ ਕਿਉਂ ਨਹੀਂ ਬਣਾ ਦਿੱਤਾ ? ਸਾਹਿਬ ਕਹਿੰਦੇ ਹਨ ਕਿ ਇਕ ਰੋਟੀ ਨਹੀਂ, ਇਹ ਸਭ ਤੋਂ ਵੱਡੀ ਬਖ਼ਸ਼ਿਸ਼ ਹੈ। ਸੱਪ ਦੀ ਜ਼ਿੰਦਗੀ 'ਤੇ ਕੌਣ ਮਾਣ ਕਰੇਗਾ ? ਕਿਉਂਕਿ ਰਿਜ਼ਕ ਤਾਂ ਨਿਸ਼ਚਿਤ ਹੈ, ਇਸੇ ਵਾਸਤੇ ਛੇ ਛੇ ਮਹੀਨੇ ਇਕੋ ਖੁੱਡ ਵਿਚ ਪਿਆ ਰਹਿੰਦਾ ਹੈ। ਜੇਕਰ ਮਨੁੱਖ ਇਸ ਢੰਗ ਨਾਲ ਨਿਸ਼ਚਿਤ ਹੋ ਜਾਂਦਾ ਤਾਂ ਸੰਸਾਰ ਬੇ ਰੌਣਕ ਹੋਣਾ ਸੀ। ਇਹ ਵੀ ਕਿਸੇ ਪਹਾੜ ਦੀ ਕੰਧਰਾ ਵਿਚ ਪਿਆ ਰਹਿੰਦਾ ਅਤੇ ਉਸ ਤਰ੍ਹਾਂ ਹੀ ਪਿਆ ਰਹਿੰਦਾ, ਜਿਵੇਂ ਸੱਪ ਖੁੱਡਾਂ ਵਿਚ ਬੈਠੇ ਰਹਿੰਦੇ ਹਨ। ਇਹਨੇ ਕੁਝ ਬਣਾਉਣਾ ਨਹੀਂ ਸੀ। ਇਹ ਰੇਲ, ਮੋਟਰਾਂ, ਗੱਡੀਆਂ, ਇਹ ਉੱਚੀਆਂ ਇਮਾਰਤਾਂ, ਇਹ ਦਰਸ਼ਨ ਫ਼ਲਸਫ਼ਾ, ਕਵਿਤਾ, ਸੰਗੀਤ ਅਤੇ ਇਸ ਤੋਂ ਇਲਾਵਾ ਗਿਆਨ ਵਿਗਿਆਨ, ਸਾਹਿਤ ਕਲਾ ਇਹ ਤਰ੍ਹਾਂ ਤਰ੍ਹਾਂ ਦਾ ਜੋ ਜਨਮ ਹੋਇਆ, ਮਨੁੱਖ ਨੂੰ ਪਿੱਛੇ ਧੱਕਾ ਮਾਰਿਆ ਤੇ ਜਿਸ ਰਿਜ਼ਕ ਨੇ ਧੱਕਾ ਮਾਰ ਕੇ ਮਨੁੱਖ ਕੋਲੋਂ ਇਤਨੀਆਂ ਸੁੰਦਰ ਵਸਤੂਆਂ ਬਣਵਾਈਆਂ, ਸੰਸਾਰ ਨੂੰ ਇਤਨਾ ਸੋਹਣਾ ਤੇ ਸੁੰਦਰ ਬਣਾ ਲਿਆ ਅਤੇ ਜੋ ਉਸਾਰੂ ਕੰਮ ਮਨੁੱਖ ਨੇ ਕੀਤੇ, ਇਸ ਤਰ੍ਹਾਂ ਦੀ ਬਿਖਮਤਾ ਨਾਲ ਪ੍ਰਾਪਤ ਹੋਈ ਰੋਟੀ ਰੱਬ ਦਾ ਸਰਾਪ ਨਹੀਂ, ਉਹਦੀ ਬਖ਼ਸ਼ਿਸ਼ ਹੈ, ਉਹਦੀ ਰਹਿਮਤ ਹੈ, ਨਹੀਂ ਤਾਂ ਮਨੁੱਖ ਨੇ ਕੁਝ ਉੱਦਮ ਹੀ ਨਹੀਂ ਕਰਨਾ ਸੀ ਤੇ ਮਨੁੱਖ ਆਇਆ ਸੀ ਉਦਮ ਕਰਨ ਲਈ। ਇਹ ਉਦਮ ਤਾਂ ਕਰ ਸਕਦਾ ਸੀ ਕਿ ਇਹਦਾ ਰਿਜ਼ਕ ਥੋੜ੍ਹਾ ਔਖਾ ਬਣਾ ਦਿੱਤਾ ਜਾਂਦਾ, ਇਹਦਾ ਰਿਜ਼ਕ ਥੋੜ੍ਹਾ ਸਖ਼ਤ ਬਣਾ ਦਿੱਤਾ

ਜਾਂਦਾ। ਇਸ ਨੂੰ ਰਿਜ਼ਕ ਆਪਣਾ ਤਲਾਸ਼ ਕਰਨਾ ਪੈਂਦਾ ਤੇ ਰਿਜ਼ਕ ਨੂੰ ਤਲਾਸ਼ ਕਰਨ ਦੇ ਆਧਾਰ ਉੱਤੇ ਇਹ ਜਗਤ ਨੂੰ ਸੋਹਣਾ ਬਣਾ ਸਕੇ।

ਪੂਰਨ ਪ੍ਰਮਾਤਮਾ ਨੇ ਇਹ ਮਸਲਾ ਥੋੜ੍ਹਾ ਔਖਾ ਬਣਾਇਆ ਨਹੀਂ ਤਾਂ ਰੋਟੀ ਨਾਲੋਂ ਜ਼ਿਆਦਾ ਲਾਜ਼ਮੀ ਹੈ ਪਾਣੀ। ਦੇਖਣ ਦੇ ਵਿਚ ਆਇਆ ਹੈ ਕਿ ਜਗਤ ਦੇ ਵਿਚ ਜਿੰਨ੍ਹਾਂ ਲੋਕਾਂ ਨੇ ਮਰਨ ਵਰਤ ਰੱਖੇ, ਉਹ ਚੁਹੱਤਰ ਦਿਨ ਤੱਕ ਬਿਨਾਂ ਅੰਨ ਤੋਂ ਰਹਿ ਗਏ ਤਾਂ ਇਕ ਸਬੂਤ ਮਿਲ ਗਿਆ ਕਿ ਇਹ ਸਰੀਰ ਚੁਹੱਤਰ ਦਿਨ ਤਕ ਰੋਟੀ ਤੋਂ ਬਿਨਾਂ ਰਹਿ ਸਕਦਾ ਹੈ। ਪਰ ਜਿਨ੍ਹਾਂ ਨੇ ਮਰਨ ਵਰਤ ਰੱਖੇ, ਉਹ ਪਾਣੀ ਦਿਨ ਦੇ ਵਿਚ ਅੱਠ ਵਾਰ ਪੀਂਦੇ ਸਨ, ਪਾਣੀ ਦਾ ਤਿਆਗ ਨਹੀਂ, ਅੰਨ ਦਾ ਤਿਆਗ ਸੀ। ਪਾਣੀ ਦਾ ਤਿਆਗ ਇਕ ਦਿਨ ਵੀ ਕਰਨਾ ਔਖਾ ਹੈ। ਰੋਟੀ ਦਾ ਤਿਆਗ ਚੁਹੱਤਰ ਦਿਨ ਕੀਤਾ ਜਾ ਸਕਦਾ ਹੈ। ਇਸ ਤੋਂ ਕੋਈ ਹੋਰ ਵੀ ਸ਼ਕਤੀਸ਼ਾਲੀ ਆਇਆ। ਇਸ ਤੋਂ ਵੱਧ ਦਿਨ ਵੀ ਉਹ ਭੁੱਖਾ ਰਹਿ ਸਕਦਾ ਹੈ ਪਰ ਪਾਣੀ ਤੇ ਦਿਨ ਵਿਚ ਕਈ ਕਈ ਵਾਰ ਚਾਹੀਦਾ ਹੈ ਤਾਂ ਰੋਟੀ ਨਾਲੋਂ ਪਾਣੀ ਜ਼ਿਆਦਾ ਕੀਮਤੀ ਹੈ। ਗ਼ਜ਼ਬ ਦੀ ਗੱਲ ਇਹ ਹੈ ਕਿ ਪਾਣੀ ਪ੍ਰਾਪਤੀ ਲਈ ਇਤਨੀ ਬਿਖਮਤਾ ਨਹੀਂ ਹੈ। ਸਹੂਲਤ ਹੈ। ਦਰਿਆ ਵਗਦੇ ਪਏ ਹਨ, ਪਰ ਅੰਨ ਦੇ ਦਰਿਆ ਨਹੀਂ ਵਗਦੇ, ਪਾਣੀ ਦੇ ਦਰਿਆ ਵਗ ਰਹੇ ਹਨ। ਅੰਨ ਦੇ ਸਾਗਰ ਨਹੀਂ ਹਨ, ਪਾਣੀ ਦੇ ਸਾਗਰ ਹਨ। ਅਸਮਾਨ ਤੋਂ ਅੰਨ ਦੀ ਵਰਖਾ ਨਹੀਂ ਹੁੰਦੀ, ਪਾਣੀ ਦੀ ਵਰਖਾ ਹੁੰਦੀ ਹੈ। ਇਤਨਾ ਪਾਣੀ ਕਿ ਚਾਰੋਂ ਪਾਸੇ ਪਾਣੀ ਹੈ। ਪਾਣੀ ਦੇ ਸਰੋਵਰ, ਪਾਣੀ ਦੀਆਂ ਝੀਲਾਂ, ਪਾਣੀ ਦਾ ਦਰਿਆ, ਪਾਣੀ ਦਾ ਸਾਗਰ। ਇਕ ਗੱਲ ਸਪੱਸ਼ਟ ਹੈ ਕਿ ਮਨੁੱਖ ਦੀ ਰੋਟੀ ਨਾਲੋਂ ਜ਼ਿਆਦਾ ਲਾਜ਼ਮੀ ਪਾਣੀ ਚਾਹੀਦਾ ਹੈ ਤੇ ਪਾਣੀ ਆਮ ਪਰੀਪੂਰਨ ਪ੍ਰਮਾਤਮਾ ਨੇ ਬਣਾ ਦਿੱਤਾ ਹੈ। ਉਂਝ ਵੀ ਵੈਦਿਕ ਗ੍ਰੰਥ ਕਹਿੰਦੇ ਹਨ ਕਿ ਸਰੀਰ ਦੇ ਵਿਚ ਅੱਸੀ ਫ਼ੀ ਸਦੀ ਪਾਣੀ ਹੈ। ਮੂਲ ਪਾਣੀ ਹੈ, ਪਾਣੀ ਪਿਉ ਹੈ। ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਾਣੀ ਨੂੰ ਪਿਤਾ ਕਿਹਾ ਹੈ ਅਤੇ ਇਹ ਸਰੀਰ ਵਿਚ ਅੱਸੀ ਫ਼ੀ ਸਦੀ ਦੀ ਮਿਕਦਾਰ ਵਿਚ ਮੌਜੂਦ ਹੈ, ਪਰ ਪਾਣੀ ਪੈਦਾ ਕਰਨ ਲਈ ਇਤਨੀ ਔਖਿਆਈ ਨਹੀਂ, ਇਤਨਾ ਕਸ਼ਟ ਨਹੀਂ ਹੋ ਸਕਦਾ। ਕੋਈ ਜਤਨ ਕਰੇ ਪਾਣੀ ਤੋਂ ਬਿਨਾਂ ਵੀ ਕੋਈ ਦੋ ਚਾਰ ਦਿਨ ਰਹਿ ਜਾਏ ਜਿਵੇਂ ਰੋਜ਼ਿਆਂ ਦੇ ਦਿਨਾਂ ਵਿਚ ਮੁਸਲਮਾਨ ਇਕ ਦਿਨ ਰਹਿ ਜਾਂਦੇ ਹਨ। ਉਹ ਜੋ ਰੋਜ਼ਾ ਰੱਖਦੇ ਹਨ, ਅੰਨ ਦਾ ਵੀ ਤਿਆਗ ਹੈ, ਪਾਣੀ ਦਾ ਵੀ ਤਿਆਗ ਹੈ ਤਾਂ ਇਕ ਸਬੂਤ ਮੁਹੱਈਆ ਹੋ ਗਿਆ ਕਿ ਇਕ ਦਿਨ ਲਈ ਘੱਟ ਤੋਂ ਘੱਟ ਬਾਰਾਂ ਚੌਦਾਂ ਘੰਟਿਆਂ ਲਈ ਪਾਣੀ ਦਾ ਤਿਆਗ ਕੀਤਾ ਜਾ ਸਕਦਾ ਹੈ, ਇਸ ਤੋਂ ਜ਼ਿਆਦਾ ਨਹੀਂ। ਤਾਂ ਦੇਖਣ ਦੇ ਵਿਚ ਆਇਆ ਹੈ ਕਿ ਪਾਣੀ ਨਾਲੋਂ ਜ਼ਿਆਦਾ ਲਾਜ਼ਮੀ ਹੈ ਸਰੀਰ ਲਈ ਹਵਾ ਤੇ ਹਵਾ ਤੋਂ ਬਿਨਾਂ ਮਨੁੱਖ ਇਕ ਸੈਕਿੰਡ ਵੀ ਨਹੀਂ ਰਹਿ ਸਕਦਾ। ਪਾਣੀ ਤੋਂ ਬਿਨਾਂ ਸੋਲਾਂ ਸਤਾਰਾਂ ਘੰਟੇ ਰਹਿ ਜਾਏਗਾ, ਅੰਨ ਤੋਂ ਬਿਨਾਂ ਦੋ ਤਿੰਨ ਮਹੀਨੇ ਰਹਿ ਜਾਏਗਾ, ਪਰ ਹਵਾ ਤੋਂ ਬਿਨਾਂ ਦੋ ਤਿੰਨ ਸੈਕਿੰਡ ਵੀ ਨਹੀਂ ਰਹਿ ਸਕੇਗਾ ਅਤੇ ਇਹ

ਪਰੀਪੂਰਨ ਪ੍ਰਮਾਤਮਾ ਨੇ ਵਿਆਪਕ ਬਣਾ ਦਿੱਤੀ। ਪਾਣੀ ਦੇ ਦਰਿਆ ਕਿਧਰੇ ਹਨ, ਕਿਧਰੇ ਨਹੀਂ। ਸਰੋਵਰ ਵਿਆਪਕ ਨਹੀਂ, ਸਾਗਰ ਵਿਆਪਕ ਨਹੀਂ ਪਰ ਹਵਾ ਵਿਆਪਕ ਹੈ। ਸਾਗਰ ਦੇ ਤਲ 'ਤੇ, ਜ਼ਮੀਨ ਦੇ ਤੱਲ 'ਤੇ, ਦਰਿਆਵਾਂ ਦੇ ਤਲ 'ਤੇ, ਭਾਵ ਕਿ ਹਰ ਥਾਂ 'ਤੇ ਇਹ ਪਵਨ ਵਿਆਪਕ ਹੈ ਕਿਉਂਕਿ ਇਕ ਸੈਕਿੰਡ ਵਾਸਤੇ ਵੀ ਪਵਨ ਨਾ ਹੋਵੇ ਤਾਂ ਮਨੁੱਖ ਦਾ ਅੰਤ ਹੋ ਗਿਆ। ਉਂਞ ਵੀ ਕਹਿੰਦੇ ਹਨ ਕਿ ਫਲਾਨੇ ਮਨੁੱਖ ਦੇ ਅੰਦਰ ਹਵਾ ਸਵਾਸ ਚਲਣੇ ਬੰਦ ਹੋ ਗਏ ਤੇ ਪ੍ਰਾਣਾਂ ਦਾ ਅੰਤ ਹੋ ਗਿਆ। ਜ਼ਿੰਦਗੀ ਤਾਂ ਇਕ ਦਮ ਦੀ ਹੈ, ਜ਼ਿੰਦਗੀ ਤਾਂ ਇਕ ਸਵਾਸ ਦੀ ਹੈ। ਕੋਈ ਮਨੁੱਖ ਹਵਾ ਕਮਾਉਣ ਲਈ ਕਿਧਰੇ ਨਹੀਂ ਜਾਂਦਾ, ਹਵਾ ਮੁਫ਼ਤ ਵਿਚ ਮਿਲ ਰਹੀ ਹੈ। ਪਾਣੀ ਲਗਪਗ ਮੁਫਤ ਹੀ ਹੈ, ਜੋ ਮਨੁੱਖ ਦੀ ਝੋਲੀ ਵਿਚ ਵਿਧਾਤਾ ਨੇ ਪਾਇਆ ਹੈ। ਅੰਨ ਮੁਫ਼ਤ ਵਿਚ ਨਹੀਂ ਪਾਇਆ। ਇਹਦੇ ਲਈ ਭੱਜ ਦੌੜ ਕਰਨੀ ਪਏਗੀ, ਪਰ ਇਹ ਭੱਜ ਦੌੜ ਕੁਝ ਉਸ ਪ੍ਰਮਾਤਮਾ ਦੀ ਅਨੀਤੀ ਨਹੀਂ, ਪਾਪ ਨਹੀਂ, ਕਰੋਪੀ ਨਹੀਂ। ਇਹ ਭੱਜ ਦੌੜ ਇਸ ਵਾਸਤੇ ਹੈ ਕਿ ਮਨੁੱਖ ਕੁਝ ਕਰ ਸਕੇ। ਇਹਦੇ ਹੱਥ ਇਸ ਢੰਗ ਨਾਲ ਬਣਾਏ ਹਨ ਕਿ ਇਹ ਸੁੰਦਰ ਤਾਮੀਰ ਕਰ ਸਕਦਾ ਹੈ, ਪਰ ਇਹ ਕਰੇਗਾ ਤਾਂ ਜੇ ਇਹਦੇ ਅੰਦਰ ਰਿਜ਼ਕ ਦੀ ਭੱਜ ਦੌੜ ਹੋਵੇ। ਸਾਹਿਬ ਕਹਿੰਦੇ ਹਨ ਕਿ ਰਿਜ਼ਕ ਲਈ ਭੱਜ ਦੌੜ ਤੂੰ ਜ਼ਰੂਰ ਕਰ, ਪਰ ਰਿਜ਼ਕ ਦੀ ਚਿੰਤਾ ਨਾ ਕਰ। ਤੂੰ ਕ੍ਰਿਤ ਹੈਂ, ਪ੍ਰਮਾਤਮਾ ਕਰਤਾ ਹੈ ਤੇ ਚਿੰਤਾ ਕਰਤੇ ਨੇ ਕਰਨੀ ਹੈ, ਕ੍ਰਿਤ ਕਿਉਂ ਚਿੰਤਾ ਕਰੇ ? ਅਸੀਂ ਪ੍ਰਭੂ ਦੇ ਮੁਸਾਫ਼ਰਖਾਨੇ ਵਿਚ ਬੈਠੇ ਹਾਂ। ਉਹਦੇ ਮਹਿਮਾਨ ਹਾਂ। ਰਹਿਣਾ ਅਸੀਂ ਢੰਗ ਨਾਲ ਹੈ। ਇਹ ਸਾਡੀ ਜ਼ਿੰਮੇਵਾਰੀ ਹੈ। ਬਾਕੀ ਜ਼ਿੰਮੇਵਾਰੀ ਉਸ ਪ੍ਰਮਾਤਮਾ 'ਤੇ ਹੈ, ਉਸ ਮਾਲਕ 'ਤੇ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਬੜਾ ਇਕ ਕੀਮਤੀ ਵਾਕ ਹੈ -

*ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ॥*

ਤੂੰ ਚਿੰਤਾ ਕਰਨ ਲਈ ਨਹੀਂ ਹੈਂ, ਤੂੰ ਚਿੰਤਨ ਕਰਨ ਲਈ ਹੈਂ ਤੇ ਚਿੰਤਨ ਕਰਨ ਵਾਲੇ ਮਨੁੱਖਾਂ ਨੇ ਕਲਾ ਨੂੰ ਜਨਮ ਦਿੱਤਾ ਹੈ, ਸਾਹਿਤ ਨੂੰ ਜਨਮ ਦਿੱਤਾ ਹੈ, ਸੰਗੀਤ ਨੂੰ ਜਨਮ ਦਿੱਤਾ ਹੈ, ਗਿਆਨ ਨੂੰ ਜਨਮ ਦਿੱਤਾ ਹੈ, ਵਿਗਿਆਨ ਨੂੰ ਜਨਮ ਦਿੱਤਾ ਹੈ, ਧਰਮ ਨੂੰ ਜਨਮ ਦਿੱਤਾ ਹੈ, ਆਤਮਿਕ ਸ਼ਾਂਤੀ ਨੂੰ ਜਨਮ ਦਿੱਤਾ ਹੈ, ਪਰ ਜੋ ਚਿੰਤਾ ਵਿਚ ਗ੍ਰਸੇ ਰਹੇ, ਉਹਨਾਂ ਨੇ ਇਕ ਤਾਂ ਸੰਸਾਰ ਨੂੰ ਕੁਝ ਦਿੱਤਾ ਨਹੀਂ ਤੇ ਦੂਸਰਾ ਆਪਣਾ ਤਨ ਵੀ ਐਵੇਂ ਗਵਾਇਆ, ਆਪਣਾ ਸਮਾਂ ਵੀ ਐਵੇਂ ਬਰਬਾਦ ਕੀਤਾ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਮਨੁੱਖ ਚਿੰਤਨ ਨਾ ਕਰਕੇ ਚਿੰਤਾ ਹੀ ਕਰਦਾ ਹੈ, ਜਿਸ ਕਾਰਣ ਕਰਕੇ ਆਪਣੀ ਮਹਾਨਤਾ ਗਵਾ ਬੈਠਾ ਹੈ ਅਤੇ ਲਗਪਗ ਇਸ ਸ਼੍ਰੇਣੀ ਵਿਚ ਬਹੁਤ ਦੁਨੀਆ ਆ ਜਾਂਦੀ ਹੈ। ਚਿੰਤਾ ਕਰਨ ਵਾਸਤੇ ਸਾਹਿਬ ਕਹਿੰਦੇ ਹਨ ਕਿ-

*ਚਿੰਤਤ ਹੀ ਦਿਸੈ ਸਭ ਕੋਇ॥*

ਮੈਂ ਜਿਥੋਂ ਤੱਕ ਦੇਖਦਾ ਹਾਂ, ਚਿੰਤਾ ਹੀ ਚਿੰਤਾ, ਚਿੰਤਾਤੁਰ ਮਨੁੱਖ ਦਿੱਸ ਪਏਗਾ ਤੇ

ਫੌਰਨ ਪਤਾ ਚਲਦਾ ਹੈ ਕਿ ਕਿਸੇ ਚਿੰਤਾ ਵਿਚ ਹੈ। ਇਸ ਚਿੰਤਾ ਦੇ ਪਿੱਛੇ ਮੂਲ ਅਧਾਰ ਰਿਜ਼ਕ ਦਾ ਹੀ ਹੁੰਦਾ ਹੈ, ਹੋਰ ਕੁਝ ਨਹੀਂ। ਕਿਧਰੇ ਮੇਰਾ ਜੀਵਨ ਨਸ਼ਟ ਨਾ ਹੋ ਜਾਏ, ਕਿਧਰੇ ਜਿਹੜੇ ਮੇਰੇ ਜੀਵਨ ਦੇ ਆਧਾਰ ਹਨ, ਇਹ ਨਸ਼ਟ ਨਾ ਹੋ ਜਾਣ ਤਾਂ ਇਸ ਢੰਗ ਦੀ ਚਿੰਤਾ ਵਾਸ਼ਨਾ, ਕਾਮਨਾ, ਭਵਿੱਖ, ਕੱਲ, ਇਹ ਸਾਰਾ ਬੋਝ ਮਨੁੱਖ ਦੇ ਦਿਲ ਦਿਮਾਗ 'ਤੇ ਪੈ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਦਾ ਇਕ ਇਲਾਜ ਇਹ ਹੈ ਕਿ ਜੇ ਬੰਦਾ ਇਕ ਦਾ ਚਿੰਤਨ ਕਰੇ ਤਾਂ ਫਿਰ ਸਾਰੀਆਂ ਚਿੰਤਾਵਾਂ ਦਾ ਅੰਤ ਹੋ ਜਾਂਦਾ ਹੈ ਅਤੇ ਉਸ ਦੇ ਵਿਚ ਰਿਜ਼ਕ ਦੀ ਵੀ ਚਿੰਤਾ ਦਿਲ ਦਿਮਾਗ਼ ਤੋਂ ਲਹਿ ਜਾਂਦੀ ਹੈ ਤੇ ਮਨੁੱਖ ਇੰਝ ਹੁੰਦਾ ਹੈ ਜਿਵੇਂ ਕਮਲ ਦਾ ਫੁੱਲ ਸੁਗੰਧਤ ਹੋ ਜਾਂਦਾ ਹੈ। ਹੌਲਾ ਹੋ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੈਂ ਕਿਉਂ ਚਿੰਤਾ ਕਰਾਂ। ਮੈਂ ਦੇਖਦਾ ਹਾਂ ਕਿ ਜਿਤਨੇ ਤੂੰ ਪੰਛੀ ਬਣਾਏ ਹਨ, ਸਭ ਨੂੰ ਰਿਜ਼ਕ ਮਿਲਦਾ ਹੈ। ਜਿਤਨੇ ਤੂੰ ਦਰੱਖ਼ਤ ਬਣਾਏ ਹਨ, ਸਭ ਨੂੰ ਰਿਜ਼ਕ ਮਿਲਦਾ ਹੈ, ਉਹਨਾਂ ਨੂੰ ਪਾਣੀ ਮਿਲਦਾ ਹੈ। ਉਹ ਖੜੇ ਹਨ। ਜੰਗਲਾਂ ਦੇ ਜੰਗਲ ਭਰੇ ਪਏ ਹਨ ਦਰੱਖ਼ਤਾਂ ਨਾਲ। ਉਹਨਾਂ ਨੂੰ ਕੱਲ ਦੀ ਚਿੰਤਾ ਨਹੀਂ ਕਿ ਪਾਣੀ ਦਾ ਸਟਾਕ ਕਰ ਲਈਏ। ਤੇ ਪੰਛੀਆਂ ਨੂੰ ਕੱਲ ਦੀ ਚਿੰਤਾ ਨਹੀਂ ਕਿ ਅੰਨ ਦਾ ਗੁਦਾਮ ਭਰ ਲਈਏ, ਦਾਣੇ ਚੁਣਕੇ। ਪਤਾ ਨਹੀਂ ਅੱਜ ਮਿਲਿਆ ਕੱਲ ਮਿਲਣਾ ਕਿ ਨਹੀਂ। ਇਸ ਤਰ੍ਹਾਂ ਦੀ ਬੇਹੂਦਾ ਚਿੰਤਾ ਸਿਰਫ਼ ਮਨੁੱਖ ਕਰਦਾ ਹੈ ਕਿ ਪਤਾ ਨਹੀਂ ਅੱਜ ਮਿਲਿਆ ਹੈ, ਕੱਲ ਮਿਲਣਾ ਹੈ ਕਿ ਨਹੀਂ। ਤਾਂ ਕੱਲ ਮਿਲਣਾ ਹੈ ਕਿ ਨਹੀਂ, ਇਹਦਾ ਮਤਲਬ ਹੈ ਅੱਜ ਰੱਬ ਹੈ, ਪਤਾ ਨਹੀਂ ਕੱਲ ਰੱਬ ਹੋਵੇਗਾ ਕਿ ਨਹੀਂ। ਅੱਜ ਪ੍ਰਮਾਤਮਾ ਹੈ, ਪਤਾ ਨਹੀਂ ਕੱਲ ਪ੍ਰਮਾਤਮਾ ਹੋਵੇਗਾ ਕਿ ਨਹੀਂ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਸ ਪਾਵਨ ਪਉੜੀ ਵਿਚ ਫੁਰਮਾਣ ਹੈ ਕਿ ਪ੍ਰਮਾਤਮਾ ਦਾ ਆਸਣ ਹਰ ਥਾਂ 'ਤੇ ਹੈ ਅਤੇ ਹਰ ਥਾਂ 'ਤੇ ਹੀ ਉਸ ਦੇ ਭੰਡਾਰੇ ਹਨ। ਉਸਨੇ ਆਪਣੇ ਭੰਡਾਰਿਆਂ ਵਿਚ ਜੋ ਕੁਝ ਪਾ ਦਿੱਤਾ ਹੈ, ਇਕੋ ਵਾਰ ਪਾ ਦਿੱਤਾ ਹੈ। ਜੁਗਾਂ ਜੁਗਾਂਤਰਾਂ ਤੋਂ ਜੀਵ ਉਹਨਾਂ ਭੰਡਾਰਿਆਂ ਵਿਚੋਂ ਕੱਢ ਰਹੇ ਹਨ ਤੇ ਭੰਡਾਰਾ ਮੁੱਕਣ ਵਿਚ ਨਹੀਂ ਆ ਰਿਹਾ ਅਤੇ ਨਾ ਹੀ ਮੁੱਕਣਾ ਹੈ। ਜੀਵਣ ਮੁਕ ਜਾਂਦੇ ਹਨ। ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ, ਰੰਗ ਰੂਪ ਰਸ ਦਾ ਅੰਤ ਨਹੀਂ ਹੁੰਦਾ। ਜਗਤ ਦੇ ਪਦਾਰਥਾਂ ਦਾ ਅੰਤ ਨਹੀਂ ਹੁੰਦਾ। ਪਦਾਰਥ ਜਿਉਂ ਦੇ ਤਿਉਂ ਰਹਿੰਦੇ ਹਨ ਪਰ ਮਨੁੱਖ ਦਾ ਅੰਤ ਹੋ ਜਾਂਦਾ ਹੈ। ਇਸ ਤੋਂ ਮਨੁੱਖ ਜੇਕਰ ਸਿੱਖਿਆ ਲਏ ਤਾਂ ਇਕ ਗੱਲ ਸਪੱਸ਼ਟ ਹੋ ਗਈ ਕਿ ਰਿਜ਼ਕ ਮੌਜੂਦ ਹੈ, ਜਨਮ ਤੋਂ ਪਹਿਲੇ ਮੌਜੂਦ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ -

*ਪ੍ਰਥਮੇ ਮਾਖਨੁ ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧੁ॥*

(ਪੰਨਾ ੯੦੦)

ਤੇਰਾ ਜਨਮ ਬਾਅਦ ਵਿਚ ਹੋਇਆ ਹੈ ਪਰ ਹੇ ਮਨੁਖ ! ਮਾਂ ਦੇ ਅਸਥਨ ਪਰੀਪੂਰਨ ਪ੍ਰਮਾਤਮਾ ਨੇ ਪਹਿਲੇ ਬਣਾਏ ਅਤੇ ਉਸ ਦੇ ਵਿਚ ਦੁੱਧ ਵੀ ਪਹਿਲੇ ਬਣਾਇਆ, ਤੇਰੇ ਜਨਮ

ਤੋਂ ਪਹਿਲੇ ਬਣਾਇਆ। ਇਸ ਤੋਂ ਸਿਖਿਆ ਕਿਉਂ ਨਹੀਂ ਲੈਂਦਾ ਕਿ ਰਿਜ਼ਕ ਪਹਿਲੇ ਹੈ, ਜੀਵਨ ਬਾਅਦ ਦੇ ਵਿਚ ਹੈ। ਵਿਧਾਤਾ ਨੇ ਰਿਜ਼ਕ ਪਹਿਲੇ ਪੈਦਾ ਕੀਤਾ ਹੈ, ਜੀਵਨ ਦੀ ਉਸਾਰੀ ਉਸ ਨੇ ਬਾਅਦ ਵਿਚ ਕੀਤੀ ਹੈ। ਇਥੇ ਫੁਰਮਾਣ ਪਏ ਕਰਦੇ ਹਨ ਕਿ ਇਕੋ ਵਾਰ ਉਸ ਨੇ ਬਰਕਤ ਦੇ ਨਾਲ ਭੰਡਾਰੇ ਭਰ ਦਿੱਤੇ ਹਨ ਜੋ ਅੱਜ ਤੱਕ ਵੀ ਮੁੱਕਣ ਵਿਚ ਨਹੀਂ ਆਏ।

*ਕਰਿ ਕਰਿ ਵੇਖੈ ਸਿਰਜਣਹਾਰੁ॥*

ਸਿਰਜਣ ਕਰਨ ਵਾਲਾ ਪਰੀਪੂਰਨ ਪ੍ਰਮਾਤਮਾ ਸਾਜੀ ਹੋਈ ਸ੍ਰਿਸ਼ਟੀ ਨੂੰ ਬਣਾ ਬਣਾ ਕੇ ਵੇਖਦਾ ਹੈ। ਬਣਾ ਬਣਾ ਕੇ ਦੇਂਦਾ ਹੈ। ਬਣਾ ਬਣਾ ਕੇ ਰਿਜ਼ਕ ਸਮਾਈ ਜਾ ਰਿਹਾ ਹੈ –

*ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥*

(ਪੰਨਾ ੧੦)

ਇਸ ਸੰਬੰਧ ਵਿਚ ਕਿਉਂ ਭੈਭੀਤ ਹੁੰਦਾ ਹੈਂ ? ਉਹ ਹਰ ਇਕ ਦੇ ਸਿਰ 'ਤੇ ਖੜਾ ਹੈ ਅਤੇ ਸਭ ਤੋਂ ਵੱਡਾ ਰਾਜ਼ਿਕ ਰਹਿੰਦ ਹੈ। ਮਹਾਰਾਜ ਫੁਰਮਾਣ ਕਰਦੇ ਹਨ ਕਿ –

*ਰੋਜ਼ੀ ਦਹਿੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥*

*ਕਿ ਕਰੀਮੁਲ ਕਮਾਲ ਹੈਂ॥ ਕਿ ਹੁਸਨੁਲ ਜਮਾਲ ਹੈਂ॥*

ਹੇ ਪਰੀਪੂਰਨ ਪ੍ਰਮਾਤਮਾ ! ਤੂੰ ਜਿਥੇ ਅਨੰਤ ਦਾਤਾਂ ਦੇਣ ਵਾਲਾ, ਰਿਜ਼ਕ ਦੇਣ ਵਾਲਾ, ਰੋਜ਼ੀ ਦੇਣ ਵਾਲਾ, ਤੂੰ ਜੀਵਾਂ ਨੂੰ ਬਣਾ ਬਣਾ ਕੇ, ਕਰ ਕਰ ਕੇ ਤੂੰ ਸਿਰਜਣਹਾਰੁ ਜੀਵਾਂ ਨੂੰ ਵੇਖਦਾ ਹੈਂ, ਸ੍ਰਿਸ਼ਟੀ ਨੂੰ ਵੇਖਦਾ ਹੈਂ। ਮਹਾਰਾਜ ਫੁਰਮਾਣ ਕਰਦੇ ਹਨ –

*ਨਾਨਕ ਸਚੇ ਕੀ ਸਾਚੀ ਕਾਰ॥*

ਪ੍ਰਮਾਤਮਾ ਸੱਚ ਹੈ। ਉਸਦੀ ਬਣਾਈ ਹੋਈ ਪ੍ਰਾਕਿਰਤੀ ਵੀ ਸੱਚ ਹੈ। ਇਹਦੇ ਵਿਚ ਨਿਯਮਾਵਲੀ ਵੀ ਸਾਰੀ ਦੀ ਸਾਰੀ ਸੱਚ ਹੈ। ਕਿਧਰੇ ਵੀ ਖ਼ਾਮੀ ਲੱਭਣਾ ਦਰਅਸਲ ਕਿਸੇ ਦੀ ਖ਼ਾਮੀ ਲੱਭਣਾ ਹੈ, ਜਿਵੇਂ ਕਹਿ ਦਿੱਤਾ –

ਹੇ ਪ੍ਰਭੂ ! ਇਹ ਤੇਰੀ ਅਨੀਤੀ ਹੈ, ਇਹ ਤੇਰੀ ਭੁੱਲ ਹੈ। ਇਸ ਤੋਂ ਇਕ ਗੱਲ ਤੇਰੀ ਸਪੱਸ਼ਟ ਹੋ ਗਈ ਕਿ ਮਨੁੱਖ ਆਪਣੀ ਭੁੱਲ ਸਾਹਮਣੇ ਰੱਖ ਰਿਹਾ ਹੈ, ਪ੍ਰਭੂ ਦੀ ਭੁੱਲ ਨਹੀਂ। ਸਾਹਿਬ ਕਹਿੰਦੇ ਹਨ –

*ਨਾਨਕ ਸਚੇ ਕੀ ਸਾਚੀ ਕਾਰ॥*

ਉਸ ਨੇ ਤਾਂ ਜੋ ਕੁਝ ਕੀਤਾ ਹੈ, ਸੱਚ ਹੈ ਅਤੇ ਉਸ ਦੀ ਕਾਰ ਵੀ ਸੱਚੀ ਹੈ। ਉਸ ਦੇ ਵਿਚ ਭੁੱਲ ਲੱਭਣੀ ਬਹੁਤ ਔਖੀ ਗੱਲ ਹੈ। ਕਿਸੇ ਚੀਜ਼ ਦੇ ਵਿਚ ਤਰੁੱਟੀ ਨਹੀਂ। ਹਰ ਚੀਜ਼ ਆਪਣੇ ਆਪ ਵਿਚ ਮੁਕੰਮਲ ਹੈ, ਸੰਪੂਰਨ ਹੈ, ਅਤੇ ਸੰਪੂਰਨ ਦੇ ਨਾਲ ਹੀ ਉਸ ਪਰੀਪੂਰਨ

ਪ੍ਰਮਾਤਮਾ ਨੇ ਟਿਕਾ ਕੇ ਰੱਖੀ ਹੈ ਅਤੇ ਉਸ ਦੇ ਬਾਕਾਇਦਾ ਵਸੀਲੇ ਬਣਾਏ ਹਨ -

*ਆਦੇਸੁ ਤਿਸੈ ਆਦੇਸੁ॥*

ਐਸਾ ਜੋ ਪਰੀਪੂਰਨ ਪ੍ਰਮਾਤਮਾ ਹੈ, ਨਮਸਕਾਰ ਹੈ ਉਸਨੂੰ, ਸਿਜਦਾ ਹੈ, ਆਦੇਸੁ ਹੈ, ਕਿਸ ਨੂੰ ? ਹੁਣ ਉਸ ਦਾ ਸਰੂਪ ਇਸ ਢੰਗ ਦੀ ਉਚਾਰਣ ਕੀਤੀ ਹੋਈ ਚੌਥੀ ਪਉੜੀ ਦੀ ਚੌਥੀ ਪੰਗਤੀ ਵਿਚ ਸਾਹਿਬ ਫੁਰਮਾਣ ਕਰਦੇ ਪਏ ਹਨ -

*ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥*

ਆਦਿ ਜੋ ਜਗਤ ਦਾ ਮੁੱਢ ਹੈ, *ਅਨੀਲੁ* ਜਿਹਦੇ ਵਿਚ ਕੋਈ ਧੱਬਾ ਨਹੀਂ, ਜੋ ਪਵਿੱਤਰਤਾ ਦਾ ਸੋਮਾ ਹੈ। *ਅਨਾਦਿ* ਜਿਹਦਾ ਕੋਈ ਆਦਿ ਨਹੀਂ ਜੋ ਸਾਰਿਆਂ ਦਾ ਮੁੱਢ ਹੈ, ਜਿਸਦਾ ਕੋਈ ਮੁੱਢ ਨਹੀਂ, ਕਿਉਂਕਿ ਇਥੇ ਪ੍ਰਸ਼ਨ ਖੜਾ ਹੋ ਜਾਂਦਾ ਹੈ ਕਿ ਉਹ ਸਾਰਿਆਂ ਦਾ ਮੁੱਢ ਹੈ, ਫਿਰ ਉਸ ਦਾ ਕੌਣ ਮੁੱਢ ਹੈ ? ਜੈਸੇ ਪੁਰਾਣੀ ਧਾਰਨਾ ਸੀ ਕਿ ਧਰਤੀ ਬੈਲ 'ਤੇ ਖੜੀ ਹੈ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਪ੍ਰਸ਼ਨ ਹੈ ਕਿ ਬੈਲ ਕਿਥੇ ਖੜਾ ਹੈ ? ਜੇ ਆਖੀਏ ਧਰਤੀ 'ਤੇ ਖੜਾ ਹੈ ਤਾਂ ਫੇਰ ਉਹ ਧਰਤੀ ਕਿਥੇ ਖੜੀ ਹੈ ? ਜੇ ਆਖੀਏ ਬੈਲ 'ਤੇ ਖੜੀ ਹੈ, ਫੇਰ ਉਹ ਬੈਲ ਕਿਥੇ ਖੜਾ ਹੈ ? ਇਸ ਤਰੀਕੇ ਦੇ ਨਾਲ ਤਾਂ ਇਹ ਪ੍ਰਸ਼ਨ ਚੱਲਦਾ ਹੀ ਰਹੇਗਾ। ਇਸ ਦਾ ਕੋਈ ਅੰਤ ਨਹੀਂ ਹੋਵੇਗਾ। ਸਾਹਿਬ ਕਹਿੰਦੇ ਹਨ ਕਿ ਇੰਝ ਹੀ ਆਖ ਕੇ ਛੁਟਕਾਰਾ ਹਾਸਲ ਹੋ ਸਕਦਾ ਹੈ ਕਿ ਉਹ ਸਾਰਿਆਂ ਦਾ ਮੁੱਢ ਹੈ, ਉਸ ਦਾ ਕੋਈ ਮੁੱਢ ਨਹੀਂ।

*ਆਦਿ ਅਨੀਲੁ ਅਨਾਦਿ ਅਨਾਹਤਿ*

ਜੋ ਨਾਸ ਤੋਂ ਰਹਿਤ ਹੈ, ਜਿਸਨੂੰ ਨਾਸ ਨਹੀਂ ਕੀਤਾ ਜਾ ਸਕਦਾ-

*ਜੁਗੁ ਜੁਗੁ ਏਕੋ ਵੇਸੁ॥*

ਜੁਗਾਂ ਜੁਗਾਂਤਰਾਂ ਤੱਕ ਇਕੋ ਹੀ ਵੇਸ ਹੈ, ਜਿਸਦੇ ਬਾਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫੁਰਮਾਣ ਹੈ -

*ਨਾ ਘਾਟ ਹੈ ਨਾ ਬਾਦ ਹੈ ਨਾ ਘਾਟ ਬਾਦ ਹੋਤ ਹੈ॥*

ਜੋ ਘੱਟ ਰਿਹਾ ਹੈ, ਜੋ ਵੱਧ ਰਿਹਾ ਹੈ, ਇਤਨੀ ਗੱਲ ਸਪੱਸ਼ਟ ਹੋ ਗਈ ਕਿ ਇਹ ਇਕ ਰੱਸ ਨਹੀਂ ਹੈ। ਜੁਗਾਂ ਜੁਗਾਂਤਰਾਂ ਵਿਚ ਇਹਦਾ ਵੇਸੁ ਇਕੋ ਨਹੀਂ ਹੈ। ਬੱਚਾ ਵੱਧ ਰਿਹਾ ਹੈ ਪਰ ਜੇਕਰ ਸਹੀ ਪਰਖ ਕਰੀਏ ਤਾਂ ਉਹ ਘੱਟ ਰਿਹਾ ਹੈ। ਭਗਤ ਕਬੀਰ ਕਹਿੰਦੇ ਹਨ -

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ*
*ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*

(ਪੰਨਾ ੯੧)

ਨਿਸਚਿਤ ਜਿਹੜੀ ਜ਼ਿੰਦਗੀ ਉਹ ਲੈ ਕੇ ਆਇਆ ਹੈ, ਨਿਸਚਿਤ ਜੋ ਸਾਲ ਮਹੀਨੇ ਲੈ ਕੇ ਆਇਆ ਹੈ, ਦਿਨ ਦਿਨ ਕਰਕੇ ਘੱਟ ਰਹੇ ਹਨ। ਇਹ ਠੀਕ ਹੈ ਮਾਂ ਕਹਿ ਰਹੀ ਹੈ ਕਿ ਪੁੱਤਰ ਵੱਡਾ ਹੋ ਰਿਹਾ ਹੈ, ਵੱਡਾ ਹੋ ਰਿਹਾ ਹੈ ਪਰ ਕਬੀਰ ਕਹਿੰਦੇ ਹਨ ਕਿ ਵੱਡ ਜ਼ਰੂਰ ਹੋ ਰਿਹਾ ਹੈ ਪਰ ਨਾਲ ਛੋਟਾ ਵੀ ਹੋ ਰਿਹਾ ਹੈ। ਜੋ ਨਿਸ਼ਚਿਤ ਜ਼ਿੰਦਗੀ ਲੈ ਕੇ ਆਇਆ ਹੈ, ਦਿਨ ਦਿਨ ਕਰਕੇ ਘੱਟ ਰਹੀ ਹੈ, ਘੱਟ ਰਹੀ ਹੈ। ਜੇਕਰ ਕਹਿ ਦੇਈਏ ਪ੍ਰਮਾਤਮਾ ਵੱਧ ਰਿਹਾ ਹੈ। ਤਾਂ ਫਿਰ ਘੱਟਣਾ ਵੀ ਨਾਲ ਜੋੜਨਾ ਪਏਗਾ। ਇਸ ਵਾਸਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰਮਾਤਮਾ ਸਦਾ ਇਕ ਰਸ ਹੈ, ਘੱਟਣਾ ਤੇ ਵੱਧਣਾ ਉਸ ਨਾਲ ਨਹੀਂ ਜੋੜਿਆ ਜਾ ਸਕਦਾ, ਜਿਸਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਸ਼ਬਦਾਂ ਵਿਚ ਇੰਝ ਫੁਰਮਾਣ ਕਰਦੇ ਹਨ –

*ਜੁਗੁ ਜੁਗੁ ਏਕੋ ਵੇਸੁ॥*

ਜੁਗਾਂ ਜੁਗਾਂਤਰਾਂ ਵਿਚ ਜਿਸ ਦਾ ਇਕੋ ਵੇਸੁ ਹੈ, ਇਕ ਰੱਸ ਹੈ, ਇਕ ਰੂਪ ਹੈ। ਵਿਆਪਕ ਸਤਾ ਹੈ, ਇਸ ਦੇ ਵਿਚ ਘੱਟਣਾ ਤੇ ਵੱਧਣਾ ਹੈ ਹੀ ਨਹੀਂ।



# ਪਉੜੀ ਬੱਤੀਵੀਂ

ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥

ਜਪੁਜੀ ਸਾਹਿਬ ਦੀ ਇਸ ਪਾਵਨ ਪਵਿੱਤਰ ਪਉੜੀ ਵਿਚ ਜਗਤ ਗੁਰੂ ਬਾਬਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਮਾਤਮਾ ਦੇ ਦਰ ਤੱਕ ਜੋ ਪਹੁੰਚਣ ਦਾ ਮਾਰਗ ਦੱਸਿਆ ਹੈ, ਉਹਦੇ ਬਾਰੇ ਇਹ ਜਾਣਕਾਰੀ ਦਿੱਤੀ ਹੈ। ਉਹ ਚੜ੍ਹਾਈ ਦਾ ਮਾਰਗ ਹੈ, ਉਹ ਘਾਟੀ ਹੈ, ਉਹ ਸਮਤਲ ਨਹੀਂ ਹੈ, ਉਹ ਮੈਦਾਨੀ ਇਲਾਕਾ ਨਹੀਂ ਹੈ। ਦੇਸ਼ ਭਰ ਦੇ ਸੰਤ ਜਨਾਂ ਨੇ ਜਦੋਂ ਉਸ ਮਾਰਗ ਦਾ ਜ਼ਿਕਰ ਕੀਤਾ ਹੈ ਤਾਂ ਮਾਰਗ ਦੀ ਬਿਖਮਤਾ ਉਹਨਾਂ ਨੇ ਦੱਸੀ ਹੈ ਅਤੇ ਇਹ ਵੀ ਦੱਸਿਆ ਹੈ ਕਿ ਹਰ ਬੰਦੇ ਦੇ ਵੱਸ ਦੀ ਗੱਲ ਨਹੀਂ ਕਿ ਇਹਨਾਂ ਚੜ੍ਹਾਈਆਂ ਦੇ ਉੱਤੇ ਚੜ੍ਹ ਸਕੇ। ਇਹ ਠੀਕ ਹੈ ਕਿ ਸਰੀਰ ਚਾਹੇ ਜਿਸ ਢੰਗ ਦਾ ਹੋਵੇ, ਸਹਿਜੇ ਸਹਿਜੇ ਪਹਾੜਾਂ ਦੀ ਉਚਾਈ 'ਤੇ ਚੜ੍ਹ ਜਾਂਦਾ ਹੈ ਜਾਂ ਉਥੋਂ ਤੱਕ ਚੜ੍ਹਨ ਦੇ ਸਾਧਨ ਹੋਰ ਵੀ ਉਪਲੱਬਧ ਹੋ ਸਕਦੇ ਹਨ। ਬੰਦਾ ਘੋੜੇ 'ਤੇ ਬੈਠ ਕੇ ਜਾ ਸਕਦਾ ਹੈ, ਪਿੱਠੂ 'ਤੇ ਬੈਠ ਕੇ ਪਹਾੜਾਂ ਦੀ ਸਿਖਰ ਤੱਕ ਪਹੁੰਚ ਸਕਦਾ ਹੈ, ਪਰ ਪ੍ਰਮਾਤਮਾ ਦਾ ਜੋ ਦਰ ਹੈ, ਜਿਥੋਂ ਤਕ ਪਹੁੰਚਣਾ ਹੈ ਮਨੁੱਖ ਦੀ ਸੁਰਤ ਨੇ, ਮਨੁੱਖ ਦੇ ਧਿਆਨ ਨੇ, ਉਹ ਤਾਂ ਆਪ ਹੀ ਤੋਰਨਾ ਪਏਗਾ। ਸਾਧਨ ਉਪਲੱਬਧ ਵੀ ਨਹੀਂ ਹੋ ਸਕਦਾ। ਇਸ ਮਾਰਗ ਉੱਤੇ ਸੁਰਤ ਨੂੰ ਆਪ ਹੀ ਤੁਰਨਾ ਪਏਗਾ। ਇਸ ਮਾਰਗ ਦੇ ਉੱਤੇ ਭੀੜ ਵੀ ਨਹੀਂ ਮਿਲੇਗੀ। ਆਮ ਤੌਰ 'ਤੇ ਮਨੁੱਖ ਨੂੰ ਜਦੋਂ ਇਹ ਪਤਾ ਲੱਗ ਜਾਏ ਕਿ ਉਸ ਦੇ ਅੱਗੇ ਦੱਸ ਵੀਹ ਬੰਦੇ ਜਾ ਰਹੇ ਹਨ ਤੇ ਉਸ ਦੇ ਪਿਛੇ ਵੀ ਦੱਸ ਵੀਹ ਬੰਦੇ ਆ ਰਹੇ ਹਨ ਤਾਂ ਬੰਦੇ ਦੀ ਢਾਰਸ ਬੱਝ ਜਾਂਦੀ ਹੈ। ਪਰ ਇਹ ਮਾਰਗ ਤਾਂ ਐਸਾ ਹੈ, ਜਿਥੇ ਸੱਨਾਟਾ ਹੈ। ਇਥੇ ਅੱਗੇ ਜਾਂਦੇ ਹੋਏ ਨਹੀਂ ਮਿਲਣਗੇ। ਇਥੇ ਪਿੱਛੇ ਵੀ ਨਕਸ਼ੇ ਕਦਮ 'ਤੇ ਚੱਲਦੇ ਹੋਏ ਨਹੀਂ ਮਿਲਣਗੇ। ਇਸ ਵਾਸਤੇ ਮਾਯੂਸੀ ਘੇਰਦੀ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਉਪਰਾਮਤਾ ਦਾ ਜ਼ਿਕਰ ਕੀਤਾ ਹੈ –

*ਭਈ ਨਿਰਾਸੀ ਬਹੁਤੁ ਦਿਨ ਲਾਗੇ॥ ਦੇਸ ਦਿਸੰਤਰ ਮੈ ਸਗਲੇ ਝਾਗੇ॥*

(ਪੰਨਾ ੭੩੭)

ਬਹੁਤ ਖੋਜ ਕੀਤੀ ਹੈ, ਬਹੁਤ ਖੋਜ ਕੀਤੀ ਹੈ, ਹੁਣ ਨਿਰਾਸਾ ਨੇ ਘੇਰ ਲਿਆ ਹੈ, ਉਪਰਾਮਤਾ ਨੇ ਘੇਰ ਲਿਆ ਹੈ। ਦੂਸਰਾ ਇਥੇ ਸਮਾਂ ਨਿਸ਼ਚਿਤ ਵੀ ਨਹੀਂ ਕਿ ਕਿੰਨੇ ਦਿਨ ਚੱਲਣਾ ਪਏਗਾ ਅਤੇ ਕਿੰਨਾ ਕੁ ਚੱਲਣਾ ਪਏਗਾ। ਬਈ ਚਲੀ ਚਲੋ ਤੇ ਇਤਨੇ ਸਮੇਂ ਤੋਂ ਬਾਅਦ ਉਸ ਮੰਜ਼ਿਲੇ ਮਕਸੂਦ 'ਤੇ ਪਹੁੰਚ ਜਾਉਗੇ। ਮਾਰਗ ਦੀ ਇਸ ਬਿਖਮਤਾ ਦਾ ਜ਼ਿਕਰ ਭਗਤ ਸਿਰਮੌਰ ਸ੍ਰੀ ਕਬੀਰ ਜੀ ਮਹਾਰਾਜ ਨੇ ਇਹਨਾਂ ਸ਼ਬਦਾਂ ਵਿਚ ਕੀਤਾ ਹੈ –

*ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥*
*ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥*

(ਪੰਨਾ ੧੩੭੩)

ਚਤਰ ਚਲਾਕ ਬੰਦੇ, ਸਿਆਣੇ ਬੰਦੇ ਜੋ ਉਕਤੀਆਂ ਤੇ ਯੁਕਤੀਆਂ ਦੇ ਮਾਲਕ ਹਨ ਪਰਮਾਣਾਂ ਨਾਲ ਸਿੱਧ ਕਰਦੇ ਹਨ ਤੇ ਦੂਜੇ ਨੂੰ ਪ੍ਰਭਾਵਿਤ ਕਰ ਲੈਂਦੇ ਹਨ ਕਿ ਜਪ ਅਸੀਂ ਕਰਾਂਗੇ, ਫਲ ਤੁਹਾਡੀ ਝੋਲੀ ਪਏਗਾ। ਮਾਲਾ ਅਸੀ ਫੇਰਾਂਗੇ, ਬੈਕੁੰਠ ਤੁਹਾਨੂੰ ਮਿਲੇਗਾ। ਭੋਜਨ ਅਸੀਂ ਛਕਾਂਗੇ, ਪਹੁੰਚੇਗਾ ਤੁਹਾਡੇ ਪਿੱਤਰਾਂ ਨੂੰ। ਕਬੀਰ ਕਹਿੰਦੇ ਹਨ ਇਸ ਤਰ੍ਹਾਂ ਦੇ ਬੰਦਿਆਂ ਦੇ ਪਿੱਛੇ ਭੀੜ ਹੀ ਭੀੜ ਚੱਲ ਪਈ, ਬਹੁਤ ਭੀੜ ਪਰ–

*ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਉ ਕਬੀਰ॥*

ਇਕ ਬਿਖੜੀ ਘਾਟੀ ਮੈਂ ਇਕੱਲਾ ਹੀ ਜਾ ਰਿਹਾ ਹਾਂ। ਨਾ ਮੇਰੇ ਅੱਗੇ ਕੋਈ ਹੈ, ਨਾ ਮੇਰੇ ਪਿੱਛੇ ਕੋਈ ਹੈ। ਇੱਥੇ ਆ ਕੇ ਉਰਦੂ ਦੇ ਮਹਾਨ ਪ੍ਰਸਿੱਧ ਦਾਰਸ਼ਨਿਕ ਸ਼ਾਇਰ ਨੇ ਇਹ ਬਹੁਤ ਸੁੰਦਰ ਸ਼ਿਅਰ ਲਿਖਿਆ ਹੈ– ਕਾਫ਼ਿਲੇ ਯਾ ਬਨ ਗਏ ਯਾ ਮਿਟ ਗਏ ਰਾਸਤੇ ਸੁਨਸਾਨ ਨਜ਼ਰ ਆਤੇ ਹੈਂ। ਜਿਹੜੇ ਕਾਫਲੇ ਮੰਜ਼ਿਲੇ ਮਕਸੂਦ ਵਲ ਚਲੇ ਸਨ, ਕੁਝ ਪਹੁੰਚ ਗਏ ਤੇ ਕੁਝ ਰਸਤੇ ਵਿਚ ਹੀ ਮਲੀਆਮੇਟ ਹੋ ਗਏ ਹਨ। ਹੁਣ ਰਸਤੇ ਉਜੜੇ ਪਏ ਹਨ ਅਤੇ ਤੁਹਾਨੂੰ ਧਰਮ ਦੇ ਮਾਰਗ 'ਤੇ ਭੀੜ ਨਹੀਂ ਮਿਲੇਗੀ। ਇਹ ਗੱਲ ਵੱਖਰੀ ਹੈ ਕਿ ਧਰਮ ਮੰਦਰਾਂ ਵਿਚ ਤੁਹਾਨੂੰ ਭੀੜ ਜ਼ਰੂਰ ਮਿਲੇਗੀ। ਧਾਰਮਿਕ ਅਸਥਾਨਾਂ 'ਤੇ ਤੁਹਾਨੂੰ ਭੀੜ ਜ਼ਰੂਰ ਮਿਲੇਗੀ। ਤੀਰਥ ਅਸਥਾਨਾਂ 'ਤੇ ਭੀੜ ਮਿਲੇਗੀ। ਕਿਸੇ ਦਾ ਜੀਵਨ ਹੀ ਤੀਰਥ ਬਣ ਗਿਆ ਹੋਵੇ, ਕਿਸੇ ਦਾ ਜੀਵਨ ਹੀ ਭਗਵਾਨ ਦਾ ਮੰਦਰ ਬਣ ਗਿਆ ਹੋਵੇ, ਇਸ ਤਰ੍ਹਾਂ ਦੀ ਜ਼ਿੰਦਗੀ ਤੁਹਾਨੂੰ ਬਹੁਤ ਘੱਟ ਮਿਲੇਗੀ। ਜੀਵਨ ਜਿਤਨੇ ਚਿਰ ਤੱਕ ਮੰਦਰ ਨਹੀਂ ਬਣਿਆ, ਇਤਨੇ ਚਿਰ ਤੱਕ ਮਨੁੱਖ ਦੇ ਧਾਰਮਿਕ ਹੋਣ ਦੇ ਉੱਤੇ ਸ਼ੱਕ ਕੀਤਾ ਜਾ ਸਕਦਾ ਹੈ। ਭਗਤ ਪੀਪਾ ਜੀ ਕਹਿ ਰਹੇ ਹਨ –

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*

*ਕਾਇਅਉ ਧੂਪਦੀਪ ਨਾਈ ਬੇਦਾ ਕਾਇਅਉ ਪੂਜਉ ਪਾਤੀ॥* (ਪੰਨਾ ੬੯੫)

ਮੇਰੀ ਕਾਇਆ ਹੀ ਦੇਵਲ ਬਣ ਗਈ ਹੈ, ਮੰਦਰ ਬਣ ਗਈ ਹੈ। ਕਾਇਆ ਦੇ ਵਿਚ ਦੇਵਤਾ ਪ੍ਰਗਟ ਹੋ ਗਿਆ, ਪ੍ਰਭੂ ਪ੍ਰਗਟ ਹੋ ਗਿਆ। ਪ੍ਰਭੂ ਦੇ ਪ੍ਰਗਟ ਹੁੰਦਿਆਂ ਇਹ ਕਾਇਆ ਕਾਇਆ ਨਹੀਂ ਰਹੀ, ਹਰੀ ਮੰਦਰੀ ਬਣ ਗਈ। ਮਹਾਰਾਜ ਫੁਰਮਾਣ ਕਰਦੇ ਹਨ –

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥*

(ਪੰਨਾ ੧੩੪੬)

ਸੱਚ ਨੂੰ ਕੋਈ ਪ੍ਰਗਟ ਕਰ ਲਏ, ਕਾਇਆ ਹਰਿਮੰਦਰ ਹੈ। ਇਸ ਸੱਚ ਨੂੰ ਜਿਤਨੇ ਚਿਰ ਤੱਕ ਪ੍ਰਗਟ ਨਹੀਂ ਕੀਤਾ, ਇਹ ਕਾਇਆ ਮਲ ਮੂਤਰ ਦਾ ਢੇਰ ਹੈ, ਇਹ ਗੰਦਗੀ ਦਾ ਢੇਰ ਹੈ, ਇਹ ਨਾਪਾਕ ਹੈ। ਸਾਹਿਬਾਂ ਦਾ ਫੁਰਮਾਣ ਹੈ –

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕੁ॥ ਬਿਨੁ ਬੂਝੇ ਤੂੰ ਸਦਾ ਨਾਪਾਕ॥*

(ਪੰਨਾ ੩੭੪)

ਜੇ ਉਸ ਇਕ ਨੂੰ ਤੂੰ ਜਾਣ ਲਵੇਂ ਤੇ ਪ੍ਰਗਟ ਕਰ ਲਵੇਂ ਤਾਂ ਕਾਇਆ ਹਰਿਮੰਦਰ, ਕਾਇਆ ਦੇਵਲ, ਪਰ ਜੇ ਤੂੰ ਉਸ ਇਕ ਨੂੰ ਪ੍ਰਗਟ ਨਹੀਂ ਕੀਤਾ ਅਤੇ ਇਕ ਨੂੰ ਜਾਣਿਆ ਨਹੀਂ ਤਾਂ ਇਹ ਕਾਇਆ ਵਿਅਰਥ ਹੈ, ਇਹ ਕਾਇਆ ਗੰਦਗੀ ਦਾ ਢੇਰ ਹੈ। ਇਹ ਕਾਇਆ ਤਾਂ ਕੇਵਲ ਮਿੱਟੀ ਹੈ ਤੇ ਪ੍ਰਭੂ ਦੇ ਦਰ ਦੀਆਂ ਜਿਹੜੀਆਂ ਪੌੜੀਆਂ ਹਨ, ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਪਾਵਨ ਪਉੜੀ ਵਿਚ ਉਹਨਾਂ ਦਾ ਜ਼ਿਕਰ ਕੀਤਾ ਹੈ ਤੇ ਕਬੀਰ ਕਹਿੰਦੇ ਹਨ ਕਿ ਮੈਂ ਚੱਲਦਿਆਂ ਚੱਲਦਿਆਂ ਥੱਕਿਆ ਹਾਂ। ਵਾਕਿਆ ਹੀ ਮਨੁੱਖ ਥੱਕਦਾ ਹੈ, ਕਿਉਂਕਿ ਚੜ੍ਹਾਈ ਹੈ। ਇਸ ਦਾ ਜ਼ਿਕਰ ਭਗਤ ਸਿਰਮੌਰ ਸ੍ਰੀ ਰਵੀਦਾਸ ਜੀ ਮਹਾਰਾਜ ਨੇ ਵੀ ਕੀਤਾ ਹੈ –

*ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥*

*ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥*

(ਪੰਨਾ ੩੪੫)

ਹੇ ਮੁਰਾਰਿ ! ਹੇ ਪਰੀਪੂਰਨ ਪ੍ਰਮਾਤਮਾ ! ਬਖ਼ਸ਼ਿਸ਼ ਕਰ। ਘਾਟੀ 'ਤੇ ਚਲਦਿਆਂ ਚਲਦਿਆਂ ਮੇਰਾ ਮਨ ਰੂਪੀ ਬੈਲ ਥੱਕ ਗਿਆ ਹੈ। ਹੁਣ ਇਸ ਮਨ ਦੇ ਉੱਤੇ ਜੋ ਮੈਂ ਧਿਆਨ ਅਸਵਾਰ ਕੀਤਾ ਹੈ, ਸੁਰਤ ਅਸਵਾਰ ਕੀਤੀ ਹੈ, ਅਗਾਂਹ ਚੱਲਣਾ ਬਹੁਤ ਔਖਾ ਹੈ। ਤੂੰ ਰਹਿਮਤ ਕਰ, ਤੂੰ ਬਖ਼ਸ਼ਿਸ਼ ਕਰ। ਇਥੇ ਧਿਆਨ ਨੂੰ ਗਮਨ ਕਰਨਾ, ਸੁਰਤ ਨੂੰ ਉਪਰ ਚਾੜ੍ਹਨਾ ਜ਼ਮੀਨ ਦਾ ਇਕ ਸੁਭਾਅ ਹੈ। ਜ਼ਮੀਨ ਆਪਣੀ ਤਰਫ ਹਰ ਚੀਜ਼ ਨੂੰ ਖਿੱਚਦੀ ਹੈ। ਇਹ ਬੋਧ ਜਗਤ ਨੂੰ ਸਭ ਤੋਂ ਪਹਿਲੇ ਨਿਊਟਨ ਨੇ ਦਿੱਤਾ ਪਰ ਜ਼ਮੀਨ ਉਦੋਂ ਤੋਂ ਹਰ ਚੀਜ਼

ਨੂੰ ਖਿੱਚ ਰਹੀ ਹੈ, ਜਦੋਂ ਤੋਂ ਇਹ ਹੈ। ਇਹ ਗੱਲ ਵੱਖਰੀ ਹੈ ਕਿ ਸੂਝ ਸਮਝ ਬਾਅਦ ਵਿਚ ਆਈ ਕਿ ਜ਼ਮੀਨ ਸਿਰਫ ਅਸਥੂਲ ਵਸਤੂ ਨੂੰ ਹੀ ਨਹੀਂ ਖਿੱਚਦੀ, ਸੂਖਸ਼ਮ ਨੂੰ ਵੀ ਖਿੱਚਦੀ ਹੈ। ਅਤੀ ਸੂਖਸ਼ਮ ਨੂੰ ਵੀ ਖਿੱਚਦੀ ਹੈ। ਮਨੁੱਖ ਦੀ ਸੁਰਤ ਨੂੰ ਵੀ ਆਪਣੇ ਵੱਲ ਖਿਚਦੀ ਹੈ। ਮਨੁੱਖ ਦੇ ਧਿਆਨ ਨੂੰ ਵੀ ਆਪਣੇ ਵੱਲ ਖਿਚਦੀ ਹੈ। ਮਨੁੱਖ ਆਪਣੀ ਸੁਰਤ ਨੂੰ ਸ਼ਬਦ ਦੇ ਆਸਰੇ 'ਤੇ ਉੱਚਾ ਲੈ ਜਾਣਾ ਚਾਹੇ ਤਾਂ ਜ਼ਮੀਨ ਉਸ ਦੇ ਧਿਆਨ ਨੂੰ ਵੀ ਆਪਣੇ ਵੱਲ ਖਿੱਚਦੀ ਹੈ। ਜਿਵੇਂ ਪ੍ਰੈਸ਼ਰ ਕਰਕੇ, ਦਬਾਉ ਕਰਕੇ ਫੁਹਾਰੇ ਦਾ ਪਾਣੀ ਉਪਰ ਉੱਠਦਾ ਹੈ, ਪਰ ਧਰਤੀ ਦੀ ਖਿੱਚ ਕਰਕੇ ਫਿਰ ਥੱਲੇ ਆ ਜਾਂਦਾ ਹੈ। ਕੀਰਤਨ ਸੁਣ ਲਈਏ, ਕਥਾ ਸੁਣ ਲਈਏ, ਜਪ ਕੀਤਾ, ਇਸ ਦਬਾਉ ਨਾਲ ਥੋੜ੍ਹੇ ਜਿਹੇ ਧਿਆਨ ਨਾਲ ਮਨੁੱਖ ਦੀ ਸੁਰਤ ਥੋੜ੍ਹੀ ਜਿਹੀ ਉਪਰ ਉੱਠਦੀ ਹੈ, ਪਰ ਧਰਤੀ ਦੀ ਖਿੱਚ ਦੀ ਮਾਰੀ ਫਿਰ ਥੱਲੇ ਜ਼ਿੰਦਗੀ ਵਿਚ ਆ ਜਾਂਦੀ ਹੈ। ਇਹ ਉਤਰਾ ਚੜ੍ਹਾ, ਅਭਿਆਸੀ ਬੰਦੇ ਅਕਸਰ ਰੋਜ਼ ਵੇਖਦੇ ਹਨ, ਜਿਸ ਦਾ ਜ਼ਿਕਰ ਪਾਤਿਸ਼ਾਹ ਦੀ ਬਾਣੀ ਵੀ ਕਰਦੀ ਹੈ –

*ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥*
*ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥*

(ਪੰਨਾ ੮੭੬)

ਕਦੀ ਸੁਰਤ ਉੱਚੀ ਹੋ ਗਈ, ਕਦੀ ਨੀਵੀਂ ਹੋ ਗਈ, ਕਦੀ ਮਨੁੱਖ ਆਪਣੇ ਆਪ ਨੂੰ ਮਹਿਸੂਸ ਕਰਦਾ ਹੈ ਮੈਂ ਬਹੁਤ ਸਦਾਚਾਰੀ ਹਾਂ ਤੇ ਕਦੀ ਗਿਲਾਨੀ ਨਾਲ ਭਰ ਜਾਂਦਾ ਹੈ। ਉਹੀ ਮਨੁੱਖ ਕਿਸੇ ਵਕਤ ਦਾਨੀ ਸੁਭਾਉ ਵਿਚ ਹੈ, ਕਿਸੇ ਵਕਤ ਬੇਈਮਾਨ ਹੈ, ਕਿਸੇ ਵਕਤ ਹਲੀਮ ਤਬੀਅਤ ਵਿਚ ਹੈ, ਕਿਸੇ ਵਕਤ ਹੰਕਾਰੀ ਹੈ, ਕਿਸੇ ਵਕਤ ਬੜਾ ਬੇਚੈਨ ਹੈ, ਬਹੁਤ ਬੇਚੈਨ ਹੈ। ਇਹ ਉਤਾਰ ਚੜ੍ਹਾ ਹਰ ਮਨੁੱਖ ਦੀ ਜ਼ਿੰਦਗੀ ਵਿਚ ਹਰ ਰੋਜ਼ ਹੋ ਰਿਹਾ ਹੈ ਚਾਰੋਂ ਪਾਸੇ ਅਤੇ ਕੁਝ ਪ੍ਰੇਰਨਾ ਮਿਲਦੀ ਹੈ ਉਪਰ ਉੱਠ, ਉਪਰ ਉੱਠ, ਪਰ ਧਰਤੀ ਆਪਣਾ ਸੁਭਾਉ ਕਿਥੇ ਛੱਡਦੀ ਹੈ। ਧਰਤੀ ਖਿੱਚਦੀ ਹੈ ਤਾਂ ਮਨੁੱਖ ਦੀ ਸੁਰਤ ਜਦ ਥੱਲੇ ਆਏਗੀ ਤਾਂ ਰੂਪ ਕਰਕੇ ਆਏਗੀ, ਰੰਗ ਕਰਕੇ ਆਏਗੀ, ਧਨ ਸੰਪੱਤੀ ਕਰਕੇ ਆਏਗੀ। ਇਹ ਸਭ ਧਰਤੀ ਦੇ ਅੰਗ ਹਨ, ਇਹ ਸਭ ਧਰਤੀ ਦੇ ਹਿੱਸੇ ਹਨ, ਪਰ ਧਰਤੀ ਦੀ ਕਸ਼ਿਸ਼ ਦਾ ਆਪਣਾ ਇਕ ਦਾਇਰਾ ਹੈ। ਦੋ ਸੌ ਮੀਲ ਤੋਂ ਅੱਗੇ ਜੋ ਨਿਕਲ ਜਾਏ ਉਹ ਧਰਤੀ ਦੀ ਕਸ਼ਿਸ਼ ਦੇ ਦਾਇਰੇ ਤੋਂ ਅੱਗੇ ਚਲੀ ਜਾਂਦੀ ਹੈ। ਫਿਰ ਧਰਤੀ ਦੇ ਵਿਚ ਸਮਰੱਥਾ ਨਹੀਂ ਰਹਿ ਜਾਂਦੀ ਕਿ ਹੁਣ ਉਸ ਵਸਤੂ ਨੂੰ ਆਪਣੀ ਵੱਲ ਖਿੱਚ ਲਏ। ਜੱਪ ਕਰਦਿਆਂ, ਤੱਪ ਕਰਦਿਆਂ, ਸਾਧਨਾ ਕਰਦਿਆਂ ਜਦ ਕੋਈ ਮਨੁੱਖ ਆਪਣੀ ਸੁਰਤ ਇਤਨੀ ਬੁਲੰਦੀ 'ਤੇ ਲੈ ਜਾਂਦਾ ਹੈ, ਜਿਥੇ ਧਰਤੀ ਦੀ ਕਸ਼ਿਸ਼ ਦਾ ਦਾਇਰਾ ਹੀ ਖ਼ਤਮ ਹੋ ਜਾਂਦਾ ਹੈ, ਫੇਰ ਉਸ ਬੰਦੇ ਦੇ ਧਿਆਨ ਨੂੰ ਥੱਲੇ ਲਿਆਉਣਾ ਬਹੁਤ ਔਖਾ ਹੋ ਜਾਂਦਾ ਹੈ। ਅਸੀਂ ਦੇਖਦੇ ਹਾਂ, ਦੁਨੀਆਂ ਦੇ ਲੋਕ ਥੱਕ ਗਏ ਹਨ ਕਿ ਸੁਰਤ ਨੂੰ ਥੱਲੇ ਲਿਆਈਏ ਇਸ ਮਹਾਂਪੁਰਸ਼ ਦੀ,

ਪਰ ਸੁਰਤ ਨੂੰ ਥੱਲੇ ਨਹੀਂ ਲਿਆ ਸਕਦੇ। ਤੱਤੀ ਤਵੀ 'ਤੇ ਬਿਠਾ ਦਿੱਤਾ, ਉਪਰ ਰੇਤ ਪੈ ਰਹੀ ਹੈ, ਉਬਲਦੀ ਦੇਗ ਵਿਚ ਪੰਜਵੇਂ ਗੁਰੂ ਨਾਨਕ ਉਬਲ ਰਹੇ ਹਨ, ਸੁਰਤ ਬੁਲੰਦੀਆਂ ਨੂੰ ਛੂਹ ਰਹੀ ਹੈ, ਸੁਰਤ ਅਕਾਸ਼ ਨੂੰ ਚੁੰਮ ਰਹੀ ਹੈ, ਪ੍ਰਭੂ ਦੇ ਦਰ 'ਤੇ ਨਮਸ਼ਕਾਰ ਕਰ ਰਹੀ ਹੈ। ਗਰਮ ਗਰਮ ਰੇਤਾ ਸੀਸ 'ਤੇ ਪਾਇਆ ਜਾ ਰਿਹਾ ਹੈ, ਪਰ ਅੰਦਰ ਦੀ ਸ਼ਾਂਤੀ, ਉਹ ਠੰਡ ਉਸੇ ਤਰੀਕੇ ਨਾਲ ਬਣੀ ਹੈ। ਦੇਖਣ ਦੇ ਵਿਚ ਆਇਆ ਹੈ ਕਿ ਦਿੱਲੀ ਦੇ ਚਾਂਦਨੀ ਚੌਕ ਦੇ ਵਿਚ ਆਰੇ ਨਾਲ ਦੋ ਟੁਕੜੇ ਹੋ ਗਏ ਭਾਈ ਮਤੀ ਦਾਸ ਦੇ, ਪਰ ਉਨ੍ਹਾਂ ਦੀ ਸੁਰਤ ਦੇ ਦੋ ਟੁਕੜੇ ਨਾ ਹੋ ਸਕੇ। ਉਨ੍ਹਾਂ ਦੀ ਸੁਰਤ ਉਸ ਤਰੀਕੇ ਨਾਲ ਇਕਾਗਰ ਹੈ, ਇਕ ਹੈ ਅਤੇ ਜਿਸ ਦਿਨ ਸੁਰਤ ਉਸ ਦਾਇਰੇ ਨੂੰ ਛੂਹ ਲੈਂਦੀ ਹੈ, ਉਸ ਬੁਲੰਦੀ ਨੂੰ ਛੂਹ ਲੈਂਦੀ ਹੈ ਜਿਥੇ ਧਰਤੀ ਦੀ ਕਸ਼ਿਸ਼ ਖਤਮ ਹੈ, ਫਿਰ ਇਸ ਤਰ੍ਹਾਂ ਦੀ ਬੰਦੇ ਦੀ ਸੁਰਤ ਨੂੰ ਥੱਲੇ ਲਿਆਉਣਾ ਬਹੁਤ ਔਖਾ ਹੈ। ਇਸ ਤਰ੍ਹਾਂ ਦੇ ਪੁਰਸ਼ਾਂ ਨੂੰ ਕਹਿੰਦੇ ਹਨ ਪੂਰਨ ਪੁਰਖ, ਜਿਸ ਨੇ ਬੁਲੰਦੀ ਨੂੰ ਛੂਹ ਲਿਆ। ਅਜਿਹੀ ਬੁਲੰਦੀ ਨੂੰ, ਜਿਥੇ ਘਬਰਾਹਟ ਨਹੀਂ ਹੈ, ਜਿਥੇ ਨਿਵਾਣ ਨਹੀਂ ਹੈ, ਜਿਥੇ ਪੱਤਨ ਨਹੀਂ ਹੈ, ਜਿਥੇ ਢਹਿੰਦੀ ਕਲਾ ਨਹੀਂ ਹੈ। ਉਸ ਦਰ ਤੱਕ ਪਹੁੰਚਣ ਦਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਬੜੇ ਸੁੰਦਰ ਢੰਗ ਨਾਲ ਜ਼ਿਕਰ ਪਏ ਕਰਦੇ ਹਨ। ਮੂਲ ਪੰਗਤੀ ਇਸ ਪਉੜੀ ਦੀ ਇਹ ਹੈ -

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

*ਏਤੁ ਰਾਹਿ ਪਤਿ ਪਵੜੀਆ*

ਇਹ ਮਾਰਗ ਹੈ, ਇਹ ਪੌੜੀਆਂ ਹਨ। ਕਿਥੋਂ ਦੀਆਂ ? ਪਤੀ ਦੇ ਦਰ ਦੀਆਂ, ਪਤੀ ਦੇ ਮਹਿਲ ਦੀਆਂ, ਪ੍ਰਮਾਤਮਾ ਦੇ ਮਹਿਲ ਦੀਆਂ -

*ਚੜੀਐ ਹੋਇ ਇਕੀਸ॥*

ਕੋਈ ਚੜ੍ਹੇ ਇਕ ਇਕੀਸ ਬਣ ਜਾਏ, ਇਕ ਈਸ਼ਵਰ ਬਣ ਜਾਏ। ਉਸ ਇਕ ਦੇ ਵਿਚ ਲੀਨ ਹੋ ਕੇ ਇਕ ਈਸ਼ਵਰ ਹੋ ਜਾਏ, ਪਰ ਹੁਣ ਚੜ੍ਹਨਾ ਕਿਸ ਤਰ੍ਹਾਂ ਹੈ ? ਸੁਰਤ ਨੂੰ ਕਿਵੇਂ ਚਾੜ੍ਹੀਏ ? ਇਹ ਤਾਂ ਸਾਨੂੰ ਪਤਾ ਹੈ ਕਿ ਪੌੜੀਆਂ 'ਤੇ ਸਰੀਰ ਨੂੰ ਕਿਵੇਂ ਚਾੜ੍ਹੀਦਾ ਹੈ, ਪਰ ਸੁਰਤ ਲਈ ਪੌੜੀ ਕਿਹੜੀ ਹੈ, ਧਿਆਨ ਲਈ ਪੌੜੀ ਕਿਹੜੀ ਹੈ ਅਤੇ ਕਿਸ ਪੌੜੀ ਦੇ ਉੱਤੇ ਆਪਣੀ ਸੁਰਤ ਨੂੰ ਚਾੜ੍ਹਨਾ ਹੈ, ਧਿਆਨ ਨੂੰ ਬੁਲੰਦੀਆਂ ਤੱਕ ਲੈ ਜਾਣਾ ਹੈ ਤੇ ਇਸ ਪਾਵਨ ਪਵਿੱਤਰ ਪਉੜੀ ਦੇ ਵਿਚ ਜਗਤ ਗੁਰੂ ਬਾਬਾ ਇਸ ਢੰਗ ਨਾਲ ਦੱਸਦੇ ਹਨ -

*ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*

ਗਿਆਨ ਇੰਦਰੇ ਜਿਤਨੇ ਪਰੀਪੂਰਨ ਪ੍ਰਮਾਤਮਾ ਨੇ ਬਖ਼ਸ਼ੇ ਹਨ, ਸਾਰੇ ਹੀ ਮਹਾਨ ਹਨ। ਅੱਖ, ਕੰਨ ਤੇ ਰਸਨਾ ਇਹ ਸਿਰਮੌਰ ਹਨ ਅਤੇ ਇਹ ਬਹੁਤ ਵੱਡੀ ਸੱਚਾਈ ਹੈ ਕਿ ਅੰਨ੍ਹਾ ਬੰਦਾ ਵਿਗਿਆਨਿਕ ਨਹੀਂ ਬਣ ਸਕਦਾ, ਪਰ ਗੂੰਗਾ ਤੇ ਬਹਿਰਾ ਬੰਦਾ ਸੰਤ ਵੀ ਨਹੀਂ

ਹੋ ਸਕਦਾ, ਭਗਤ ਵੀ ਨਹੀਂ ਹੋ ਸਕਦਾ, ਕਿਉਂਕਿ ਜਿਥੇ ਵਿਗਿਆਨ ਦੀ ਸਾਰੀ ਖੋਜ, ਸਾਰੀ ਸਾਧਨਾ ਅੱਖ ਦੇ ਆਸਰੇ 'ਤੇ ਖੜੀ ਹੈ, ਉਥੇ ਧਰਮ ਦੀ ਸਾਰੀ ਸਾਧਨਾ ਜ਼ਬਾਨ ਦੇ ਆਸਰੇ 'ਤੇ ਖੜੀ ਹੈ। ਰਸਨਾ ਹੀ ਨਹੀਂ, ਬੋਲਣਾ ਹੀ ਨਹੀਂ ਤਾਂ ਮੁਸ਼ਕਿਲ ਹੈ ਇਹ ਮਨੁੱਖ ਧਾਰਮਿਕ ਹੋ ਸਕੇ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਬਾਰ ਵਿਚ ਜਦ ਕਵੀ ਸ਼ਾਹ ਹੁਸੈਨ ਨੇ ਬੇਨਤੀ ਕੀਤੀ ਕਿ ਪਾਤਿਸ਼ਾਹ ! ਮੇਰਾ ਕਲਾਮ ਵੀ ਆਪ ਸੁਣੋ ਤਾਂ ਸਤਿਗੁਰੂ ਕਹਿਣ ਲੱਗੇ, ਸੁਣਾ। ਉਸ ਨੇ ਆਪਣੀ ਪਹਿਲੀ ਪੰਗਤੀ ਸੁਣਾਈ –ਚੁੱਪ ਵੇ ਅੜਿਆ। ਚੁੱਪ ਵੇ ਅੜਿਆ। ਬੋਲਣ ਦੀ ਨਹੀਂ ਹੈ ਜਾ ਵੇ ਅੜਿਆ। ਤਾਂ ਗੁਰੂ ਜੀ ਮਹਾਰਾਜ ਕਹਿਣੇ ਲਗੇ ਕਿ ਤੂੰ ਇਥੇ ਹੀ ਚੁੱਪ ਕਰ ਰਹਿ। ਕਿਉਂਕਿ ਸਾਡੇ ਤਾਂ ਸੋਚਣ ਦਾ ਢੰਗ ਇਹ ਹੈ-

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*

(ਪੰਨਾ ੬੬੧)

ਜਿਤਨੇ ਚਿਰ ਤੱਕ ਜਗਤ ਦੇ ਵਿਚ ਰਹਿਣਾ ਹੈ, ਜੀਊਣਾ ਹੈ, ਕੁਝ ਕਹਿਣਾ ਹੈ, ਕੁਝ ਸੁਣਨਾ ਹੈ। ਹਾਂ, ਕਹਿਣਾ ਇਕ ਹੈ, ਸੁਣਨਾ ਦੋ ਹੈ। ਅਸੀਂ ਤਾਂ ਇਸ ਸਿਧਾਂਤ ਦੇ ਪੁਜਾਰੀ ਹਾਂ। ਖ਼ਾਮੋਸ਼ ਚੁੱਪ ਕਰਕੇ ਬੈਠ ਜਾਣਾ ਹੈ ਤਾਂ ਪ੍ਰਮਾਤਮਾ ਫਿਰ ਗੂੰਗਾ ਹੀ ਬਣਾਉਂਦਾ। ਜ਼ਬਾਨ ਜਦ ਬੋਲਣ ਵਾਸਤੇ ਦਿੱਤੀ ਹੈ ਤਾਂ ਉਹ ਲਾਜ਼ਮੀ ਸਾਰਥਿਕ ਹੋਵੇਗੀ। ਕਿਸੇ ਕੰਮ ਆਉਂਦੀ ਹੋਵੇਗੀ। ਇਸ ਲਈ ਧਰਮ ਦੀ ਸਾਰੀ ਦੀ ਸਾਰੀ ਸਾਧਨਾ ਜ਼ਬਾਨ 'ਤੇ ਖੜੀ ਹੈ। ਸਤਿਗੁਰੂ ਦੱਸਦੇ ਹਨ –

*ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*

ਇਕ ਜ਼ਬਾਨ ਨੂੰ ਦੋ ਕਰ ਲੈ। ਫੇਰ ਸਾਹਿਬ ਕਹਿੰਦੇ ਹਨ, ਦੋ ਨਹੀਂ ਲੱਖ ਕਰ ਲੈ। ਫਿਰ ਕਹਿੰਦੇ ਹਨ, ਨਹੀਂ ਵੀਹ ਲੱਖ ਕਰ ਲੈ। ਇਕ ਜ਼ੁਬਾਨ ਦੇ ਨਾਲ ਲੱਖਾਂ ਲੱਖਾਂ ਵਾਰੀ ਉਸ ਜਗਦੀਸ਼ ਦੇ ਨਾਮ ਦਾ ਉਚਾਰਣ ਕਰੀ ਜਾ, ਕਰੀ ਜਾ। ਭਾਵ ਅਣਗਿਣਤ ਵਾਰ। ਗਿਣਤੀ ਮਿਣਤੀ ਦੇ ਚੱਕਰ ਵਿਚ ਨਾ ਪਈਂ। ਹੁਣ ਇਕ ਜ਼ਬਾਨ ਜੇ ਲੱਖਾਂ ਜ਼ਬਾਨਾਂ ਹੋ ਜਾਣ ਤੇ ਇਕ ਇਕ ਜ਼ਬਾਨ ਲੱਖਾਂ ਲੱਖਾਂ ਵਾਰੀ ਉਸ ਜਗਦੀਸ਼ ਦਾ ਨਾਮ ਉਚਾਰਣ ਕਰੇ ਤਾਂ ਗਿਣਤੀ ਮਿਣਤੀ ਤੋਂ ਪਰੇ ਦੀ ਗੱਲ ਹੋ ਗਈ। ਸਾਹਿਬ ਕਹਿੰਦੇ ਹਨ, ਇਸ ਤਰੀਕੇ ਨਾਲ ਜਾਪ ਕਰੀ ਜਾ, ਕਰੀ ਜਾ। ਜ਼ਬਾਨ ਨੂੰ ਇਸੇ ਤਰੀਕੇ ਨਾਲ ਚਲਾਈ ਜਾ –

*ਲਖ ਹੋਹਿ ਲਖ ਵੀਸ॥*

*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*

*ਏਤੁ ਰਾਹਿ ਪਤਿ ਪਵੜੀਆ*

ਪ੍ਰਮਾਤਮਾ ਦੇ ਦਰ ਦੀਆਂ ਬੱਸ ਇਹੀ ਪੌੜੀਆਂ ਹਨ, ਇਹੀ ਮਾਰਗ ਹੈ, ਬਸ ਹੋਰ ਕੋਈ ਨਹੀਂ। ਜਪੀ ਜਾ ਰਸਨਾ ਨਾਲ ਵਾਹਿਗੁਰੂ ਵਾਹਿਗੁਰੂ ਦੀ ਇੰਝ ਧੁੰਨ। ਅਲਾਪ ਕਰੀ

ਜਾ, ਕਰੀ ਜਾ। ਭਗਤ ਕਬੀਰ ਜੀ ਕਹਿੰਦੇ ਹਨ -

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*

*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥* (ਪੰਨਾ ੧੩੭੬)

ਦਿਨ ਰਾਤ ਮੈਂ ਕੂਕ ਰਿਹਾ ਹਾਂ, ਬੋਲ ਰਿਹਾ ਹਾਂ, ਬੋਲੀ ਜਾ ਰਿਹਾ ਹਾਂ। ਕੇਸੋ ਦੀ ਧੁੰਨ ਰਟੀ ਜਾ ਰਿਹਾ ਹਾਂ। ਰਟੀ ਜਾ ਰਿਹਾ ਹਾਂ। ਕਿਸੇ ਦਿਨ ਤਾਂ ਗੱਲ ਬਣ ਜਾਏਗੀ। ਜਿਸ ਦਿਨ ਵਾਹਿਗੁਰੂ ਵਾਹਿਗੁਰੂ ਆਖਣ ਨਾਲ ਸਵਾਦ ਆਣ ਲੱਗ ਪਏ, ਰੱਸ ਆਣ ਲੱਗ ਪਏ ਤਾਂ ਸਮਝ ਲਉ ਪੁਕਾਰ ਪਹੁੰਚ ਗਈ। ਸਮਝ ਲਉ ਸੁਰਤ ਅਕਾਸ਼ ਮੰਡਲ ਤੱਕ ਪਹੁੰਚ ਗਈ। ਪ੍ਰਭੂ ਦੇ ਦਰ ਤੱਕ ਪਹੁੰਚ ਗਈ ਅਤੇ ਪ੍ਰਮਾਤਮਾ ਦੇ ਦਰ ਤੱਕ ਪਹੁੰਚਣ ਦਾ ਇਹ ਵਸੀਲਾ ਹੈ। ਇਹ ਵਸੀਲੇ ਪਰੀਪੂਰਨ ਪ੍ਰਮਾਤਮਾ ਨੇ ਹਰ ਇਕ ਨੂੰ ਬਖ਼ਸ਼ਿਸ਼ ਕਰ ਦਿੱਤੇ। ਇਹ ਠੀਕ ਹੈ, ਇਨ੍ਹਾਂ ਵਸੀਲਿਆਂ ਦਾ ਕੋਈ ਮਨੁੱਖ ਠੀਕ ਉਪਯੋਗ ਕਰੇ ਜਾਂ ਨਾ ਕਰੇ, ਪਰ ਵਸੀਲੇ ਪ੍ਰਮਾਤਮਾ ਦੇ ਦਰ ਤੱਕ ਪਹੁੰਚਣ ਦੇ ਹਰ ਇਕ ਦੀ ਝੋਲੀ ਵਿਚ ਪਾ ਦਿੱਤੇ। ਇਸ ਜ਼ਬਾਨ ਨਾਲ ਜਪ ਕਰਦਿਆਂ, ਸੱਚ ਬੋਲਦਿਆਂ ਮਨੁੱਖ ਦੀ ਸੁਰਤ ਸਤਿ ਮੰਡਲ ਵਿਚ ਪਹੁੰਚ ਜਾਂਦੀ ਹੈ, ਪਰ ਇਸ ਰਸਨਾ ਨਾਲ ਮਿਥਿਆ ਬੋਲਦਿਆਂ, ਗ਼ਲਤ ਬਿਆਨੀ ਕਰਦਿਆਂ ਮਨੁੱਖ ਗਿਰਾਵਟ ਵੱਲ ਚਲਾ ਜਾਂਦਾ ਹੈ। ਇਹ ਜ਼ਬਾਨ ਨਰਕ ਵਿਚ ਲੈ ਜਾਂਦੀ ਹੈ, ਇਹ ਜ਼ਬਾਨ ਸਵਰਗ ਦੇ ਵਿਚ ਵੀ ਲੈ ਜਾਂਦੀ ਹੈ। ਇਹ ਜ਼ਬਾਨ ਦੋਸਤ ਵੀ ਬਣਾਉਂਦੀ ਹੈ ਤੇ ਇਹ ਜ਼ਬਾਨ ਦੁਸ਼ਮਣ ਵੀ ਬਣਾ ਦੇਂਦੀ ਹੈ। ਇਕ ਐਸਾ ਬਚਨ ਅਗਲੇ ਨੇ ਸੁਣਿਆ, ਠੰਡ ਪੈ ਗਈ, ਪਰ ਇਕ ਅਜਿਹਾ ਬਚਨ ਬੋਲਿਆ ਗਿਆ ਜਿਸ ਨਾਲ ਅਗਲੇ ਦੇ ਤਿੰਨੀਂ ਕੱਪੜੀਂ ਅੱਗ ਲੱਗ ਗਈ, ਬੇਚੈਨ ਹੋ ਗਿਆ। ਅਗਲਾ ਸਾਰੀ ਰਾਤ ਤੜਪਦਾ ਵੀ ਰਿਹਾ। ਇਤਨਾ ਕੌੜਾ ਬੋਲ ? ਬੋਲ ਕੀ ਮਾਨੋ ਇਕ ਅੰਗਾਰਾ ਹੈ। ਇਹ ਰਸਨਾ ਦੀ ਗ਼ਲਤ ਵਰਤੋਂ ਹੈ। ਇਹ ਇਸ ਦਾ ਗ਼ਲਤ ਉਪਯੋਗ ਹੈ। ਇਸ ਵਾਸਤੇ ਜ਼ਬਾਨ ਸਵਰਗ ਹੈ, ਅੰਮ੍ਰਿਤ ਹੈ, ਜੇਕਰ ਅੰਮ੍ਰਿਤਮਈ ਨਾਮ ਰਸਨਾ 'ਤੇ ਹੈ। ਜ਼ਬਾਨ ਨਰਕ ਬਣ ਜਾਂਦੀ ਹੈ, ਕਲੇਸ਼ ਦਾ ਅਖਾੜਾ ਬਣ ਜਾਂਦੀ ਹੈ ਜੇਕਰ ਮਿਥਿਆ ਵਾਕ ਤੇ ਕਲੇਸ਼ ਭਰੇ ਵਾਕ ਰਸਨਾ ਦੇ ਉਪਰ ਹੋਣ। ਜੀਉਣ ਦਾ ਢੰਗ ਹੋਵੇ, ਜ਼ਿੰਦਗੀ ਅੰਮ੍ਰਿਤ ਹੈ ਅਤੇ ਜੀਉਣ ਦਾ ਢੰਗ ਨਹੀਂ ਤਾਂ ਜ਼ਿੰਦਗੀ ਜ਼ਹਿਰ ਬਣ ਜਾਂਦੀ ਹੈ। ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਦੇ ਦਰ ਤੱਕ ਜਾਣ ਲਈ ਇਹ ਪੌੜੀਆਂ ਹਨ-

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

ਅੱਜ ਤਕ ਜਿਸ ਦੀ ਵੀ ਸਮਾਧੀ ਲੱਗੀ ਹੈ, ਜੋ ਵੀ ਉਸ ਅਨਾਹਤ ਦੇ ਦੇਸ ਵਿਚ ਪਹੁੰਚਿਆ ਹੈ, ਜਿਸ ਨੇ ਵੀ ਉਸ ਪਰਮ ਅਕਾਸ਼ ਦਾ ਅਨੰਦ ਮਾਣਿਆ ਹੈ ਤਾਂ ਜ਼ਬਾਨ ਨਾਲ ਜਪ ਜਪ ਕੇ ਹੀ ਉਥੋਂ ਤੱਕ ਪਹੁੰਚਿਆ ਹੈ। ਰਸਨਾ ਨਾਲ ਉਸ ਪ੍ਰਭੂ ਦਾ ਨਾਮ ਰਟ ਰਟ ਕੇ ਹੀ ਉਸ ਨੇ ਆਪਣੀ ਸੁਰਤ ਨੂੰ ਪ੍ਰਮਾਤਮਾ ਦੇ ਚਰਨਾਂ ਨਾਲ ਜੋੜਿਆ ਹੈ। ਸਾਹਿਬ ਕਹਿੰਦੇ ਹਨ-

*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥*

ਆਕਾਸ਼ ਤੱਕ ਜੋ ਪਹੁੰਚ ਗਏ, ਉਨ੍ਹਾਂ ਦੀ ਸੁਰਤ ਉੱਚੀ ਉੱਠ ਗਈ ਅਤੇ ਉਹਨਾਂ ਨੂੰ ਵੇਖ ਕੇ ਕੀੜਿਆਂ ਨੂੰ ਵੀ ਰੀਸ ਆ ਜਾਂਦੀ ਹੈ ਬਈ ਆਪਾਂ ਵੀ ਉਡੀਏ ਤੇ ਅਕਾਸ਼ ਤੱਕ ਪਹੁੰਚੀਏ, ਭਾਵ ਜਦ ਕਿਸੇ ਦੀ ਸਮਾਧੀ ਲੱਗ ਜਾਂਦੀ ਹੈ, ਕਿਸੇ ਨੂੰ ਪਰਮ ਅਨੰਦ ਪ੍ਰਾਪਤ ਹੋ ਜਾਂਦਾ ਹੈ, ਪਰਮ ਸ਼ਾਂਤ ਹੋ ਜਾਂਦਾ ਹੈ ਤਾਂ ਪਖੰਡੀਆਂ ਨੂੰ ਵੀ ਰੀਸ ਜਾਗਦੀ ਹੈ। ਪਖੰਡੀਆਂ ਤੋਂ ਮੁਰਾਦ ਹੈ ਕਿ ਜਿੰਨ੍ਹਾਂ ਜੱਪ ਤੱਪ ਕੁਝ ਨਹੀਂ ਕਰਨਾ, ਵਾਸ਼ਨਾ ਨਾਲ ਭਰੇ ਹੋਏ ਨੇ ਰੀਸੋ ਰੀਸ ਉਹੀ ਕੁਝ ਕਰਨਾ ਹੈ ਜੋ ਕੁਝ ਉਸ ਸਾਧਕ ਨੇ ਕੀਤਾ ਹੈ। ਸਾਧਕ ਨੇ ਕੀਤਾ ਹੈ ਪੂਰਨ ਸ਼ਰਧਾ ਨਾਲ। ਇਹ ਜੋ ਕਰ ਰਿਹਾ ਹੈ ਕੇਵਲ ਨਕਲ ਕਰ ਰਿਹਾ ਹੈ। ਸਿਰਫ ਰੀਸ ਕਰ ਰਿਹਾ ਹੈ ਤਾਂ ਜਗਤ ਵਿਚ ਇਸ ਤਰ੍ਹਾਂ ਦੀ ਰੀਸ ਸਿਰਫ ਸਮਾਜਿਕ ਜ਼ਿੰਦਗੀ ਵਿਚ ਹੀ ਨਹੀਂ, ਰਾਜਨੀਤਿਕ ਜ਼ਿੰਦਗੀ ਵਿਚ ਹੀ ਨਹੀਂ, ਸਗੋਂ ਧਾਰਮਿਕ ਦੁਨੀਆਂ ਵਿਚ ਵੀ ਚੱਲਦੀ ਹੈ। ਇਕ ਸੰਤ ਨੂੰ, ਇਕ ਧਰਮ ਗੁਰੂ ਨੂੰ, ਇਕ ਪਰਮ ਭਗਤ ਨੂੰ ਵੇਖ ਕੇ ਅਕਸਰ ਕੀੜਿਆਂ ਨੂੰ ਵੀ ਰੀਸ ਆ ਜਾਂਦੀ ਹੈ ਬਈ ਅਸੀਂ ਵੀ ਭਗਤ ਬਣੀਏ। ਅਸੀਂ ਵੀ ਸੰਤ ਬਣੀਏ। ਰੀਸ ਕਰਨ ਦੇ ਨਾਲ ਤਾਂ ਕੋਈ ਸੰਤ ਨਹੀਂ ਹੁੰਦਾ। ਜਪ ਕਰਨ ਦੇ ਨਾਲ ਕੋਈ ਸੰਤ ਹੁੰਦਾ ਹੈ। ਸਾਧਨਾ ਕਰਨ ਨਾਲ ਹੀ ਕੋਈ ਭਗਤ ਬਣਦਾ ਹੈ। ਸਾਧਨਾ ਕਰ ਕਰਕੇ ਹੀ ਕੋਈ ਪ੍ਰਭੂ ਦੇ ਦਰ 'ਤੇ ਪਹੁੰਚ ਸਕਦਾ ਹੈ।

*ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥*

ਆਕਾਸ਼ ਤੱਕ ਪਹੁੰਚਿਆਂ ਹੋਇਆਂ ਨੂੰ ਵੇਖ ਕੇ ਕੀੜਿਆਂ ਨੂੰ ਵੀ ਰੀਸ ਆ ਗਈ। ਉਹਨਾਂ ਨੇ ਵੀ ਆਪਣੇ ਨਾਮ ਨਾਲ 'ਸੰਤ' ਸ਼ਬਦ ਜੋੜ ਲਿਆ, ਭਗਤ ਜੋੜ ਲਿਆ। ਬ੍ਰਹਮ ਗਿਆਨੀ ਜੋੜ ਦਿੱਤਾ। ਇਸ ਦੇਸ਼ ਵਿਚ ਲੱਖਾਂ ਦੀ ਗਿਣਤੀ ਵਿਚ ਸੰਤ ਹਨ, ਪਰ ਇਕ ਵੀ ਸੱਚਾ ਸੰਤ ਹੋਵੇ ਤਾਂ ਸਾਰੇ ਸ਼ਹਿਰ ਦੀ ਫ਼ਿਜ਼ਾ ਪਵਿੱਤਰ ਕਰਕੇ ਰੱਖ ਦੇਂਦਾ ਹੈ, ਸਾਰੀ ਕੌਮ ਦੀ ਜ਼ਿੰਦਗੀ ਬਦਲ ਕੇ ਰੱਖ ਦੇਂਦਾ ਹੈ। ਕਹਿੰਦੇ ਹਨ, ਗਾਥਾ ਹੈ ਭਗਤ ਮਾਲ ਦੀ। ਇਕ ਰੋਗੀ ਭਗਤ ਕਬੀਰ ਕੋਲ ਆਇਆ। ਉਸ ਵਕਤ ਕਬੀਰ ਦੀ ਪਤਨੀ ਘਰ ਵਿਚ ਸੀ। ਕਬੀਰ ਜੀ ਨਹੀਂ ਸਨ। ਰੋਗੀ ਨੇ ਫਰਿਆਦ ਕੀਤੀ ਕਿ ਭਗਤ ਜੀ ਮੈਨੂੰ ਕਿਸੇ ਤਰੀਕੇ ਨਾਲ ਨਵਾਂ ਨਰੋਆ ਕਰੋ। ਰੋਗ ਤੋਂ ਪੀੜਤ ਹਾਂ। ਕਬੀਰ ਦੀ ਪਤਨੀ ਨੇ ਇਹ ਫ਼ਰਿਆਦ ਸੁਣੀ ਤੇ ਰੋਗੀ ਦੇ ਕੋਲ ਆਈ। ਆਖਣ ਲੱਗੀ, ਰਾਮ ਕਹਿ। ਤਿੰਨ ਵਾਰ ਰਾਮ ਅਖਵਾਇਆ। ਰੋਗੀ ਦਾ ਰੋਗ ਜਾਂਦਾ ਰਿਹਾ। ਆਖਿਆ ਜਾ ਤੂੰ ਹੁਣ ਆਪਣੇ ਘਰ। ਰਸਤੇ ਵਿਚ ਉਹ ਧੰਨ ਕਬੀਰ, ਧੰਨ ਕਬੀਰ ਕਰਦਾ ਆਪਣੇ ਘਰ ਨੂੰ ਜਾ ਰਿਹਾ ਸੀ ਤਾਂ ਕਬੀਰ ਰਸਤੇ ਵਿਚ ਮਿਲ ਗਏ। ਆਖਣ ਲੱਗੇ ਪੁਰਖਾ ਐਸੀ ਕਿਹੜੀ ਸੁਗਾਤ ਤੇਰੀ ਝੋਲੀ ਵਿਚ ਪੈ ਗਈ ਹੈ ਕਿ ਤੂੰ ਧੰਨ ਕਬੀਰ, ਧੰਨ ਕਬੀਰ ਕਰਦਾ ਜਾ ਰਿਹਾ ਹੈਂ? ਆਖਣ ਲੱਗਾ। ਤਿੰਨ ਵਾਰ ਭਗਤ ਜੀ ਦੀ ਪਤਨੀ ਨੇ ਮੈਥੋਂ ਰਾਮ ਅਖਵਾਇਆ, ਮੇਰੇ ਸਾਰੇ ਰੋਗ ਜਾਂਦੇ ਰਹੇ। ਕਬੀਰ ਜੀ ਜਦ ਘਰ

ਪਹੁੰਚੇ ਤਾਂ ਆਪਣੀ ਪਤਨੀ ਦੇ ਉੱਤੇ ਇਸ ਤਰ੍ਹਾਂ ਦੀ ਨਿਗਾਹ ਮਾਰੀ ਜਿਵੇਂ ਕਿ ਆਪ ਨਾਰਾਜ਼ ਹਨ। ਪਤਨੀ ਪੁੱਛਦੀ ਹੈ ਕਿ ਕਾਰਨ ਕੀ ਹੈ? ਉਸ ਵਕਤ ਕਬੀਰ ਕਹਿੰਦੇ ਹਨ ਕਿ ਇਕ ਵਾਰ ਰਾਮ ਆਖਣ ਨਾਲ ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ, ਸਾਰੀ ਕੌਮ ਪਵਿੱਤਰ ਹੋ ਜਾਂਦੀ ਹੈ, ਤੂੰ ਤਿੰਨ ਵਾਰ ਰਾਮ ਅਖਵਾ ਕੇ ਰੋਗੀ ਦਾ ਰੋਗ ਦੂਰ ਕੀਤਾ, ਇਹ ਰਾਮ ਨਾਮ ਦੀ ਤੌਹੀਨ ਹੈ। ਰਾਮ ਦਾ ਨਾਮ ਤਾਂ ਮਹਾਨ ਹੈ। ਬੜਾ ਸੁੰਦਰ ਕਬੀਰ ਜੀ ਦਾ ਸਲੋਕ ਹੈ -

*ਕਬੀਰ ਸੋੁਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥*
*ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥* (ਪੰਨਾ ੧੩੭੦)

ਇਸ ਦੇਹੀ ਦਾ ਕਹਿਣਾ ਕੀ, ਸਾਰਾ ਸ਼ਹਿਰ ਪਵਿੱਤਰ ਹੋ ਜਾਂਦਾ ਹੈ, ਸਾਰਾ ਨਗਰ ਪਵਿੱਤਰ ਹੋ ਜਾਂਦਾ ਹੈ। ਜਦ ਟਿੱਕੇ ਹੋਏ ਮਨ ਨਾਲ ਇਕ ਵਾਰ ਪ੍ਰਮਾਤਮਾ ਦਾ ਨਾਮ ਲਿਆ ਜਾਂਦਾ ਹੈ ਤਾਂ ਆਲੇ ਦੁਆਲੇ ਦੀ ਸਾਰੀ ਫਿਜ਼ਾ ਪਵਿੱਤਰ ਹੋ ਜਾਂਦੀ ਹੈ, ਮੁਅੱਤਰ ਹੋ ਜਾਂਦੀ ਹੈ, ਤਾਂ ਇਸ ਤਰ੍ਹਾਂ ਦੇ ਰਸਕ ਬੰਦਿਆਂ ਨੂੰ ਦੇਖਕੇ ਕਈ ਪਖੰਡੀਆਂ ਨੂੰ ਵੀ ਰੀਸ ਆਉਂਦੀ ਹੈ। ਉਹ ਵੀ ਆਪਣੇ ਨਾਲ ਸੰਤ ਸ਼ਬਦ, ਬ੍ਰਹਮ ਗਿਆਨੀ ਸ਼ਬਦ ਜੋੜ ਲੈਂਦੇ ਹਨ, ਪਰ ਸਾਹਿਬ ਕਹਿੰਦੇ ਹਨ-

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥*

ਇਹ ਸੌਗਾਤ ਪ੍ਰਮਾਤਮਾ ਦੀ ਨਿਗਾਹ ਨਾਲ ਪ੍ਰਮਾਤਮਾ ਦੀ ਬਖ਼ਸ਼ਿਸ਼ ਨਾਲ ਹੁੰਦੀ ਹੈ, ਨਕਲ ਕਰਨ ਦੇ ਨਾਲ ਨਹੀਂ। ਕੋਈ ਆਪਣੇ ਨਾਲ ਦੇ ਨਾਮ ਜੋੜ ਲਏ ਪਰਮ ਪੁਰਸ਼, ਸੰਤ, ਬ੍ਰਹਮ ਗਿਆਨੀ ਤਾਂ ਇਹਦੇ ਨਾਲ ਕੋਈ ਬ੍ਰਹਮ ਗਿਆਨੀ ਨਹੀਂ ਹੋ ਸਕਦਾ। ਇਹ ਤਾਂ ਕੋਈ ਜੱਪ ਕਰਦਾ ਹੈ, ਤੱਪ ਕਰਦਾ ਹੈ ਤਾਂ ਫਿਰ ਉਸ ਦੀ ਨਜ਼ਰ ਦਾ ਪਾਤਰ ਬਣਦਾ ਹੈ, ਉਹਦੀ ਬਖਸ਼ਿਸ਼ ਦਾ ਪਾਤਰ ਬਣਦਾ ਹੈ, ਫਿਰ ਜਾ ਕੇ ਕਿਧਰੇ ਇਹ ਸੌਗਾਤ ਉਹਦੀ ਝੋਲੀ ਵਿਚ ਪੈਂਦੀ ਹੈ। ਸਾਹਿਬ ਕਹਿੰਦੇ ਹਨ -

*ਨਾਨਕ ਨਦਰੀ ਪਾਈਐ॥*

ਇਹ ਦਰ ਇਹ ਪਰਮ ਸੌਗਾਤ ਉਸ ਦੀ ਨਦਰ ਨਾਲ ਪ੍ਰਾਪਤ ਹੁੰਦੀ ਹੈ, ਉਸ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ-

*ਕੂੜੀ ਕੂੜੈ ਠੀਸ॥*

ਪਖੰਡੀ ਝੂਠੇ ਦੀ ਇਹ ਝੂਠੀ ਰੀਸ ਹੈ, ਭਾਵ ਉਹ ਜੋ ਲਲਕਾਰ ਲਲਕਾਰ ਕੇ ਕਹਿ ਰਿਹਾ ਹੈ-ਮੈਂ ਸੰਤ ਹਾਂ, ਮੈਂ ਪਰਮ ਗਿਆਨੀ ਹਾਂ, ਮੈਂ ਇਹ ਕਰ ਸਕਦਾ ਹਾਂ, ਮੈਂ ਉਹ ਕਰ ਸਕਦਾ ਹਾਂ ਤੇ ਤਰ੍ਹਾਂ ਤਰ੍ਹਾਂ ਦੀਆਂ ਰਿਧੀਆਂ ਸਿੱਧੀਆਂ ਦਾ ਉਹ ਦਾਅਵਾ ਕਰੇ। ਸਾਹਿਬ ਕਹਿੰਦੇ ਹਨ ਕਿ ਇਹ ਝੂਠੀਆਂ ਕੂੜ ਦੀਆਂ ਰੀਸਾਂ ਹਨ। ਇਸ ਤਰ੍ਹਾਂ ਦਾ ਵਾਕਿਆ ਸਾਹਿਬ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਆਇਆ। ਜਗਨ ਨਾਥ ਪੁਰੀ ਵਿਚ ਇਕ ਸਾਧੂ ਨੇ ਆਪਣੇ ਆਲੇ-ਦੁਆਲੇ ਬੜੀ ਭਾਰੀ ਭੀੜ ਇਕੱਠੀ ਕੀਤੀ ਹੋਈ ਸੀ ਅਤੇ ਨੱਕ ਨੂੰ ਪਕੜ ਕੇ ਦੋ ਉਂਗਲਾਂ ਨਾਲ ਅੱਖਾਂ ਮੀਟ ਕੇ ਤਿੰਨਾਂ ਲੋਕਾਂ ਦੀ ਗੱਲ ਦੱਸ ਰਿਹਾ ਸੀ। ਕਦੀ ਵਿਸ਼ਨੂੰ ਲੋਕ ਦੀ ਚਰਚਾ ਕਰੇ, ਕਦੀ ਬ੍ਰਹਮ ਲੋਕ ਦੀ ਤੇ ਕਦੀ ਰੁਦਰ ਲੋਕ ਦੀ। ਲੋਕ ਉਸ ਦੇ ਭਾਂਡੇ ਵਿਚ, ਜੋ ਉਸ ਦੇ ਅੱਗੇ ਪਿਆ ਸੀ, ਪੈਸੇ ਪਾਈ ਜਾਣ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹ ਭਾਂਡਾ ਚੁੱਕ ਕੇ ਜੋਗੀ ਦੇ ਪਿੱਛੇ ਰੱਖ ਦਿੱਤਾ। ਜੋਗੀ ਇਸੇ ਤਰੀਕੇ ਨਾਲ ਬ੍ਰਹਮ ਲੋਕ, ਬਿਸ਼ਨ ਲੋਕ, ਹੋਰ ਤਰ੍ਹਾਂ ਤਰ੍ਹਾਂ ਦੇ ਲੋਕਾਂ ਦੀਆਂ ਗੱਲਾਂ ਕਰਦਾ ਰਿਹਾ, ਚਰਚਾ ਕਰਦਾ ਰਿਹਾ, ਆਖ਼ਰ ਉਸ ਨੇ ਆਪਣੀ ਅੱਖ ਖੋਲ੍ਹੀ। ਦੇਖ ਕੇ ਹੈਰਾਨ ਰਹਿ ਗਿਆ ਕਿ ਉਹ ਭਾਂਡਾ ਨਹੀਂ ਹੈ। ਉਹ ਭਿਖਿਆ ਪਾਣ ਵਾਲਾ ਭਾਂਡਾ ਜਿਹਦੇ ਵਿਚ ਲੋਕੀਂ ਧਨ ਪਾ ਰਹੇ ਸਨ, ਅਗੋਂ ਗ਼ਾਇਬ ਵੇਖ ਕੇ ਹੈਰਾਨ ਹੋ ਗਿਆ। ਮੇਰਾ ਖੱਪਰ ਕਿਥੇ ਹੈ? ਚਿੱਲਾ ਕੇ ਉਸ ਨੇ ਆਖਿਆ। ਗੁਰੂ ਨਾਨਕ ਦੇਵ ਜੀ ਖੜੇ ਸਨ ਤੇ ਮੁਸਕਰਾ ਕੇ ਬੋਲੇ -

*ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥*

*ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥* (ਪੰਨਾ ੬੬੩)

ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹ ਵਾਕ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਵਿਚ ਦਰਜ ਹੈ। ਆਪ ਕਹਿੰਦੇ ਹਨ ਕਿ ਐ ਸਾਧੂ! ਐ ਜੋਗੀ! ਤੂੰ ਦੋ ਉਂਗਲਾਂ ਨਾਲ ਨੱਕ ਨੂੰ ਪਕੜ ਲੈਂਦਾ ਹੈਂ ਤੇ ਅੱਖਾਂ ਮੀਟ ਕੇ ਤਿੰਨ ਲੋਕਾਂ ਦੀਆਂ ਗੱਲਾਂ ਕਰਦਾ ਹੈਂ। ਤੈਨੂੰ ਆਪਣੇ ਪਿੱਛੇ ਪਿਆ ਹੋਇਆ ਖੱਪਰ ਨਹੀਂ ਦਿਖਾਈ ਦੇਂਦਾ ਤਾਂ ਤਿੰਨ ਲੋਕਾਂ ਦੀ ਜਿਹੜੀ ਤੂੰ ਗੱਲ ਕਰ ਰਿਹਾ ਹੈਂ ਇਹ ਸਭ ਤੇਰੀਆਂ ਝੂਠੀਆਂ ਠੀਸਾਂ ਹਨ।

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥*

ਇਸ ਧਰਮ ਦੀ ਦੁਨੀਆਂ ਵਿਚ ਇਸ ਤਰ੍ਹਾਂ ਦੇ ਠੱਗ ਅਕਸਰ ਮੌਜੂਦ ਹੁੰਦੇ ਹਨ ਜੋ ਰਿੱਧੀਆਂ ਸਿੱਧੀਆਂ ਦਾ ਦਾਅਵਾ ਕਰਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ ਇਸ ਚੀਜ਼ ਦੀ ਪ੍ਰਾਪਤੀ ਹੋ ਗਈ, ਉਸ ਚੀਜ਼ ਦੀ ਪ੍ਰਾਪਤੀ ਹੋ ਗਈ ਹੈ। ਸਾਹਿਬ ਕਹਿੰਦੇ ਹਨ ਕਿ ਇਹ ਝੂਠੇ ਦੀਆਂ ਝੂਠੀਆਂ ਠੀਸਾਂ ਹਨ। ਇਹ ਉਹਦੀ ਬਖ਼ਸ਼ਿਸ਼ ਨਾਲ, ਉਹਦੀ ਰਹਿਮਤ ਨਾਲ ਸੌਗਾਤ ਪ੍ਰਾਪਤ ਕਰੀਦੀ ਹੈ-

*ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥*

ਉਹਦੇ ਦਰ ਦੀਆਂ ਪੌੜੀਆਂ ਇਹ ਹਨ ਕਿ ਰਸਨਾ ਨਾਲ ਵਾਹਿਗੁਰੂ ਵਾਹਿਗੁਰੂ ਮਨੁੱਖ ਉਤਨੇ ਚਿਰ ਤੱਕ ਜੱਪਦਾ ਰਹੇ ਜਿਤਨੇ ਚਿਰ ਤੱਕ ਨਦਰ ਦਾ ਪਾਤਰ ਬਣ ਨਹੀਂ ਜਾਂਦਾ, ਬਖ਼ਸ਼ਿਸ਼ ਦਾ ਪਾਤਰ ਬਣ ਨਹੀਂ ਜਾਂਦਾ।



# ਪਉੜੀ ਤੇਤੀਵੀਂ

*ਆਖਣਿ ਜੋਰੁ ਚੁਪੈ ਨਹ ਜੋਰੁ॥*
*ਜੋਰੁ ਨ ਮੰਗਣਿ ਦੇਣਿ ਨ ਜੋਰੁ॥*
*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥*
*ਜੋਰੁ ਨ ਰਾਜਿ ਮਾਲਿ ਮਨਿ ਸੋਰੁ॥*
*ਜੋਰੁ ਨ ਸੁਰਤੀ ਗਿਆਨਿ ਵੀਚਾਰਿ॥*
*ਜੋਰੁ ਨ ਜੁਗਤੀ ਛੁਟੈ ਸੰਸਾਰੁ॥*
*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥*
*ਨਾਨਕ ਉਤਮੁ ਨੀਚੁ ਨ ਕੋਇ॥ ੩੩॥*

ਜਪੁਜੀ ਸਾਹਿਬ ਦੀ ਇਹ ਪਉੜੀ ਇਕ ਅਦੁੱਤੀ ਪਉੜੀ ਹੈ -

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

ਜਪ ਤਪ ਕਰਕੇ ਪੌੜੀਆਂ 'ਤੇ ਚੜ੍ਹ ਕੇ ਮਨੁੱਖ ਕਿਥੇ ਕਿਥੇ ਪਹੁੰਚਦਾ ਹੈ, ਇਹ ਪਉੜੀ ਦੱਸਦੀ ਹੈ। ਇਸ ਪਉੜੀ ਤੱਕ ਪਹੁੰਚਦਿਆਂ ਪਹੁੰਚਦਿਆਂ ਮਨੁੱਖ ਦੀ ਸੁਰਤ ਨੂੰ ਇਹ ਬੋਧ ਹੁੰਦਾ ਹੈ ਕਿ-

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥ ਨਾਨਕ ਉਤਮੁ ਨੀਚੁ ਨ ਕੋਇ॥*

ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਪ੍ਰਮਾਤਮਾ ਇਕ ਜ਼ੋਰ ਹੈ, ਤਾਕਤ ਹੈ, ਸ਼ਕਤੀ ਹੈ। ਇਸ ਗੱਲ ਦਾ ਵੀ ਬੋਧ ਹੁੰਦਾ ਹੈ ਕਿ ਮੈਂ ਝੂਠ ਹਾਂ, ਤੂੰ ਸੱਚ ਹੈਂ। ਮੇਰੀ ਹੋਂਦ ਝੂਠ ਹੈ, ਮੇਰਾ ਮੰਨਣਾ ਝੂਠ ਹੈ। ਤੂੰ ਹੀ ਹੈਂ, ਤੂੰ ਹੀ ਹੈਂ। 'ਮੈਂ' ਹੀ ਸਭ ਤੋਂ ਵੱਡੀ ਦੀਵਾਰ ਹੈ। ਇਥੋਂ ਹੀ ਸਤਿਗੁਰੂ ਨੇ ਗੱਲ ਅਰੰਭ ਕੀਤੀ ਸੀ ਕਿ

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਕਿਵੇਂ ਝੂਠ ਦੀ ਕੰਧ ਟੁੱਟੇ? ਕਿਵੇਂ 'ਮੈਂ' ਦੀ ਕੰਧ ਟੁੱਟੇ ਤੇ ਕਿਵੇਂ 'ਤੂੰ' ਦੀ ਪ੍ਰਾਪਤੀ

ਹੋਵੇ? ਤੂੰ ਕੀ ਹੈ? ਇਕ ਤਾਕਤ ਸਰਬ ਸ਼ਕਤੀਮਾਨ ਇਥੇ ਆ ਕੇ ਗੱਲ ਸਪੱਸ਼ਟ ਕਰਦੀ ਹੈ ਕਿ ਪ੍ਰਮਾਤਮਾ ਕੋਈ ਵਿਅਕਤੀ ਨਹੀਂ, ਇਕ ਪਰਮ ਸ਼ਕਤੀ ਹੈ। ਉਹ ਸ਼ਕਤੀ ਕੀ ਹੈ ਅਤੇ ਕਿੰਨੀ ਕੁ ਹੈ? ਜਪੁਜੀ ਸਾਹਿਬ ਵਿਚ ਇਹ ਵੀ ਇਸ਼ਾਰਾ ਸਤਿਗੁਰੂ ਜੀ ਕਰ ਗਏ ਹਨ-

*ਕੇਤਾ ਤਾਣ ਸੁਆਲਿਹੁ ਰੂਪੁ॥*

ਕਿੰਨਾ ਕੁ ਤਾਣੁ ਹੈ? ਕਿਤਨੀ ਕੁ ਸ਼ਕਤੀ ਹੈ? ਕਿਸ ਦੇ ਕੋਲ ਕਿਤਨੀ ਕੁ ਤਾਕਤ ਹੈ? ਕੌਣ ਅੰਦਾਜ਼ਾ ਲਾਵੇ? ਕੌਣ ਤਕੜੀ 'ਤੇ ਤੋਲੇ? ਕੌਣ ਇਸ ਸ਼ਕਤੀ ਨੂੰ ਨਾਪੇ? ਉਸ ਅਸੀਮ ਨੂੰ ਕਿਸ ਤਰ੍ਹਾਂ ਕੋਈ ਸੀਮਿਤ ਕਰੇ? ਸਾਹਿਬ ਕਹਿੰਦੇ ਹਨ ਇਹ ਔਖੀ ਗੱਲ ਹੈ। ਇਸ ਪਾਵਨ ਪਵਿੱਤਰ ਪਉੜੀ ਵਿਚ ਸਾਹਿਬ ਕਹਿੰਦੇ ਹਨ ਕਿ ਜੱਪ ਤੱਪ ਕਰਕੇ ਸੁਰਤ ਜਦ ਸਿੱਖਰ 'ਤੇ ਪਹੁੰਚਦੀ ਹੈ ਤਾਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਜਿਵੇਂ ਕਿ ਨਬਜ਼ ਚੱਲ ਰਹੀ ਹੈ, ਚਲਾਈ ਨਹੀਂ ਜਾ ਰਹੀ। ਸੁਆਸ ਚੱਲ ਰਹੇ ਹਨ, ਚਲਾਏ ਨਹੀਂ ਜਾ ਰਹੇ। ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਕੀਤਾ ਜਾ ਰਿਹਾ ਹੈ ਜਾਂ ਮੈਂ ਕਰ ਰਿਹਾ ਹਾਂ, ਇਹ ਮੇਰੀ ਹੋਂਦ ਹੈ, ਇਕ ਝੂਠ ਹੈ। ਹੋ ਰਿਹਾ ਹੈ, ਸਭ ਕੁਝ ਹੋ ਰਿਹਾ ਹੈ ਪਰ ਬੋਧ ਤੋਂ ਬਿਨਾਂ, ਗਿਆਨ ਤੋਂ ਬਿਨਾਂ, ਅਨੁਭਵ ਤੋਂ ਬਿਨਾਂ। ਐਸਾ ਕਹਿਣਾ ਕਿ ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ ਤਾਂ ਇਹ ਵੀ ਇਕ ਝੂਠ ਹੈ। ਉਸ ਅਨੁਭਵ ਦੇ ਹੋਏ ਬਿਨਾਂ ਐਸਾ ਕਹਿਣਾ ਕਿ ਤੂੰ ਹੀ ਹੈਂ, ਤੂੰ ਹੀ ਹੈਂ, ਮੈਂ ਨਹੀਂ ਹਾਂ। ਦਰਅਸਲ ਉਹ ਤੂੰ ਹੀ, ਤੂੰ ਹੀ ਕਹਿਣ ਵਿਚ ਕੋਈ ਰੱਸ ਨਹੀਂ ਹੋਵੇਗਾ। ਉਹ ਵੀ ਕਹਿਣਾ ਗ਼ਲਤ ਹੋਵੇਗਾ ਤੇ ਸੁਰਤ ਜਦ ਬਲੰਦੀਆਂ ਨੂੰ ਛੂੰਹਦੀ ਹੈ ਤਾਂ ਉਸ ਨੂੰ ਇਕ ਗੱਲ ਸਪੱਸ਼ਟ ਦਿਖਾਈ ਦੇ ਜਾਂਦੀ ਹੈ ਤੇ ਜਿਵੇਂ ਕੋਈ ਬੱਚਾ ਆਪਣੀ ਜਵਾਨੀ ਨੂੰ ਰੋਕਣਾ ਚਾਹੇ, ਨਹੀਂ ਰੋਕ ਸਕਦਾ। ਕੋਈ ਜਵਾਨ ਬੁਢੇਪੇ ਨੂੰ ਰੋਕਣਾ ਚਾਹੇ, ਨਹੀਂ ਰੋਕ ਸਕਦਾ। ਇਕ ਗੱਲ ਸਪੱਸ਼ਟ ਹੋ ਗਈ ਕਿ ਹੋ ਰਿਹਾ ਹੈ ਸਭ ਕੁਝ, ਕੀਤਾ ਨਹੀਂ ਜਾ ਰਿਹਾ। ਜੀਵਨ ਦੇ ਇਤਨੇ ਵੱਡੇ ਪੜਾਅ-ਬਚਪਨ, ਜਵਾਨੀ, ਬੁਢੇਪਾ, ਜਨਮ ਤੇ ਮਰਨ ਜਦ ਮੇਰੇ ਹੱਥ ਵਿਚ ਨਹੀਂ ਤਾਂ ਭਗਤ ਕਹਿ ਉਠਣ ਕੁਝ ਵੀ ਮੇਰੇ ਹੱਥ ਵਿਚ ਨਹੀਂ। ਇਤਨੀ ਮਹਾਨ ਘਟਨਾ ਜਿਸ ਤੋਂ ਮੈਂ ਲੰਘ ਰਿਹਾ ਹਾਂ, ਮੇਰੇ ਹੱਥ ਵਿਚ ਨਹੀਂ। ਮੈਂ ਤੇ ਇਕ ਨਦੀ ਦੇ ਵਹਿਣ ਦੀ ਤਰ੍ਹਾਂ ਹਾਂ। ਇਹ ਗੱਲ ਵੱਖਰੀ ਹੈ ਕਿ ਨਦੀ ਮਾਣ ਨਾਲ ਆਖੇ ਕਿ ਮੈਂ ਚੱਲ ਰਹੀ ਹਾਂ ਅਤੇ ਸਾਗਰ ਨੂੰ ਤਲਾਸ਼ ਕਰ ਰਹੀ ਹਾਂ। ਨਹੀਂ, ਇਹ ਵਹਿਣ ਸੁਭਾਵਿਕ ਹੈ। ਨਦੀ ਆਪਣੇ ਆਪ ਨੂੰ ਰੋਕ ਨਹੀਂ ਸਕਦੀ। ਰੋਕ ਲਵੇ ਤਾਂ ਖ਼ਤਮ ਹੋ ਜਾਏਗੀ ਅਤੇ ਇਸਦਾ ਵਹਿਣ ਜਾਰੀ ਰਹੇਗਾ, ਪਰ ਵਹਿਣ ਦਾ ਜੋ ਨਿਯਮ ਪਰੀਪੂਰਨ ਪ੍ਰਮਾਤਮਾ ਨੇ ਬਣਾ ਦਿੱਤਾ ਹੈ ਇਹ ਨੀਵਾਣ ਵੱਲ ਹੋਵੇਗਾ ਅਤੇ ਇਹ ਨਿਵਾਣ ਵੱਲ ਹੀ ਵੱਗਦਾ ਰਹੇਗਾ। ਇਹ ਗੱਲ ਵੱਖਰੀ ਹੈ ਕਿ ਨਦੀ ਆਖੇ, ਮੈਂ ਆਪਣੇ ਆਪ ਨਿਵਾਣ ਵੱਲ ਵੱਗ ਰਹੀ ਹਾਂ। ਮੈਂ ਖ਼ੁਦ ਸਾਗਰ ਦੀ ਤਲਾਸ਼ ਕਰ ਰਹੀ ਹਾਂ। ਨਹੀਂ, ਇਕ ਦੈਵੀ ਨਿਯਮ ਜੋ ਪਿੱਛੇ ਕੰਮ ਕਰ ਰਿਹਾ ਹੈ, ਉਹ ਨਿਵਾਣ ਵੱਲ

ਪਾਣੀ ਨੂੰ ਤੋਰ ਰਿਹਾ ਹੈ ਅਤੇ ਸਾਗਰ ਤੱਕ ਪਾਣੀ ਨੂੰ ਪਹੁੰਚਾ ਰਿਹਾ ਹੈ। ਹੂ-ਬ-ਹੂ ਇਹ ਜੋ ਜੀਵਣ ਦੀ ਧਾਰਾ ਹੈ, ਇਹ ਅਨੰਤ ਜ਼ਿੰਦਗੀਆਂ ਦੇ ਜੋ ਦਰਿਆ ਚੱਲ ਰਹੇ ਹਨ, ਦਰਅਸਲ ਇਹ ਚੱਲ ਹੀ ਰਹੇ ਹਨ। ਇਹ ਗੱਲ ਵੱਖਰੀ ਹੈ ਜੀਵਨ ਦਾ ਦਰਿਆ ਕਹਿ ਸਕਦਾ ਹੈ ਕਿ ਮੈਂ ਖ਼ੁਦ ਚੱਲ ਰਿਹਾ ਹਾਂ, ਕਿਉਂਕਿ ਪ੍ਰਭੂ ਨੇ ਇਕ ਰਸਨਾ ਦੇ ਦਿੱਤੀ ਹੈ, ਦਿਮਾਗ਼ ਦੇ ਦਿੱਤਾ ਹੈ, ਦਿਲ ਦੇ ਦਿੱਤਾ ਹੈ, ਤਾਂ ਜੀਵਨ ਧਾਰਾ ਕਹਿ ਸਕਦੀ ਹੈ ਮੈਂ ਖ਼ੁਦ ਤਲਾਸ਼ ਕਰ ਰਹੀ ਹਾਂ ਧਨ ਨੂੰ, ਸੰਪੱਤੀ ਨੂੰ, ਸੁੱਖ ਸ਼ਾਂਤੀ ਅਤੇ ਪ੍ਰਮਾਤਮਾ ਨੂੰ ਅਤੇ ਮੈਂ ਆਪਣਾ ਕੇਂਦਰ ਇਹ ਸਭ ਕੁਝ ਮੈਂ ਖ਼ੁਦ ਤਲਾਸ਼ ਕਰ ਰਹੀ ਹਾਂ। ਪਰ ਸਾਹਿਬ ਕਹਿੰਦੇ ਹਨ, ਨਹੀਂ, ਸਿਮਰਨ ਕਰਦਿਆਂ ਕਰਦਿਆਂ ਇਕ ਬੋਧ ਮਿਲਦਾ ਹੈ ਅਤੇ ਮਨੁੱਖ ਕਹਿ ਦੇਂਦਾ ਹੈ ਕਿ ਨਹੀਂ, ਹੋ ਰਿਹਾ ਹੈ ਸਭ ਕੁਝ, ਕੀਤਾ ਨਹੀਂ ਜਾ ਰਿਹਾ। ਜੇਕਰ ਮੇਰੇ ਹੱਥ ਵਿਚ ਕੁਝ ਹੈ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ

*ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ ਸੋਈ ਕਰੇਇ॥*

(ਪੰਨਾ ੨੭੭)

ਜੇਕਰ ਸਚਮੁਚ ਹੀ ਮਨੁੱਖ ਦੇ ਹੱਥ ਵਿਚ ਸਭ ਕੁਝ ਹੈ ਤਾਂ ਫਿਰ ਸਭ ਕੁਝ ਮਨੁੱਖ ਦੇ ਹੱਥਾਂ ਵਿਚ ਹੋਣਾ ਚਾਹੀਦਾ ਹੈ। ਸਭ ਕੁਝ ਮਨੁੱਖ ਦੇ ਹੱਥਾਂ ਵਿਚ ਨਹੀਂ ਹੈ। ਇਹ ਗੱਲ ਵੱਖਰੀ ਹੈ ਕਿ ਮਨੁੱਖ ਦਾਅਵਾ ਕਰ ਸਕਦਾ ਹੈ ਕਿ ਸਭ ਕੁਝ ਮੇਰੀ ਮੁੱਠੀ ਦੇ ਵਿਚ ਹੈ। ਭਾਵੇਂ ਮੁੱਠੀ ਦੇ ਵਿਚ ਕੁਝ ਵੀ ਨਾ ਹੋਵੇ। ਖ਼ਾਲੀ ਹੈ ਇਹ ਮੁੱਠੀ, ਕੁਝ ਵੀ ਨਹੀਂ ਹੈ, ਤਾਂ ਵੀ ਦਾਅਵੇ ਕੀਤੇ ਜਾ ਸਕਦੇ ਹਨ। ਇਸ ਪਉੜੀ ਵਿਚ ਕੁਝ ਇਸ ਢੰਗ ਦਾ ਬੋਧ ਗੁਰੂ ਨਾਨਕ ਦੇਵ ਜੀ ਮਹਾਰਾਜ ਕਰਾਉਂਦੇ ਹਨ, ਜਿਸ ਦੀ ਮੂਲ ਪੰਗਤੀ ਇਹ ਹੈ-

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥*

ਜੇ ਕੋਈ ਮਾਣ ਨਾਲ ਆਖੇ ਕਿ ਨਹੀਂ, ਮੇਰਾ ਜ਼ੋਰ ਕੰਮ ਕਰ ਰਿਹਾ ਹੈ ਅਤੇ ਮੈਂ ਜ਼ੋਰ ਨਾਲ ਬਹੁਤ ਕੁਝ ਕਰ ਸਕਦਾ ਹਾਂ ਤਾਂ ਸਾਹਿਬ ਕਹਿੰਦੇ ਹਨ ਕਿ ਕੋਈ ਕਰਕੇ ਦਿਖਾਏ-

*ਜਿਸ ਹਥਿ ਜੋਰੁ ਕਰਿ ਵੇਖੈ ਸੋਇ॥*

ਜਿਹੜਾ ਆਖੇ ਮੇਰੇ ਹੱਥ ਵਿਚ ਜ਼ੋਰ ਹੈ, ਕਰ ਕੇ ਵੇਖ ਲਏ ਕੀ ਕਰ ਸਕਦਾ ਹੈ ਤਾਂ ਮਹਾਰਾਜ ਗੱਲ ਇੱਥੋਂ ਅਰੰਭ ਕਰਦੇ ਹਨ-

*ਆਖਣਿ ਜੋਰੁ ਚੁਪੈ ਨਹ ਜੋਰੁ॥*

ਬੋਲਣ ਦੇ ਵਿਚ ਵੀ ਮਨੁੱਖ ਦਾ ਜ਼ੋਰ ਨਹੀਂ ਤੇ ਚੁੱਪ ਰਹਿਣ ਵਿਚ ਵੀ ਮਨੁੱਖ ਦੀ ਤਾਕਤ ਕੰਮ ਨਹੀਂ ਕਰ ਰਹੀ। ਪਰੀਪੂਰਨ ਪ੍ਰਮਾਤਮਾ ਦੀ ਸ਼ਕਤੀ ਕੰਮ ਕਰ ਰਹੀ ਹੈ। ਅਕਸਰ ਐਸਾ ਦੇਖਣ ਵਿਚ ਆਇਆ ਹੈ ਕਿ ਮਨੁੱਖ ਪਸ਼ਚਾਤਾਪ ਕਰ ਰਿਹਾ ਹੁੰਦਾ ਹੈ ਕਿ ਇਹ ਗੱਲ ਮੈਨੂੰ ਨਹੀਂ ਆਖਣੀ ਚਾਹੀਦੀ ਸੀ, ਮੈਂ ਕਹਿ ਬੈਠਾ ਹਾਂ। ਉਹ ਜੋ ਕਹਿ ਬੈਠਾ ਹੈ,

ਉਸ ਦਾ ਅਫ਼ਸੋਸ ਹੈ ਅਤੇ ਐਸਾ ਵੀ ਦਿਖਾਈ ਦੇਂਦਾ ਹੈ ਕਈ ਵਾਰ ਮਨੁੱਖ ਕਹਿ ਦੇਂਦਾ ਹੈ ਕਿ ਇਹ ਗੱਲ ਮੈਨੂੰ ਆਖਣੀ ਚਾਹੀਦੀ ਸੀ, ਮੈਂ ਕਿਉਂ ਨਹੀਂ ਆਖੀ? ਮੈਂ ਚੁੱਪ ਕਿਉਂ ਰਹਿ ਗਿਆ? ਮਹਾਰਾਜ ਕਹਿੰਦੇ ਹਨ ਕਿ ਇਕ ਅਗੰਮੀ ਸ਼ਕਤੀ ਕੰਮ ਕਰ ਰਹੀ ਹੈ ਤੇਰੇ ਚੁੱਪ ਰਹਿਣ ਵਿਚ, ਤੇਰੇ ਬੋਲਣ ਵਿਚ ਅਤੇ ਉਂਝ ਵੀ ਉਹਦੀ ਰਸਨਾ ਉਸਦੀ ਸ਼ਕਤੀ ਨਾਲ ਬੋਲ ਰਹੀ ਹੈ। ਜਿਸਦੀ ਸ਼ਕਤੀ ਨਾਲ ਰਸਨਾ ਬੋਲ ਰਹੀ ਹੈ, ਉਸਦਾ ਬਖਿਆਨ ਕਿਸ ਤਰ੍ਹਾਂ ਕਰੇਗੀ? ਸਾਡਾ ਦਿਮਾਗ਼ ਜਿਹਦੀ ਸ਼ਕਤੀ ਨਾਲ ਸੋਚ ਰਿਹਾ ਹੈ, ਇਹ ਪੂਰਨ ਤੌਰ 'ਤੇ ਉਸ ਨੂੰ ਕਿਸ ਤਰ੍ਹਾਂ ਸੋਚ ਸਕੇਗਾ। ਕ੍ਰਿਤ ਹੈ ਕਰਤੇ ਦੀ ਪੂਰਨ ਰੂਪ ਵਿਚ ਕਿਸ ਢੰਗ ਨਾਲ ਬਖਿਆਨ ਕਰੇਗੀ? ਤਾਂ ਮਹਾਰਾਜ ਕਹਿੰਦੇ ਹਨ ਕਿ ਬੋਲਣ ਵਿਚ ਤੇ ਚੁੱਪ ਰਹਿਣ ਵਿਚ ਮਨੁੱਖ ਦੀ ਸਮਰੱਥਾ, ਮਨੁੱਖ ਦੀ ਸ਼ਕਤੀ ਕੰਮ ਨਹੀਂ ਕਰ ਰਹੀ। ਇਹ ਪਰੀਪੂਰਨ ਪ੍ਰਮਾਤਮਾ ਦੀ ਸ਼ਕਤੀ ਹੈ। ਇਹ ਜ਼ੋਰ ਉਸ ਦਾ ਹੈ। ਉਸ ਦੇ ਜ਼ੋਰ ਨਾਲ ਅਸੀਂ ਬੋਲ ਰਹੇ ਹਾਂ। ਉਸ ਦੇ ਜ਼ੋਰ ਨਾਲ ਚੁੱਪ ਕਰ ਜਾਂਦੇ ਹਾਂ ਜਾਂ ਇੰਝ ਕਹਿ ਲਉ ਇਹ ਸਵਾਲ ਚੱਲ ਰਹੇ ਹਨ, ਬੋਲ ਰਹੇ ਹਾਂ। ਉਹਦੀ ਹੀ ਸ਼ਕਤੀ ਹੈ, ਉਹਦੀ ਹੀ ਤਾਕਤ ਹੈ, ਪਰ ਅੱਜ ਬੰਦਾ ਖ਼ਾਮੋਸ਼ ਹੋ ਗਿਆ ਹੈ। ਬਿਲਕੁਲ ਹੀ ਖ਼ਾਮੋਸ਼, ਚੁੱਪ ਹੋ ਗਿਆ ਹੈ, ਇਹਦੇ ਵਿਚ ਵੀ ਉਹਦੀ ਸ਼ਕਤੀ ਹੈ। ਸਾਹਿਬ ਅੱਗੇ ਇਸ ਦਾ ਖ਼ੁਲਾਸਾ ਕਰਦੇ ਹਨ-

*ਜੋਰੁ ਨ ਮੰਗਣਿ ਦੇਣਿ ਨ ਜੋਰੁ॥*

ਅਕਸਰ ਐਸਾ ਦੇਖਣ ਵਿਚ ਆਇਆ ਹੈ ਕਿ ਮੰਗਤਿਆਂ ਨੂੰ ਮੰਗਣ ਵਿਚ ਅਫ਼ਸੋਸ ਹੁੰਦਾ ਹੈ ਕਿ ਮੈਂ ਕਿਉਂ ਮੰਗ ਰਿਹਾ ਹਾਂ ਅਤੇ ਮੰਗ ਮੰਗ ਕੇ ਮੇਰੇ ਦਿਮਾਗ਼ ਤੇ ਮੇਰੀ ਜ਼ਮੀਰ ਵਿਚ ਬੋਝ ਪੈ ਰਿਹਾ ਹੈ। ਫਿਰ ਮੰਗਣਾ ਬੰਦ ਨਹੀਂ ਹੁੰਦਾ। ਜਾਪਦਾ ਹੈ ਇਹਦੇ ਪਿੱਛੇ ਵੀ ਕੋਈ ਸ਼ਕਤੀ ਕੰਮ ਕਰਦੀ ਹੈ, ਕਿਸੇ ਹੋਰ ਦਾ ਜ਼ੋਰ ਕੰਮ ਕਰ ਰਿਹਾ ਹੈ। ਮਹਾਰਾਜ ਇੰਝ ਕਹਿੰਦੇ ਹਨ—

*ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥*

ਹੇ ਅਕਾਲ ਪੁਰਖ! ਇਹ ਤੇਰੇ ਚੋਜ ਹਨ। ਕਿਧਰੇ ਤੂੰ ਦਾਤਾ ਹੈ, ਕਿਧਰੇ ਤੂੰ ਮੰਗਤਾ ਹੈਂ। ਇਸ ਢੰਗ ਦੀ ਤੂੰ ਸ੍ਰਿਸ਼ਟੀ, ਇਸ ਢੰਗ ਦਾ ਤੂੰ ਜੀਵਾਂ ਦਾ ਜੀਵਨ ਬਣਾਇਆ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਹੇ ਅਕਾਲ ਪੁਰਖ ! ਮੈਂ ਦੇਖਦਾ ਹਾਂ, ਕਿਧਰੇ ਤੂੰ ਭਿਖਾਰੀ ਹੋਇਆ ਫਿਰਦਾ ਮੰਗ ਰਿਹਾ ਹੈਂ ਤੇ ਕਿਧਰੇ ਮੂੰਹ ਮੰਗਿਆ ਦਾਨ ਦੇਈ ਜਾ ਰਿਹਾ ਹੈਂ, ਦੇਈ ਜਾ ਰਿਹਾ ਹੈ। ਇਹ ਦੇਣ ਵਿਚ, ਇਹ ਮੰਗਣ ਵਿਚ ਤੇਰਾ ਹੀ ਜ਼ੋਰ ਕੰਮ ਕਰ ਰਿਹਾ ਹੈ। ਤੇਰੀ ਹੀ ਸ਼ਕਤੀ ਕੰਮ ਕਰ ਰਹੀ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ

*ਜੋਰੁ ਨ ਮੰਗਣਿ ਦੇਣਿ ਨ ਜੋਰੁ॥*

ਅਕਸਰ ਐਸਾ ਦੇਖਿਆ ਗਿਆ ਹੈ ਇਕ ਬੰਦਾ ਹੈ, ਜੇ ਉਹ ਕਹਿੰਦਾ ਹੈ ਕਿ ਇਹ

ਚੀਜ਼ ਮੈਨੂੰ ਨਹੀਂ ਦੇਣੀ ਚਾਹੀਦੀ ਮੈਂ ਦੇ ਬੈਠਾ ਹਾਂ। ਜੇ ਤੂੰ ਦੇ ਬੈਠਾ ਹੈਂ ਤਾਂ ਗੱਲ ਸਪੱਸ਼ਟ ਹੋ ਗਈ ਕਿ ਜ਼ੋਰ ਕਿਸੇ ਹੋਰ ਦਾ ਕੰਮ ਕਰ ਰਿਹਾ ਹੈ ਅਤੇ ਅੱਜ ਤੱਕ ਦਾ ਇਹ ਅਨੁਭਵ ਕਹਿ ਰਿਹਾ ਹੈ ਕਿ ਮੰਗਣ ਦੇ ਪਿੱਛੇ, ਦੇਣ ਦੇ ਪਿੱਛੇ ਪਰੀਪੂਰਨ ਪ੍ਰਮਾਤਮਾ ਦੀ ਇਕ ਪ੍ਰੇਰਨਾ ਕੰਮ ਕਰ ਰਹੀ ਹੈ। ਲੱਖ ਸਮਝਾਉ ਮੰਗਤਾ ਮੰਗਣ ਤੋਂ ਬਾਜ਼ ਨਹੀਂ ਆਵੇਗਾ ਅਤੇ ਲੱਖ ਸਮਝਾਉ ਦਾਤਾ ਦੇਣ ਤੋਂ ਬਾਜ਼ ਨਹੀਂ ਆਏਗਾ। ਬੱਦਲਾਂ ਨੂੰ ਕਹਿ ਦੇਈਏ ਬਰਸੋ ਹੀ ਨਾ, ਚੰਦਨ ਨੂੰ ਕਹਿ ਦੇਈਏ ਤੁਸੀਂ ਖ਼ੁਸ਼ਬੂ ਨਾ ਵੰਡੋ, ਫੁੱਲਾਂ ਨੂੰ ਕਹਿ ਦੇਈਏ ਤੁਸੀਂ ਮਹਿਕ ਚਾਰੇ ਪਾਸੇ ਕਿਉਂ ਖਿਲਾਰ ਰਹੇ ਹੋ? ਕਿਉਂ ਵੰਡਦੇ ਪਏ ਹੋ? ਦੇਣ ਦਾ ਸੁਭਾਅ ਹੀ ਕਾਦਰ ਕਰੀਮ ਨੇ ਬਣਾ ਦਿੱਤਾ ਹੈ ਬੱਦਲ ਦਾ, ਫੁੱਲਾਂ ਦਾ, ਚੰਦਨ ਦਾ। ਇਸ ਤਰ੍ਹਾਂ ਦਾ ਸੁਭਾਅ ਜਿਸ ਮਨੁੱਖ ਦੇ ਅੰਦਰ ਹੁੰਦਾ ਹੈ, ਉਹਨਾਂ ਨੂੰ ਆਖਿਆ ਜਾਂਦਾ ਹੈ ਇਹ ਫੁੱਲ ਵਰਗੇ ਹਨ, ਇਹ ਤਾਂ ਬੱਦਲਾਂ ਵਰਗੇ ਹਨ, ਇਹ ਤਾਂ ਚੰਦਨ ਵਰਗੇ ਹਨ, ਇਹ ਤਾਂ ਲੁਟਾਣਾ ਜਾਣਦੇ ਹਨ, ਇਹ ਤਾਂ ਵਰਸਣਾ ਜਾਣਦੇ ਹਨ, ਇਹ ਤਾਂ ਜਗਤ ਦੀ ਝੋਲੀ ਦੇ ਨੂੰ ਮੁਅੱਤਰ ਕਰਨਾ ਜਾਣਦੇ ਹਨ, ਖ਼ੁਸ਼ਬੂ ਵੰਡਣਾ ਜਾਣਦੇ ਹਨ, ਪਰ ਐਸਾ ਦੇਖਣ ਵਿਚ ਆਇਆ ਹੈ ਕਿ ਵੰਡਿਆ ਤੇ ਤਾਂ ਜਾ ਸਕਦਾ ਹੈ ਜੇ ਕਿਸੇ ਦੀ ਝੋਲੀ ਖ਼ਾਲੀ ਹੋਵੇ, ਮੰਗਣ ਨੂੰ ਵੀ ਖੜਾ ਹੋਵੇ। ਇਥੇ ਆ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਸਭ ਤੇਰੇ ਚੋਜ ਹਨ, ਕਿਧਰੇ ਤੂੰ ਮੰਗ ਰਿਹਾ ਹੈਂ, ਕਿਧਰੇ ਤੂੰ ਦੇ ਰਿਹਾ ਹੈਂ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਜੇਕਰ ਕੋਈ ਦਾਤਾ ਇਹ ਆਖ ਦੇਵੇ ਕਿ ਮੈਂ ਦੇ ਰਿਹਾ ਹਾਂ ਤਾਂ ਇਹ ਉਸ ਦੀ ਆਗਿਆਨਤਾ ਹੈ ਤੇ ਕੋਈ ਮੰਗਤਾ ਇਹ ਆਖ ਦੇਵੇ ਕਿ ਮੈਂ ਮੰਗ ਰਿਹਾ ਹਾਂ ਤਾਂ ਇਹ ਵੀ ਉਸ ਦੀ ਅਗਿਆਨਤਾ ਹੈ। ਜਿਸ ਦਿਨ ਮੰਗਤੇ ਤੇ ਦਾਤੇ ਨੂੰ ਇਹ ਸੂਝ ਮਿਲ ਜਾਂਦੀ ਹੈ-

*ਇਕ ਦਾਤੇ ਇਕ ਭੇਖਾਰੀ ਜੀ ਸਭ ਤੇਰੇ ਚੋਜ ਵਿਡਾਣਾ॥*

ਉਸ ਦਿਨ ਮੰਗਤਾ ਮੰਗਤਾ ਨਹੀਂ ਰਹਿੰਦਾ, ਦਾਤਾ ਦਾਤਾ ਨਹੀਂ ਰਹਿੰਦਾ, ਕੇਵਲ ਪ੍ਰਮਾਤਮਾ ਹੀ ਰਹਿ ਜਾਂਦਾ ਹੈ, ਕੇਵਲ ਅਕਾਲ ਪੁਰਖ ਹੀ ਰਹਿ ਜਾਂਦਾ ਹੈ। ਉਸ ਦਿਨ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਕਿਧਰੇ ਤੂੰ ਹੀ ਭੇਖਾਰੀ ਹੋ ਕੇ ਮੰਗ ਰਿਹਾ ਹੈਂ ਤੇ ਕਿਧਰੇ ਤੂੰ ਹੀ ਮਹਾਂ ਦਾਨੀ ਹੋ ਕੇ ਵੰਡ ਰਿਹਾ ਹੈਂ-

*ਜੋਰੁ ਨ ਮੰਗਣਿ ਦੇਣਿ ਨ ਜੋਰੁ॥*
*ਜੋਰ ਨ ਜੀਵਣਿ ਮਰਣਿ ਨਹ ਜੋਰੁ॥*

ਜਨਮ ਜੀਵਣ ਤੇ ਮਰਨ ਵਿਚ ਸਾਡਾ ਜ਼ੋਰ ਕੰਮ ਨਹੀਂ ਕਰ ਰਿਹਾ। ਅਸੀਂ ਆਪਣੀ ਮਰਜ਼ੀ ਨਾਲ ਜਗਤ 'ਤੇ ਨਹੀਂ ਆਏ ਅਤੇ ਆਪਣੀ ਮਰਜ਼ੀ ਨਾਲ ਜਾਣਾ ਵੀ ਨਹੀਂ। ਇਹ ਗੱਲ ਵੱਖਰੀ ਹੈ ਕਿ ਨਾਸਤਿਕ ਕਹਿੰਦੇ ਹਨ ਕਿ ਭਾਵੇਂ ਜਨਮ ਤੇ ਜੀਵਨ ਸਾਡੇ ਹੱਥ ਵਿਚ ਹੈ। ਜਦੋਂ ਵੀ ਚਾਹੀਏ, ਅਸੀਂ ਖ਼ੁਦਕਸ਼ੀ ਕਰ ਸਕਦੇ ਹਾਂ, ਪਰ ਖ਼ੁਦਕਸ਼ੀ ਦਾ ਖ਼ਿਆਲ ਪੈਦਾ

ਹੋਵੇ, ਉਸ ਲਈ ਵੀ ਇਕ ਵਾਤਾਵਰਣ ਚਾਹੀਦਾ ਹੈ, ਉਸ ਲਈ ਵੀ ਇਕ ਮਾਹੌਲ ਚਾਹੀਦਾ ਹੈ ਅਤੇ ਉਹ ਵੀ ਪ੍ਰਭੂ ਆਪ ਹੈ, ਉਹ ਵੀ ਪ੍ਰਮਾਤਮਾ ਆਪ ਹੈ। ਤਾਂ ਜਿਸ ਤਰ੍ਹਾਂ ਸਾਡਾ ਜਨਮ ਹੋਇਆ, ਸਾਡੀ ਮਰਜ਼ੀ ਦੇ ਮੁਤਾਬਿਕ ਨਹੀਂ। ਮਹਾਰਾਜ ਕਹਿੰਦੇ ਹਨ ਕਿ ਮਰਨ ਵਿਚ ਵੀ ਸਾਡੀ ਮਰਜ਼ੀ ਕੰਮ ਨਹੀਂ ਕਰਦੀ। ਅਸੀਂ ਇਕ ਮਕਾਨ ਬਣਾਉਣਾ ਚਾਹੁੰਦੇ ਹਾਂ ਤਾਂ ਮਕਾਨ ਕੋਲੋਂ ਪੁੱਛਦੇ ਨਹੀਂ ਕਿ ਤੂੰ ਬਣਨਾ ਵੀ ਚਾਹੁੰਦਾ ਹੈਂ ਕਿ ਨਹੀਂ। ਅਸੀਂ ਉਸ ਕੋਲੋਂ ਪੁੱਛਦੇ ਨਹੀਂ ਤੂੰ ਢਹਿਣਾ ਵੀ ਚਾਹੁੰਦਾ ਹੈਂ ਕਿ ਨਹੀਂ। ਉਸ ਦੇ ਉੱਤੇ ਅਸੀਂ ਕਿਹੜਾ ਰੰਗ ਕਰਨਾ ਹੈ, ਕਿਸ ਢੰਗ ਦਾ ਰੰਗ ਰੋਗਨ ਕਰਨਾ ਹੈ, ਇਹ ਅਸੀਂ ਮਕਾਨ ਨੂੰ ਨਹੀਂ ਪੁੱਛਦੇ। ਅਸੀਂ ਆਪਣੀ ਮਰਜ਼ੀ ਦਾ ਹੀ ਰੰਗ ਮਕਾਨ ਨੂੰ ਦੇ ਦੇਂਦੇ ਹਾਂ ਅਤੇ ਮਰਜ਼ੀ ਦੇ ਹੀ ਨਕਸ਼ ਨੁਹਾਰ ਮਕਾਨ ਨੂੰ ਦੇਂਦੇ ਹਾਂ। ਪ੍ਰਮਾਤਮਾ ਨੇ ਸਾਡੇ ਕੋਲੋਂ ਪੁੱਛਿਆ ਨਹੀਂ ਸੀ ਬਈ ਤੇਰੀਆਂ ਅੱਖਾਂ ਕਿਸ ਤਰ੍ਹਾਂ ਦੀਆਂ ਬਣਾਵਾਂ ? ਤੇਰੇ ਦੰਦ ਕਿਸ ਤਰ੍ਹਾ ਦੇ ਬਣਾਵਾਂ? ਤੇਰੇ ਨੈਣ ਨਕਸ਼ ਕਿਸ ਤਰ੍ਹਾਂ ਦੇ ਬਣਾਵਾਂ ? ਤੇਰਾ ਰੰਗ ਕਿਸ ਤਰ੍ਹਾਂ ਦਾ ਬਣਾਵਾਂ ? ਉਸ ਮਹਾਨ ਕਾਰੀਗਰ ਨੇ ਜਿਸ ਢੰਗ ਦੇ ਨਾਲ ਜ਼ਿੰਦਗੀ ਦਾ ਮਕਾਨ ਬਣਾਉਣਾ ਸੀ, ਬਣਾ ਦਿੱਤਾ। ਮਹਾਰਾਜ ਕਹਿੰਦੇ ਹਨ ਕਿ ਜਨਮ ਦੇ ਵਿਚ ਤੇਰੇ ਜ਼ੋਰ ਨੇ ਕੰਮ ਨਹੀਂ ਕੀਤਾ। ਤੂੰ ਆਪਣੀ ਮਰਜ਼ੀ ਦੇ ਮੁਤਾਬਿਕ ਜਗਤ 'ਤੇ ਨਹੀਂ ਆਇਆ। ਇਤਨੀ ਵੱਡੀ ਘਟਨਾ ਤੇਰੇ ਹੱਥਾਂ ਵਿਚ ਨਹੀਂ ਅਤੇ ਯਾਦ ਰੱਖ, ਦੂਜੀ ਸਭ ਤੋਂ ਵੱਡੀ ਘਟਨਾ ਕਿਉਂਕਿ ਜਨਮ ਦਾ ਦੂਸਰਾ ਸਿਰਾ ਹੈ, ਉਹ ਵੀ ਤੇਰੇ ਹੱਥ ਵਿਚ ਨਹੀਂ ਅਤੇ ਜਨਮ ਤੇ ਮਰਨ ਦੇ ਵਿਚਕਾਰ ਹੈ ਜੀਵਣਾ, ਇਹ ਵੀ ਤੇਰੇ ਹੱਥ ਵਿਚ ਨਹੀਂ ਹੈ। ਜੱਪ ਤੱਪ ਕਰਕੇ, ਸਤਿਸੰਗ ਕਰਕੇ, ਬਾਣੀ ਪੜ੍ਹਕੇ, ਅਭਿਆਸ ਕਰਕੇ ਇਸ ਗੱਲ ਦੀ ਸਮਝ ਆ ਜਾਏ ਤਾਂ ਸਮਝ ਲਉ ਉਸ ਮਨੁੱਖ ਨੇ ਜੀਵਣ ਦੀ ਸਿੱਖਰਤਾ ਨੂੰ ਛੂਹ ਲਿਆ। ਤਾਂ ਮਹਾਰਾਜ ਕਹਿੰਦੇ ਹਨ-

*ਜੋਰੁ ਨ ਮੰਗਣਿ ਦੇਣਿ ਨ ਜੋਰੁ॥*

*ਜੋਰੁ ਨ ਜੀਵਣਿ ਮਰਣਿ ਨਹ ਜੋਰੁ॥*

*ਜੋਰੁ ਨ ਰਾਜਿ ਮਾਲਿ ਮਨਿ ਸੋਰੁ॥*

ਮਨ ਦੇ ਵਿਚ ਇਹ ਰਾਜ ਮਾਲ ਦਾ, ਧਨ ਸੰਪੱਤੀ ਦਾ ਜੋ ਸ਼ੋਰ ਸ਼ਰਾਬਾ ਹੈ ਕਿ ਮੇਰੇ ਕੋਲ ਇਹ ਚੀਜ਼ ਹੋਵੇ, ਮੇਰੇ ਕੋਲ ਉਹ ਵਸਤੂ ਹੋਵੇ, ਮੇਰੇ ਕੋਲ ਐਹ ਹੋਣਾ ਚਾਹੀਦਾ ਹੈ, ਮੇਰੇ ਕੋਲ ਉਹ ਹੋਣਾ ਚਾਹੀਦਾ ਹੈ। ਅਭਿਆਸੀ ਬੰਦੇ ਨੂੰ ਕੁਝ ਸਮਝ ਪੈ ਜਾਂਦੀ ਹੈ ਕਿ ਇਹਦੇ ਵਿਚ ਮੇਰੀ ਮਰਜ਼ੀ ਕੰਮ ਨਹੀਂ ਕਰਦੀ, ਮੇਰਾ ਜ਼ੋਰ ਨਹੀਂ ਹੈ। ਮੈਂ ਆਪਣੇ ਜ਼ੋਰ ਨਾਲ ਨਹੀਂ ਕਰ ਰਿਹਾ, ਇਹ ਵੀ ਪ੍ਰਭੂ ਦਾ ਜ਼ੋਰ ਹੈ। ਜੇਕਰ ਇਸ ਤਰ੍ਹਾਂ ਦਾ ਸ਼ੋਰ ਸ਼ਰਾਬਾ ਲੋਕਾਂ ਦੇ ਮਨ ਵਿਚ ਪਰੀਪੂਰਨ ਪ੍ਰਮਾਤਮਾ ਨਾ ਪੈਦਾ ਕਰਦਾ ਤਾਂ ਇਸ ਜਗਤ ਦੇ ਵਿਚ ਕੁਝ ਬਨਣਾ ਵੀ ਨਹੀਂ ਸੀ। ਇਹ ਠੀਕ ਹੈ ਕਿ ਸੰਤੋਸ਼ ਇਕ ਬਹੁਤ ਵੱਡੀ ਦੌਲਤ ਹੈ, ਪਰ ਤ੍ਰਿਸ਼ਨਾ ਤੇ ਅਸੰਤੋਖ ਵੀ ਕੋਈ ਘੱਟ ਨਹੀਂ ਹੈ। ਉਸਨੇ ਮਨੁੱਖ ਨੂੰ ਹੁਕਮ ਮੰਨਣ 'ਤੇ ਮਜਬੂਰ ਕੀਤਾ।

ਇਹ ਠੀਕ ਹੈ ਕਿ ਫੁੱਲ ਅਤਿਅੰਤ ਖ਼ੂਬਸੂਰਤ ਅਤੇ ਕੀਮਤੀ ਹਨ, ਪਰ ਇਹ ਵੀ ਮੰਨਣਾ ਪਏਗਾ ਕਿ ਖਾਦ ਵੀ ਨਿਕਾਰਾ ਨਹੀਂ ਹੈ, ਜੋ ਬਦਬੂਦਾਰ ਹੈ, ਗੰਦੀ ਹੈ, ਉਹਨਾਂ ਕਰਕੇ ਹੀ ਫੁੱਲ ਖਿੜਦੇ ਹਨ ਅਤੇ ਠੀਕ ਹੈ ਫੁੱਲ ਕੋਮਲ ਹਨ, ਪਰ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹਨਾਂ ਦਾ ਬੀਜ ਬੜਾ ਕਠੋਰ ਹੈ, ਇਸ ਗੱਲ ਦੀ ਜਦ ਅਭਿਆਸੀ ਨੂੰ ਸਮਝ ਪੈ ਜਾਂਦੀ ਹੈ ਕਿ ਤ੍ਰਿਸ਼ਨਾ ਤੋਂ ਸੰਤੋਖ ਪੈਦਾ ਹੁੰਦਾ ਹੈ, ਕਰੋਧ ਤੋਂ ਨਿਰਮਾਨਤਾ ਜਨਮ ਲੈਂਦੀ ਹੈ, ਲੋਭ ਤੋਂ ਦਾਨ ਦੀਆਂ ਬਿਰਤੀਆਂ ਉਜਾਗਰ ਹੁੰਦੀਆਂ ਹਨ, ਝੂਠ ਦੇ ਬੋਲ ਤੋਂ ਤੰਗ ਆ ਕੇ ਹੀ ਸੱਚਾਈ ਦਾ ਜਨਮ ਹੁੰਦਾ ਹੈ ਅਤੇ ਸਿਮਰਨ ਦੀ ਸਿਖਰਤਾ ਜੇਕਰ ਇਹ ਬੋਧ ਕਰਾ ਦੇਵੇ ਤਾਂ ਸਮਝ ਲਉ ਸਿਮਰਨ ਦਾ ਫੱਲ ਮਨੁੱਖ ਦੀ ਝੋਲੀ ਵਿਚ ਪੈ ਗਿਆ। ਮਹਾਰਾਜ ਕਹਿੰਦੇ ਹਨ -

*ਜੋਰੁ ਨ ਰਾਜਿ ਮਾਲਿ ਮਨਿ ਸੋਰੁ॥*

ਮਨਿ ਦੇ ਵਿਚ ਜੋ ਰਾਜਿ ਮਾਲਿ ਦਾ ਸ਼ੋਰ ਹੈ, ਧਨ ਸੰਪੱਤੀ ਦਾ ਸ਼ੋਰ ਹੈ, ਮੇਰੇ ਕੋਲ ਇਹ ਚਾਹੀਦਾ ਹੈ, ਮੇਰੇ ਕੋਲ ਇਹ ਚਾਹੀਦਾ ਹੈ, ਮਹਾਰਾਜ ਕਹਿੰਦੇ ਹਨ ਕਿ ਇਹ ਆਪਣੀ ਮਰਜ਼ੀ ਦੇ ਨਾਲ ਸ਼ੋਰ ਸਮਾਪਤ ਨਹੀਂ ਕਰ ਸਕਦਾ, ਖ਼ਾਮੋਸ਼ ਨਹੀਂ ਹੋਵੇਗਾ, ਚੱਲਦਾ ਹੀ ਰਹੇਗਾ, ਇਹ ਵੀ ਚੱਲਦਾ ਹੀ ਰਹੇਗਾ-

*ਜੋਰੁ ਨ ਸੁਰਤੀ ਗਿਆਨਿ ਵੀਚਾਰਿ॥*

ਮਨ ਦੀ ਇਕਾਗਰਤਾ ਦੇ ਉੱਤੇ ਵੀ ਮਨੁੱਖ ਦਾ ਆਪਣਾ ਜ਼ੋਰ ਨਹੀਂ ਹੈ। ਬੰਦਾ ਇਹ ਚਾਹੇ ਕਿ ਮੈਂ ਆਪਣੀ ਤਾਕਤ ਦੇ ਨਾਲ ਅੱਜ ਮਨ ਨੂੰ ਟਿਕਾਅ ਲੈਣਾ ਹੈ, ਇਕਾਗਰ ਕਰ ਲੈਣਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਐਸਾ ਨਹੀਂ ਹੋ ਸਕਦਾ। ਮਨੁੱਖ ਜ਼ੋਰ ਦੇ ਨਾਲ ਗਿਆਨ ਨਹੀਂ ਪ੍ਰਾਪਤ ਕਰ ਸਕਦਾ। ਆਪਣੀ ਤਾਕਤ ਨਾਲ ਨਾ ਹੀ ਪ੍ਰਮਾਤਮਾ ਦੀ ਜਿਹੜੀ ਵਿਚਾਰ ਹੈ, ਇਹ ਸ਼ਕਤੀ ਨਾਲ, ਜ਼ੋਰ ਨਾਲ ਪ੍ਰਾਪਤੀ ਕੀਤੀ ਜਾ ਸਕਦੀ ਹੈ। ਸਾਹਿਬ ਕਹਿੰਦੇ ਹਨ ਕਿ ਇਹ ਤਾਂ ਇਕ ਦਾਤ ਹੈ। ਮਨੁੱਖ ਦੇ ਜ਼ੋਰ ਤੋਂ ਪਰੇ ਦੀ ਗੱਲ ਹੈ, ਕਿਉਂਕਿ ਮਨੁੱਖ ਦੇ ਕੋਲ ਜੋ ਜਨਮ ਤੇ ਮਰਨ ਹੈ, ਉਸ ਦੇ ਉੱਤੇ ਹੀ ਇਸ ਦਾ ਜ਼ੋਰ ਨਹੀਂ ਤਾਂ ਬਾਕੀ ਕਿਸ ਕਿਰਿਆ ਉੱਤੇ ਇਹਦਾ ਜ਼ੋਰ ਚਲੇਗਾ? ਇਸ ਵਾਸਤੇ ਸਾਹਿਬ ਕਹਿੰਦੇ ਹਨ -

*ਜੋਰੁ ਨ ਸੁਰਤੀ ਗਿਆਨਿ ਵੀਚਾਰਿ॥ ਜੋਰੁ ਨ ਜੁਗਤੀ ਛੁਟੈ ਸੰਸਾਰੁ॥*

ਉਕਤੀਆਂ ਤੇ ਜੁਗਤੀਆ ਦੇ ਵਿਚ ਵੀ ਮਨੁੱਖ ਦਾ ਆਪਣਾ ਜ਼ੋਰ ਕੰਮ ਨਹੀਂ ਕਰਦਾ, ਨਹੀਂ ਤਾਂ ਹਰ ਬੰਦਾ ਉਕਤੀਆਂ ਤੇ ਜੁਗਤੀਆਂ ਨੂੰ ਹਾਸਿਲ ਕਰਕੇ ਤੇ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ ਕਰ ਲੈਂਦਾ। ਦੇਖਣ ਦੇ ਵਿਚ ਆਇਆ ਹੈ ਕਿ ਇਕ ਘਰਬਾਰ ਨੂੰ ਤਿਆਗ ਦਿੰਦਾ ਹੈ, ਪਰ ਆਸ਼ਰਮ ਦਾ ਬੰਧਨ ਪੈ ਗਿਆ। ਪਰਿਵਾਰ ਦਾ ਬੰਧਨ ਟੁੱਟਿਆ,

ਆਸ਼ਰਮ ਦਾ ਬੰਧਨ ਪੈ ਗਿਆ। ਪਰਿਵਾਰ ਦਾ ਬੰਧਨ ਟੁੱਟਿਆ, ਚੇਲਿਆਂ ਦਾ ਬੰਧਨ ਪੈ ਗਿਆ। ਲੋਕ ਦਾ ਬੰਧਨ ਟੁੱਟਿਆ, ਪਰਲੋਕ ਦਾ ਬੰਧਨ ਪੈ ਗਿਆ ਅਤੇ ਲੋਕ ਦੇ ਵਿਚ ਸ਼ਰਾਬ ਨਹੀਂ ਪੀਣੀ, ਪਰਲੋਕ ਵਿਚ ਸੋਮ ਰੱਸ ਪੀਵਾਂਗੇ। ਲੋਕ ਵਿਚ ਸਦਾਚਾਰੀ ਬਣਨਾ ਹੈ ਤਾਕਿ ਪਰਲੋਕ ਵਿਚ ਅਪਸਰਾਂ ਦੇ ਨਾਲ ਨਿਰਤ ਕਰ ਸਕੀਏ ਅਤੇ ਪਰੀਆਂ ਦੀ ਮਹਿਫ਼ਲ ਵਿਚ ਬੈਠ ਸਕੀਏ। ਇਕਬਾਲ ਨੇ ਇਥੇ ਆ ਕੇ ਕਹਿ ਦਿੱਤਾ-ਕਹਾਂ ਲੇ ਜਾਊਂ ਦਿਲ ਦੋਨੋਂ ਜਹਾਂ ਮੇਂ ਮੁਸ਼ਕਿਲ ਹੈ। ਯਹਾਂ ਪਰੀਉਂ ਕਾ ਮਜਮਾ ਹੈ ਵਹਾਂ ਹੂਰੋਂ ਕੀ ਮਹਿਫ਼ਲ ਹੈ। ਮਨੁੱਖ ਦੀ ਕਲਪਨਾ ਦੇਖੋ, ਇਥੇ ਸਦਾਚਾਰੀ ਇਸ ਵਾਸਤੇ ਬਣਨਾ ਹੈ ਕਿ ਪਰਲੋਕ ਵਿਚ ਦੁਰਾਚਾਰੀ ਹੋ ਸਕੇ। ਇਥੇ ਸ਼ਰਾਬ ਦੇ ਜਾਮ ਨੂੰ ਇਸ ਵਾਸਤੇ ਤੋੜਨਾ ਚਾਹੁੰਦਾ ਹੈ ਕਿ ਉਥੇ ਅੰਗੂਰੀ ਸ਼ਰਾਬ ਦੇ ਚਸ਼ਮਿਆਂ ਵਿਚ ਇਸ਼ਨਾਨ ਕਰ ਸਕੇ। ਇਥੇ ਥੋੜ੍ਹੇ ਜਿਹੇ ਧਨ ਨੂੰ ਇਸ ਵਾਸਤੇ ਛੋੜਨਾ ਚਾਹੁੰਦਾ ਹੈ ਕਿ ਉਥੇ ਕੰਚਨ ਦੇ ਮਹਿਲ ਜੋ ਹੀਰੇ ਤੇ ਮੋਤੀਆਂ ਨਾਲ ਜੜ੍ਹਤ ਹਨ, ਉਹ ਪ੍ਰਾਪਤ ਹੋ ਸਕਣ। ਇਥੇ ਆ ਕੇ ਮੁਸਲਿਮ ਸ਼ਾਇਰ ਡਾਕਟਰ ਇਕਬਾਲ ਨੇ ਕਰਾਰੀ ਚੋਟ ਕਰ ਦਿੱਤੀ ਹੈ ਅਤੇ ਕਿਹਾ ਹੈ ਕਿ ਇਸ ਨੇ ਈਮਾਨ ਨੂੰ ਕਮਜ਼ੋਰ ਕਰ ਛੌਡਿਆ, ਨਿਮਾਜ਼ ਪਰ ਰਿਹਾ। ਇਬਾਦਤ ਕਰਦਾ ਰਿਹਾ, ਖ਼ੁਦਾ ਦੀ ਬੰਦਗੀ ਕਰਦਾ ਰਿਹਾ, ਇਸ ਵਾਸਤੇ ਤਾਂਕਿ ਹੂਰਾਂ ਮਿਲਣ, ਅੰਗੂਰੀ ਸ਼ਰਾਬ ਮਿਲੇ। ਜੰਨਤ ਵਿਚ ਗਿਲਮਾ ਮਿਲਣਾ, ਧਨ ਸੰਪੱਤੀ ਮਿਲਣ ਨੂੰ ਤੇ ਪਰਲੋਕ ਨੂੰ ਵੀ ਬਜ਼ਾਰ ਬਣਾ ਦਿੱਤਾ। ਤੂੰ ਤੇ ਈਮਾਨ ਕਮਜ਼ੋਰ ਕਰ ਛੌਡਿਆ ਤਾਂ ਦੇਖਣ ਵਿਚ ਆਇਆ ਹੈ ਕਿ ਮਨੁੱਖ ਕਈ ਵਾਰ ਲੋਕ ਛੱਡਣ ਦੀ ਕੋਸ਼ਿਸ਼ ਕਰਦਾ ਹੈ ਤਾਂ ਪਰਲੋਕ ਦੇ ਬੰਧਨ ਪੈ ਜਾਂਦੇ ਹਨ। ਬੱਚਿਆਂ ਨੂੰ ਛੱਡ ਦੇਂਦਾ ਹੈ ਚੇਲਿਆਂ ਦੇ ਬੰਧਨ ਪੈ ਜਾਂਦੇ ਹਨ। ਇਥੇ ਇਕ ਇਸਤਰੀ ਛੱਡ ਦੇਂਦਾ ਹੈ, ਉਥੇ ਹੂਰਾਂ ਦੇ ਬੰਧਨ, ਕਲਪਨਾ ਦੀਆਂ ਹੂਰਾਂ ਦੇ ਬੰਧਨ ਆਪਣੇ ਆਲੇ ਦੁਆਲੇ ਸਹੇੜ ਲੈਂਦਾ ਹੈ ਅਤੇ ਸਿਆਣੇ ਦਾਰਸ਼ਨਿਕ ਲੋਕਾਂ ਨੇ ਕਹਿ ਦਿੱਤਾ ਕਿ ਇਹ ਵੀ ਮਨੁੱਖ ਦੀ ਵਾਸ਼ਨਾ ਹੈ ਕਿ ਜੋ ਕੁਝ ਲੋਕ ਵਿਚੋਂ ਨਹੀਂ ਮਿਲ ਸਕਿਆ, ਨਹੀਂ ਪ੍ਰਾਪਤ ਹੋ ਸਕਿਆ, ਉਹਨੂੰ ਪਰਲੋਕ ਵਿਚ ਪ੍ਰਾਪਤ ਕੀਤਾ ਜਾਏ। ਗ਼ਾਲਿਬ ਨੇ ਤਾਂ ਹੀ ਤੇ ਤਨਜ਼ੀਆ ਲਹਿਜੇ ਵਿਚ ਕਹਿ ਦਿੱਤਾ-

*'ਹਮ ਜਾਨਤੇ ਹੈਂ ਹਕੀਕਤ ਕੋ, ਲੇਕਿਨ ਦਿਲ ਕੇ*
*ਬਹਿਲਾਨੇ ਕੋ ਗ਼ਾਲਿਬ ਯੇਹ ਖ਼ਿਆਲ ਅੱਛਾ ਹੈ।'*

ਫਿਰ ਕਹਿੰਦੇ ਹਨ-

*ਜੋਰੁ ਨ ਜੁਗਤੀ ਛੁਟੈ ਸੰਸਾਰੁ॥*

ਮਨੁੱਖ ਆਪਣੀ ਜੁਗਤੀ ਨਾਲ ਸੰਸਾਰ ਦੇ ਬੰਧਨ ਤੋੜ ਨਹੀਂ ਸਕਦਾ। ਦੇਖਣ ਵਿਚ ਆਇਆ ਹੈ ਕਿ ਜਿੰਨ੍ਹਾਂ ਨੇ ਦਾਅਵੇ ਨਾਲ ਸੰਸਾਰ ਦੇ ਬੰਧਨ ਤੋੜੇ, ਉਹਨਾਂ ਨੇ ਪਰਲੋਕ ਦੇ ਬੰਧਨ ਪੈਰਾਂ ਦੇ ਵਿਚ ਪਾ ਲਏ ਅਤੇ ਪਹਿਲੇ ਨਾਲੋਂ ਵੀ ਜ਼ਿਆਦਾ ਜਕੜ ਵਿਚ ਆ ਗਏ,

ਪਕੜ ਵਿਚ ਆ ਗਏ। ਮਹਾਰਾਜ ਕਹਿੰਦੇ ਹਨ ਕਿ ਨਹੀਂ, ਇਹਦੇ ਵਿਚ ਵੀ ਮਨੁੱਖ ਦਾ ਜ਼ੋਰ ਕੰਮ ਨਹੀਂ ਕਰ ਸਕਦਾ ਅਤੇ ਮਨੁੱਖ ਆਪਣੇ ਜ਼ੋਰ ਦੇ ਨਾਲ ਉਕਤੀਆਂ ਜੁਗਤੀਆਂ ਹਾਸਲ ਕਰਕੇ ਜਗਤ ਦੇ ਬੰਧਨ ਤੋੜ ਨਹੀਂ ਸਕਦਾ। ਮਹਾਰਾਜ ਕਹਿੰਦੇ ਹਨ ਕਿ ਜੇਕਰ ਕੋਈ ਮਨੁੱਖ ਦਾਅਵਾ ਕਰੇ ਕਿ ਮੈਂ ਆਪਣੀ ਬੋਧਕ ਸ਼ਕਤੀ ਨਾਲ, ਸਰੀਰਕ ਤਾਕਤ ਦੇ ਨਾਲ ਸਭ ਕੁਝ ਹਾਸਲ ਕਰ ਸਕਦਾ ਹਾਂ ਤਾਂ ਸਾਹਿਬ ਕਹਿੰਦੇ ਹਨ-

*ਜਿਸ ਹਥਿ ਜੋਰੁ ਕਰਿ ਵੇਖੈ ਸੋਇ॥*

ਹੈ ਕਿਸੇ ਕੋਲ ਜ਼ੋਰ ਤਾਂ ਕਰਕੇ ਵੇਖ ਲਏ, ਮੈਨੂੰ ਦਿਖਾ ਦੇਵੇ ਕਿ ਜ਼ੋਰ ਨਾਲ ਕੋਈ ਗਿਆਨੀ ਬਣ ਸਕਦਾ ਹੈ, ਜ਼ੋਰ ਨਾਲ ਕੋਈ ਭਗਤ ਬਣ ਸਕਦਾ ਹੈ, ਜ਼ੋਰ ਨਾਲ ਕੋਈ ਆਪਣਾ ਰੰਗ ਰੂਪ ਬਦਲ ਸਕਦਾ ਹੈ, ਜ਼ੋਰ ਨਾਲ ਮਨੁੱਖ ਕੋਈ ਆਪਣਾ ਸੁਭਾਅ ਬਦਲ ਸਕਦਾ ਹੈ ਜਾਂ ਜ਼ੋਰ ਦੇ ਨਾਲ ਜਿਹੜੇ ਜਨਮ ਤੇ ਮਰਣ ਦੇ ਬੰਧਨਾਂ ਦੇ ਇਹ ਗੇੜ ਹਨ, ਇਹਨਾਂ ਨੂੰ ਤੋੜ ਸਕਦਾ ਹੈ। ਸਾਹਿਬ ਕਹਿੰਦੇ ਹਨ ਕਿ ਸਭ ਕੁਝ ਦੇ ਵਿਚ ਜੇ ਮਨੁੱਖ ਦਾ ਜ਼ੋਰ ਨਹੀਂ ਕੰਮ ਕਰ ਰਿਹਾ ਤਾਂ ਐ ਮਨੁੱਖ! ਤੂੰ ਉਸ ਅਨੁਭਵ ਨੂੰ ਪ੍ਰਾਪਤ ਕਰ, ਜਿਸ ਦਾ ਜ਼ੋਰ ਸਭ ਥਾਈਂ ਚਲ ਰਿਹਾ ਹੈ ਤੇ ਜਿਸ ਦੇ ਜ਼ੋਰ ਦੇ ਨਾਲ ਸਭ ਕੁਝ ਹੋ ਰਿਹਾ ਹੈ-

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥*

ਹੈ ਕਿਸੇ ਦੇ ਹੱਥਾਂ ਵਿਚ ਜ਼ੋਰ ਤਾਂ ਫਿਰ ਉਹ ਆਪਣੇ ਜ਼ੋਰ ਦੇ ਨਾਲ ਪ੍ਰਾਪਤ ਕਰ ਲਏ। ਸਾਹਿਬ ਕਹਿੰਦੇ ਹਨ ਕਿ ਕਿਸੇ ਦੇ ਹੱਥ ਵਿਚ ਵੀ ਇਸ ਢੰਗ ਦਾ ਜ਼ੋਰ ਨਹੀਂ ਹੈ-

*ਨਾਨਕ ਉਤਮ ਨੀਚ ਨ ਕੋਇ॥*

ਜਦ ਇਸ ਗੱਲ ਦੀ ਸਮਝ ਪੈਂਦੀ ਹੈ ਕਿ ਜ਼ੋਰ ਤੇ ਪ੍ਰਮਾਤਮਾ ਦਾ ਹੈ, ਤਾਂ ਮਨੁੱਖ ਕਹਿ ਉੱਠਦਾ ਹੈ— ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ। ਖਾਦਿ ਗੰਦੀ ਜ਼ਰੂਰ ਹੈ, ਬਦਬੂਦਾਰ ਜ਼ਰੂਰ ਹੈ, ਪਰ ਇਹ ਨਾ ਹੋਵੇ ਤਾਂ ਸੁਗੰਧਤ ਫੁੱਲਾਂ ਦਾ ਜਨਮ ਨਹੀਂ ਹੁੰਦਾ। ਇਸ ਵਾਸਤੇ ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ, ਕੋਈ ਛੋਟਾ ਨਹੀਂ, ਕੋਈ ਵੱਡਾ ਨਹੀਂ। ਇਸ ਤਰ੍ਹਾਂ ਦੀ ਦਸ਼ਾ ਜਿਸ ਦਿਲ ਬਣਦੀ ਹੈ, ਉਸੇ ਨੂੰ ਕਹਿੰਦੇ ਹਨ, ਇਹ ਭਗਤ ਗਿਆਨੀ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਵਾਕ-

*ਹਮ ਨਹੀ ਚੰਗੇ ਬੁਰਾ ਨਹੀ ਕੋਇ॥*
*ਪ੍ਰਣਵਤਿ ਨਾਨਕੁ ਤਾਰੇ ਸੋਇ॥*

ਅਸੀਂ ਚੰਗੇ ਨਹੀਂ ਹਾਂ ਤੇ ਜਗਤ ਵਿਚ ਕੋਈ ਬੁਰਾ ਨਹੀਂ ਹੈ। ਇਹਨੂੰ ਕਹਿੰਦੇ ਹਨ ਸੰਸਾਰੀ ਬਿਰਤੀ। ਕੋਈ ਚੰਗਾ ਨਹੀਂ ਹੈ, ਕੋਈ ਉੱਤਮ ਨਹੀਂ ਹੈ, ਕੋਈ ਛੋਟਾ ਨਹੀਂ ਹੈ, ਕੋਈ ਵੱਡਾ ਨਹੀਂ ਹੈ, ਕੋਈ ਚੇਲਾ ਨਹੀਂ ਹੈ, ਕੋਈ ਠਾਕਰ ਨਹੀਂ ਹੈ, ਸਭ ਸਮਾਨ ਹਨ। ਇਹਨੂੰ ਕਹਿੰਦੇ ਹਨ ਬ੍ਰਹਮ ਦ੍ਰਿਸ਼ਟੀ, ਅਕਾਲ ਦ੍ਰਿਸ਼ਟੀ। ਹੁਣ ਇਹਨੂੰ ਸੱਚ ਦੀ ਸਮਝ ਪੈ

ਗਈ ਹੈ, ਪਰ ਕੁਝ ਬੁਰਾ ਬੁਰਾ ਦਿਖਾਈ ਦੇ ਰਿਹਾ ਹੈ ਤਾਂ ਐਸਾ ਕਿ ਮਨੁੱਖ ਦੇ ਅੰਦਰ ਅਜੇ ਬੁਰਾਈ ਪਈ ਹੈ। ਉਹ ਅੰਦਰ ਦੀ ਬੁਰਾਈ ਦਰਅਸਲ ਬਾਹਰ ਪ੍ਰਗਟ ਹੋ ਰਹੀ ਹੈ, ਜਿਸ ਦੇ ਆਸਰੇ ਜਗਤ ਵਿਚ ਅਨੇਕਾਂ ਬੁਰਾਈਆਂ ਤੇ ਖ਼ੁਸ਼ੀਆਂ ਦਿਖਾਈ ਦੇ ਰਹੀਆਂ ਹਨ। ਉਰਦੂ ਦੇ ਪ੍ਰਸਿੱਧ ਦਾਰਸ਼ਨਿਕ ਕਵੀ ਤੇ ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ ਦਾ ਐਸਾ ਕਹਿਣਾ ਹੈ ਕਿ ਜਿਤਨੇ ਚਿਰ ਤੱਕ ਮੈਂ ਦੇਖਦਾ ਸੀ ਜਗਤ ਵਿਚ ਕਿ ਇਹ ਬੁਰਾ ਹੈ, ਐ ਇਹ ਬੁਰਾ ਹੈ, ਇਹ ਐਬੀ ਹੈ, ਇਹ ਦੋਖੀ ਹੈ, ਇਹ ਨੀਵਾਂ ਹੈ, ਇਹ ਨੀਚ ਹੈ, ਉਤਨੇ ਚਿਰ ਤੱਕ ਮੈਂ ਆਪਣੇ ਆਪ ਨੂੰ ਵੇਖਣ ਵਿਚ ਅਸਮਰਥ ਰਿਹਾ ਤੇ ਜਿਸ ਦਿਨ ਮੈਂ ਆਪਣੀਆਂ ਖ਼ਾਮੀਆਂ ਵੇਖੀਆਂ, ਆਪਣੀਆਂ ਬੁਰਾਈਆਂ ਵੇਖੀਆਂ ਤਾਂ ਮੈਨੂੰ ਪਤਾ ਚਲਿਆ ਕਿ ਮੈਂ ਆਪਣੀਆਂ ਬੁਰਾਈਆਂ ਕਰਕੇ ਹੀ ਜਗਤ ਨੂੰ ਬੁਰਾ ਬੁਰਾ ਵੇਖ ਰਿਹਾ ਹਾਂ, ਆਪਣੀਆਂ ਬਦੀਆਂ ਕਰਕੇ ਹੀ ਜਗਤ ਨੂੰ ਬੁਰਾ ਬੁਰਾ ਦੇਖ ਰਿਹਾ ਹਾਂ। ਸੰਸਾਰ ਵਿਚ ਬਦੀਆਂ ਦਿਖਾਈ ਦੇ ਰਹੀਆਂ ਹਨ। ਐ ਮਨੁੱਖ! ਤੂੰ ਬੁਰਾ ਹੈਂ, ਬਦ ਹੈਂ, ਜਿਸ ਦਿਨ ਮਨੁੱਖ ਨੇਕ ਹੋ ਜਾਂਦਾ ਹੈ, ਜਿਸ ਦਿਨ ਮਨੁੱਖ ਦਾ ਹਿਰਦਾ ਸਾਫ਼ ਹੋ ਜਾਂਦਾ ਹੈ, ਪਵਿੱਤਰ ਹੋ ਜਾਂਦਾ ਹੈ, ਉਸ ਦਿਨ ਮਨੁੱਖ ਕਹਿ ਉਠਦਾ ਹੈ-

*ਸਭੁ ਗੋਬਿੰਦ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* (ਪੰਨਾ ੪੮੫)

ਉਸ ਦਿਨ ਮਨੁੱਖ ਦੀ ਰਸਨਾ ਚੋਂ ਇਹ ਵਾਕ ਨਿਕਲਦੇ ਹਨ -

*ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥* (ਪੰਨਾ ੯੮੮)

ਉਸ ਦਿਨ ਮਨੁੱਖ ਦੀ ਜ਼ਬਾਨ ਵਿਚੋਂ ਇਹ ਮਧੁਰ ਵਾਕ ਨਿਕਲਦੇ ਹਨ-

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ॥*

(ਪੰਨਾ ੧੩੮੧)

ਬਾਬਾ ਫਰੀਦ ਕਹਿੰਦੇ ਹਨ ਕਿ ਮੈਂ ਕਿਸ ਨੂੰ ਬੁਰਾ ਆਖਾਂ, ਸਭ ਖ਼ੁਦਾ ਹੈ, ਸਭ ਅਕਾਲ ਹੈ, ਸਭ ਪਰੀਪੂਰਨ ਪ੍ਰਮਾਤਮਾ ਹੈ। ਬਾਬਾ ਫ਼ਰੀਦ ਕਹਿੰਦੇ ਹਨ ਕਿ ਭਾਵੇਂ ਜਗਤ ਮੈਨੂੰ ਫ਼ਕੀਰ ਫ਼ਕੀਰ ਕਹਿ ਰਿਹਾ ਹੈ, ਪਰ ਮੈਂ ਫ਼ਕੀਰ ਨਹੀਂ ਹਾਂ, ਮੈਂ ਤੇ ਗੁਨਾਹਾਂ ਨਾਲ ਭਰਿਆ ਹੋਇਆ ਹਾਂ-

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥* (ਪੰਨਾ ੧੩੮੧)

ਇਹ ਦ੍ਰਿਸ਼ਟੀ ਦਰਵੇਸ਼ ਦੀ ਹੈ, ਇਹ ਦ੍ਰਿਸ਼ਟੀ ਭਗਤ ਦੀ ਹੈ, ਇਹ ਦ੍ਰਿਸ਼ਟੀ ਸੰਤ ਦੀ ਹੈ। ਉਹ ਕਹਿ ਉਠਦਾ ਹੈ ਮੇਰੇ ਹੱਥ ਵਿਚ ਕੁਝ ਨਹੀਂ ਹੈ। ਇਸ ਅਵਸਥਾ ਤੱਕ

ਪਹੁੰਚਿਆ ਹੈ ਤਾਂ ਯਕੀਨ ਜਾਣੋ ਉਹ ਪ੍ਰਮਾਤਮਾ ਦੇ ਹੱਥਾਂ ਦੇ ਵਿਚ ਹੁੰਦਾ ਹੈ ਤੇ ਜਿਹੜਾ ਕਹਿ ਦੇਂਦਾ ਹੈ ਕਿ ਮੇਰੇ ਹੱਥਾਂ ਵਿਚ ਸਭ ਕੁਝ ਹੈ ਤਾਂ ਪ੍ਰਮਾਤਮਾ ਦੇ ਹੱਥਾਂ ਤੋਂ ਦੂਰ ਚਲਾ ਜਾਂਦਾ ਹੈ ਤੇ ਆਪਣੇ ਹੱਥ ਵੀ ਖ਼ਾਲੀ ਕਰ ਬੈਠਦਾ ਹੈ। ਸਿਵਾਏ ਦੁੱਖਾਂ ਤੇ ਕਰੂਪਤਾ ਤੋਂ ਉਸ ਦੀ ਝੋਲੀ ਵਿਚ ਹੋਰ ਕੁਝ ਨਹੀਂ ਆਉਂਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ ਜਿਸ ਦਿਨ ਮਨੁੱਖ ਇਸ ਅਸਥਾਨ 'ਤੇ ਅਪੜਦਾ ਹੈ ਕਿ ਮੇਰੇ ਹੱਥਾਂ ਵਿਚ ਕੁਝ ਨਹੀਂ, ਉਸ ਦਿਨ ਉਸ ਨੂੰ ਇਸ ਗੱਲ ਦੀ ਸਮਝ ਪੈਂਦੀ ਹੈ-

*ਨਾਨਕ ਉਤਮੁ ਨੀਚੁ ਨ ਕੋਇ॥*

ਕੋਈ ਉੱਤਮ ਨਹੀਂ, ਕੋਈ ਨੀਚ ਨਹੀਂ, ਕੋਈ ਨੀਵਾਂ ਨਹੀਂ, ਕੋਈ ਵੱਡਾ ਨਹੀਂ, ਕੋਈ ਦਾਤਾ ਨਹੀਂ, ਕੋਈ ਮੰਗਤਾ ਨਹੀਂ। ਸਭ ਈਸ਼ਵਰ ਹੈ, ਸਭ ਅਕਾਲ ਪੁਰਖ ਹੈ, ਸਭ ਤੂੰ ਹੀ ਹੈਂ, ਸਭ ਤੂੰ ਹੀ ਹੈਂ। ਦਰਅਸਲ ਇਹ ਹੰਕਾਰ ਦੀ ਭਾਸ਼ਾ ਹੈ-ਮੈਂ ਹਾਂ, ਮੈਂ ਹਾਂ ਅਤੇ ਇਹ ਨਿਰੰਕਾਰ ਦੇ ਬਚਨ ਹਨ-ਤੂੰ ਹੀ ਹੈਂ, ਤੂੰ ਹੀ ਹੈਂ। ਇਹ ਬੋਲ ਜਿਸ ਦਿਨ ਰਸਨਾ ਉਚਾਰਣ ਕਰੇ ਅਤੇ ਹਿਰਦੇ ਦੇ ਗਹਿਰੇ ਤੱਲ ਤੋਂ ਨਿਕਲਣ, ਸਮਝ ਲਉ ਮਨੁੱਖ ਪ੍ਰਮਾਤਮਾ ਵਿਚ ਲੀਨ ਹੋ ਗਿਆ ਹੈ।



# ਪਉੜੀ ਚੌਤੀਵੀਂ

*ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥*
*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*
*ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥*
*ਕਚ ਪਕਾਈ ਓਥੈ ਪਾਇ॥ ਨਾਨਕ ਗਇਆ ਜਾਪੈ ਜਾਇ॥ ੩੪॥*

ਜਪੁ ਜੀ ਸਾਹਿਬ ਵਿਚ ਆਏ ਪੰਜ ਖੰਡ ਅਧਿਆਤਮਕ ਮੰਡਲ ਦੀਆਂ ਪੰਜ ਅਵਸਥਾਵਾਂ ਹਨ। ਚਾਰ ਅਵਸਥਾ ਪੜਾਉ ਹਨ ਤੇ ਪੰਜਵੀਂ ਅਵਸਥਾ ਮੰਜ਼ਲੇ ਮਕਸੂਦ ਹੈ। ਪੰਜਵੀਂ ਅਵਸਥਾ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਚਿ ਖੰਡ ਆਖਿਆ-

*ਸਚਿ ਖੰਡਿ ਵਸੈ ਨਿਰੰਕਾਰ॥*

ਜਿਥੇ ਮਨੁੱਖ ਨਿਰੰਕਾਰ ਵਿਚ ਹੁੰਦਾ ਹੈ ਤੇ ਨਿਰੰਕਾਰ ਮਨੁੱਖ ਵਿਚ ਹੁੰਦਾ ਹੈ। ਆਖ਼ਿਰ ਹਰ ਮਾਰਗ ਦੇ ਕੁਝ ਨਾ ਕੁਝ ਪੜਾਉ ਹੁੰਦੇ ਹਨ, ਹਰ ਮਾਰਗ ਕਿਸੇ ਥਾਂ ਤੋਂ ਸ਼ੁਰੂ ਹੁੰਦਾ ਹੈ ਤੇ ਕਿਸੇ ਥਾਂ 'ਤੇ ਉਸਦਾ ਅੰਤ ਹੁੰਦਾ ਹੈ। ਜਗਤ ਦੇ ਰੱਬੀ ਪੁਰਸ਼ਾਂ ਨੇ ਮਨੁੱਖ ਦੀ ਸੁਰਤ ਦੇ ਜੋ ਪੜਾਉ ਗਿਣੇ ਮਿੱਥੇ ਹਨ, ਉਹਨਾਂ ਸੰਬੰਧੀ ਜਾਣਕਾਰੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੀ ਇਸ ਪਾਵਨ ਰਚਨਾ ਵਿਚ ਕਰਾਉਂਦੇ ਹਨ ਅਤੇ ਇਤਨੀ ਗੱਲ ਸਪਸ਼ਟ ਹੈ ਕਿ ਮਾਰਗ ਸੁਰਤ ਦਾ ਹੈ, ਮਾਰਗ ਧਿਆਨ ਦਾ ਹੈ, ਮਾਰਗ ਸਰੀਰ ਦਾ ਨਹੀਂ ਹੈ। ਇਸ ਮਾਰਗ 'ਤੇ ਸਰੀਰ ਨੇ ਨਹੀਂ ਚੱਲਣਾ। ਇਸ ਮਾਰਗ 'ਤੇ ਸੁਰਤ ਨੇ ਚੱਲਣਾ ਹੈ। ਇਸ ਮਾਰਗ 'ਤੇ ਤਨ ਨੇ ਨਹੀਂ ਚੱਲਣਾ, ਇਸ ਮਾਰਗ 'ਤੇ ਮਨ ਨੇ ਚੱਲਣਾ ਹੈ। ਇਸ ਵਾਸਤੇ ਧਰਮ ਦੀ ਸਮੁੱਚੀ ਸਾਧਨਾ ਮਨ ਦੀ ਸਾਧਨਾ ਹੈ ਨਾ ਕਿ ਤਨ ਦੀ ਸਾਧਨਾ। ਸੁਰਤ ਦੀ ਸਾਧਨਾ ਨਾ ਕਿ ਸਰੀਰ ਦੀ ਸਾਧਨਾ। ਜਦ ਸੁਰਤ ਨੇ ਜਾਣਾ ਹੈ ਗਗਨ ਮੰਡਲ ਦੇ ਵਿਚ ਉਹ-

ਤੱਕ ਰਸਤੇ ਦੇ ਪੜਾਵਾਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿਕਰ ਕੀਤਾ ਹੈ। ਸਾਡੇ ਦੇਸ਼ ਵਿਚ ਧਰਮ ਸੰਬੰਧੀ ਜੋ ਕੁਝ ਤਜਰਬੇ ਕੀਤੇ ਗਏ ਹਨ, ਉਹਨਾਂ ਦੇ ਦੋ ਪੜਾਉ ਦੱਸੇ ਹਨ ਤੇ ਤੀਸਰੀ ਮੰਜ਼ਿਲੇ ਮਕਸੂਦ ਉਪਨਿਸ਼ਦਾਂ ਦੇ ਰਿਸ਼ੀ ਪਹਿਲੇ ਪੜਾਉ ਨੂੰ ਕਹਿੰਦੇ ਰਹੇ ਹਨ ਕਰਮ ਕਾਂਡ, ਦੂਸਰੇ ਨੂੰ ਕਹਿੰਦੇ ਰਹੇ ਹਨ ਉਪਾਸ਼ਨਾ ਕਾਂਡ ਅਤੇ ਤੀਸਰੀ ਮੰਜ਼ਿਲੇ ਮਕਸੂਦ ਹੈ, ਟਿਕਾਣਾ ਹੈ, ਅਸਥਾਨ ਹੈ, ਜਿਸ ਨੂੰ ਉਹਨਾਂ ਨੇ ਆਖਿਆ ਹੈ ਗਿਆਨ ਕਾਂਡ। ਗਿਆਨ ਕਾਂਡ ਤੱਕ ਪਹੁੰਚਣਾ ਪ੍ਰਮਾਤਮਾ ਤੱਕ ਪਹੁੰਚਣਾ ਹੈ ਪ੍ਰਮਾਤਮਾ ਕੀ ਹੈ ? ਪ੍ਰਕਾਸ਼ ਗਿਆਨ ਕੀ ਹੈ ? ਪ੍ਰਕਾਸ਼ *ਨਾਮ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥* ਹੂ-ਬ-ਹੂ ਇਸੇ ਤਰੀਕੇ ਨਾਲ ਇਸਲਾਮ ਦੇ ਮਹਾਨ ਬਾਨੀ ਮੁਹੰਮਦ ਸਾਹਿਬ ਨੇ ਤਿੰਨ ਪੜਾਉ ਦੱਸੇ ਹਨ ਤੇ ਚੌਥੀ ਮੰਜ਼ਿਲ ਦੱਸੀ ਹੈ। ਪ੍ਰਥਮ ਉਹ ਕਹਿੰਦੇ ਹਨ ਖ਼ੁਦਾ ਦੇ ਮਾਰਗ 'ਤੇ ਚੱਲਣਾ ਹੈ ਤਾਂ ਯਾਤਰਾ ਅਰੰਭ ਕਰਨੀ ਪਏਗੀ ਸ਼ਰੀਅਤ ਤੋਂ। ਇਥੋਂ ਹੀ ਕਦਮ ਚੁੱਕਣਾ ਪਏਗਾ। ਪਹਿਲੋਂ ਸ਼ਰ੍ਹਾ ਵਿਚ ਆਉਣਾ, ਫੇਰ ਤਰੀਕਤ, ਕੁਝ ਤਰਕ ਕਰਨਾ, ਤਿਆਗ ਦੀ ਦੁਨੀਆਂ, ਤੀਸਰੀ ਮਾਰਫ਼ਤ ਦੀ ਦੁਨੀਆਂ ਅਤੇ ਚੌਥੀ ਹਕੀਕਤ ਜਿਸਨੂੰ ਸਚਾਈ ਕਹਿੰਦੇ ਹਨ, ਉਸਨੂੰ ਅਰਬੀ ਵਿਚ ਹਕੀਕਤ ਹੱਕ ਸੱਚ ਹਕੀਕਤ ਸਚਾਈ ਕਹਿੰਦੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਕਥਨ ਹੈ ਕਿ ਸੱਚ ਤੱਕ ਪਹੁੰਚਣਾ ਪ੍ਰਮਾਤਮਾ ਤੱਕ ਪਹੁੰਚਣਾ ਹੈ। ਮੁਹੰਮਦ ਸਾਹਿਬ ਦਾ ਕਹਿਣਾ ਹੈ ਕਿ ਹਕੀਕਤ ਤੱਕ ਪਹੁੰਚਣਾ ਖ਼ੁਦਾ ਤੱਕ ਪਹੁੰਚਣਾ ਹੈ। ਗੱਲ ਬਿਲਕੁਲ ਇਕ ਹੈ। ਇਥੇ ਆ ਕੇ ਇਕ ਪੰਜਾਬੀ ਮੁਹਾਵਰਾ ਵੀ ਸਿੱਧ ਹੋ ਜਾਂਦਾ ਹੈ ਕਿ ਸੌ ਸਿਆਣੇ ਇਕੋ ਮੱਤ ਮੂਰਖ਼ਾਂ ਆਪੋ ਆਪਣੀ। ਸਿਆਣਿਆਂ ਨੇ, ਦਾਨਾ ਪੁਰਸ਼ਾਂ ਨੇ ਉਹੀ ਗੱਲ ਕਰਨੀ ਹੈ, ਜਿਸਦੀ ਬੁਨਿਆਦ ਸੱਚ ਹੁੰਦੀ ਹੈ, ਜਿਸਦੇ ਵਿਚ ਉਛਾਲ ਸੁਗੰਧੀ ਗੁਣ ਸੱਚ ਲਈ ਹੁੰਦੇ ਹਨ ਤਾਂ ਸੱਚ ਤੱਕ ਪਹੁੰਚਣਾ ਖ਼ੁਦਾ ਤੱਕ ਪਹੁੰਚਣਾ ਹੈ, ਸੱਚ ਤੱਕ ਪਹੁੰਚਣਾ ਪ੍ਰਮਾਤਮਾ ਤੱਕ ਪਹੁੰਚਣਾ ਹੈ। ਇਸ ਵਾਸਤੇ ਜਿਥੇ ਬੈਠ ਕੇ ਸਤਿ ਦਾ ਚਿੰਤਨ ਹੋਵੇ, ਸਤਿ ਦਾ ਧਿਆਨ ਜੋੜਿਆ ਜਾਵੇ ਉਸ ਅਸਥਾਨ ਨੂੰ ਕਹਿੰਦੇ ਹਨ ਸਤਿਸੰਗ। ਉਹਨਾਂ ਬੰਦਿਆਂ ਦਾ ਇਕੱਠ ਜੋ ਸਤਿ ਦੀ ਸੰਗਤ ਕਰਨ ਆਏ ਹਨ, ਸਤਿ ਦੀ ਤਲਾਸ਼ ਕਰਨ ਆਏ ਹਨ ਤੇ ਜਿਸਦਾ ਸਤਿ ਨਾਲ ਸੰਬੰਧ ਹੋ ਜਾਂਦਾ ਹੈ, ਉਸਨੂੰ ਕਹਿੰਦੇ ਹਨ ਸਤਿਸੰਗੀ। ਇਹ ਤਾਂ ਸਤਿ ਦਾ ਸੰਗੀ ਹੋ ਗਿਆ ਅਤੇ ਸਤਿ ਦਾ ਸੰਗੀ ਹੋ ਜਾਣਾ ਪਰਮ ਸ਼ਕਤੀ ਦਾ ਸੰਗੀ ਹੋ ਜਾਣਾ ਮੂਲ ਦਾ ਸੰਗੀ ਹੋ ਜਾਣਾ ਅਤੇ ਇੰਝ ਕਹਿ ਲਉ ਉਹਨਾਂ ਨੂੰ ਸਭ ਤੋਂ ਵੱਡਾ ਮਿੱਤਰ ਮਿਲ ਗਿਆ, ਜਿਸ ਦੇ ਸਮਾਨ ਹੋਰ ਕੋਈ ਵੀ ਨਹੀਂ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਪੜਾਉ ਦੱਸੇ ਹਨ ਪੰਜਵੀਂ ਮੰਜ਼ਿਲੇ ਮਕਸੂਦ। ਜਿਸ ਤਰ੍ਹਾਂ ਦੋ ਪੜਾਉ ਤੇ ਤੀਸਰੀ ਮੰਜ਼ਿਲ ਸਾਡੇ ਦੇਸ਼ ਦੇ ਪ੍ਰਾਚੀਨ ਸਨਾਤਨੀ ਰਿਸ਼ੀਆਂ ਨੇ ਦੱਸੇ ਹਨ - ਕਰਮ ਕਾਂਡ, ਉਪਾਸ਼ਨਾ ਕਾਂਡ, ਫਿਰ ਗਿਆਨ ਕਾਂਡ, ਕਰਮ ਕਾਂਡ। ਸਰੀਰ ਨੇ

ਕਰਮ ਕਾਂਡ ਕਰਨਾ ਹੈ ਤੇ ਉਪਾਸ਼ਨਾ ਕਾਂਡ ਮਨ ਨੇ ਕਰਨਾ ਹੈ। ਗਿਆਨ ਕਾਂਡ ਫਲ ਹੈ। ਇੰਝ ਕਹਿ ਲਉ ਕਰਮ ਕਾਂਡ ਬੀਜ ਹੈ। ਉਪਾਸ਼ਨਾ ਕਾਂਡ ਸ਼ਾਖਾ ਹੈ ਤੇ ਗਿਆਨ ਕਾਂਡ ਫਲ ਹੈ। ਕਰਮ ਦਾ ਫਲ ਹੀ ਹੈ ਗਿਆਨ। ਪਰ ਜਿਵੇਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਕਰਮ ਕਾਂਡ ਦੀ ਦੁਨੀਆਂ ਰਹਿ ਜਾਂਦੀ ਹੈ। ਜੇਕਰ ਸਾਰੀ ਜ਼ਿੰਦਗੀ ਕਰਮ ਕਾਂਡ ਚੱਲ ਰਿਹਾ ਹੈ ਤਾਂ ਇਤਨੀ ਗੱਲ ਸਪੱਸ਼ਟ ਹੈ ਕਿ ਇਸ ਬੰਦੇ ਕੋਲ ਉਹ ਫੁੱਲ ਹੈ ਜਿਸਦੇ ਵਿਚੋਂ ਅਜੇ ਤੱਕ ਫੱਲ ਨਹੀਂ ਨਿਕਲਿਆ ਅਤੇ ਹਕੀਕਤ ਦੇ ਵਿਚ ਕੁਝ ਕਰਮ ਕਾਂਡ ਤਾਂ ਐਸੇ ਵੀ ਹਨ ਜਿੰਨ੍ਹਾਂ ਵਿਚੋਂ ਵਾਕਿਆ ਹੀ ਫੱਲ ਦੀ ਪ੍ਰਾਪਤੀ ਹੁੰਦੀ ਨਹੀਂ। ਜਿਸਨੂੰ ਅੱਜ ਕੱਲ ਨਾਨਕ ਮੱਤਾ ਕਹਿੰਦੇ ਹਨ, ਕਿਸੇ ਵਕਤ ਇਸ ਅਸਥਾਨ ਦਾ ਨਾਂ ਸੀ ਗੋਰਖ ਮੱਤਾ। ਜਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਸਾਥੀਆਂ ਮਰਦਾਨੇ ਇਤਿਆਦਿਕ ਸਮੇਤ ਪਹੁੰਚੇ ਹਨ ਗੋਰਖ ਮੱਤੇ ਦੇ ਵਿਚ ਤਾਂ ਜੋਗੀਆਂ ਨੇ ਆਪ ਦਾ ਸਨਮਾਨਾ ਕੀਤਾ ਤੇ ਮੁੱਖੀ ਸਿਰਮੌਰ ਜੋਗੀ ਲਹੋੜੀਪਾ ਨਾਥ ਨੇ ਗੁਲਾਬ ਦਾ ਇਕ ਫੁੱਲ ਪੇਸ਼ ਕੀਤਾ। ਮਰਦਾਨਾ ਕਹਿਣ ਲੱਗਾ ਪਾਤਿਸ਼ਾਹ ! ਪਹਿਲੇ ਸਮੇਰ ਪਰਬਤ ਤੇ ਵਟਾਲੇ ਜਿੱਥੇ ਜਿੱਥੇ ਵੀ ਗਏ ਹਾਂ, ਜੋਗੀ ਲੰਬੀ ਚੌੜੀ ਬਹਿਸ ਕਰਦੇ ਰਹੇ ਹਨ, ਪਰ ਹੁਣ ਇਹਨਾਂ ਦਾ ਸੁਭਾਉ ਬਿਲਕੁਲ ਬਦਲਿਆ ਹੋਇਆ ਹੈ। ਹੁਣ ਆਪ ਨੂੰ ਵੇਖਕੇ ਪ੍ਰਸੰਨ ਹੋ ਕੇ ਗੁਲਾਬ ਦਾ ਫੁੱਲ ਭੇਟ ਕਰ ਰਹੇ ਹਨ। ਪਾਤਿਸ਼ਾਹ ਇਹਨਾਂ ਦੇ ਸੁਭਾਉ ਵਿਚ ਤਬਦੀਲੀ ਆਈ ਹੈ। ਸਤਿਗੁਰੂ ਕਹਿਣ ਲੱਗੇ-ਫੁੱਲ ਭੇਟ ਨਹੀਂ ਕੀਤਾ, ਇਕ ਸਵਾਲ ਅੱਗੇ ਰਖਿਆ ਹੈ। ਇਹ ਫੁੱਲ ਸਾਨੂੰ ਅਰਪਣ ਨਹੀਂ ਕੀਤਾ, ਇਹਨਾਂ ਸਮੁੱਚੇ ਜੋਗੀਆਂ ਨੇ ਇਕ ਸਵਾਲ ਖੜਾ ਕੀਤਾ ਹੈ। ਮਰਦਾਨਾ ਕਹਿੰਦਾ ਹੈ-ਪਾਤਿਸ਼ਾਹ ਸਵਾਲ। ਹਾਂ, ਇਹਨਾਂ ਨੇ ਸਵਾਲ ਖੜਾ ਕੀਤਾ ਹੈ ਕਿ ਜੋਗ ਮੱਤ ਗੁਲਾਬ ਦੇ ਫੁੱਲ ਦੀ ਤਰ੍ਹਾਂ ਹੈ। ਇਸਦੇ ਵਿਚ ਰਿੱਧੀਆਂ ਸਿੱਧੀਆਂ ਦੀ ਸੁਗੰਧੀ ਹੈ। ਇਸਦੇ ਵਿਚ ਸੰਸਾਰਿਕ ਪੂਜਾ ਪਰਤਿਸ਼ਠਾ ਦੀ ਸੁੰਦਰਤਾ ਹੈ। ਇਸਦੇ ਵਿਚ ਸਮਾਧੀ ਦੀ ਕੋਮਲਤਾ ਹੈ ਅਤੇ ਇਹ ਕਹਿ ਰਹੇ ਹਨ ਕਿ ਗੁਰੂ ਨਾਨਕ ਦੇਵ ਜੀ ਕਿ ਤੁਸੀਂ ਅੱਜ ਤੱਕ ਯੋਗ ਮਤ ਧਾਰਨ ਨਹੀਂ ਕੀਤਾ ਤੇ ਕਿਉਂ ਨਹੀਂ ਕੀਤਾ? ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਉਹ ਫੁੱਲ ਜੋਗੀਆਂ ਨੂੰ ਵਾਪਤ ਕੀਤਾ ਅਤੇ ਆਖਿਆ ਕਿ ਇਹ ਫੁੱਲ ਕੋਮਲ ਹੈ। ਇਸ ਫੁੱਲ ਦੇ ਵਿਚ ਸੁਗੰਧੀ ਵੀ ਹੈ। ਇਹ ਫੁੱਲ ਸੁੰਦਰ ਵੀ ਹੈ, ਪਰ ਨਾਨਕ ਉਸਦਾ ਪੁਜਾਰੀ ਵੀ ਹੈ। ਜਿਸ ਫੁੱਲ ਦੇ ਵਿਚੋਂ ਫੈਲ ਵੀ ਨਿਕਲੇ, ਇਹ ਫੁੱਲ ਖ਼ੂਬਸੂਰਤ ਤਾਂ ਜ਼ਰੂਰ ਹੈ, ਪਰ ਕਿਸੇ ਖ਼ੂਬਸੂਰਤ ਤੇ ਮਿੱਠੇ ਫੱਲ ਨੂੰ ਜਨਮ ਨਹੀਂ ਦੇਂਦਾ। ਗੁਰੂ ਨਾਨਕ ਨੂੰ ਕੇਵਲ ਰਿੱਧੀ ਸਿੱਧੀ ਤੇ ਸੰਸਾਰ ਦੀ ਪੂਜਾ ਤੇ ਪਰਤਿਸ਼ਠਾ ਨਹੀਂ ਚਾਹੀਦੀ। ਗੁਰੂ ਨਾਨਕ ਨੂੰ ਨਾਮ ਦਾ ਫੱਲ ਚਾਹੀਦਾ ਹੈ। ਮੈਂ ਜ਼ਿੰਦਗੀ ਦਾ ਅਧਾਰ ਕੇਵਲ ਨਾਮ ਨੂੰ ਹੀ ਸਮਝਦਾ ਹਾਂ। ਜਿਸ ਕਰਮ ਵਿਚ ਨਾਮ ਰੱਸ ਨਹੀਂ, ਮੇਰੇ ਲਈ ਉਹ ਫੁੱਲ ਹੈ। ਜਿਸਦੇ ਵਿਚ ਕੋਈ ਫਲ ਹੀ ਨਹੀਂ, ਮੈਨੂੰ ਇਸ ਤਰ੍ਹਾਂ ਦੇ ਫਲ ਨਹੀਂ ਚਾਹੀਦੇ। ਜਿਨ੍ਹਾਂ ਫੁੱਲਾਂ ਵਿਚ ਫੱਲ ਨਹੀਂ ਜੋਗੀ ਖਾਮੋਸ਼ ਹੋਏ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ

ਮਹਾਰਾਜ ਨੇ ਬਕਾਇਦਾ ਫੁਰਮਾਣ ਕੀਤਾ ਕਿ ਬਈ ਕਰਮ ਵੀ ਉਹ ਕਰਨਾ ਜਿਸ ਕਰਮ ਦੇ ਬੀਜ ਵਿਚੋਂ ਗਿਆਨ ਨਿਕਲੇ। ਜਿਸ ਕਰਮ ਦਾ ਧਰਮ ਨਾਲ ਸੰਬੰਧ ਨਹੀਂ, ਉਹ ਕਰਮ ਪਾਖੰਡ ਹੈ। ਜਿਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਕਰਮ ਧਰਮ ਪਾਖੰਡ ਜੋ ਦਿਸੇ ਤਿਨ ਜਮ ਜਗਾਤੀ ਲੂਟੈ॥*
*ਨਿਰਬਾਣ ਕੀਰਤਨ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਪੰਨਾ ੭੪੭)

ਹੁਣ ਜਗਤ ਵਿਚ ਇਹ ਹੀ ਉਪਦੇਸ਼ ਦਿੱਤਾ ਜਾਂਦਾ ਹੈ ਕਿ ਸੰਸਾਰੀਉ! ਕਰਮ ਧਰਮ ਕਰੋ, ਕਰਮ ਧਰਮ ਕਰੋ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਫੋਕਟ ਕਰਮ ਉਹ ਕਰਮ ਹਨ ਜਿੰਨ੍ਹਾਂ ਦੇ ਵਿਚ ਗਿਆਨ ਨਹੀਂ, ਜਿਸ ਕਾਰਜ ਵਿਚ ਪ੍ਰਭੂ ਦੀ ਭਗਤੀ ਨਹੀਂ, ਜਿਸ ਕਰਮ ਵਿਚ ਨਾਮ ਦਾ ਰੱਸ ਨਹੀਂ, ਉਹ ਬੀਜ, ਉਹ ਕਰਮ ਫੋਕਾ ਹੈ। ਕਰਮ ਧਰਮ ਜੋ ਦਿਸ ਰਿਹਾ ਹੈ, ਇਹ ਤਾਂ ਪਾਖੰਡ ਹੈ, ਖੰਡਿਤ ਕਰੇਗਾ ਮਨ ਨੂੰ। ਦਰਅਸਲ ਕਰਮ ਕਾਂਡ ਉਹ ਹੀ ਠੀਕ ਹੈ ਜੋ ਮਨ ਨੂੰ ਆਖੰਡ ਕਰੇ, ਮਨ ਨੂੰ ਇਕ ਕਰੇ, ਜਿਸ ਕਰਮ ਦੇ ਕਰਦਿਆਂ ਹੀ ਪਾਖੰਡ ਖੰਡ ਖੰਡ ਦੇ ਵਿਚ ਜੀਵਣਾ ਹੈ, ਟੁਕੜਿਆਂ-ਟੁਕੜਿਆਂ ਦੇ ਵਿਚ ਜੀਵਣਾ ਹੈ ਤਾਂ ਸਾਹਿਬ ਕਹਿੰਦੇ ਹਨ ਇਹ ਉਹ ਕਰਮ ਹਨ ਜਿੰਨ੍ਹਾਂ ਵਿਚੋਂ ਗਿਆਨ ਦਾ ਫਲ, ਨਾਮ ਦਾ ਰਸ ਨਿਕਲਦਾ ਹੀ ਨਹੀਂ। ਇਹ ਕਰਮ ਕਾਂਡ ਪਾਖੰਡ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਣ ਹੈ ਕਿ ਐ ਪ੍ਰਮਾਤਮਾ ਦੇ ਪੁਜਾਰੀਓ! ਕੇਵਲ ਉਹਨਾਂ ਕਰਮਾਂ ਦੇ ਆਸਰੇ 'ਤੇ ਜਿਹੜੇ ਕਰਮ ਭਰਮ 'ਤੇ ਖੜੇ ਹਨ ਭਾਵ ਜਿਸ ਕਰਮ ਵਿਚੋਂ ਵੀ ਭਰਮ ਨਿਕਲਦਾ ਹੈ, ਜਿਸ ਕਰਮ ਵਿਚੋਂ ਗਿਆਨ ਨਹੀਂ ਨਿਕਲਦਾ, ਜਿਸ ਕਰਮ ਵਿਚੋਂ ਭਗਤੀ ਰੱਸ ਨਹੀਂ ਨਿਕਲਦਾ ਤਾਂ ਇਹ ਸਭ ਪਖੰਡ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਾਰ ਪੜਾਉ ਦੱਸੇ ਹਨ ਤੇ ਪੰਜਵੀਂ ਮੰਜ਼ਿਲ ਦੱਸੀ ਹੈ। ਪ੍ਰਥਮ ਆਪ ਕਹਿੰਦੇ ਹਨ ਧਰਮ ਖੰਡ, ਦੂਸਰਾ ਗਿਆਨ ਖੰਡ, ਤੀਸਰਾ ਸਰਮ ਖੰਡ, ਚੌਥਾ ਕਰਮ ਖੰਡ ਤੇ ਪੰਜਵਾਂ ਸਚਿ ਖੰਡ। ਜੋ ਪੜਾਉ ਹੈ, ਜਿਥੋਂ ਤੱਕ ਮਨੁੱਖ ਦੇ ਮਨ ਨੇ, ਮਨੁੱਖ ਦੇ ਧਿਆਨ ਨੇ, ਮਨੁੱਖ ਦੀ ਸੁਰਤ ਨੇ ਪਹੁੰਚਣਾ ਹੈ, ਯਾਤਰਾ ਅਰੰਭ ਕਰਨੀ ਹੋਵੇਗੀ ਧਰਮ ਖੰਡ ਤੋਂ, ਪਰ ਹੁਣ ਕੋਈ ਮਨੁੱਖ ਯਾਤਰਾ ਅਰੰਭ ਕਰ ਚੁੱਕਿਆ ਹੈ ਤੇ ਵਾਕਿਆ ਹੀ ਉਹ ਧਰਮ ਖੰਡ ਹੈ, ਇਸ ਦੀ ਪਹਿਚਾਣ ਕਿਸ ਤਰ੍ਹਾਂ ਹੋਵੇਗੀ। ਦਰਅਸਲ ਗੁਰੂ ਨਾਨਕ ਦੀ ਸਾਰੀ ਸਿਖਸ਼ਾ ਮਨ ਪ੍ਰਤੀ ਹੈ ਅਤੇ ਸਾਹਿਬ ਐਸਾ ਵੀ ਕਹਿੰਦੇ ਹਨ ਕਿ ਧਾਰਮਿਕ ਦਿਖਾਈ ਦੇ ਜਾਣਾ ਇਕ ਸ਼ਿੰਗਾਰ ਹੈ। ਕੋਈ ਵੀ ਕਿਸੇ ਤਰ੍ਹਾਂ ਦਾ ਸ਼ਿੰਗਾਰ ਕਰਕੇ ਧਾਰਮਿਕ ਦਿਖਾਈ ਦੇ ਸਕਦਾ ਹੈ, ਪਰ ਧਾਰਮਿਕ ਹੋ ਜਾਣਾ ਇਕ ਬਹੁਤ ਵੱਡੀ ਮਿਹਨਤ ਹੈ। ਸਾਹਿਬ ਆਪ ਵੀ ਕਹਿੰਦੇ ਹਨ ਕਿ ਉਹ ਤੇ ਮੁਸ਼ੱਕਤ ਹੈ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

ਬੜੀ ਭਾਰੀ ਮਿਹਨਤ ਹੈ, ਬੜੀ ਕਰੜੀ ਮੁਸ਼ੱਕਤ ਹੈ, ਤਾਂ ਇਸੇ ਤਰੀਕੇ ਨਾਲ ਇਸਲਾਮ ਦੇ ਪਹਿਲੇ ਪੜਾਉ ਦੀ ਪਹਿਚਾਣ ਹੋ ਜਾਂਦੀ ਹੈ ਕਿ ਇਹ ਸ਼ਰ੍ਹਾ ਵਿਚ ਆਇਆ ਹੈ। ਉਪਨਿਸ਼ਦਾਂ ਦੇ ਰਿਸ਼ੀਆਂ ਦੇ ਮੁਤਾਬਿਕ ਜੋ ਕਰਮ ਕਾਂਡ ਦੇ ਵਿਚ ਆਇਆ, ਉਸਨੇ ਯਾਤਰਾ ਅਰੰਭ ਕਰ ਦਿੱਤੀ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਜੋ ਧਰਮ ਖੰਡੀ ਹੈ, ਉਸਨੇ ਯਾਤਰਾ ਆਰੰਭ ਕਰ ਦਿੱਤੀ ਹੈ ਪਰ ਹੁਣ ਧਰਮ ਖੰਡੀ ਹੈ ਇਹ ਕਿਸ ਤਰ੍ਹਾਂ ਪਹਿਚਾਣ ਹੋਵੇਗੀ। ਸਾਹਿਬ ਕਹਿੰਦੇ ਹਨ ਧਰਮ ਖੰਡੀ ਆਪਣੇ ਜੀਵਨ ਨੂੰ ਧਰਮ ਦੇਂਦਾ ਹੈ, ਇਕ ਮਰਿਆਦਾ ਦੇਂਦਾ ਹੈ, ਇਕ ਅਸੂਲ ਦੇਂਦਾ ਹੈ। ਇਕ ਵਿਧੀ ਤੇ ਵਿਧਾਨ ਦੇਂਦਾ ਹੈ ਅਤੇ ਉਹ ਕਿਸ ਤਰ੍ਹਾਂ ਦੇਂਦਾ ਹੈ? ਉਸਨੂੰ ਇਕ ਸੂਝ ਮਿਲਦੀ ਹੈ, ਉਸਨੂੰ ਇਕ ਸਮਝ ਮਿਲਦੀ ਹੈ ਸਤਿਸੰਗ ਕਰ ਕਰਕੇ ਕਿ ਇਹ ਜਗਤ ਦੇ ਵਿਚ ਜੋ ਕੁਝ ਵੀ ਹੋ ਰਿਹਾ ਹੈ, ਸਭ ਵਿਧੀ ਪੂਰਵਕ ਹੋ ਰਿਹਾ ਹੈ, ਸਭ ਵਿਧਾਨਿਕ ਢੰਗ ਨਾਲ ਹੋ ਰਿਹਾ ਹੈ। ਸਾਹਿਬ ਉਸਦਾ ਹੀ ਨਿਖੇੜਾ ਇਸ ਪਾਵਨ ਪਵਿੱਤਰ ਪਉੜੀ ਦੇ ਵਿਚ ਕਰਦੇ ਹਨ-

*ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥*

ਇਹ ਰਾਤਾਂ, ਇਹ ਰੁੱਤਾਂ, ਇਹ ਥਿਤ, ਇਹ ਵਾਰ, ਇਹ ਦਿਨ ਦਿਹਾੜੇ ਕਿਸੇ ਵਿਧੀ ਵਿਧਾਨ ਦੇ ਮੁਤਾਬਿਕ ਪ੍ਰਮਾਤਮਾ ਨੇ ਇਕ ਅਟੱਲ ਨਿਯਮ ਅਨੁਸਾਰ ਬਣਾ ਦਿੱਤੇ ਹਨ। ਉਸ ਦੀ ਉਲੰਘਣਾ ਨਹੀਂ ਹੋ ਸਕਦੀ। ਜੇਕਰ ਕੋਈ ਲੱਖ ਕੋਸ਼ਿਸ਼ ਕਰੇ ਕਿ ਅਗਨੀ ਦੇ ਵਿਚੋਂ ਠੰਡਕ ਮਿਲੇ 'ਤੇ ਬਰਫ਼ ਦੇ ਵਿਚੋਂ ਤਪਸ਼ ਮਿਲੇ ਤਾਂ ਐਸਾ ਹੋ ਹੀ ਨਹੀਂ ਸਕਦਾ। ਸੂਰਜ ਦੇ ਵਿਚੋਂ ਅੰਧੇਰਾ ਮਿਲੇ ਅਤੇ ਚੰਦਰਮਾਂ ਦੇ ਵਿਚੋਂ ਜਲਨ ਮਿਲੇ, ਨਹੀਂ, ਐਸਾ ਨਹੀਂ ਹੋ ਸਕਦਾ। ਹਰੇਕ ਨੂੰ ਆਪੋ ਆਪਣੇ ਨਿਯਮ ਦੀ ਪਾਲਣਾ ਕਰਨ ਵਾਸਤੇ ਉਸ ਪਰੀਪੂਰਨ ਪ੍ਰਮਾਤਮਾ ਨੇ ਡਿਊਟੀ 'ਤੇ ਲਾਏ ਹੋਏ ਹਨ, ਸੇਵਾ 'ਤੇ ਲਾਏ ਹੋਏ ਹਨ ਤੇ ਸਾਹਿਬ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਹ ਰਾਤਾਂ, ਰੁੱਤਾਂ, ਥਿਤ ਵਾਰ ਨਿਯਮ ਪੂਰਵਕ ਚੱਲਦੇ ਹਨ ਅਤੇ ਆਪਣੀ ਡਿਊਟੀ ਨਿਭਾ ਰਹੇ ਹਨ, ਇਸੇ ਤਰੀਕੇ ਨਾਲ ਪਉਣ ਤੇ ਪਾਣੀ ਤੇ ਅਗਨੀ ਤੇ ਪਾਤਾਲ ਕਿਸੇ ਨਿਯਮ 'ਤੇ ਖੜੇ ਹਨ। ਭਾਵ ਉੱਪਰ ਦੀ ਧਰਤੀ, ਥੱਲੇ ਦੀ ਧਰਤੀ ਕਿਸੇ ਵਿਧਾਨਿਕ ਢੰਗ ਦੇ ਨਾਲ ਖੜੀ ਹੈ। ਕਿਸੇ ਅਸੂਲ 'ਤੇ ਖੜੀ ਹੈ। ਇਕ ਸਿਆਣਾ ਬੰਦਾ, ਧਰਮ ਖੰਡੀ ਬੰਦਾ ਜਦ ਵੇਖਦਾ ਹੈ, ਗ੍ਰਹਿ ਨਛੱਤਰਾਂ 'ਤੇ ਨਿਗਾਹ ਮਾਰਦਾ ਹੈ ਬਈ ਲਾਜ਼ਮੀ ਕਿਸੇ ਵਿਧਾਨਿਕ ਢੰਗ ਨਾਲ ਇਹ ਟਿਕਿਆ ਹੋਇਆ ਹੈ। ਦੇਖੋ ਟਰੈਫ਼ਿਕ ਦੇ ਰੂਲ ਹੁੰਦਿਆਂ ਹੋਇਆਂ, ਅਣਗਿਣਤ ਐਕਸੀਡੈਂਟ ਹੋ ਜਾਂਦੇ ਹਨ, ਟਕਰਾਉ ਹੋ ਜਾਂਦੇ ਹਨ। ਹਜ਼ਾਰਾਂ ਨਹੀਂ, ਅਰਬਾਂ ਖਰਬਾਂ ਗ੍ਰਹਿ ਨਛੱਤਰ ਸੂਰਜ ਚੰਦ ਤਾਰੇ ਜੋ ਅਵਾਜ਼ ਤੋਂ ਵੀ ਤਿੱਖੇ ਚੱਲਦੇ ਹਨ, ਪਰ ਮਜ਼ਾਲ ਹੈ ਕਿਧਰੇ ਟਕਰਾਉ ਹੋਵੇ ਤਾਂ ਲਾਜ਼ਮੀ ਕੋਈ ਵਿਧੀ ਹੈ, ਕੋਈ ਵਿਧਾਨ ਹੈ, ਕੋਈ ਨਿਯਮ ਹੈ। ਜੇਕਰ ਇਹ ਸਾਰੇ ਹੀ ਟਕਰਾ ਜਾਣ ਤਾਂ ਸਾਰੇ ਹੀ ਅੱਜ ਖ਼ਤਮ ਹੋ ਜਾਣ, ਜਦ ਕਿ ਦੇਖਦੇ ਹਾਂ ਮਨੁੱਖ ਦੇ ਬਣਾਏ ਹੋਏ ਨਿਯਮ ਦੇ ਬਾਵਜੂਦ, ਮਨੁੱਖ ਦੀ

ਬਣਾਈ ਹੋਈ ਮਰਿਆਦਾ ਦੇ ਬਾਵਜੂਦ ਐਕਸੀਡੈਂਟ ਹੋ ਜਾਂਦੇ ਹਨ, ਟਕਰਾਉ ਹੋ ਜਾਂਦੇ ਹਨ ਤਾਂ ਇੱਥੇ ਮੰਨਣਾ ਪਏਗਾ ਕਿ ਜੇਕਰ ਮਰਿਆਦਾ ਹੈ ਹੀ ਨਹੀਂ ਤਾਂ ਹੁਣੇ ਧਰਤੀ ਕਿਸੇ ਗ੍ਰਹਿ ਨਾਲ ਟਕਰਾ ਜਾਏ। ਹੋਰ ਗ੍ਰਹਿ ਇਕ ਸੈਕਿੰਡ ਵਿਚ ਸਾਰੇ ਟਕਰਾ ਕੇ ਤਬਾਹ ਹੋ ਜਾਣ। ਨਹੀਂ, ਇਹ ਅਣਗਿਣਤ ਸੂਰਜ ਮੰਡਲ, ਇਹ ਅਣਗਿਣਤ ਗ੍ਰਹਿ ਨਛੱਤਰਾਂ ਦਾ ਮੰਡਲ ਬਹੁਤ ਤਿੱਖੀ ਗਰਦਿਸ਼ ਵਿਚ ਹੈ, ਪਰ ਟਕਰਾਉ ਨਹੀਂ ਹੈ। ਲਾਜ਼ਮੀ ਕੋਈ ਵਿਧੀ ਹੈ, ਵਿਧਾਨ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਸਭ ਕੁਝ ਵਿਧਾਨਿਕ ਢੰਗ ਨਾਲ ਚੱਲ ਰਿਹਾ ਹੈ-

*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥*

ਪਵਣ ਦੇ ਵਿਚ, ਪਾਣੀ ਦੇ ਵਿਚ, ਅਗਨੀ ਦੇ ਵਿਚ, ਪਾਤਾਲ ਦੇ ਵਿਚ ਅਤੇ ਰਾਤਾਂ ਰੁੱਤਾਂ ਥਿਤਾਂ ਵਾਰਾਂ ਵਿਚ ਉਸ ਪਰੀਪੂਰਨ ਪ੍ਰਮਾਤਮਾ ਨੇ ਜੀਵਾਂ ਦੇ ਧਰਮ ਕਮਾਉਣ ਲਈ ਇਹ ਧਰਤੀ ਬਣਾ ਰੱਖੀ ਹੈ। ਇਸ ਵਾਸਤੇ ਸਮੁੱਚੀ ਧਰਤੀ ਨੂੰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਇਹ ਧਰਮਸਾਲ ਹੈ। ਇਹ ਜੀਵਾਂ ਦੇ ਧਰਮ ਕਮਾਉਣ ਦੀ ਜਗ੍ਹਾ ਹੈ, ਧਰਮਸਾਲਾ ਹੈ। ਇਥੇ ਮਨੁੱਖ ਨੇ ਕੁਝ ਪੜ੍ਹਨਾ ਹੈ, ਇਥੇ ਜੀਵਾਂ ਨੇ ਕੁਝ ਸਿੱਖਣਾ ਹੈ। ਜੇਕਰ ਬੰਦਾ ਬਾਰ-ਬਾਰ ਇਸੇ ਪਾਠਸ਼ਾਲਾ ਵਿਚ ਆ ਰਿਹਾ ਹੈ, ਬਾਰ ਬਾਰ ਇਸੇ ਪ੍ਰਿਥਵੀ 'ਤੇ ਜਨਮ ਲੈ ਰਿਹਾ ਹੈ ਤਾਂ ਗੱਲ ਸਪੱਸ਼ਟ ਹੋ ਗਈ ਕਿ ਬਾਰ-ਬਾਰ ਫੇਲ੍ਹ ਹੋ ਰਿਹਾ ਹੈ, ਨਾਕਾਮ ਹੋ ਰਿਹਾ ਹੈ। ਜਿਵੇਂ ਕੋਈ ਵਿਦਿਆਰਥੀ ਇਕ ਕਲਾਸ ਵਿਚ ਇਮਤਿਹਾਨ ਦੇ ਕੇ ਫੇਲ੍ਹ ਹੋ ਗਿਆ, ਉਸੇ ਵਿਚ ਬੈਠਣਾ ਪਏਗਾ। ਅੱਗੇ ਵੱਧਣਾ ਉਸਨੂੰ ਨਸੀਬ ਨਹੀਂ ਹੋਵੇਗਾ ਤਾਂ ਇਥੇ ਧਰਤੀ ਜੋ ਧਰਮਸ਼ਾਲ ਹੈ, ਇਥੇ ਇਮਤਿਹਾਨ ਕੀ ਹੈ? ਮੌਤ। ਮੌਤ ਦੱਸ ਦੇਵੇਗੀ। ਜ਼ਿੰਦਗੀ ਸਫਲ ਹੋਈ ਹੈ ਜਾਂ ਨਾਕਾਮ। ਭਗਤ ਕਬੀਰ ਕਹਿੰਦੇ ਹਨ-

*ਚਲੇ ਜੁਆਰੀ ਦੁਇ ਹਥ ਝਾਰਿ॥*

ਇਹ ਦੋਵੇਂ ਹੱਥ ਝਾੜ ਕੇ ਜਾ ਰਿਹਾ ਹੈ। ਮੌਤ ਦੱਸ ਰਹੀ ਹੈ ਕਿ ਜ਼ਿੰਦਗੀ ਖ਼ਾਲੀ ਰਹੀ, ਜੀਵਨ ਖ਼ਾਲੀ ਰਿਹਾ। ਕੁਝ ਵੀ ਨਹੀਂ ਹੈ ਤਾਂ ਮੌਤ ਇਮਤਿਹਾਨ ਹੈ। ਜੇਕਰ ਮੌਤ ਆ ਰਹੀ ਹੈ ਤਾਂ ਮਨੁੱਖ ਦੁੱਖੀ ਹੈ, ਬੇਚੈਨ ਹੈ, ਮੋਹ ਵੱਧਦਾ ਜਾ ਰਿਹਾ ਹੈ, ਸੰਤਾਪ ਵੱਧਦਾ ਜਾ ਰਿਹਾ ਹੈ ਤਾਂ ਗੱਲ ਸਪੱਸ਼ਟ ਹੋਈ ਕਿ ਇਸ ਜੀਵਨ ਤੋਂ ਉੱਚਾ ਜੀਵਣ ਇਸ ਨੂੰ ਨਹੀਂ ਮਿਲਿਆ, ਇਸ ਸੰਸਾਰ ਤੋਂ ਕੋਈ ਉੱਚੀ ਦੁਨੀਆਂ ਇਸਨੂੰ ਉਪਲਬੱਧ ਨਹੀਂ ਹੋ ਸਕੀ, ਇਸ ਵਾਸਤੇ ਇਹ ਇਸੇ ਸੰਸਾਰ ਵਿਚ ਰਹੇਗਾ। ਮਨੁੱਖ ਨੂੰ ਉਤਨੇ ਚਿਰ ਤੱਕ ਇਸੇ ਸੰਸਾਰ ਵਿਚ ਰਹਿਣਾ ਪੈਂਦਾ ਹੈ ਜਿਤਨੇ ਚਿਰ ਤੱਕ ਇਸ ਸੰਸਾਰ ਤੋਂ ਉੱਚੀ ਦੁਨੀਆਂ ਲੱਭਦੀ ਨਹੀਂ। ਜਿਤਨੇ ਚਿਰ ਤੱਕ ਵਿਦਿਆਰਥੀ ਉੱਚੀ ਕਲਾਸ ਵਿਚ ਨਾ ਜਾਏ, ਕਾਮਯਾਬ ਨਾ ਹੋਵੇ, ਨੀਵੀਂ ਕਲਾਸ ਵਿਚ ਰਹਿਣਾ ਹੀ ਪੈਂਦਾ ਹੈ। ਬਾਰ ਬਾਰ ਫੇਲ੍ਹ ਹੁੰਦਾ ਰਿਹਾ ਹੈ। ਭਗਤ ਕਬੀਰ ਜੀ ਕਹਿੰਦੇ ਹਨ-

*ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ॥*

(ਪੰਨਾ ੬੬੬)

ਹੇ ਅਕਾਲ ਪੁਰਖ ! ਬਹੁਤੇ ਫੇਰੇ ਪੈ ਚੁੱਕੇ ਹਨ, ਬਹੁਤ ਵਾਰ ਇਸੇ ਧਰਤੀ 'ਤੇ ਮੈਂ ਰਹਿ ਚੁੱਕਿਆ ਹਾਂ, ਅੱਗੇ ਵੱਧਣਾ ਮੈਨੂੰ ਨਸੀਬ ਨਹੀਂ ਹੋਇਆ, ਜਦ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਪ੍ਰੇਰਨਾ ਦੇਂਦੇ ਹਨ ਕਿ ਇਹ ਧਰਮ ਕਮਾਉਣ ਦੀ ਜਗ੍ਹਾ ਹੈ ਤੇ ਤੂੰ ਇਥੇ ਹੀ ਘਰ ਬਣਾ ਕੇ ਬੈਠ ਗਿਆ ਹੈਂ। ਇਥੇ ਹੀ ਟਿਕ ਕੇ ਬੈਠ ਗਿਆ ਹੈਂ। ਅਗਾਂਹ ਵੱਧਣ ਦਾ ਨਾਂ ਹੀ ਨਹੀਂ ਲੈ ਰਿਹਾ। ਸਾਹਿਬ ਕਹਿੰਦੇ ਹਨ ਕਿ ਇਹ ਜੀਵਾਂ ਦੇ ਧਰਮ ਕਮਾਉਣ ਦੀ ਜਗ੍ਹਾ ਹੈ। ਧਰਤੀ ਦੇ ਉੱਤੇ ਜਨ ਸੰਖਿਆ ਦਾ ਵੱਧ ਜਾਣਾ, ਇਸ ਗੱਲ ਦਾ ਸਬੂਤ ਹੈ ਕਿ ਮੌਤ ਦਿੱਸ ਰਹੀ ਹੈ। ਇਹ ਜੀਵ ਫੇਲ੍ਹ ਹੋ ਗਿਆ ਤਾਂ ਮੁੜ-ਮੁੜ ਇਥੇ ਆ ਰਿਹਾ ਹੈ ਤੇ ਕੁਝ ਪਸ਼ੂ ਜੂਨਾਂ, ਪਸ਼ੂ ਤਨ ਨੂੰ ਤਿਆਗ ਕੇ ਵਿਕਾਸ ਕਰਦੀਆਂ ਹੋਈਆਂ ਮਨੁੱਖ ਬਣ ਰਹੀਆਂ ਹਨ। ਉਹਨਾਂ ਨੇ ਵੀ ਇਸ ਧਰਤੀ 'ਤੇ ਵਿਚਰਨਾ ਹੈ ਤੇ ਮਨੁੱਖ ਮਰ ਕੇ ਫੇਰ ਮਨੁੱਖ ਬਣਨ ਲੱਗੇ। ਅਗਾਂਹ ਨਹੀਂ ਜਾ ਰਹੇ। ਮੁਕਤੀ ਪ੍ਰਾਪਤ ਨਹੀਂ ਹੋ ਰਹੀ ਤਾਂ ਇਸ ਢੰਗ ਨਾਲ ਸਹਿਜੇ ਸਹਿਜੇ ਜਨ-ਗਣਨਾ ਵੱਧਦੀ ਜਾ ਰਹੀ ਹੈ। ਵੱਧਣ ਦਾ ਇਹ ਇਕ ਮੂਲ ਕਾਰਨ ਹੈ। ਧਾਰਮਿਕ ਦ੍ਰਿਸ਼ਟੀਕੋਨ ਦੇ ਮੁਤਾਬਿਕ ਜੇਕਰ ਇਸ ਜੀਵ ਨੇ ਮੋਕਸ਼ ਹੀ ਨਹੀਂ ਹੋਣਾ, ਜੇਕਰ ਇਸ ਵੱਗਦੀ ਹੋਈ ਧਾਰਾ ਨੇ ਸਾਗਰ ਵਿਚ ਲੀਨ ਹੋ ਕੇ ਸਾਗਰ ਦਾ ਰੂਪ ਹੀ ਨਹੀਂ ਬਣਨਾ ਤਾਂ ਇਸਨੇ ਰਸਤੇ ਦੀ ਜ਼ਮੀਨ ਨੂੰ ਥਾਂ-ਥਾਂ 'ਤੇ ਛੱਪੜ ਬਣ ਕੇ ਘੇਰਨਾ ਹੈ, ਤਲਾਬ ਬਣ ਕੇ ਘੇਰਨਾ ਹੈ ਤਾਂ ਧਰਤੀ ਦੀ ਜਨ-ਸੰਖਿਆ ਵੱਧਣ ਦਾ ਧਾਰਮਿਕ ਦ੍ਰਿਸ਼ਟੀ ਕੋਨ ਦੇ ਮੁਤਾਬਿਕ ਇਹੀ ਕਾਰਨ ਹੈ ਕਿ ਮਨੁੱਖ ਮਰ ਕੇ ਫੇਰ ਇਸੇ ਧਰਤੀ 'ਤੇ ਆ ਰਿਹਾ ਹੈ ਤੇ ਪਸ਼ੂ ਜੂਨਾਂ ਸਹਿਜੇ-ਸਹਿਜੇ ਪਸ਼ੂ ਤਨ ਤਿਆਗ ਕੇ ਵਿਕਾਸ ਕਰਦੀਆਂ ਹੋਈਆਂ ਮਨੁੱਖਾ ਧਨ ਪ੍ਰਾਪਤ ਕਰ ਰਹੀਆਂ ਹਨ ਅਤੇ ਇਸ ਢੰਗ ਨਾਲ ਜਨ-ਗਣਨਾ ਵੱਧਦੀ ਜਾ ਰਹੀ ਹੈ ਜਿਵੇਂ ਵਿਦਿਆਰਥੀ ਬਾਰ-ਬਾਰ ਫੇਲ੍ਹ ਹੁੰਦੇ ਰਹਿਣ ਤੇ ਨਵੇਂ ਦਾਖ਼ਲਾ ਲੈਂਦੇ ਰਹਿਣ ਤਾਂ ਕਲਾਸ ਦੇ ਵਿਚ ਬਹੁਤ ਭੀੜ ਹੋ ਜਾਏਗੀ। ਧਰਤੀ ਦੀ ਭੀੜ ਇਸ ਗੱਲ ਦਾ ਸਬੂਤ ਹੈ ਕਿ ਮਨੁੱਖ ਦੀ ਸੁਰਤ ਅਗਾਹ ਨੂੰ ਨਹੀਂ ਜਾ ਰਹੀ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਜੀਵਾਂ ਦੇ ਧਰਮ ਕਮਾਉਣ ਦੀ ਜਗ੍ਹਾ ਹੈ-

*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*

ਇਸਦੇ ਵਿਚ ਜੀਵਨ ਦੀਆਂ ਅਣਗਿਣਤ ਜੁਗਤੀਆਂ ਹਨ। ਜੀਵ ਬਥੇਰੇ ਹਨ, ਪਰ ਇਕ ਯੁਗਤੀ ਨਾਲ ਨਹੀਂ ਜੀਉਂਦੇ। ਜਿਵੇਂ ਕਈ ਜੀਵ ਹਨ, ਚੌਪਾਏ ਜਾਨਵਰ ਹਨ। ਉਹ ਜ਼ਬਾਨ ਦੇ ਨਾਲ ਚੱਟ ਕੇ ਹੀ ਪਾਣੀ ਪੀਂਦੇ ਹਨ ਅਤੇ ਮਾਸ ਖਾਂਦੇ ਹਨ, ਘਾਹ ਨਹੀਂ ਖਾਂਦੇ। ਭੁੱਖਾ ਮਰ ਜਾਏਗਾ ਸ਼ੇਰ, ਘਾਹ ਨਹੀਂ ਖਾਏਗਾ। ਭੁੱਖੀ ਮਰ ਜਾਏਗੀ ਗਾਂ, ਮਾਸ ਨਹੀਂ ਖਾਏਗੀ। ਇਹਨਾਂ ਦੀਆਂ ਜੀਵਨ ਜੁਗਤੀਆਂ ਪਰੀਪੂਰਨ ਪ੍ਰਮਾਤਮਾ ਨੇ ਨਾਲ ਨਿਸ਼ਚਿਤ

ਕਰ ਦਿੱਤੀਆਂ ਹਨ। ਇਸ ਵਾਸਤੇ ਕਿਹਾ ਜਾਂਦਾ ਹੈ ਕਿ ਪਸ਼ੂ ਭੋਗ ਜੂਨ ਹੈ ਤੇ ਮਨੁੱਖ ਜੋ ਹੈ ਇਹ ਕਰਮ ਜੂਨ ਹੈ। ਇਹ ਕੁਝ ਭੋਗਣ ਵਾਸਤੇ ਵੀ ਆਇਆ ਹੈ, ਪਰ ਕੁਝ ਕਰਨ ਵਾਸਤੇ ਵੀ ਆਇਆ ਹੈ, ਪਰ ਪਸ਼ੂਆਂ ਦੀ ਜੀਵਨ ਜੁਗਤੀ ਵੀ ਬੱਝੀ ਹੋਈ ਹੈ। ਉਹ ਆਪਣੀ ਜੀਵਨ ਜੁਗਤੀ ਤੋਂ ਇਕ ਪਾਸੇ ਨਹੀਂ ਹੋ ਸਕਦੇ। ਉਸੇ ਵਿਚ ਹੀ ਮਜਬੂਰਨ ਉਹਨਾਂ ਨੂੰ ਜੀਵਣਾ ਪੈਂਦਾ ਹੈ। ਮਨੁੱਖ ਨੂੰ ਆਪਣੀ ਜੀਵਨ ਜੁਗਤੀ ਆਪ ਤਲਾਸ਼ ਕਰਨੀ ਪੈਂਦੀ ਹੈ, ਕੀ ਪਹਿਨਣਾ ਹੈ, ਕੀ ਨਹੀਂ ਪਹਿਨਣਾ, ਕਿਥੇ ਰਹਿਣਾ ਹੈ ਅਤੇ ਕਿਵੇਂ ਰਹਿਣਾ ਹੈ, ਕੀ ਖਾਣਾ ਹੈ ਤੇ ਕੀ ਨਹੀਂ ਖਾਣਾ। ਭਾਵ ਕਿ ਸਾਰੀਆਂ ਜੁਗਤੀਆਂ ਉਕਤੀਆਂ ਮਨੁੱਖ ਨੂੰ ਆਪ ਲੱਭਣੀਆਂ ਪੈਂਦੀਆਂ ਹਨ ਜੀਵਨ ਦੇ ਸੰਬੰਧ ਵਿਚ ਤਾਂ ਸਾਹਿਬ ਕਹਿੰਦੇ ਹਨ ਕਿ ਅਨੇਕਾਂ ਤਰ੍ਹਾਂ ਦੇ ਜੀਵ ਜੋ ਇਸ ਧਰਤੀ 'ਤੇ ਹਨ, ਉਹਨਾਂ ਦੀਆ ਅਨੇਕਾਂ ਤਰ੍ਹਾਂ ਦੀਆਂ ਜੀਵਨ ਜੁਗਤੀਆਂ ਹਨ। ਉਹਨਾਂ ਦੇ ਅਨੇਕਾਂ ਰੰਗ ਹਨ-

*ਤਿਨ ਕੇ ਨਾਮ ਅਨੇਕ ਅਨੰਤ॥*

ਤਾਂ ਸਾਹਿਬ ਕਹਿੰਦੇ ਹਨ ਕਿ ਇਹਨਾਂ ਜੀਵਾਂ ਦੇ ਨਾਮ ਵੀ ਅਨੇਕਾਂ ਹਨ, ਰੂਪ ਵੀ ਅਨੇਕਾਂ ਹਨ, ਰੰਗ ਵੀ ਅਨੇਕਾਂ ਹਨ ਅਤੇ ਜੀਵਨ ਦੀਆਂ ਜੁਗਤੀਆਂ ਵੀ ਅਨੇਕਾਂ ਹਨ, ਪਰ ਹੁਣ ਸਾਹਿਬ ਕਹਿੰਦੇ ਹਨ-

*ਕਰਮੀ ਕਰਮੀ ਹੋਇ ਵੀਚਾਰੁ॥*

ਪ੍ਰਭੂ ਦੇ ਦਰ 'ਤੇ ਜੋ ਵਿਚਾਰ ਹੁੰਦੀ ਹੈ, ਉਪਕਰਮਾਂ ਦੀ ਹੁੰਦੀ ਹੈ। ਕਰਮ ਕੀ ਹਨ? ਮਨੁੱਖ ਕਿਉਂਕਿ ਹੈ ਹੀ ਕਰਮ ਜੋਨ। ਇਹ ਭੋਗ ਜੋਨੀ ਨਹੀਂ ਹੈ, ਇਹ ਕਰਮ ਜੋਨੀ ਹੈ। ਮਨੁੱਖ ਨੇ ਕਿਤਨਾ ਭੋਗਿਆ ਹੈ, ਇਸ ਗੱਲ ਦੀ ਮਹਾਨਤਾ ਉਥੇ ਨਹੀਂ ਮੰਨੀ ਜਾਏਗੀ। ਮਨੁੱਖ ਨੇ ਕਰਮ ਕੀ ਕੀਤੇ ਹਨ, ਇਸ ਗੱਲ ਦੀ ਗਣਨਾ ਹੋਵੇਗੀ, ਇਸ ਗੱਲ ਦੀ ਗਿਣਤੀ ਹੋਵੇਗੀ ਅਤੇ ਕਰਮ ਉਹੀ ਸ਼ੁੱਧ ਹੁੰਦਾ ਹੈ ਜਿਸਦੇ ਨਾਲ ਦੂਜਿਆਂ ਦੀ ਜ਼ਿੰਦਗੀ ਬਣੇ ਤੇ ਆਪਣੀ ਸੁਰਤ ਉੱਚੀ ਹੋਵੇ। ਮਨ ਨੂੰ ਹੁਲਾਸ ਮਿਲੇ ਤੇ ਦੂਜਿਆਂ ਨੂੰ ਸੁੱਖ ਮਿਲੇ, ਉਹ ਤਾਂ ਸ਼ੁਭ ਕਰਮ ਹੈ ਤੇ ਜਿਸ ਕਰਮ ਕਰਦਿਆਂ ਦੂਜਿਆਂ ਨੂੰ ਚੋਣ ਮਿਲੇ ਤੇ ਮਨ ਵਿਚ ਗ਼ੁਲਾਮੀ ਪੈਦਾ ਹੋਵੇ, ਉਹ ਤਾਂ ਅਸ਼ੁੱਭ ਕਰਮ ਹੈ। ਸਾਹਿਬ ਕਹਿੰਦੇ ਹਨ ਕਿ ਉਸ ਪ੍ਰਭੂ ਦੇ ਦਰਬਾਰ ਵਿਚ ਫੇਰ ਜੀਵਾਂ ਦੇ ਕਰਮਾਂ ਦੀ ਵਿਚਾਰ ਹੁੰਦੀ ਹੈ-

*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*

ਇਹਨਾਂ ਕਰਮਾਂ ਦੀ ਕਿਥੇ ਵਿਚਾਰ ਹੁੰਦੀ ਹੈ ਜੋ ਪ੍ਰਮਾਤਮਾ ਆਪ ਸੱਚਾ ਹੈ ਤੇ ਜਿਸਦਾ ਦਰਬਾਰ ਸੱਚਾ ਹੈ ਤੇ ਜਿਸਦਾ ਨਿਆਉਂ ਸੱਚਾ ਹੈ। ਉਸ ਦਰਬਾਰ ਦੇ ਵਿਚ ਤਮਾਮ ਜੀਵਾਂ ਦੇ ਕਰਮਾਂ ਦੀ ਵਿਚਾਰ ਹੁੰਦੀ ਹੈ-

*ਤਿਥੈ ਸੋਹਨਿ ਪੰਚ ਪਰਵਾਣੁ॥*

ਉਸ ਪ੍ਰਮਾਤਮਾ ਦੇ ਦਰਬਾਰ ਵਿਚ ਸੁਭਾਏਮਾਨ ਹੁੰਦੇ ਹਨ। ਕੌਣ? ਪੰਚ ਜਨ ਸਿਰਮੌਰ ਮਨੁੱਖ। ਕੌਣ ਸੰਤ ਜਨ, ਭਗਤ ਜਨ, ਇਹ ਪੰਚ ਹਨ। ਇਹ ਮਨੁੱਖਾਂ ਦੇ ਪੰਚ ਹਨ, ਸਿਰਮੌਰ ਹਨ, ਮਹਾਨ ਹਨ, ਮੁਖੀ ਹਨ। ਪ੍ਰਭੂ ਦੇ ਦਰ ਉਤੇ ਇਹ ਸ਼ੋਭਾ ਪਾਉਂਦੇ ਹਨ-

*ਨਦਰੀ ਕਰਮਿ ਪਵੈ ਨੀਸਾਣੁ॥*

ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਇਹਨਾਂ ਦੇ ਮਸਤਕ ਦੇ ਉੱਤੇ ਇਸਦਾ ਨਿਸ਼ਾਨ ਪੈ ਜਾਂਦਾ ਹੈ। ਭਾਵ ਕਿ ਭਗਤੀ ਭਾਉ ਮੱਥੇ 'ਤੇ ਪ੍ਰਗਟ ਹੁੰਦੀ ਹੈ। ਜਿਵੇਂ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ॥* (ਪੰਨਾ ੧੦੯੬)

ਕ੍ਰੋਧ ਮੱਥੇ 'ਤੇ ਪ੍ਰਗਟ ਹੁੰਦਾ ਹੈ, ਲੋਭ ਮੱਥੇ 'ਤੇ ਪ੍ਰਗਟ ਹੁੰਦਾ ਹੈ। ਵਾਸ਼ਨਾ ਮੱਥੇ 'ਤੇ ਪ੍ਰਗਟ ਹੁੰਦੀ ਹੈ, ਪ੍ਰੇਮ ਭਾਉ ਮੱਥੇ 'ਤੇ ਪ੍ਰਗਟ ਹੁੰਦਾ ਹੈ। ਭਗਤੀ ਰਸ ਮੱਥੇ 'ਤੇ ਪ੍ਰਗਟ ਹੁੰਦਾ ਹੈ। ਮਸਤਕ ਦੱਸ ਦੇਂਦਾ ਹੈ, ਅੱਖਾਂ ਦੱਸ ਦੇਂਦੀਆਂ ਹਨ ਕਿ ਇਹ ਮਨੁੱਖ ਕਿਥੇ ਹੈ। ਸਾਹਿਬ ਕਹਿੰਦੇ ਹਨ ਇਕ ਗੁਪਤ ਲਾਲ ਮੈਨੂੰ ਲੱਭਿਆ ਪਰ ਮੈਂ ਉਸ ਗੁਪਤ ਲਾਲ ਨੂੰ ਰੱਖ ਨਹੀਂ ਸਕਿਆ ਛੁਪਾ ਕੇ। ਮੱਥੇ 'ਤੇ ਪ੍ਰਗਟ ਹੋ ਗਿਆ ਭਾਵ ਮੱਥੇ 'ਤੇ ਪ੍ਰਗਟ ਹੋਏਗਾ, ਪ੍ਰੇਮ ਮੱਥੇ 'ਤੇ ਪ੍ਰਗਟ ਹੋਏਗਾ।

*ਗੁਝੜਾ ਲਧਮੁ ਲਾਲ ਮਥੈ ਹੀ ਪਰਗਟੁ ਥਿਆ॥*

..... ....... .......

*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ॥*

(ਪੰਨਾ ੧੦੯੬)

ਸੋ ਲਾਜ਼ਮੀ ਮੱਥੇ 'ਤੇ ਪ੍ਰਗਟ ਹੁੰਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਜਿਹੜਾ ਮੱਥੇ 'ਤੇ ਪ੍ਰਗਟ ਹੋਇਆ ਭਗਤੀ ਭਾਉ ਹੈਂ, ਇਹ ਪ੍ਰਮਾਤਮਾ ਵੱਲੋਂ ਬਖ਼ਸ਼ਿਸ਼ ਦਾ ਨਿਸ਼ਾਨ ਹੈ, ਟਿੱਕਾ ਹੈ। ਜਿਵੇਂ ਮਸਤਕ 'ਤੇ ਟਿਕਾ ਲਾਈਦਾ ਹੈ। ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਨੇ ਟਿੱਕਾ ਲਾ ਦਿੱਤਾ ਬਖਸ਼ਿਸ਼ ਦਾ, ਰਹਿਮਤ ਦਾ-

*ਕਚ ਪਕਾਈ ਓਥੈ ਪਾਇ॥*

ਕੌਣ ਕੱਚਾ ਹੈ, ਕੌਣ ਪੱਕਾ ਹੈ, ਇਹ ਤਾਂ ਪ੍ਰਭੂ ਦੇ ਦਰ ਦੇ ਉੱਤੇ ਫ਼ੈਸਲਾ ਹੋਵੇਗਾ। ਇਥੇ ਮਨੁੱਖ ਕਿਸੇ ਬਾਰੇ ਇਹ ਨਹੀਂ ਕਹਿ ਸਕਦਾ ਕਿ ਇਹ ਕੱਚਾ ਹੈ, ਇਹ ਪੱਕਾ ਹੈ। ਜਿਵੇਂ ਪੱਕਾ ਫਲ ਮਿੱਠਾ ਹੁੰਦਾ ਹੈ, ਉਵੇਂ ਪੱਕਾ ਸੰਤ ਹੀ ਮਿਠਾਸ ਨਾਲ ਭਰਿਆ ਹੁੰਦਾ ਹੈ। ਕੱਚਾ ਸੰਤ ਜੋ ਅਜੇ ਕਰਮ ਕਾਂਡ ਦੇ ਵਿਚ ਹੈ, ਪੱਕਾ ਸੰਤ ਜੋ ਨਾਉ ਰੱਸ ਤੱਕ ਪਹੁੰਚ ਗਿਆ ਹੈ ਤਾਂ ਸਾਹਿਬ ਕਹਿੰਦੇ ਹਨ-

*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥* (ਪੰਨਾ ੧੧੦੨)

ਕੱਚੇ ਪਏ ਫੱਲ ਫਿੱਕੇ ਹੁੰਦੇ ਹਨ, ਕੌੜੇ ਹੁੰਦੇ ਹਨ। ਉਹਨਾਂ ਵਿਚ ਰੱਸ ਨਹੀਂ ਹੁੰਦਾ, ਸਵਾਦ ਨਹੀਂ ਹੁੰਦਾ। ਕਰਮ ਕਾਂਡੀ ਦੇ ਕੋਲ ਤੁਅੱਸਬ ਹੁੰਦਾ ਹੈ, ਤੰਗਦਿਲੀ ਹੁੰਦੀ ਹੈ। ਉਸਦੇ ਹਿਰਦੇ ਵਿਚ ਦੂਜੇ ਵਾਸਤੇ ਥਾਂ ਨਹੀਂ ਹੁੰਦੀ, ਪਰ ਕਰਮ ਕਾਂਡੀ ਜਦ ਗਿਆਨ ਕਾਂਡ ਤੱਕ ਪਹੁੰਚਦਾ ਹੈ, ਭਗਤੀ ਰਸ ਤੱਕ ਪਹੁੰਚਦਾ ਹੈ ਤਾਂ ਸਾਰੇ ਸੰਸਾਰ ਲਈ ਉਸਦਾ ਹਿਰਦਾ ਖੁੱਲ੍ਹ ਜਾਂਦਾ ਹੈ। ਉਹ ਸਾਰੇ ਦੁਆਰ ਖੁੱਲ੍ਹੇ ਰੱਖਦਾ ਹੈ, ਹਰ ਇਕ ਲਈ ਖੁੱਲ੍ਹੇ ਰੱਖਦਾ ਹੈ। ਹਰ ਇਕ ਨੂੰ ਮਿੱਤਰ ਕਹਿੰਦਾ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਕੌਣ ਕੱਚਾ ਹੈ, ਕੌਣ ਪੱਕਾ? ਕੌਣ ਹੈ ਸੰਤ? ਕੌਣ ਅਸੰਤ ਹੈ? ਇਹ ਤਾਂ ਪ੍ਰਮਾਤਮਾ ਦੇ ਦਰ 'ਤੇ ਹੀ ਫੈਸਲਾ ਹੋਵੇਗਾ-

*ਨਾਨਕ ਗਇਆ ਜਾਪੈ ਜਾਇ॥*

ਜਿਸਨੇ ਹੁਣ ਮਰ ਕੇ ਅਗਾਂਹ ਜਾਣਾ ਹੈ ਤਾਂ ਪਤਾ ਚੱਲਣਾ ਹੈ ਕਿ ਕੌਣ ਕੱਚਾ ਹੈ, ਕੌਣ ਪੱਕਾ ਹੈ। ਇਥੇ ਕਿਸੇ ਬਾਰੇ ਫੈਸਲਾ ਨਹੀਂ ਕੀਤਾ ਜਾ ਸਕਦਾ। ਇਹ ਗੱਲ ਵੱਖਰੀ ਹੈ ਕਿ ਕੋਈ ਵੀ ਮਰ ਜਾਏ, ਅਸੀਂ ਉਸਨੂੰ ਕਹਿੰਦੇ ਹਾਂ, ਇਹ ਸਵਰਗ-ਵਾਸ ਹੋ ਗਿਆ। ਕਿਸੇ ਇਕ ਮਨੁੱਖ ਲਈ ਵੀ ਐਸਾ ਨਹੀਂ ਆਖਿਆ ਜਾਂਦਾ ਕਿ ਇਹ ਨਰਕਵਾਸ ਹੋਇਆ ਹੈ, ਇਹ ਹੀ ਆਖਿਆ ਜਾਂਦਾ ਹੈ ਸਵਰਗਵਾਸ ਹੋਇਆ ਹੈ। ਗੁਰਮਤਿ ਦੇ ਵਿਚ ਕਹਿੰਦੇ ਹਨ ਕਿ ਇਹ ਸਚਿਖੰਡ ਪਿਆਨਾ ਕਰ ਗਿਆ, ਬਈ ਇਹ ਸਚਿਖੰਡ ਵਾਸੀ ਹੋ ਗਿਆ ਤਾਂ ਸਚਿਖੰਡ ਮਰ ਕੇ ਨਸੀਬ ਨਹੀਂ ਹੁੰਦਾ। ਜੋ ਜੀਉਂਦਿਆਂ ਜੀਵ ਸਚਿ ਖੰਡ ਤੱਕ ਉਪਲੱਬਧ ਨਹੀਂ ਹੋਇਆ, ਉਸਨੂੰ ਮਰਨ ਤੋਂ ਬਾਅਦ ਸਚਿਖੰਡ ਨਸੀਬ ਨਹੀਂ ਹੋ ਸਕਦਾ-

*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥*

ਹਾਂ ਮੌਤ ਮਰਨਾ ਇਹ ਜ਼ਰੂਰ ਦੱਸ ਦੇਂਦੀ ਹੈ ਕਿ ਇਹ ਮਨੁੱਖ ਸੱਚ ਖੰਡ ਵਿਚ ਜੀਵਿਆ ਕਿ ਝੂਠ ਖੰਡ ਦੇ ਵਿਚ ਜੀਵਿਆ। ਇਹ ਮਨੁੱਖ ਨਰਕ ਦੇ ਵਿਚ ਜੀਵਿਆ ਕਿ ਸਵਰਗ ਦੇ ਵਿਚ ਜੀਵਿਆ। ਸਾਹਿਬ ਕਹਿੰਦੇ ਹਨ ਕਿ ਧਰਮ ਖੰਡ ਦੀ ਇਹ ਵਿਚਾਰ ਹੈ ਕਿ ਉਸ ਮਨੁੱਖ ਦੀ ਜ਼ਿੰਦਗੀ ਸਾਰੀ ਵਿਧਾਨਿਕ ਹੋਵੇਗੀ। ਉਸਦਾ ਉੱਠਣਾ ਬੈਠਣਾ, ਖਾਣਾ ਪੀਣਾ, ਸੌਣਾ ਜਾਗਣਾ, ਪਹਿਨਣਾ ਹੈ ਤਾਂ ਕਿ ਹੱਸਣਾ ਤੇ ਰੋਣਾ ਸਭ ਵਿਧਾਨਿਕ ਹੋਵੇਗਾ। ਉਸਦੇ ਉੱਠਣ ਤੋਂ, ਬੈਠਣ ਤੋਂ, ਹੱਸਣ ਤੋਂ, ਰੋਣ ਤੋਂ ਕਿਸੇ ਨੂੰ ਚੋਟ ਨਹੀਂ ਪਹੁੰਚੇਗੀ। ਉਸਦੇ ਪਹਿਨਣ ਤੋਂ, ਉਸਦੇ ਖਾਣ ਪੀਣ ਤੋਂ ਅਤੇ ਉਸਦੇ ਦਿਨ ਭਰ ਦੇ ਵਿਹਾਰ ਤੋਂ ਕਿਸੇ ਨੂੰ ਨੁਕਸਾਨ ਨਹੀਂ ਪਹੁੰਚੇਗਾ। ਉਸਦੀ ਸਾਰੀ ਜ਼ਿੰਦਗੀ ਸਿਮਟੀ ਹੋਈ ਹੋਵੇਗੀ, ਵਿਧਾਨ ਵਿਚ ਹੋਵੇਗੀ। ਜਿਥੇ ਨਦੀ ਦੀ ਧਾਰਾ ਦੋ ਕਿਨਾਰਿਆਂ ਦੇ ਬੰਧਨ ਵਿਚ ਚੱਲਦੀ ਹੈ, ਇਸ ਤਰ੍ਹਾਂ ਉਸ ਮਨੁੱਖ ਦੀ ਜੀਵਣ ਧਾਰਾ ਧਰਮ ਦੇ ਬੰਧਨ ਵਿਚ ਚੱਲਦੀ ਹੈ, ਵਿਧਾਨ ਦੇ ਬੰਧਨ ਵਿਚ ਚੱਲਦੀ ਹੈ ਅਤੇ ਕਿਸੇ ਨੂੰ ਹਾਨੀ ਨਹੀਂ ਪਹੁੰਚਦੀ। ਜਿਵੇਂ ਬਨੇਰਿਆਂ ਦੀ, ਕਿਨਾਰਿਆਂ ਦੀ ਉਲੰਘਣਾ ਕਰਕੇ ਦਰਿਆ ਦੇ ਪਾਣੀ ਵਿਚ ਉਛਾਲ ਆ ਜਾਵੇ ਤਾਂ ਉਹ ਬਹੁਤ ਸਾਰੇ ਕਸਬਿਆਂ ਨੂੰ, ਸ਼ਹਿਰਾਂ ਨੂੰ, ਖੇਤੀਆਂ ਨੂੰ ਤਬਾਹ ਕਰ ਦੇਂਦਾ ਹੈ, ਇਸ ਤਰ੍ਹਾਂ ਹੀ ਗ਼ੈਰ ਵਿਧਾਨਿਕ ਜ਼ਿੰਦਗੀ ਕਈਆਂ

ਲਈ ਦੁੱਖ ਦਾ ਕਾਰਨ ਬਣਦੀ ਹੈ, ਕਲੇਸ਼ ਦਾ ਕਾਰਨ ਬਣਦੀ ਹੈ। ਸਾਹਿਬ ਕਹਿੰਦੇ ਹਨ ਕਿ ਧਰਮ ਖੰਡ ਦੀ ਇਹ ਪਹਿਚਾਣ ਹੈ ਕਿ ਜੱਪ ਕਰਦਿਆਂ ਹੋਇਆਂ ਉਸ ਮਨੁੱਖ ਨੂੰ ਸਮਝ ਆ ਗਈ ਕਿ ਜ਼ਿੰਦਗੀ ਨੂੰ ਮੈਂ ਇਕ ਵਿਧਾਨ ਦੇਣਾ ਹੈ। ਜ਼ਿੰਦਗੀ ਨੂੰ ਮੈਂ ਇਕ ਧਰਮ ਦੇਣਾ ਹੈ। ਜੀਵਨ ਨੂੰ ਮੈਂ ਇਕ ਅਸੂਲ ਦੇਣਾ ਹੈ ਅਤੇ ਜੋ ਅਸੂਲ ਦੇ ਵਿਚ ਜੀਅ ਰਿਹਾ ਹੈ, ਧਰਮ ਦੇ ਵਿਚ ਜੀਅ ਰਿਹਾ ਹੈ, ਵਿਧਾਨਿਕ ਢੰਗ ਨਾਲ ਜੋ ਜੀਅ ਰਿਹਾ ਹੈ ਅਤੇ ਭਗਤੀ ਕਰ ਰਿਹਾ ਹੈ, ਨਾਮ ਜੱਪ ਰਿਹਾ ਹੈ। ਇਸ ਤਰ੍ਹਾਂ ਦੇ ਬੰਦੇ ਨੂੰ ਕਹਿੰਦੇ ਹਨ ਇਹ ਬੰਦਾ ਧਰਮ ਖੰਡੀ ਹੈ। ਅਗਲੇ ਖੰਡ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ- ਗਿਆਨ, ਸਰਮ, ਕਰਮ ਤੇ ਸੱਚ।



# ਪਉੜੀ ਪੈਂਤੀਵੀਂ

*ਧਰਮ ਖੰਡ ਕਾ ਏਹੋ ਧਰਮੁ॥ ਗਿਆਨ ਖੰਡ ਕਾ ਆਖਹੁ ਕਰਮੁ॥*
*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥*
*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥*
*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥*
*ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥*
*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥*
*ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦਰ॥*
*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*
*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ ੩੫॥*

ਜੋ ਮਨੁੱਖ ਆਪਣੀ ਜੀਵਨ ਕਿਰਿਆ ਨੂੰ ਮਰਿਆਦਾ ਦੇਂਦਾ ਹੈ, ਵਿਧੀ ਵਿਧਾਨ ਦੇਂਦਾ ਹੈ ਅਤੇ ਵਿਧੀ ਪੂਰਵਕ ਜੀਵਿਆ ਹੋਇਆ ਜਪ ਕਰਦਾ ਹੈ, ਸਿਮਰਨ ਕਰਦਾ ਹੈ, ਉਸਦੀ ਸੁਰਤ ਅਗਲੇ ਮੰਡਲ ਵਿਚ ਚਲੀ ਜਾਂਦੀ ਹੈ ਅਤੇ ਉਸ ਅਗਲੇ ਮੰਡਲ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗਿਆਨ ਖੰਡ ਆਖਿਆ–

*ਧਰਮ ਖੰਡ ਕਾ ਏਹੋ ਧਰਮੁ॥*

ਧਰਮ ਖੰਡ ਦੀ ਵਿਆਖਿਆ ਹੈ ਤੇ ਇਹ ਹੀ ਹੈ ਧਰਮ ਦਾ, ਮਰਿਆਦਾ ਦਾ ਹਿੱਸਾ ਕਿ ਉਸ ਬੰਦੇ ਦਾ ਉਠੱਣਾ, ਬੈਠਣਾ, ਜਾਗਣਾ, ਹੱਸਣਾ, ਰੋਣਾ, ਖਾਣਾ ਪੀਣਾ ਭਾਵ ਕਿ ਜੀਵਨ ਦਾ ਹਰ ਕਰਮ ਵਿਧੀ ਪੂਰਵਕ ਹੋਵੇਗਾ। ਗ਼ੈਰ ਵਿਧਾਨਿਕ ਉਸਦੀ ਜ਼ਿੰਦਗੀ ਵਿਚੋਂ ਕੁਝ ਵੀ ਕਰਮ ਪ੍ਰਗਟ ਨਹੀਂ ਹੋਵੇਗਾ। ਧਰਮ ਖੰਡੀ ਮਨੁੱਖ ਦੀ ਇਹੀ ਪਹਿਚਾਣ ਹੈ ਅਤੇ ਜਗਤ ਦੇ ਵਿਚ ਧਰਮ ਖੰਡੀ ਲੱਭਣਾ ਬਹੁਤ ਔਖੀ ਗੱਲ ਹੈ। ਗਿਆਨ ਖੰਡ ਤਾਂ ਅਗਲਾ ਪੜਾਉ ਹੈ। ਸਾਹਿਬ ਕਹਿੰਦੇ ਹਨ ਕਿ ਧਰਮ ਖੰਡ ਦੀ ਵਿਆਖਿਆ ਤਾਂ ਇਹ ਹੀ ਹੈ ਕਿ ਉਸ

ਮਨੁੱਖ ਦਾ ਜੀਵਨ ਮਰਿਆਦਾ ਵਿਚ ਹੋਵੇਗਾ-

*ਗਿਆਨ ਖੰਡ ਕਾ ਆਖਹੁ ਕਰਮੁ॥*

ਮਹਾਰਾਜ ਕਹਿੰਦੇ ਹਨ ਕਿ ਹੁਣ ਮੈਂ ਆਖਣ ਲੱਗਾ ਹਾਂ, ਹੁਣ ਮੈਂ ਕਹਿਣ ਲੱਗਾ ਹਾਂ ਗਿਆਨ ਖੰਡ ਦੀ ਗੱਲ ਜੋ ਮਰਿਆਦਾ ਵਿਚ ਰਹਿ ਕੇ ਜਪ ਤਪ ਕਰਦਾ ਹੈ, ਉਸ ਦੀ ਸੁਰਤ ਅਗਲੇ ਮੰਡਲ, ਅਗਲੇ ਖੰਡ ਵਿਚ ਚੱਲੀ ਜਾਂਦੀ ਹੈ ਅਤੇ ਉਸ ਦਾ ਨਾਂ ਹੈ-

*ਗਿਆਨ ਖੰਡ*

ਗਿਆਨ ਖੰਡ ਤੋਂ ਮੁਰਾਦ ਇਹ ਨਹੀਂ ਹੈ ਕਿ ਕੋਈ ਪੜ੍ਹ ਲਿਖ ਕੇ ਉਸਨੇ ਵਿਦਿਆ ਹਾਸਲ ਕਰ ਲਈ ਹੈ, ਗਿਆਨ ਹਾਸਿਲ ਕਰ ਲਿਆ ਹੈ। ਨਹੀਂ, ਵਿਧੀ ਪੂਰਵਕ ਜੀਉਂਦਿਆਂ ਹੋਇਆਂ ਜੋ ਉਸਦਾ ਸਾਰ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਵਿਚ ਵਰਨਣ ਕਰਦੇ ਹਨ, ਉਸਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥*

ਉਸਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ ਪਵਨ ਕਈ ਤਰ੍ਹਾਂ ਦੀ ਹੈ, ਇਕ ਤਰ੍ਹਾਂ ਦੀ ਨਹੀਂ। ਸਾਡੇ ਸਰੀਰ ਦੇ ਵਿਚ ਵੀ ਜਿਹੜੀ ਪਵਨ ਹੈ, ਇਕ ਨੂੰ ਪ੍ਰਾਣ ਵਾਯੂ ਕਹਿੰਦੇ ਹਨ, ਇਕ ਨੂੰ ਅਪਾਣ ਵਾਯੂ ਕਹਿੰਦੇ ਹਨ। ਭਾਵ ਕਿ ਬਾਹਰ ਵੀ ਜਿਹੜੀ ਪਵਣ ਹੈ ਇਸ ਦੇ ਵੀ ਵੱਖ-ਵੱਖ ਰੂਪ ਹਨ ਅਤੇ ਵੱਖ-ਵੱਖ ਇਹਨਾਂ ਦੀ ਤਾਸੀਰ ਹੈ, ਵੱਖ-ਵੱਖ ਇਹਨਾਂ ਦਾ ਅਸਰ ਹੈ, ਪਰ ਗਿਆਨ ਖੰਡੀ ਨੂੰ ਇਹ ਬੋਧ ਆਪਣੇ ਆਪ ਹੋ ਜਾਂਦਾ ਹੈ। ਪ੍ਰਾਚੀਨ ਜ਼ਮਾਨੇ ਵਿਚ ਜਿਹੜੇ ਮਨੁੱਖ ਜੱਪ ਤੱਪ ਕਰਕੇ ਗਿਆਨ ਖੰਡ ਤੱਕ ਪਹੁੰਚਦੇ ਸਨ ਤੇ ਉਹਨਾਂ ਨੇ ਅਜਿਹੀਆਂ ਅਦੁੱਤੀ ਗੱਲਾਂ ਆਪਣੇ ਧਰਮ ਗ੍ਰੰਥਾਂ ਵਿਚ ਲਿਖੀਆਂ ਹਨ, ਜਿਸਨੂੰ ਅੱਜ ਵੀ ਵਿਗਿਆਨ ਗ਼ਲਤ ਸਾਬਤ ਨਹੀਂ ਕਰ ਸਕਿਆ। ਤਾਂ ਸਾਹਿਬ ਕਹਿੰਦੇ ਹਨ ਕਿ ਉਸ ਗਿਆਨ ਖੰਡੀ ਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ ਕਈ ਤਰ੍ਹਾਂ ਦੀ ਪਵਣ ਹੈ ਤੇ ਅਗਨੀ ਵੀ ਕਈ ਤਰ੍ਹਾਂ ਦੀ ਹੈ। ਜਿਵੇਂ ਜਠਰ ਅਗਨੀ ਜੋ ਸਰੀਰ ਦੇ ਵਿਚ, ਬਵੜਾ ਅਗਨੀ ਜੋ ਸਾਗਰ ਦੇ ਵਿਚ ਹੈ। ਫਿਰ ਤ੍ਰਿਸ਼ਨਾ ਅਗਨੀ ਜੋ ਮਨ ਦੇ ਵਿਚ ਹੈ ਅਤੇ ਇਸ ਤਰੀਕੇ ਨਾਲ ਅਨੇਕਾ ਤਰ੍ਹਾਂ ਦੀਆਂ ਅਗਨੀਆਂ ਹਨ, ਜਿਸਦਾ ਕਿ ਉਸਨੂੰ ਬੋਧ ਹੁੰਦਾ ਹੈ। ਉਸ ਨੂੰ ਉਸ ਥਾਂ ਦਾ ਵੀ ਬੋਧ ਹੁੰਦਾ ਹੈ ਕਿ ਅਗਨੀ ਦਾ ਵਾਸਾ ਕਿਹੜੀ ਥਾਂ 'ਤੇ ਹੈ। ਸਾਹਿਬ ਕਹਿੰਦੇ ਹਨ-

*ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥*

ਕਾਨ ਜਿਵੇਂ ਕ੍ਰਿਸ਼ਨ ਵਰਗੇ ਅਵਤਾਰੀ ਪੁਰਸ਼ ਵੀ ਕਈ ਹੋ ਗੁਜ਼ਰੇ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫੁਰਮਾਣ ਹੈ ਕਿ

ਹਰ ਯੁੱਗ ਦਾ ਕੋਈ ਨਾ ਕੋਈ ਅਵਤਾਰੀ ਪੁਰਸ਼ ਹੁੰਦਾ ਹੈ। ਪੈਗੰਬਰੀ ਪੁਰਸ਼ ਤੋਂ ਭਾਵ ਹੈ ਕ੍ਰਿਸ਼ਨ ਜਿਹੇ ਪੈਗ਼ੰਬਰੀ ਪੁਰਸ਼ ਵੀ ਅਨੇਕਾਂ ਹਨ। ਜਗਤ ਦੇ ਵਿਚ ਅਨੇਕਾਂ ਵਾਰੀ ਆਏ

ਹਨ। ਭਗਤ ਕਬੀਰ ਜੀ ਮਹਾਰਾਜ ਦੀ ਸੁਰਤ ਜਦ ਗਿਆਨ ਖੰਡ ਵਿਚ ਪਹੁੰਚੀ ਹੈ ਤਾਂ ਆਪ ਨੇ ਬੜਾ ਸੁੰਦਰ ਖੁਲਾਸਾ ਕੀਤਾ ਹੈ ਹੂ-ਬ-ਹੂ ਇਸੇ ਤਰੀਕੇ ਨਾਲ ਜੋ ਇਸ ਪਉੜੀ ਦੇ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਕਿਤਨੇ ਹੀ ਕ੍ਰਿਸ਼ਨ ਹਨ ਤੇ ਅਨੰਤ ਹੀ ਮਹੇਸ਼ ਹਨ। ਅਨੇਕਾਂ ਤਰ੍ਹਾਂ ਦੀ ਵੈਸੰਤਰ ਹੈ, ਅਨੇਕਾਂ ਤਰ੍ਹਾਂ ਦਾ ਪਾਣੀ ਹੈ ਅਤੇ ਅਨੇਕਾਂ ਤਰ੍ਹਾਂ ਦੀ ਪਵਣ ਹੈ। ਹਰ ਸਾਗਰ ਦਾ ਪਾਣੀ ਵੱਖ ਹੈ। ਉਸਦਾ ਸੁਭਾਅ ਤਾਸੀਰ ਵੱਖ ਹੈ ਅਤੇ ਸੁਭਾਅ ਤੇ ਤਾਸੀਰ ਦੀ ਗੱਲ ਇਕ ਪਾਸੇ, ਹਰ ਸਾਗਰ ਦਾ ਪਾਣੀ ਦਾ ਰੰਗ ਵੀ ਵੱਖ ਹੈ। ਹਰ ਨਦੀ ਦਾ ਪਾਣੀ ਵੱਖ-ਵੱਖ ਹੈ। ਪਰਿਆਗ ਰਾਜ ਦੇ ਵਿਚ ਜੋ ਗੰਗਾ ਤੇ ਜਮਨਾ ਦਾ ਸੰਗਮ ਹੈ, ਸਾਫ ਦਿਖਾਈ ਦੇਂਦਾ ਹੈ ਕਿ ਗੰਗਾ ਦਾ ਜਲ ਚਿੱਟਾ ਹੈ ਅਤੇ ਜਮਨਾ ਦਾ ਜਲ ਕਾਲਾ ਹੈ। ਪੀਣ ਦੇ ਵਿਚ ਵੀ ਦੋਵਾਂ ਦੇ ਤਾਸੀਰ ਵਿਚ, ਸੁਭਾਅ ਵਿਚ ਬੜਾ ਭਾਰੀ ਅੰਤਰ ਹੈ। ਹਰ ਨਦੀ ਦਾ ਜਲ ਵੱਖ-ਵੱਖ ਹੈ। ਹਰ ਚਸ਼ਮੇ ਦਾ ਰੰਗ ਵੱਖ-ਵੱਖ ਹੈ। ਹਰ ਸਾਗਰ ਦੇ ਜਲ ਵੱਖ-ਵੱਖ ਹੈ, ਉਸ ਦਾ ਰੰਗ ਵੱਖ ਹੈ ਅਤੇ ਉਸਦੀ ਤਾਸੀਰ ਵੱਖ-ਵੱਖ ਹੈ। ਸਾਹਿਬ ਕਹਿੰਦੇ ਹਨ ਕਿ ਗਿਆਨ ਖੰਡੀ ਮਨੁੱਖ ਨੂੰ ਇਸ ਗੱਲ ਦਾ ਬੋਧ ਹੁੰਦਾ ਹੈ ਕਿ ਹਰ ਥਾਂ ਦਾ ਪਾਣੀ ਵੱਖ-ਵੱਖ ਹੈ। ਪਾਣੀ ਅਨੇਕਾਂ ਕਿਸਮਾਂ ਦਾ ਹੈ, ਵੈਸੰਤਰ ਅਨੇਕਾਂ ਕਿਸਮਾਂ ਦੀ ਹੈ ਤੇ ਕਈ ਤਰ੍ਹਾਂ ਦੀ ਪਵਣ ਹੈ। ਅਨੇਕਾਂ ਹੀ ਸ੍ਰੀ ਕ੍ਰਿਸ਼ਨ ਜੈਸੇ ਮਹਾਂਬਲੀ ਤੇ ਰਾਜ ਜੋਗੀ ਹੋਏ ਹਨ। ਇਕ ਨਹੀਂ, ਅਨੇਕਾਂ ਹੀ ਮਹੇਸ਼ ਜੈਸੇ ਜੋਗੀ ਹੋਏ ਹਨ। ਲੰਬੀ ਸਮਾਧੀ ਲਾਉਣ ਵਾਲੇ ਭਗਤ ਕਬੀਰ ਜੈਸੇ ਇਸ ਗਿਆਨ ਖੰਡ ਵਿਚ ਪਹੁੰਚੇ ਹਨ, ਤਾਂ ਆਪ ਕਹਿੰਦੇ ਹਨ-

*ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥*

(ਪੰਨਾ ੧੧੬੨)

ਆਪ ਫੁਰਮਾਣ ਕਰਦੇ ਹਨ ਕਿ ਜਦ ਮੈਂ ਪਹੁੰਚਿਆ ਗਿਆਨ ਖੰਡ ਦੀ ਅਵਸਥਾ ਵਿਚ ਤਾਂ ਕੀ ਦੇਖਦਾ ਹਾਂ ਕਿ ਸੂਰਜ ਇਕ ਨਵੀਂ ਕਰੋੜਾਂ ਹਨ। ਸੂਰਜ ਦੀ ਪੂਜਾ ਕਰਨ ਵਾਲਿਓ! ਜਲ ਦੇਣ ਵਾਲਿਓ! ਕਬੀਰ ਕਹਿੰਦੇ ਹਨ ਕਿ ਪਹਿਲੇ ਇਹ ਫੈਸਲਾ ਕਰੋ ਕਿ ਕਿਹੜੇ ਸੂਰਜ ਨੂੰ ਜਲ ਦੇ ਰਹੇ ਹੋ, ਕਿਸ ਸੂਰਜ ਦੀ ਪੂਜਾ ਕਰ ਰਹੇ ਹੋ, ਕਿਉਂਕਿ ਇਸ ਸੂਰਜ ਦੇ ਪਿੱਛੇ ਕੋਈ ਹੋਰ ਸੂਰਜ ਹੈ ਅਤੇ ਇਸ ਦੇ ਪਿੱਛੇ ਕੋਈ ਹੋਰ ਸੂਰਜ ਹੈ, ਫੇਰ ਉਸਦੇ ਪਿੱਛੇ ਕੋਈ ਹੋਰ ਸੂਰਜ ਹੈ ਤੇ ਅਜੋਕੀ ਸਾਇੰਸ ਕੋਈ ਪੰਜਾਹ ਅਰਬ ਸੂਰਜਾਂ ਦਾ ਜ਼ਿਕਰ ਕਰਦੀ ਹੈ। ਤੇ ਭਗਤ ਕਬੀਰ ਕਹਿੰਦੇ ਹਨ ਕਿ ਅਨੰਤ ਸੂਰਜ ਹਨ ਜਿੰਨ੍ਹਾਂ ਨੂੰ ਮੈਂ ਦੇਖ ਰਿਹਾ ਹਾਂ।

*ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥*

ਮਹਾਦੇਵ ਜੈਸੇ ਜੋਗੀ ਲੰਬੀ ਸਮਾਧੀ ਲਾਉਣ ਵਾਲੇ ਇਸ ਅਨੰਤ ਕਾਲ ਦੇ ਵਿਚ ਕਰੋੜਾਂ ਹੋਏ ਹਨ। ਇਕ ਨਹੀਂ, ਕਰੋੜਾਂ ਹਨ

*ਕੋਟਿ ਸੂਰ ਜਾ ਕੈ ਪਰਗਾਸ॥ ਕੋਟਿ ਮਹਾਦੇਵ ਅਰੁ ਕਬਿਲਾਸ॥*

*ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥*

(ਪੰਨਾ ੧੧੬੨)

ਸ੍ਰੀ ਕਬੀਰ ਜੀ ਮਹਾਰਜ ਦਾ ਫੁਰਮਾਣ ਹੈ। ਆਪ ਕਹਿੰਦੇ ਹਨ ਕਿ ਦੁਰਗਾ ਜੈਸੀਆਂ ਦੇਵੀਆਂ ਕਰੋੜਾਂ ਹਨ, ਇਕ ਨਹੀਂ ਅਨੰਤ ਹਨ। ਮਨੁੱਖ ਵਿਅਕਤੀ ਦਾ ਪੁਜਾਰੀ ਨਹੀਂ ਰਹਿ ਜਾਂਦਾ, ਦੇਵੀ ਦੇਵਤਿਆਂ ਦਾ ਵੀ ਪੁਜਾਰੀ ਨਹੀਂ ਰਹਿ ਜਾਂਦਾ, ਉਹ ਬ੍ਰਹਮ ਦਾ ਪੂਜਕ ਹੋ ਜਾਂਦਾ ਹੈ। ਬ੍ਰਹਮ ਦਾ ਪੁਜਾਰੀ ਹੋ ਜਾਂਦਾ ਹੈ, ਕਿਉਂਕਿ ਉਸ ਨੂੰ ਸਮਝ ਪੈ ਜਾਂਦੀ ਹੈ ਕਿ ਇਹ ਸਭ ਕੁਝ ਉਸ ਕਾਦਰ ਕਰੀਮ ਦੀ ਕ੍ਰਿਤ ਹੈ ਤੇ ਮੈਂ ਇਸ ਕ੍ਰਿਤ ਮੰਡਲ ਤੋਂ ਉੱਚਾ ਉਠ ਕੇ ਉਸ ਕਰਤੇ ਨਾਲ ਜੁੜਨਾ ਹੈ, ਜਿਸ ਤੋਂ ਜੋਗੀ ਪੈਦਾ ਹੁੰਦੇ ਹਨ, ਅਵਤਾਰ ਆਉਂਦੇ ਹਨ, ਸੰਤ ਜਨ ਆਉਂਦੇ ਹਨ, ਦੇਵੀ ਦੇਵਤਿਆਂ ਦਾ ਜਨਮ ਹੁੰਦਾ ਹੈ ਤਾਂ ਆਪ ਕਹਿੰਦੇ ਹਨ -

*ਦੁਰਗਾ ਕੋਟਿ ਜਾ ਕੈ ਮਰਦਨੁ ਕਰੈ॥ ਬ੍ਰਹਮਾ ਕੋਟਿ ਬੇਦ ਉਚਰੈ॥*

ਬ੍ਰਹਮਾ ਵੀ ਇਕ ਨਹੀਂ, ਕਰੋੜ ਹਨ ਤੇ ਕਰੋੜਾਂ ਤਰ੍ਹਾਂ ਦੇ ਬ੍ਰਹਮਿਆਂ ਨੇ ਕਰੋੜਾਂ ਤਰ੍ਹਾਂ ਦੇ ਵੇਦ ਰਚੇ ਹਨ। ਵੇਦ ਤੋਂ ਮੁਰਾਦ ਵਿਦਿਆ ਗਿਆਨ ਦੇ ਗ੍ਰੰਥ ਰਚੇ ਹਨ। ਇਸ ਅਨੰਤ ਕਾਲ ਦੇ ਸਮੇਂ ਵਿਚ ਅਨੰਤ ਹੀ ਬ੍ਰਹਮਾ ਹੋਏ ਹਨ ਅਤੇ ਅਨੰਤ ਤਰ੍ਹਾ ਦੇ ਗਿਆਨ ਦੇ ਗ੍ਰੰਥ ਉਹਨਾ ਕੋਲੋਂ ਬਣਦੇ ਰਹੇ ਹਨ। ਇਸ ਵਾਸਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ -

*ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥*

ਕਬੀਰ ਜੀ ਦੇ ਸ਼ਬਦਾਂ ਨਾਲ ਗੁਰੂ ਨਾਨਕ ਦੇਵ ਜੀ ਦੀ ਇਕ ਪਉੜੀ ਦੀ ਇਕ ਇਕ ਪੰਗਤੀ ਮੇਲ ਖਾ ਰਹੀ ਹੈ। ਭਗਤ ਕਬੀਰ ਅਗਾਂਹ ਚੱਲ ਕੇ ਕਹਿੰਦੇ ਹਨ -

*ਕੋਟਿ ਚੰਦ੍ਰਮੇ ਕਰਹਿ ਚਰਾਕ॥* (ਪੰਨਾ ੧੧੬੨)

ਚੰਦਰਮਾ ਵੀ ਇਕ ਨਹੀਂ ਕਰੋੜਾਂ ਹਨ ਜੋ ਰੌਸ਼ਨੀ ਦੇਂਦੇ ਹਨ, ਸ਼ੀਤਲਤਾ ਦੇਂਦੇ ਹਨ ਅਤੇ ਆਪਣੀਆਂ ਕਿਰਨਾਂ ਦੇ ਰਾਹੀਂ ਅੰਮ੍ਰਿਤ ਰਸ ਵੰਡਦੇ ਹਨ। ਜਦ ਪ੍ਰਿਥਵੀਆਂ ਅਨੰਤ ਹਨ, ਬ੍ਰਹਿਮੰਡ ਅਨੰਤ ਹਨ ਤਾਂ ਕਬੀਰ ਕਹਿੰਦੇ ਹਨ ਕਿ ਚੰਦਰਮਾ ਵੀ ਅਨੇਕ ਹਨ -

*ਸੁਰ ਤੇਤੀਸਉ ਜੇਵਹਿ ਪਾਕ॥*

ਪੈਂਤੀਸ ਕਰੋੜ ਦੇਵਤਾ ਪਰੀਪੂਰਨ ਪ੍ਰਮਾਤਮਾ ਦੇ ਸੀਸ ਪਰ ਦਾਸ ਲਈ ਤਰਸ ਰਿਹਾ ਹੈ, ਪਰ ਇਸ ਤਰ੍ਹਾਂ ਦੇ ਪੈਂਤੀਸ ਕਰੋੜ ਦੇਵਤੇ ਵੀ ਅਨੰਤ ਹਨ, ਬੇ-ਸ਼ੁਮਾਰ ਹਨ। ਇਹਨਾ ਦੀ ਗਿਣਤੀ ਨਹੀਂ ਹੋ ਸਕਦੀ। ਆਪ ਅੱਗੇ ਚੱਲ ਕੇ ਕਹਿੰਦੇ ਹਨ

*ਨਵ ਗ੍ਰਹ ਕੋਟਿ ਠਾਢੇ ਦਰਬਾਰ॥*

ਸਾਡੇ ਦੇਸ ਵਿਚ ਨੌਂ ਗ੍ਰਹਿਆਂ ਦੀ ਵਿਸ਼ੇਸ਼ ਕਰਕੇ ਪੂਜਾ ਹੈ। ਜਦ ਕਿਸੇ ਦਾ ਦਿਨ ਚੰਗਾ ਨਾ ਹੋਵੇ, ਕੰਮ ਧੰਦੇ ਵਿਚ ਕੋਈ ਫਰਕ ਪੈ ਗਿਆ, ਬਿਮਾਰੀ ਇਤਿਆਦਿਕ ਦੀ ਕੋਈ ਘਟਨਾ ਘਟ ਗਈ, ਤਾਂ ਆਮ ਮਾਹਿਰ ਨਜੂਮੀ ਕਹਿੰਦੇ ਹਨ ਕਿ ਤੇਰੇ 'ਤੇ ਕੋਈ ਗ੍ਰਹਿ ਦਾ ਅਸਰ ਠੀਕ ਨਹੀਂ ਅਤੇ ਇਹ ਵਿਸ਼ੇਸ਼ ਕਰਕੇ ਇਹਨਾਂ ਗ੍ਰਹਿਆਂ ਜਿਨ੍ਹਾਂ ਦਾ ਇਸ ਪ੍ਰਿਥਵੀ ਦੇ ਉੱਤੇ ਤੇ ਮਨੁੱਖ ਦੇ ਮਾਨਸਿਕ ਮੰਡਲ ਦੇ ਉੱਤੇ ਖ਼ਾਸ ਅਸਰ ਮੰਨਿਆ ਜਾਂਦਾ ਹੈ, ਉਹਨਾਂ ਦੇ ਵਿਚੋਂ ਕਿਸੇ ਇਕ ਅੱਧ ਗ੍ਰਹਿ ਦੀ ਦਿਸ਼ਾ ਠੀਕ ਨਹੀਂ ਹੈ, ਇਸ ਢੰਗ ਦਾ ਜ਼ਿਕਰ ਨਜੂਮੀ ਕਰ ਰਹੇ ਹਨ ਪਰ ਕਬੀਰ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਨੌ ਗ੍ਰਹਿ ਵੀ ਕਰੋੜਾਂ ਹਨ। ਇਹ ਸਿਰਫ ਨੌ ਥੋੜ੍ਹੇ ਹਨ-

*ਨਵਗ੍ਰਹ ਕੋਟਿ ਠਾਢੇ ਦਰਬਾਰ॥*

ਉਸ ਪਰੀਪੂਰਨ ਪ੍ਰਮਾਤਮਾ ਦੇ ਦਰਬਾਰ ਵਿਚ ਮੈਂ ਇਕ ਨਹੀਂ ਨੌਂ ਗ੍ਰਹਿ, ਨੌਂ ਗ੍ਰਹਿ ਜੈਸੇ ਕਰੋੜਾਂ ਨੌਂ ਗ੍ਰਹਿ ਦੇਖ ਰਿਹਾ ਹਾਂ ਤਾਂ ਫਿਰ ਇਹ ਫੈਸਲਾ ਕਰਨਾ ਪਏਗਾ ਕਿ ਕਿਹੜੇ ਨੌਂ ਗ੍ਰਹਿ ਦਾ ਇਹ ਅਸਰ ਹੈ ਮਾੜਾ ਜਾਂ ਚੰਗਾ, ਜਿੰਨ੍ਹਾਂ ਦੀ ਪੂਜਾ ਹੋ ਰਹੀ ਹੈ, ਬਕਾਇਦਾ ਗ੍ਰਹਿਆਂ ਦੀ ਪੂਜਾ ਹੁੰਦੀ ਹੈ ਸਾਡੇ ਦੇਸ਼ ਵਿਚ। ਨੌਂ ਗ੍ਰਹਿਆਂ ਦੇ ਬਾਕਾਇਦਾ ਮੰਦਰ ਵੀ ਹਨ ਤਾਂ ਭਗਤ ਕਬੀਰ ਜੀ ਕਹਿੰਦੇ ਹਨ-

*ਨਵਗ੍ਰਹ ਕੋਟਿ ਠਾਢੇ ਦਰਬਾਰ॥ ਧਰਮ ਕੋਟਿ ਜਾ ਕੈ ਪ੍ਰਤਿਹਾਰ॥*

ਗਾਥਾ ਹੈ ਇਕ ਧਰਮ ਰਾਜ ਹੈ, ਜੋ ਜੀਵਾਂ ਦਾ ਹਿਸਾਬ ਕਿਤਾਬ ਰੱਖਦਾ ਹੈ ਅਤੇ ਫੇਰ ਉਹਨਾਂ ਦੇ ਹਿਸਾਬ ਕਿਤਾਬ ਦੇ ਮੁਤਾਬਿਕ, ਲੇਖੇ ਦੇ ਮੁਤਾਬਿਕ, ਕਰਮਾਂ ਦੇ ਮੁਤਾਬਿਕ ਸਜ਼ਾ ਦੇਂਦਾ ਹੈ ਜਾਂ ਬਖ਼ਸ਼ਿਸ਼ ਕਰਦਾ ਹੈ। ਪਰੀਪੂਰਨ ਪ੍ਰਮਾਤਮਾ ਨੇ ਧਰਮਰਾਜ ਅਸਥਾਪਨ ਕੀਤਾ ਹੋਇਆ ਹੈ ਤਾਂ ਕਬੀਰ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਧਰਮ ਰਾਜ ਭਾਵ ਪ੍ਰਮਾਤਮਾ ਦੇ ਬਣਾਏ ਹੋਏ ਨਿਯਮ ਵੀ ਮੈਂ ਕਰੋੜਾਂ ਦੇਖਦਾ ਹਾਂ। ਕੋਈ ਇਕ ਤਰ੍ਹਾਂ ਦੀ ਨਿਯਮਾਵਲੀ ਥੋੜ੍ਹੀ ਹੈ। ਉਸ ਨੇ ਸੂਰਜ ਨੂੰ ਵੱਖ ਨਿਯਮ ਦਿੱਤਾ, ਚੰਦਰਮਾ ਨੂੰ ਵੱਖ ਨਿਯਮ ਦਿੱਤਾ, ਸਾਗਰ ਨੂੰ ਵੱਖ ਨਿਯਮ ਦਿੱਤਾ, ਦਰਿਆਵਾਂ ਦਾ ਵੱਖ ਨਿਯਮ ਹੈ, ਪਹਾੜ ਕਿਸੇ ਹੋਰ ਨਿਯਮ ਦੇ ਆਸਰੇ 'ਤੇ ਖੜੇ ਹਨ, ਨੌਂ ਗ੍ਰਹਿ ਕਿਸੇ ਹੋਰ ਨਿਯਮ ਦੇ ਆਸਰੇ 'ਤੇ ਖੜੇ ਹਨ ਤੇ ਹਰ ਇਕ ਨੂੰ ਵੱਖ-ਵੱਖ ਉਸਨੇ ਨਿਯਮ ਦਿੱਤਾ ਹੈ। ਮਰਿਯਾਦਾ ਦਿੱਤੀ ਹੈ, ਧਰਮ ਦਿੱਤਾ ਹੈ। ਜੇ ਇਸ ਢੰਗ ਦੀ ਗਿਣਤੀ ਕਰੀਏ ਤਾਂ ਫਿਰ ਕਰੋੜਾਂ ਤਰ੍ਹਾਂ ਦਾ ਧਰਮ ਹੋ ਗਿਆ। ਵਿਅਕਤੀ ਦਾ ਧਰਮ ਹੋਰ, ਪਸ਼ੂਆਂ ਦਾ ਧਰਮ ਹੋਰ, ਸੁੰਦਰਤਾ ਲੁਟਾਉਣ ਤੇ ਮਹਿਕ ਦੇਣਾ। ਸੂਰਜ ਦਾ ਧਰਮ ਹੈ ਰੌਸ਼ਨੀ ਦੇਣਾ, ਗਰਮੀ ਦੇਣਾ। ਪਾਣੀ ਦਾ ਧਰਮ ਹੈ, ਪਿਆਸ ਬੁਝਾਵੇ, ਨਿਰਮਲ ਕਰੇ ਤੇ ਪਾਣੀ ਦਾ ਧਰਮ ਇਹ ਵੀ ਹੈ ਕਿ ਉਹ ਨੀਵਾਣ ਵੱਲ ਵੱਗੇ। ਇਉਂ ਹਰ ਵਸਤੂ ਨੂੰ,

ਹਰ ਹਸਤੀ ਨੂੰ ਪਰੀਪੂਰਨ ਪ੍ਰਮਾਤਮਾ ਨੇ ਜੋ ਧਰਮ ਦਿੱਤਾ ਹੈ, ਜੇਕਰ ਇਸ ਤਰੀਕੇ ਨਾਲ ਧਰਮਾਂ ਦੀ ਗਿਣਤੀ ਕਰੀਏ ਤਾਂ ਕਬੀਰ ਕਹਿੰਦੇ ਹਨ ਕਿ ਇਹ ਕਰੋੜਾਂ ਬਣਦੇ ਹਨ-

*ਧਰਮ ਕੋਟਿ ਜਾ ਕੈ ਪ੍ਰਤਿਹਾਰ॥*

ਆਪ ਅੱਗੇ ਚੱਲਕੇ ਕਹਿੰਦੇ ਹਨ-

*ਕੋਟਿ ਕਮੇਰ ਭਰਹਿ ਭੰਡਾਰ॥ ਕੋਟਿਕ ਲਖਮੀ ਕਰੈ ਸੀਗਾਰ॥*

ਕਰੋੜਾਂ ਤਰ੍ਹਾਂ ਦੇ ਕੁਬੇਰ ਹਨ ਤੇ ਕਰੋੜਾਂ ਤਰ੍ਹਾਂ ਦੇ ਖ਼ਜ਼ਾਨੇ ਹਨ ਤੇ ਕਰੋੜਾਂ ਤਰ੍ਹਾਂ ਦੀਆਂ ਹੀ ਲੱਛਮੀ ਦੇਵੀਆਂ ਹਨ। ਕਿਸ ਲੱਛਮੀ ਦੀ ਪੂਜਾ ਕਰ ਰਹੇ ਹੋ? ਭਗਤ ਕਬੀਰ ਕਹਿੰਦੇ ਹਨ ਕਿ ਇਹ ਤਾਂ ਕਰੋੜਾਂ ਹਨ। ਧਨ ਸੰਪਤੀ ਕਰੋੜਾਂ ਤਰ੍ਹਾਂ ਦੀ ਹੁੰਦੀ ਹੈ। ਸਾਡੇ ਦੇਸ਼ ਵਿਚ ਰਾਜਧਨ, ਗਊ ਧਨ, ਹਸ ਧਨ, ਫਿਰ ਸਵਰਨ ਧਨ, ਭੂਮ ਧਨ, ਗ੍ਰਹਿ ਧਨ, ਇਹ ਸਾਰੇ ਧਨ ਗਿਣੇ ਗਏ ਹਨ। ਸਾਰੇ ਲੱਛਮੀ ਦੇ ਰੂਪ ਗਿਣੇ ਗਏ ਹਨ। ਮਕਾਨ ਇਕ ਧਨ ਹੈ, ਧਰਤੀ ਜ਼ਮੀਨ ਇਕ ਧਨ ਹੈ। ਰਾਜ ਧਨ, ਗਊ ਧਨ ਪੁਰਾਣੇ ਜ਼ਮਾਨੇ ਵਿਚ ਜਿਸਦੇ ਘਰ ਵਿਚ ਬਹੁਤ ਸਾਰੀਆਂ ਗਊਆਂ ਹੋਣ ਉਸਨੂੰ ਧਨਵਾਨ ਗਿਣਿਆ ਜਾਂਦਾ ਸੀ। ਬਈ ਇਸ ਦੇ ਕੋਲ ਗਊਆਂ ਦਾ ਧਨ ਬਹੁਤ ਹੈ। ਇਸਦੇ ਕੋਲ ਹਾਥੀਆਂ ਦਾ ਧਨ ਬਹੁਤ ਹੈ। ਇਸਦੇ ਕੋਲ ਘੋੜਿਆਂ ਦਾ ਧਨ ਬਹੁਤ ਹੈ। ਇਸਦੇ ਕੋਲ ਅੰਨ ਦਾ ਧਨ ਬਹੁਤ ਹੈ। ਇਸਦੇ ਕੋਲ ਸੋਨੇ ਦਾ ਧਨ ਬਹੁਤਾ ਹੈ। ਇਸਦੇ ਕੋਲ ਭੂਮੀ ਦਾ ਧਨ ਬਹੁਤਾ ਹੈ ਅਤੇ ਇਸੇ ਤਰੀਕੇ ਨਾਲ ਧਨ ਦੀ ਗਿਣਤੀ ਕਰੀਏ ਤਾਂ ਬੇਸ਼ੁਮਾਰ ਹੈ। ਇਹ ਤੇ ਹਰ ਪ੍ਰਿਥਵੀ ਦਾ ਵੱਖ-ਵੱਖ ਧਨ ਹੈ। ਤਾਂ ਆਪ ਕਹਿ ਰਹੇ ਹਨ-

*ਕੋਟਿਕ ਲਖਮੀ ਕਰੈ ਸੀਗਾਰ॥*

ਅੱਗੇ ਚੱਲਕੇ ਆਪ ਕਹਿੰਦੇ ਹਨ-

*ਬਾਵਨ ਕੋਟਿ ਜਾ ਕੈ ਰੋਮਾਵਲੀ॥ ਰਾਵਨ ਸੈਨਾ ਜੈ ਤੇ ਛਲੀ॥*

ਜਿਸਨੇ ਰਾਵਣ ਦੀ ਸੈਨਾ ਨੂੰ ਛੱਲਿਆ, ਨਾਸ਼ ਕੀਤਾ ਤੇ ਮਾਰਿਆ ਤੇ ਰਾਵਣ ਨੂੰ ਵੀ ਮੌਤ ਦੇ ਘਾਟ ਉਤਾਰਿਆ। ਭਗਤ ਕਬੀਰ ਕਹਿੰਦੇ ਹਨ ਕਿ ਉਹ ਸ੍ਰੀ ਰਾਮ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ। ਉਸ ਪ੍ਰਮਾਤਮਾ ਦੇ ਦਰਬਾਰ ਵਿਚ ਉਸ ਤਰ੍ਹਾਂ ਦੀਆਂ ਮਹਾਨ ਮੂਰਤੀਆਂ ਮਰਿਆਦਾ ਪਰਿਸ਼ੋਤਮ ਜੈਸੇ ਮਹਾਨ ਪੁਰਸ਼ ਕਰੋੜਾਂ ਮੈਂ ਦੇਖ ਰਿਹਾ ਹਾਂ, ਪਰ ਕਰੋੜਾਂ ਵਾਰੀ ਵੱਖ-ਵੱਖ ਪ੍ਰਿਥਵੀਆਂ 'ਤੇ ਇਹ ਆਏ। ਤਾਂ ਆਪ ਕਹਿੰਦੇ ਹਨ-

*ਸਹਸ ਕੋਟਿ ਬਹੁ ਕਹਤ ਪੁਰਾਨ॥ ਦੁਰਜੋਧਨ ਕਾ ਮਥਿਆ ਮਾਨੁ॥*

ਇਸਨੇ ਪੁਰਾਣ ਲਿਖੇ, ਸ਼ਾਸਤਰ ਲਿਖੇ, ਵੇਦ ਲਿਖੇ ਤੇ ਕਬੀਰ ਕਹਿੰਦੇ ਹਨ ਕਿ ਉਸ ਜੈਸਾ ਮਹਾਨ ਪੰਡਿਤ ਵੇਦ ਵਿਆਸ ਜਿਸ ਨੇ ਪੁਰਾਣ ਲਿਖੇ, ਗੀਤਾ ਲਿਖੀ, ਵੇਦ ਲਿਖੇ। ਇਸ ਤਰ੍ਹਾਂ ਦੇ ਮਹਾਨ ਰਿਸ਼ੀ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ। ਇਸ ਤਰ੍ਹਾਂ ਦੇ ਮਹਾਨ ਪੰਡਿਤ

ਵੀ ਮੈਂ ਕਰੋੜਾਂ ਵੇਖ ਰਿਹਾ ਹਾਂ ਤੇ *ਦੁਰਯੋਧਨ ਕਾ ਮਥਿਆ ਮਾਨੁ॥* ਜਿਸਨੇ ਦੁਰਯੋਧਨ ਦੇ ਮਾਣ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ, ਕਬੀਰ ਕਹਿੰਦੇ ਹਨ ਉਹ ਕ੍ਰਿਸ਼ਨ ਵੀ ਮੈਂ ਕਰੋੜਾਂ ਵੇਖ ਰਿਹਾ ਹਾਂ ਉਸਦੇ ਦਰਬਾਰ ਵਿਚ। ਤਾਂ ਗੱਲ ਇਕ ਸਪੱਸ਼ਟ ਹੋ ਗਈ ਕਿ ਗਿਆਨ ਖੰਡ ਵਿਚ ਪਹੁੰਚਦਿਆਂ ਮਨੁੱਖ ਅਵਤਾਰ ਦਾ ਸਨਮਾਣ ਕਰਦਾ, ਸਤਿਕਾਰ ਕਰਦਾ, ਪੂਜਾ ਵੀ ਕਰਦਾ ਪਰ ਉਸਨੂੰ ਇਤਨਾ ਬੋਧ ਹੋ ਜਾਂਦਾ ਹੈ ਕਿ ਅਵਤਾਰ ਵੀ ਉਸ ਕਰਤਾਰ ਦੀ ਕ੍ਰਿਤ ਹੈ। ਅਵਤਾਰ ਕਰਤਾ ਨਹੀਂ, ਅਵਤਾਰ ਕਰਤਾਰ ਦੀ ਕ੍ਰਿਤ ਹੈ ਅਤੇ ਪਰੀਪੂਰਨ ਪ੍ਰਮਾਤਮਾ ਅਵਤਾਰੀ ਪੁਰਸ਼ਾਂ ਨੂੰ ਜਗਤ ਦੇ ਵਿਚ ਭੇਜਦਾ ਹੈ ਜਗਤ ਦੇ ਕਲਿਆਣ ਹਿਤ, ਪਰ ਕਿਉਂਕਿ ਹਰ ਸਮਾਂ ਬਦਲਦਾ ਹੈ, ਯੁਗ ਬਦਲਦਾ ਹੈ ਤਾਂ ਅਵਤਾਰੀ ਪੁਰਸ਼ ਵੀ ਬਦਲਦੇ ਰਹਿੰਦੇ ਹਨ ਅਤੇ ਪਤਾ ਨਹੀਂ ਇਸ ਪ੍ਰਿਥਵੀ 'ਤੇ ਕਿਤਨੀ ਵਾਰ ਯੁਗ ਬਦਲ ਚੁੱਕੇ ਹਨ। ਗਿਣਤੀ ਮਿਣਤੀ ਤੋਂ ਇਹ ਪਰੇ ਦੀ ਗੱਲ ਹੈ। ਇਸ ਵਾਸਤੇ ਅਵਤਾਰੀ ਪੁਰਸ਼ ਵੀ ਗਿਣੇ ਨਹੀਂ ਜਾ ਸਕਦੇ ਤਾਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਕੇਤੇ ਕਾਨ ਮਹੇਸ॥*

ਕਿਤਨੇ ਹੀ ਕ੍ਰਿਸ਼ਨ ਨੇ ਅਤੇ ਕਿਤਨੇ ਹੀ ਮਹੇਸ਼ ਹਨ-

*ਕੇਤੇ ਬਰਮੇ ਘਾੜਤਿ ਘੜੀਅਹਿ*

ਕਿਤਨੇ ਹੀ ਬ੍ਰਹਮਾ ਹਨ, ਅਨੰਤ ਹੀ ਬ੍ਰਹਮਾ ਹਨ ਜੋ ਤਰ੍ਹਾਂ-ਤਰ੍ਹਾਂ ਦੀਆਂ ਘਾੜਤਾਂ ਘੜਨ ਵਾਲੇ ਹਨ। ਤਰ੍ਹਾਂ-ਤਰ੍ਹਾਂ ਦੀਆਂ ਚੀਜ਼ਾਂ ਬਣਾਉਣ ਵਾਲੇ ਹਨ। ਜੋ ਕੁਝ ਵੀ ਬਣਾਇਆ ਜਾ ਰਿਹਾ ਹੈ, ਉਹ ਰਜ਼ੋ ਗੁਣ ਬਿਰਤੀ ਦੁਆਰਾ ਬਣਾਇਆ ਜਾ ਰਿਹਾ ਹੈ ਤੇ ਰਜੋ ਗੁਣ ਬਿਰਤੀ ਬ੍ਰਹਮਾ ਹੈ। ਪੰਛੀ ਘੋਂਸਲੇ ਬਣਾ ਰਹੇ ਹਨ ਤਾਂ ਪਸ਼ੂ ਘੋਂਸਲੇ ਨਹੀਂ ਬਣਾ ਰਹੇ, ਬ੍ਰਹਮਾ ਘੋਂਸਲਾ ਬਣਾ ਰਿਹਾ ਹੈ। ਪੰਛੀਆਂ ਦੇ ਵਿਚ ਬ੍ਰਹਮਾ ਬੈਠਾ ਹੈ, ਚੂਹੇ ਖੁੱਡ ਬਣਾ ਰਹੇ ਹਨ ਰਹਿਣ ਲਈ, ਚੂਹਾ ਨਹੀਂ ਬਣਾ ਰਿਹਾ, ਚੂਹੇ ਵਿਚ ਬੈਠਾ ਬ੍ਰਹਮਾ ਬਣਾ ਰਿਹਾ ਹੈ। ਮਨੁੱਖ ਮਕਾਨ ਬਣਾ ਰਿਹਾ ਹੈ। ਸੜਕਾਂ ਬਣਾ ਰਿਹਾ ਹੈ। ਰੇਲਾਂ ਮੋਟਰਾਂ ਗੱਡੀਆਂ ਬਣਾ ਰਿਹਾ ਹੈ। ਪੁੱਲ ਬਣਾ ਰਿਹਾ ਹੈ। ਇਹ ਮਨੁੱਖ ਨਹੀਂ ਬਣਾ ਰਿਹਾ, ਇਹ ਬ੍ਰਹਮਾ ਬਣਾ ਰਿਹਾ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ-

*ਕੇਤੇ ਬਰਮੇ ਘਾੜਤਿ ਘੜੀਅਹਿ*

ਕਿਤਨੇ ਹੀ ਬ੍ਰਹਮਾ ਹਨ ਜੋ ਤਰ੍ਹਾਂ ਤਰ੍ਹਾਂ ਦੀ ਘਾੜਤਿ ਪਏ ਘੜਦੇ ਹਨ, ਤਰ੍ਹਾਂ-ਤਰ੍ਹਾਂ ਦੀਆਂ ਚੀਜ਼ਾਂ ਨੂੰ ਪਏ ਬਣਾਉਂਦੇ ਹਨ। ਇਹ ਗਿਣਤੀ ਮਿਣਤੀ ਤੋਂ ਪਰੇ ਦੀ ਗੱਲ ਹੈ।

*ਰੂਪ ਰੰਗ ਕੇ ਵੇਸ॥*

ਕਈ ਤਰ੍ਹਾਂ ਦੇ ਰੂਪਾਂ ਦੀਆਂ ਵਸਤੂਆਂ, ਕਈ ਤਰ੍ਹਾਂ ਦੇ ਕਪੜੇ, ਕਈ ਤਰ੍ਹਾਂ ਦੇ

ਗਹਿਣੇ, ਕਈ ਤਰ੍ਹਾਂ ਦਾ ਸਾਜ਼ੋ ਸਮਾਨ, ਇਹ ਬ੍ਰਹਮਾ ਘੜ ਰਹੇ ਹਨ ਤਾਂ ਸਾਹਿਬ ਕਹਿੰਦੇ ਨੇ ਨਾ ਬ੍ਰਹਮਿਆ ਦੀ ਗਿਣਤੀ ਹੋ ਸਕਦੀ ਹੈ, ਨਾ ਹੀ ਉਹਨਾਂ ਦੇ ਘੜੇ ਹੋਏ ਸਾਜ਼ੋ ਸਮਾਨ ਦਾ ਕੋਈ ਅੰਦਾਜ਼ਾ ਲੱਗ ਸਕਦਾ ਹੈ। ਆਪ ਅਗਾਂਹ ਚੱਲ ਕੇ ਕਹਿੰਦੇ ਹਨ –

*ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤ ਧੂ ਉਪਦੇਸ॥*

ਕਰਮ ਭੂਮੀ ਜਿਥੇ ਮਨੁੱਖ ਕਰਮ ਕਰਦਾ ਹੈ ਮਾਤ ਲੋਕ ਵਿਚ, ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੀਆਂ ਪ੍ਰਿਥਵੀਆਂ ਇਕ ਨਹੀਂ ਅਨੇਕਾਂ ਹਨ, ਜਿਥੇ ਜੀਵ ਤਰ੍ਹਾਂ-ਤਰ੍ਹਾਂ ਦੇ ਕਰਮ ਕਰਦੇ ਹਨ। ਕਿਤਨੇ ਹੀ ਪਹਾੜ ਹਨ। ਗਿਣਤੀ ਮਿਣਤੀ ਨਹੀਂ ਹੋ ਸਕਦੀ। ਇਕ ਪ੍ਰਿਥਵੀ ਦੇ ਉੱਤੇ ਅਨੰਤ ਪਹਾੜ ਹਨ ਜਿਨ੍ਹਾਂ ਨੂੰ ਗਿਣਨਾ ਬੜਾ ਔਖਾ ਹੈ। ਅਨੰਤ ਪ੍ਰਿਥਵੀਆਂ ਹਨ ਤੇ ਹਰ ਪ੍ਰਿਥਵੀ ਦੇ ਵਿਚ ਤਰ੍ਹਾਂ ਤਰ੍ਹਾਂ ਦੇ ਪਹਾੜ ਹਨ ਤਾਂ ਆਪ ਕਹਿੰਦੇ ਹਨ-

*ਕੇਤੀਆ ਕਰਮ ਭੂਮੀ ਮੇਰ*

ਅਨੇਕਾਂ ਹੀ ਧਰਤੀਆਂ ਹਨ, ਅਣ-ਗਿਣਤ ਹੀ ਪਹਾੜ ਹਨ-

*ਕੇਤੇ ਕੇਤ. ਧੂ ਉਪਦੇਸ*

ਤੇ ਅਨੇਕਾਂ ਹੀ, ਅਣਗਿਣਤ ਹੀ ਧਰੂ ਜੈਸੇ ਭਗਤ ਉਪਦੇਸ਼ ਕਰਨ ਵਾਲੇ, ਨਾਰਦ ਜੈਸੇ ਗੁਰੂ ਹਨ। ਨਾਰਦ ਇਕ ਨਹੀਂ, ਅਨੇਕਾਂ ਹਨ ਤੇ ਧਰੂ ਜੈਸੇ ਭਗਤ ਵੀ ਇਕ ਨਹੀਂ ਹਰ ਸਮੇਂ ਵਿਚ ਹੋਏ ਹਨ। ਧਰੂ ਜੈਸੇ ਬਾਲਕ ਨੂੰ ਬ੍ਰਹਮ ਗਿਆਨ ਹੋਇਆ ਤਾਂ ਇਸ ਤਰ੍ਹਾਂ ਦੇ ਬਾਲਕ ਅਨੇਕਾਂ ਹੋਏ ਹਨ ਤੇ ਇਸ ਤਰ੍ਹਾ ਦੇ ਬਾਲਕਾਂ ਨੂੰ ਉਪਦੇਸ਼ ਦੇਣ ਵਾਲੇ ਨਾਰਦ ਜੈਸੇ ਗੁਰੂ ਵੀ ਅਨੇਕਾਂ ਹੋਏ ਹਨ, ਗਿਣਤੀ ਮਿਣਤੀ ਤੋਂ ਪਰੇ ਦੀ ਗੱਲ ਹੈ। ਆਪ ਅਗਾਂਹ ਚੱਲ ਕੇ ਫ਼ੁਰਮਾਣ ਕਰਦੇ ਹਨ-

*ਕੇਤੇ ਇੰਦ ਚੰਦ ਸੂਰ ਕੇਤੇ*

ਕਿਤਨੇ ਹੀ ਇੰਦਰ ਜੈਸੇ ਦੇਵਤੇ ਹਨ ਭਾਵ ਬੱਦਲ ਹਨ ਜੋ ਮੀਂਹ ਪਾਉਂਦੇ ਹਨ ਅਤੇ ਜਿੰਨ੍ਹਾਂ ਦੀ ਗਿਣਤੀ ਮਿਣਤੀ ਹੋ ਨਹੀਂ ਸਕਦੀ ਤੇ ਅਨੇਕਾਂ ਹੀ ਚੰਦ੍ਰਮਾ ਹਨ, ਅਨੇਕਾਂ ਹੀ ਸੂਰਜ ਹਨ, ਜਿੰਨ੍ਹਾਂ ਦੀ ਗਿਣਤੀ ਮਿਣਤੀ ਹੋ ਨਹੀਂ ਸਕਦੀ ਤੇ ਅਨੇਕਾਂ ਹੀ ਚੰਦਰਮਾ ਹਨ, ਅਨੇਕਾਂ ਹੀ ਸੂਰਜ ਹਨ, ਜਿੰਨ੍ਹਾਂ ਦਾ ਅੰਦਾਜ਼ਾ ਲਗਾਉਣਾ ਬੜਾ ਔਖਾ ਹੈ। ਭਗਤ ਕਬੀਰ ਜੀ ਮਹਾਰਾਜ ਤੋਂ ਪੁੱਛਿਆ ਜਾਏ ਇਹ ਸਾਰੀ ਗਿਆਨ ਖੰਡ ਦੀ ਜੋ ਰੂਪ ਰੇਖਾ ਆਪ ਦੱਸ ਰਹੇ ਹੋ, ਜਗਤ ਨੂੰ ਤੁਸੀਂ ਕਿਸ ਤਰ੍ਹਾਂ ਵੇਖ ਲਿਆ ਕਿ ਕਰੋੜਾਂ ਸੂਰਜ ਹਨ, ਕਰੋੜਾਂ ਕ੍ਰਿਸ਼ਨ ਹਨ, ਕਰੋੜਾਂ ਰਾਮ ਹਨ, ਕਰੋੜਾਂ ਹੀ ਧਰਤੀਆਂ ਹਨ, ਕਰੋੜਾਂ ਹੀ ਦੁਰਗਾ ਹਨ, ਕਰੋੜਾਂ ਤਰ੍ਹਾਂ ਦੇ ਨੌਂ ਗ੍ਰਹਿ ਹਨ ਅਤੇ ਕਰੋੜਾਂ ਹੀ ਲੱਛਮੀਆਂ ਹਨ, ਕਰੋੜਾਂ ਮਹਾਂਦੇਵ ਹਨ, ਇਹ ਤੁਸੀਂ ਕਿਸ ਤਰ੍ਹਾਂ ਵੇਖ ਲਿਆ? ਆਪ ਕਹਿੰਦੇ ਹਨ ਜਿਸ ਤਰ੍ਹਾਂ ਮੈਂ ਵੇਖਿਆ ਹੈ, ਸਾਰੇ ਹੀ

ਵੇਖ ਸਕਦੇ ਹਨ, ਜੇਕਰ ਕੋਈ ਆਪਣੇ ਅੰਦਰ ਵੇਖਣ ਦੀ ਸਮਰੱਥਾ ਪੈਦਾ ਕਰ ਸਕੇ।

*ਕਹੁ ਕਬੀਰ ਜਾਨੈਗਾ ਸੋਇ॥ ਹਿਰਦੇ ਰਾਮੁ ਮੁਖਿ ਰਾਮੈ ਹੋਇ॥*

ਰਸਨਾ 'ਤੇ ਰਾਮ ਹੋਵੇ, ਹਿਰਦੇ ਵਿਚ ਰਾਮ ਹੋਵੇ ਤੇ ਕਬੀਰ ਕਹਿੰਦੇ ਹਨ ਕਿ ਕਪਾਟ ਖੁੱਲ੍ਹ ਜਾਂਦੇ ਹਨ ਅਤੇ ਇਹ ਸਭ ਕੁਝ ਦਿਖਾਈ ਦੇਣ ਲੱਗ ਪੈਂਦਾ ਹੈ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਣ ਕਰਦੇ ਹਨ ਕਿ ਅਨੇਕਾਂ ਹੀ ਚੰਦਰਮਾਂ ਹਨ, ਅਨੇਕਾਂ ਹੀ ਇੰਦਰ ਜੈਸੇ ਦੇਵਤੇ ਹਨ ਅਤੇ ਅਨੇਕਾਂ ਹੀ ਸੂਰਜ ਹਨ-

*ਕੇਤੇ ਮੰਡਲ ਦੇਸ॥*

ਅਨੇਕਾਂ ਹੀ ਮੰਡਲ ਹਨ, ਭਾਵ ਜ਼ਮੀਨ ਦੇ ਟੁਕੜੇ ਹਨ ਤੇ ਅਨੇਕਾਂ ਹੀ ਦੇਸ਼ ਹਨ ਜਿਨ੍ਹਾਂ ਦੀ ਗਿਣਤੀ ਕਰਨੀ ਕਠਿਨ ਹੈ। ਅਗਾਂਹ ਚੱਲ ਕੇ ਸਾਹਿਬ ਕਹਿੰਦੇ ਹਨ-

*ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥*

ਅਨੇਕਾਂ ਹੀ ਸਿਧ ਪੁਰਸ਼ ਹਨ ਜੋ ਸਿੱਧੀ ਨੂੰ ਪ੍ਰਾਪਤ ਹੋ ਜਾਣ। ਜਿੰਨ੍ਹਾਂ ਕੋਲ ਸਿੱਧ ਕਲਾ ਬਾਕਾਇਦਾ ਤੌਰ 'ਤੇ ਹੋਵੇ, ਉਹਨਾਂ ਨੂੰ ਕਹਿੰਦੇ ਹਨ ਸਿੱਧ। ਕੰਮ ਕਰਨ ਨੂੰ, ਸਫਲ ਕਰਨ ਨੂੰ ਉਹਨਾਂ ਦੇ ਕੋਲ ਸਮਰੱਥਾ ਹੋਵੇ। ਕਿਸੇ ਵੀ ਘਟਨਾ ਨੂੰ ਚਾਹੇ ਉਹ ਕਿਤਨੀ ਵੀ ਦੁੱਖਤ ਹੋਵੇ, ਉਸਨੂੰ ਸੁੱਖਤ ਰੂਪ ਦੇ ਸਕਣ। ਇਸ ਤਰ੍ਹਾਂ ਦੀ ਉਹਨਾਂ ਦੇ ਕੋਲ ਸਿੱਧੀ ਹੋਵੇ। ਸਾਹਿਬ ਕਹਿੰਦੇ ਹਨ ਕਿ ਐਸੇ ਸਿਧ ਪੁਰਸ਼ ਇਕ ਨਹੀਂ ਅਣਗਿਣਤ ਹਨ ਅਤੇ ਬੁੱਧ ਜੈਸੇ ਤਪੀਸ਼ਵਰ, ਬੁੱਧ ਜੈਸੇ ਦਇਆਲੂ, ਬੁਧ ਜੈਸੇ ਗਿਆਨੀ ਸਾਹਿਬ ਕਹਿੰਦੇ ਹਨ ਇਹ ਵੀ ਇਕ ਨਹੀਂ, ਅਨੇਕਾਂ ਹਨ। ਅਨੇਕਾਂ ਤਰ੍ਹਾਂ ਦੀਆਂ ਪ੍ਰਿਥਵੀਆਂ ਦੇ ਉੱਤੇ ਅਨੇਕਾਂ ਤਰ੍ਹਾਂ ਦੇ ਬੁੱਧ ਤੇ ਅਨੇਕਾਂ ਮਿਟ ਰਹੀਆਂ ਪ੍ਰਿਥਵੀਆਂ ਤੇ ਨਵੀਆਂ ਬਣ ਰਹੀਆਂ ਤੇ ਉਹਨਾਂ ਵਿਚ ਪੈਦਾ ਹੋ ਰਹੇ ਨਵੇਂ ਮਹਾਤਮਾ ਬੁੱਧ। ਆਪ ਕਹਿੰਦੇ ਹਨ ਕਿ ਅਨੇਕਾਂ ਹੀ ਬੁੱਧ ਹਨ ਤੇ ਅਨੇਕਾਂ ਹੀ ਜੋਗੀ ਹਨ, ਨਾਥ ਹਨ, ਜਿੰਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ ਤੇ ਅਨੇਕਾਂ ਹੀ ਦੇਵੀਆਂ ਦੇ ਵੇਸ ਭਾਵ ਪੁਰਸ਼ਾਂ ਤੋਂ ਇਲਾਵਾ ਜਿਹਨਾਂ ਦੇ ਅੰਦਰ ਦਿਵਯ ਜੋਤੀ ਵਿਦਮਾਨ ਹੋਈ, ਉਸ ਤਰ੍ਹਾਂ ਦੀਆ ਇਸਤਰੀਆਂ ਵੀ ਅਨੇਕਾਂ ਹਨ। ਭਾਵ ਦੇਵੀਆਂ ਵੀ ਅਨੇਕਾਂ ਹਨ, ਜਿੰਨ੍ਹਾਂ ਦੀ ਗਿਣਤੀ ਕਰਨੀ ਕਠਿਨ ਹੈ-

*ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥*

ਕਿਤਨੇ ਹੀ ਦੇਵ ਹਨ ਜਿੰਨ੍ਹਾਂ ਦੇ ਅੰਦਰ ਪ੍ਰਕਾਸ਼ ਹੋ ਗਿਆ ਹੈ ਤੇ ਕਿਤਨੇ ਹੀ ਦਾਨਵ ਹਨ ਜੋ ਰਾਖਸ਼ਿਸ਼ ਬਿਰਤੀ ਦੇ ਮਾਲਕ ਹਨ। ਬੜੇ ਸ਼ਕਤੀਸ਼ਾਲੀ ਹਨ, ਬੜੀ ਉਹਨਾਂ ਕੋਲ ਤਾਕਤ ਹੈ, ਪਰ ਤਾਕਤ ਦਾ ਪ੍ਰਯੋਗ ਕਰਕੇ ਉਸਦੀ ਵਰਤੋਂ ਗ਼ਲਤ ਕਰਦੇ ਹਨ। ਇਸ ਤਰ੍ਹਾਂ ਦੇ ਸ਼ਕਤੀਸ਼ਾਲੀ ਦਾਨਵ ਵੀ ਸਾਹਿਬ ਕਹਿੰਦੇ ਅਣਗਿਣਤ ਹਨ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ।

*ਮੁਨਿ ਕੇਤੇ*

ਅਨੇਕਾਂ ਹੀ ਮੁਨੀ ਹਨ ਜੋ ਮੋਨ ਧਾਰਨ ਕਰ ਗਏ ਹਨ, ਜੋ ਮਨ ਤੋਂ ਉੱਚੇ ਉੱਠ ਗਏ ਹਨ ਤੇ ਜਿੰਨ੍ਹਾਂ ਦਾ ਮਨ ਬਿਸਰਾਮ ਦੇ ਵਿਚ ਚਲਾ ਗਿਆ ਹੈ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਮੋਨੀ ਵੀ ਅਨੇਕਾਂ ਹਨ-

*ਕੇਤੇ ਰਤਨ ਸਮੁੰਦ॥*

ਸਮੁੰਦਰ ਨੂੰ ਰਤਨਾਕਰ ਆਖਿਆ ਗਿਆ-ਰਤਨਾਂ ਦੀ ਖਾਣ। ਤਾਂ ਮਹਾਰਾਜ ਕਹਿੰਦੇ ਹਨ ਕਿ ਸਮੁੰਦਰ ਵੀ ਅਨੇਕਾਂ ਹਨ ਜਿੰਨ੍ਹਾਂ ਦੇ ਅੰਦਰ ਅਨੇਕਾਂ ਤਰ੍ਹਾਂ ਦੇ ਰਤਨ ਪਏ ਹੋਏ ਹਨ-

*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*

ਖਾਣੀਆਂ ਵੀ ਕਿਤਨੀਆਂ ਹਨ। ਸਾਡੇ ਇਸ ਮਾਤ ਲੋਕ ਵਿਚ ਚਾਰ ਖਾਣੀਆਂ ਹਨ ਜਿਨ੍ਹਾਂ ਦਾ ਇਸ ਢੰਗ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜ਼ਿਕਰ ਕਰਦੇ ਹਨ-ਅੰਡਜ, ਜੇਰਜ, ਸੇਤਜ, ਉਤਭੁਜ। ਸਭ ਤੋਂ ਵੱਡੀ ਖਾਣ ਹੈ ਆਂਡਿਆਂ ਦੀ, ਜਿਸ ਤੋਂ ਪੰਛੀ ਪੈਦਾ ਹੁੰਦੇ ਹਨ ਤੇ ਅਨੇਕਾਂ ਜਲ ਜੰਤੂ ਮੱਛਲੀਆਂ ਕਛੂ ਇਤਆਦਿਕ ਜੋ ਆਂਡਿਆਂ ਤੋਂ ਪੈਦਾ ਹੁੰਦੇ ਹਨ। ਦੂਜੀ ਖਾਣ ਹੈ ਜੇਰਜ। ਪੇਟ ਤੋਂ ਪੈਦਾ ਹੋਣ ਵਾਲੇ ਚਿਚੜ, ਜੂੰ ਇਤਆਦਿਕ ਤੇ ਚੌਥੀ ਖਾਣ ਹੈ ਉਤਭੁਜ ਜੋ ਧਰਤੀ ਦੇ ਵਿਚ ਦਰੱਖ਼ਤ ਇਤਆਦਿਕ ਪੈਦਾ ਹੁੰਦਾ ਹੈ। ਇਹ ਚਾਰ ਖਾਣੀਆਂ ਇਸ ਮਾਤ ਲੋਕ ਵਿਚ ਹਨ, ਪਰ ਕਿਉਂਕਿ ਪ੍ਰਿਥਵੀਆਂ ਅਨੇਕ ਹਨ ਤਾਂ ਉਥੇ ਅਨੇਕਾਂ ਤਰ੍ਹਾਂ ਦੀਆਂ ਵੱਖ-ਵੱਖ ਖਾਣੀਆਂ ਹਨ ਤਾਂ ਸਾਹਿਬ ਕਹਿੰਦੇ ਹਨ ਕਿ ਇਹਨਾਂ ਖਾਣੀਆਂ ਦੀ ਵੀ ਗਿਣਤੀ ਨਹੀਂ ਹੋ ਸਕਦੀ ਤੇ ਜਿਥੋਂ ਜੀਵਨ ਦਾ ਜਨਮ ਹੋ ਰਿਹਾ ਹੈ -

*ਕੇਤੀਆ ਖਾਣੀ ਕੇਤੀਆ ਬਾਣੀ*

ਮਨੁੱਖ ਦੀ ਬਾਣੀ ਨੂੰ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ-ਪਰ, ਬਸੰਤੀ, ਮਧਮਾ, ਬੈਕਰੀ। ਜ਼ਬਾਨ ਜਿਸ ਸ਼ਬਦ ਨੂੰ ਬਾਹਰ ਪ੍ਰਗਟ ਕਰਦੀ ਹੈ, ਇਸਨੂੰ ਬੈਕਰੀ ਬਾਣੀ ਕਹਿੰਦੇ ਹਨ, ਪਰ ਜ਼ਬਾਨ ਜਿਸਨੂੰ ਪ੍ਰਗਟ ਕਰਦੀ ਹੈ, ਇਹ ਸਭ ਤੋਂ ਪ੍ਰਥਮ ਹੈ। ਇਸਦੀ ਧੁੰਨ ਨਾਦੀ ਤੋਂ ਉੱਠਦੀ ਹੈ। ਜਦ ਧੁੰਨ ਨਾਦੀ ਤੋਂ ਉਠਦੀ ਹੈ ਤਾਂ ਇਸਨੂੰ ਕਹਿੰਦੇ ਹਨ ਪਰਾ ਬਾਣੀ ਤੇ ਨਾਦੀ ਤੋਂ ਉੱਠ ਕੇ ਇਹ ਬਾਣੀ ਹਿਰਦੇ ਵਿਚ ਆਉਂਦੀ ਹੈ ਤਾਂ ਇਸਨੂੰ ਕਹਿੰਦੇ ਹਨ ਬਸੰਤੀ। ਇਥੇ ਇਸਨੂੰ ਅੱਖਰ ਮਿਲਣੇ ਸ਼ੁਰੂ ਹੋ ਜਾਂਦੇ ਹਨ। ਉਸ ਧੁੰਨ ਨੂੰ ਅੱਖਰ ਮਿਲਦੇ ਹਨ ਹਿਰਦੇ ਤੋਂ ਉੱਠਕੇ ਜਦ ਇਹ ਬਾਣੀ ਕੰਠ ਦੇ ਵਿਚ ਪਹੁੰਚਦੀ ਹੈ ਤਾਂ ਇਸਨੂੰ ਕਹਿੰਦੇ ਹਨ ਮਧਮਾ ਬਾਣੀ। ਇਥੇ ਬਾਕਾਇਦਾ ਰੂਪ ਬਾਣੀ ਦਾ ਬਣ ਜਾਂਦਾ ਹੈ ਅਤੇ ਜ਼ਬਾਨ ਜਦ ਉਸੇ ਹੀ ਧੁੰਨ ਨੂੰ ਪ੍ਰਗਟ ਕਰਦੀ ਹੈ ਤਾਂ ਉਸ ਨੂੰ ਕਹਿੰਦੇ ਹਨ ਬੈਕਰੀ ਬਾਣੀ। ਇਹ ਮਨੁੱਖ ਜੋ ਬੋਲਦਾ ਹੈ, ਉਸਦੇ ਬੋਲਣ ਨੂੰ ਵੀ ਪਿਛਲੇ ਚਾਰ ਪੜਾਵਾਂ 'ਚੋਂ ਲੰਘਣਾ ਪੈਂਦਾ ਹੈ— ਪਰਾ

ਬਾਣੀ, ਬਸੰਤੀ ਬਾਣੀ, ਮਧਮਾ ਬਾਣੀ ਅਤੇ ਬੈਕਰੀ ਬਾਣੀ ਤੇ ਫਿਰ ਹੁਣ ਲਈਏ ਜਿਤਨੇ ਪਸ਼ੂ ਪੰਛੀ ਬੋਲਦੇ ਪਏ ਹਨ ਉਹਨਾਂ ਦੀ ਬਾਣੀ। ਉਹਨਾਂ ਦੇ ਬੋਲ ਅਨੰਤ ਤਰ੍ਹਾਂ ਦੀਆਂ ਬਾਣੀਆਂ ਹਨ, ਅਨੇਕਾਂ ਤਰ੍ਹਾਂ ਦੇ ਬੋਲ ਹਨ, ਅਨੰਤ ਤਰ੍ਹਾਂ ਦੀਆਂ ਭਾਸ਼ਾਵਾਂ ਹਨ, ਵੱਖ-ਵੱਖ ਪ੍ਰਿਥਵੀਆਂ ਹਨ, ਵੱਖ-ਵੱਖ ਉਹਨਾਂ ਦੀਆਂ ਬਾਣੀਆਂ ਹਨ ਤਾਂ ਸਾਹਿਬ ਕਹਿੰਦੇ ਹਨ—

*ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥*

ਕਿਤਨੀਆਂ ਹੀ ਰਾਜਿਆਂ ਦੀਆਂ ਪੰਗਤੀਆਂ ਹਨ, ਅਨੇਕਾਂ ਤਰ੍ਹਾਂ ਦੇ ਰਾਜੇ ਹੋ ਗੁਜ਼ਰੇ ਹਨ, ਬਾਦਸ਼ਾਹ ਵੱਖ-ਵੱਖ ਦੇਸ਼ਾਂ ਦੇ, ਵੱਖ-ਵੱਖ ਭੂਮੀਆਂ ਦੇ। ਸਾਹਿਬ ਕਹਿੰਦੇ ਹਨ ਇਹਨਾਂ ਦੀ ਗਿਣਤੀ ਵੀ ਅੰਦਾਜ਼ੇ ਤੋਂ ਪਰੇ ਦੀ ਹੈ-

*ਕੇਤੀਆ ਸੁਰਤੀ ਸੇਵਕ ਕੇਤੇ*

ਕਿਤਨੇ ਹੀ ਵਿਚਾਰਕ ਹਨ, ਦਾਰਸ਼ਨਿਕ ਹਨ, ਫ਼ਿਲੌਸਫ਼ਰ ਹਨ, ਸੁਰਤੀ ਵਿਚਾਰਕ ਫ਼ਿਲਾਸਫ਼ਰ ਗਹਿਰਾਈ ਦੇ ਵਿਚ ਝਾਤ ਮਾਰਨ ਵਾਲੇ, ਹਰ ਚੀਜ਼ ਨੂੰ ਬਹੁਤ ਗਹਿਰੇ ਤਲ ਵਿਚ ਵੇਖਣ ਵਾਲੇ ਫ਼ਿਲਾਸਫ਼ਰ ਸਾਡੀ ਦੇਸ਼ ਦੀ ਭਾਸ਼ਾ ਦਾ ਲਫਜ਼ ਹੈ। ਠੀਕ ਹੈ ਦਾਰਸ਼ਨਿਕ ਜੇਕਰ ਉਸਦਾ ਅੰਗਰੇਜ਼ੀ ਵਿਚ ਅਨੁਵਾਦ ਕਰੀਏ ਤਾਂ ਕਹਿੰਦੇ ਹਨ ਫ਼ਿਲਾਸਫ਼ਰ ਤੇ ਫ਼ਿਲਾਸਫ਼ਰ ਦਾ ਤਾਂ ਮਤਲਬ ਹੀ ਏਨਾ ਹੈ ਕਿ ਵਿਚਾਰਕ, ਪਰ ਦਾਰਸ਼ਨਿਕ ਦਾ ਮਤਲਬ ਵਿਚਾਰਕ ਨਹੀਂ ਹੈ। ਦਾਰਸ਼ਨਿਕ ਦਾ ਮਤਲਬ ਹੈ ਕਿ ਉਸਦੇ ਕੋਲ ਇਤਨੀ ਗਹਿਰੀ ਅੱਖ ਹੈ ਕਿ ਸਿਰਫ਼ ਉਪਰੋਂ ਉਪਰੋਂ ਦਰਸ਼ਨ ਨਹੀਂ ਕਰਦਾ, ਉਸਦੇ ਮੁੱਢ ਦੇ ਵੀ ਦਰਸ਼ਨ ਕਰਦਾ ਹੈ। ਉਹ ਬਹੁਤ ਗਹਿਰਾਈ ਵਿਚ ਝਾਤ ਮਾਰਦਾ ਹੈ ਦਾਰਸ਼ਨਿਕ। ਤਾਂ ਸਾਹਿਬ ਕਹਿੰਦੇ ਹਨ ਕਿ ਅਨੇਕਾਂ ਤਰ੍ਹਾਂ ਦੇ ਦਾਰਸ਼ਨਿਕ ਹਨ, ਅਨੇਕ ਤਰ੍ਹਾਂ ਦੇ ਸੇਵਕ ਹਨ ਜੋ ਗਿਣਤੀ ਮਿਣਤੀ ਤੋਂ ਪਰੇ ਹਨ-

*ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤ॥*

ਮਹਾਰਾਜ ਜੀ ਕਹਿੰਦੇ ਹਨ ਕਿ ਅੰਤ ਪਾਇਆ ਹੀ ਨਹੀਂ ਜਾ ਸਕਦਾ। ਅੰਤ ਹੈ ਹੀ ਨਹੀਂ। ਕਿਸੇ ਥਾਂ 'ਤੇ ਵੀ ਅਸੀਂ ਨਹੀਂ ਕਹਿ ਸਕਦੇ ਕਿ ਅਸੀਂ ਵਿਚਾਰਕਾਂ ਦੀ ਗਿਣਤੀ ਕਰ ਲਈ ਹੈ, ਦਾਰਸ਼ਨਿਕ ਅਸੀਂ ਗਿਣ ਲਏ ਹਨ, ਬਰਮਿਆਂ ਦੀ ਗਿਣਤੀ ਕਰ ਲਈ ਹੈ, ਧਰਤੀਆਂ ਦੀ ਗਿਣਤੀ ਕਰ ਲਈ ਹੈ। ਸਾਹਿਬ ਕਹਿੰਦੇ ਹਨ ਕਿ ਗਿਣਤੀ ਵਿਚ ਕੋਈ ਵੀ ਪਸਾਰਾ ਨਹੀਂ ਆਏਗਾ। ਹਾਂ, ਜ਼ਬਾਨ ਇਤਨਾ ਹੀ ਕਹਿ ਸਕਦੀ ਹੈ ਕਿ-

*ਅੰਤੁ ਨ ਅੰਤੁ॥*

ਤੇਰਾ ਅੰਤ ਨਹੀਂ ਪਾਇਆ ਜਾ ਸਕਦਾ, ਤੂੰ ਬੇਅੰਤ ਹੈਂ। ਜਪ ਕਰਦਿਆਂ ਹੋਇਆਂ ਜੋ ਮਨੁੱਖ ਆਪਣੀ ਜ਼ਿੰਦਗੀ ਨੂੰ ਮਰਿਆਦਾ ਦੇ ਦੇਂਦਾ ਹੈ, ਉਸਦੀ ਸੁਰਤ ਇਸ ਗਿਆਨ

ਮੰਡਲ ਵਿਚ ਪਹੁੰਚ ਜਾਂਦੀ ਹੈ, ਜਿਸਨੂੰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਗਿਆਨ ਖੰਡ ਕਹਿੰਦੇ ਹਨ ਤੇ ਗਿਆਨ ਖੰਡ ਦੇ ਵਿਚ ਉਸਨੂੰ ਬੋਧ ਹੋ ਜਾਂਦਾ ਹੈ। ਇਹ ਸਭ ਕੁਝ ਕ੍ਰਿਤ ਹੈ, ਚਾਹੇ ਉਹ ਕ੍ਰਿਤ ਕਿਤਨੀ ਸ਼ਕਤੀਸ਼ਾਲੀ ਹੈ। ਕਿਸੇ ਦੇਵਤੇ ਦੇ ਰੂਪ ਵਿਚ, ਕਿਸੇ ਅਵਤਾਰ ਦੇ ਰੂਪ ਵਿਚ, ਕਿਸੇ ਸਿੱਧ ਤੇ ਬੁੱਧ ਦੇ ਰੂਪ ਵਿਚ ਜਾਂ ਕਿਸੇ ਦੇਵੀ ਦੇ ਰੂਪ ਵਿਚ। ਚਾਹੇ ਉਹ ਕ੍ਰਿਤ ਕਿਤਨੀ ਸ਼ਕਤੀਸ਼ਾਲੀ ਹੈ ਪਰੰਤੂ ਉਹ ਕਰਤੇ ਤੋਂ ਵੱਡੀ ਨਹੀਂ। ਕਰਤਾ ਮਹਾਨ ਹੈ। ਗਿਆਨ ਖੰਡ ਵਿਚ ਪਹੁੰਚ ਕੇ ਉਸਨੂੰ ਇਸ ਢੰਗ ਦਾ ਪੂਰਨ ਬੋਧ ਹੋ ਜਾਂਦਾ ਹੈ।



# ਪਉੜੀ ਛੱਤੀਵੀਂ

*ਗਿਆਨ ਖੰਡ ਮਹਿ ਗਿਆਨੁ ਪਰਚੰਡੁ॥*
*ਤਿਥੈ ਨਾਦ ਬਿਨੋਦ ਕੋਡ ਅਨੰਦੁ॥*
*ਸਰਮ ਖੰਡ ਕੀ ਬਾਣੀ ਰੂਪੁ॥*
*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥*
*ਤਾ ਕੀਆ ਗਲਾ ਕਥੀਆ ਨਾ ਜਾਹਿ॥*
*ਜੇ ਕੋ ਕਹੈ ਪਿਛੈ ਪਛੁਤਾਇ॥*
*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*
*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥ ੩੬॥*

ਅਧਿਆਤਮਕ ਮੰਡਲ ਦੇ ਜੋ ਪੰਜ ਪੜਾਉ ਹਨ— ਪ੍ਰਥਮ ਧਰਮ ਖੰਡ, ਦੂਜਾ ਗਿਆਨ ਖੰਡ, ਤੀਜਾ ਸਰਮ ਖੰਡ, ਚੌਥਾ ਕਰਮ ਖੰਡ ਅਤੇ ਪੰਜਵਾਂ ਸਚਖੰਡਿ। ਸਚਖੰਡਿ ਮਨੁੱਖ ਦੀ ਮੰਜ਼ਿਲ ਹੈ। ਸੱਚ ਵਿਚ ਲੀਨ ਹੋਣਾ ਜੀਵਨ ਦਾ ਮਨੋਰਥ ਹੈ। ਸੱਚ ਵਿਚ ਸਤਿ ਸਰੂਪ ਹੋ ਜਾਣਾ ਸਤਚਿਤ ਅਨੰਦ ਹੋ ਜਾਣਾ। ਇਹ ਹੀ ਜੀਵਨ ਦਾ ਮੁਦਾ ਹੈ, ਮਕਸਦ ਹੈ। ਦੋ ਪੜਾਉ ਧਰਮ ਖੰਡ, ਗਿਆਨ ਤੋਂ ਬਾਅਦ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਦੇ ਵਿਚ ਸਰਮ ਖੰਡ ਦੀ ਵਿਆਖਿਆ ਕਰਦੇ ਹਨ। ਗਿਆਨ ਖੰਡ ਦੀ ਗੱਲ ਦੁਹਰਾਂਦਿਆਂ ਹੋਇਆਂ ਆਪ ਫੁਰਮਾਣ ਕਰਦੇ ਹਨ—

*ਗਿਆਨ ਖੰਡ ਮਹਿ ਗਿਆਨੁ ਪਰਚੰਡੁ॥*

ਗਿਆਨ ਖੰਡ ਵਿਚ ਪਹੁੰਚੇ ਹੋਏ ਮਨੁੱਖ ਦੇ ਅੰਦਰ ਗਿਆਨ ਦੀ ਅਗਨੀ ਪਰਚੰਡ ਰਹਿੰਦੀ ਹੈ ਭਾਵ ਉਹ ਹਰ ਵਕਤ ਗਿਆਨ ਦੇ ਵਿਚ ਰਹਿੰਦਾ ਹੈ, ਸੂਝ ਸਮਝ ਦੇ ਵਿਚ ਰਹਿੰਦਾ ਹੈ। ਬੋਧਕ ਤੱਲ 'ਤੇ ਉਹ ਇਸ ਹੱਦ ਤਕ ਉੱਨਤ ਹੋ ਜਾਂਦਾ ਹੈ ਕਿ ਉਹ ਪਰੀਪੂਰਨ ਪ੍ਰਮਾਤਮਾ ਨੂੰ ਇਕ ਸ਼ਕਤੀ ਸਮਝਦਾ ਹੈ, ਵਿਅਕਤੀ ਨਹੀਂ। ਉਸ ਅਵੱਸਥਾ ਵਿਚ ਸਾਹਿਬ ਕਹਿੰਦੇ ਹਨ-

*ਤਿਥੈ ਨਾਦ ਬਿਨੋਦ ਕੋਡ ਅਨੰਦੁ॥*

ਉਥੇ ਹਜ਼ਾਰਾ ਤਰ੍ਹਾਂ ਦੇ ਨਾਦ ਤੇ ਸੰਗੀਤ ਦੀਆਂ ਧੁੰਨੀਆਂ ਹਨ, ਜਿਸਨੂੰ ਅਨਹਦ ਦੀ ਧੁੰਨ ਕਰਕੇ ਆਖਿਆ ਜਾਂਦਾ ਹੈ। ਉਥੇ ਕਰੋੜਾਂ ਤਰ੍ਹਾਂ ਦੇ ਤਮਾਸ਼ਿਆਂ ਦਾ ਅਨੰਦ ਹੈ। ਸੰਗੀਤ ਦਾ, ਤਮਾਸ਼ਿਆਂ ਦਾ ਤੇ ਤਰ੍ਹਾਂ-ਤਰ੍ਹਾਂ ਦੇ ਕੌਤਕਾਂ ਦਾ ਭਾਵ ਜੋ ਤਮਾਸ਼ੇ ਵੇਖ ਕੇ, ਸੰਗੀਤ ਸੁਣ ਕੇ ਤਰ੍ਹਾਂ ਤਰ੍ਹਾਂ ਦੇ ਹੋਰ ਰੰਗ ਮੇਲੇ ਵੇਖ ਕੇ ਜੋ ਮਨੁੱਖ ਨੂੰ ਰਸ ਪ੍ਰਾਪਤ ਹੁੰਦਾ ਹੈ, ਉਸ ਤੋਂ ਅਨੰਤ ਗੁਣਾ ਵੱਧ ਇਹ ਅਨੰਦ ਉਸ ਮਨੁੱਖ ਨੂੰ ਗਿਆਨ ਖੰਡ ਮਈ ਅਵਸਥਾ ਵਿਚ ਪ੍ਰਾਪਤ ਹੋ ਜਾਂਦਾ ਹੈ ਅਤੇ ਲਾਜ਼ਮੀ ਹੈ ਕਿ ਇਸ ਅਵਸਥਾ ਵਿਚ ਪਹੁੰਚੇ ਹੋਏ ਮਨੁੱਖਾਂ ਦਾ ਬਾਹਰ ਦੇ ਰੰਗ ਤਮਾਸ਼ਿਆਂ ਵਿਚ ਕੋਈ ਖ਼ਾਸ ਲਗਾਉ ਨਹੀਂ ਰਹਿੰਦਾ ਅਤੇ ਅਨਹਦ ਦੀ ਧੁੰਨ ਨੂੰ ਸੁਣਕੇ ਆਹੱਦ ਦੇ ਸੰਗੀਤ ਤੋਂ ਵੀ ਕਿਸੇ ਹੱਦ ਤੱਕ ਉਪਰਾਮ ਹੋ ਜਾਂਦਾ ਹੈ, ਕਿਉਂਕਿ ਅਨਹਦ ਦੀ ਧੁੰਨੀ ਵਿਚ ਸੰਗੀਤ ਦਾ ਸਾਰ ਆ ਜਾਂਦਾ ਹੈ ਅਤੇ ਬਿਨੋਦ ਤੇ ਕੌਤਕ ਜੋ ਗਿਆਨ ਖੰਡ ਲਈ ਬਣਦੇ ਹਨ, ਉਹਦੇ ਵਿਚ ਵੀ ਸਾਰੇ ਰੰਗ ਤਮਾਸ਼ਿਆਂ ਦਾ ਸਾਰ ਆ ਜਾਂਦਾ ਹੈ, ਤੱਤ ਆ ਜਾਂਦਾ ਹੈ। ਇਸੇ ਤਰ੍ਹਾਂ ਦਾ ਜਿਹੜਾ ਮਨੁੱਖ ਹੈ ਕਿਸੇ ਹੱਦ ਤੱਕ ਸੰਸਾਰਿਕ ਤੱਲ ਤੋਂ ਉਪਰਾਮ ਹੋਵੇਗਾ, ਕਿਉਂਕਿ ਸੰਸਾਰ ਵਿਚ ਜੋ ਕੁਝ ਹੈ, ਉਸ ਤੋਂ ਵੱਧ ਆਪਣੇ ਅੰਤਰ ਆਤਮੇ ਵਿਚ ਉਸਦੀ ਝਲਕ ਵੇਖ ਲਈ ਹੈ, ਉਸ ਦਾ ਰੱਸ ਮਾਣ ਲਿਆ ਹੈ। ਗਿਆਨ ਖੰਡ ਤੋਂ ਅਗਲੀ ਅਵਸਥਾ ਹੈ ਸਰਮ ਖੰਡ। ਸਰਮ ਸ਼ਬਦ ਹੈ ਸੰਸਕ੍ਰਿਤ ਦਾ ਅਤੇ ਇਹਦੇ ਅਰਥ ਹਨ ਮਿਹਨਤ ਮੁਸ਼ੱਕਤ, ਕਰੜੀ ਘਾਲਣਾ। ਵੈਸੇ ਸ਼ਰਮ ਸ਼ਬਦ ਜੇ ਪ੍ਰਸਿੰਨ ਦਾ ਹੋਵੇ ਤਾਂ ਇਹਦਾ ਮਤਲਬ ਹੈ ਲਜਾ ਜਾਂ ਹਯਾ। ਅੱਗੇ ਜੋ ਕਰਮ ਖੰਡ ਆ ਰਿਹਾ ਹੈ ਤਾਂ ਕਰਮ ਖੰਡ ਦਾ ਜੇਕਰ ਉਰਦੂ ਰੂਪ ਲਈਏ, ਪ੍ਰਸਿੰਨ ਰੂਪ ਲਈਏ ਤਾਂ ਕਰਮ ਦਾ ਮਤਲਬ ਹੈ ਬਖ਼ਸ਼ਿੰਦ, ਰਹਿਮਤ, ਪਰ ਸੰਸਕ੍ਰਿਤ ਵਿਚ ਕਰਮ ਦਾ ਮਤਲਬ ਹੈ ਕੰਮ ਧੰਦਾ। ਤਾਂ ਸਰਮ ਖੰਡ, ਮਿਹਨਤ ਦਾ ਖੰਡ, ਧਰਮ ਖੰਡ ਦੇ ਵਿਚ ਸਿਰਫ ਸਰੀਰਿਕ ਤੱਲ ਦੀ ਮਿਹਨਤ ਸੀ, ਖਾਣ ਪੀਣ ਦਾ ਸੰਜਮ, ਪਹਿਨਣ ਦਾ ਸੰਜਮ, ਉਠਣ ਬੈਠਣ ਦਾ ਸੰਜਮ ਭਾਵ ਕਿ ਜੀਵਨ ਦੀ ਬਾਹਰਲੀ ਕਿਰਿਆ ਨੂੰ ਸੀਮਿਤ ਦਾਇਰੇ ਵਿਚ ਰੱਖਣਾ, ਮਨੁੱਖਤਾ ਦੇ ਦਾਇਰੇ ਵਿਚ ਰੱਖਣਾ ਇਕ ਬਾਹਰ ਦੀ ਸਾਧਨਾ ਸੀ, ਪਰ ਇਹ ਇਤਨੀ ਕਰੜੀ ਨਹੀਂ ਸੀ। ਸਰਮ ਖੰਡ ਦੇ ਵਿਚ ਜਿਹੜੀ ਸਾਧਨਾ ਹੈ, ਉਹ ਹੈ ਮਨ ਨੂੰ ਘੜਨ ਦੀ, ਬੁੱਧ ਨੂੰ ਘੜਨ ਦੀ, ਚਿੱਤ ਨੂੰ ਘੜਨ ਦੀ, ਇਸ ਵਾਸਤੇ ਇਸ ਨੂੰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਿਹਨਤ ਦਾ ਖੰਡ ਆਖਿਆ ਹੈ, ਮੁਸ਼ਕਤਿ ਖੰਡ ਆਖਿਆ ਹੈ ਅਤੇ ਇਤਨੀ ਕਰੜੀ ਘਾਲਣਾ ਹੈ ਕਿ ਜਗਤ ਵਿਚ ਕੋਈ ਘਾਲਣਾ ਇਸਦੀ ਤੁਲਨਾ 'ਤੇ ਨਹੀਂ ਰੱਖੀ ਜਾ ਸਕਦੀ। ਮਹਾਰਾਜ ਆਪ ਵੀ ਸਲੋਕ ਵਿਚ ਇਸ ਨੂੰ ਮੁਸ਼ਕਤਿ ਹੀ ਕਹਿੰਦੇ ਹਨ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

*ਸਰਮ ਖੰਡ ਕੀ ਬਾਣੀ ਰੂਪੁ॥*

ਸਰਮ ਖੰਡ ਦੀ ਜਿਹੜੀ ਬਣਤਰ ਹੈ, ਅਤਿਅੰਤ ਅਨੂਪਮ ਹੈ, ਸੁੰਦਰ ਹੈ, ਮਹਾਨ ਹੈ। ਕਿਸ ਢੰਗ ਦੀ ਸੁੰਦਰ ਹੈ ਅਤੇ ਕੈਸੀ ਸੁੰਦਰ ਹੈ? ਤਾਂ ਆਪ ਕਹਿੰਦੇ ਹਨ -

*ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ॥*

ਉਥੇ ਅਤਿਅੰਤ ਸੁੰਦਰ ਤਰ੍ਹਾਂ ਦੀ, ਅਤਿਅੰਤ ਖ਼ੂਬਸੂਰਤ ਤਰ੍ਹਾਂ ਦੀ ਘਾੜਤ ਘੜੀ ਜਾਂਦੀ ਹੈ, ਬਣਤਰ ਬਣਾਈ ਜਾਂਦੀ ਹੈ। ਕੀ ਘੜਿਆ ਜਾਂਦਾ ਹੈ? ਤਾਂ ਸਾਹਿਬ ਕਹਿੰਦੇ ਹਨ ਕਿ ਵਾਸਤਵ ਵਿਚ ਉਸ ਦੀ ਪੂਰਨ ਤੌਰ 'ਤੇ ਵਿਆਖਿਆ ਕਰਨੀ ਕਠਿਨ ਹੈ-

*ਤਾ ਕੀਆ ਗਲਾ ਕਥੀਐ ਨ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥*

ਕੀ ਘੜਿਆ ਜਾਂਦਾ ਹੈ? ਕਿਸ ਢੰਗ ਦਾ ਘੜਿਆ ਜਾਂਦਾ ਹੈ? ਉਹ ਘਾੜਤ ਹੈ ਕੀ? ਮਹਾਰਾਜ ਦਾ ਕਹਿਣਾ ਹੈ ਕਿ ਇਹ ਬਿਆਨ ਤੋਂ ਪਰੇ ਹੈ, ਕਥਨ ਤੋਂ ਪਰੇ ਹੈ। ਜੇਕਰ ਕੋਈ ਕੋਸ਼ਿਸ਼ ਕਰੇ, ਹਿੰਮਤ ਕਰਕੇ ਕਥਿਨ ਕਰ ਵੀ ਦੇਵੇ ਤਾਂ ਉਹਨੂੰ ਪਸਚਾਤਾਪ ਹੋਵੇਗਾ। ਬਈ ਇਸ ਅਵਸਥਾ ਬਾਰੇ ਜੋ ਮੈਂ ਕਥਨ ਕੀਤਾ ਹੈ, ਮੇਰਾ ਕਥਨ ਅਧੂਰਾ ਹੈ। ਦਰਅਸਲ ਵਿਚ ਅਵਸਥਾ ਮੇਰੀ ਕਥਨੀ ਤੋਂ ਅੱਗੇ ਹੈਂ, ਮੇਰੇ ਕਹਿਣ ਤੋਂ ਅੱਗੇ ਹੈ ਕਿ ਕੀ ਘੜਿਆ ਜਾਂਦਾ ਹੈ? ਫਿਰ ਵੀ ਸਤਿਗੁਰੂ ਜੀ ਮਹਾਰਾਜ ਜ਼ਿਕਰ ਕਰਦੇ ਹਨ-

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*

ਮਨੁੱਖ ਦਾ ਅੰਤਿਸ਼ਕਰਨ ਚਾਰ ਸ਼ਕਤੀਆਂ ਦਾ ਮਜਮੂਹਾ ਹੈ, ਇਕੱਠ ਹੈ-ਮਨ, ਬੁਧ, ਚਿਤ, ਅਹੰਗ। ਇਥੇ ਮਨ ਬੁਧ ਚਿਤ ਅਹੰਗ ਵਿਚਾਰ ਸ਼ਕਤੀ, ਚੇਤੇ ਸ਼ਕਤੀ ਫੁਰਨੇ ਸ਼ਕਤੀ, ਸੋਚਣ ਸ਼ਕਤੀ ਇਹ ਘੜੀ ਜਾਂਦੀ ਹੈ ਅਤੇ ਕਿਉਂਕਿ ਸਾਰੀਆਂ ਸ਼ਕਤੀਆਂ ਸੂਖਸ਼ਮ ਹਨ, ਇਸ ਵਾਸਤੇ ਇਹਨੂੰ ਘੜਨ ਲਈ ਅਤਿਅੰਤ ਸੂਖਸ਼ਮ ਸਾਧਨਾ, ਅਤਿਅੰਤ ਸੂਖਸ਼ਮ ਬਿਰਤੀਆਂ ਦਾ ਪਰਵਾਹ ਚਾਹੀਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਅਵਸਥਾ ਵਿਚ ਪਹੁੰਚ ਕੇ ਮਨੁੱਖ ਆਪਣੇ ਮਨ ਨੂੰ ਘੜਦਾ ਹੈ ਜਿਵੇਂ ਸੋਨੇ ਨੂੰ ਘੜ ਲਈਏ ਤਾਂ ਖ਼ੂਬਸੂਰਤ ਗਹਿਣਿਆਂ ਦੀ ਸ਼ਕਲ ਅਖ਼ਤਿਆਰ ਕਰ ਜਾਂਦਾ ਹੈ। ਘੜੀ ਹੋਈ ਮਿੱਟੀ ਖ਼ੂਬਸੂਰਤ ਸੁਰਾਹੀ ਬਣ ਜਾਂਦੀ ਹੈ, ਪਿਆਲਾ ਬਣ ਜਾਂਦੀ ਹੈ, ਘੜਾ ਬਣ ਜਾਂਦੀ ਹੈ ਅਤੇ ਘੜੀ ਹੋਈ ਲੱਕੜ ਖ਼ੂਬਸੂਰਤ ਫ਼ਰਨੀਚਰ ਦੀ ਸ਼ਕਲ ਅਖਤਿਆਰ ਕਰਕੇ ਵਰਤੋਂ ਕਰਨ ਦੇ ਕਾਬਲ ਬਣਦੀ ਹੈ। ਇਸੇ ਤਰੀਕੇ ਨਾਲ ਜ਼ਮੀਨ ਨੂੰ ਜੇ ਘੜ ਦੇਈਏ ਤਾਂ ਘੜੀ ਹੋਈ ਜ਼ਮੀਨ ਗੁਲਿਸਤਾਨ ਬਣ ਜਾਂਦੀ ਹੈ, ਬਾਗ਼ ਬਣ ਜਾਂਦੀ ਹੈ, ਪਰ ਜ਼ਮੀਨ ਘੜਨਾ, ਲੱਕੜ ਘੜਨਾ, ਲੋਹਾ ਘੜਨਾ, ਸੋਨਾ ਚਾਂਦੀ ਘੜਨਾ, ਇਸ ਨਾਲੋਂ ਵੀ ਔਖਾ ਹੈ ਆਪਣਾ ਜੀਵਨ ਘੜਨਾ, ਆਪਣੇ ਆਪ ਨੂੰ ਘੜਨਾ ਤੇ ਆਪਣੇ ਆਪ ਨੂੰ ਘੜਨਾ ਕੀ ਹੈ? ਆਪਣੇ ਮਨ ਨੂੰ ਘੜਨਾ। ਅਣ ਘੜਿਆ ਮਨ ਐਸਾ ਹੈ ਜਿਵੇਂ ਪਈ ਹੋਈ ਮਿੱਟੀ ਹੈ, ਪਰ ਘੜਿਆ ਹੋਇਆ ਮਨ ਐਸਾ

ਹੈ ਜਿਵੇਂ ਸੁਰਾਹੀ। ਅਣ ਘੜਿਆ ਚਿੱਤ ਐਸਾ ਹੈ ਜਿਵੇਂ ਲੋਹਾ, ਪਰ ਘੜਿਆ ਹੋਇਆ ਚਿੱਤ ਐਸਾ ਹੈ ਜਿਵੇਂ ਇਕ ਮਸ਼ੀਨਰੀ ਦੀ ਸ਼ਕਲ ਅਖ਼ਤਿਆਰ ਕਰ ਗਿਆ ਹੋਵੇ। ਅਣ ਘੜਿਆ ਹੋਇਆ ਅਹੰਗ ਭਾਉ ਤੇ ਮੱਤ ਐਸੀ ਹੈ ਜਿਵੇਂ ਅਣਘੜੀ ਲੱਕੜ, ਅਣਘੜਿਆ ਪੱਥਰ ਦੇਖਣ ਦੇ ਕਾਬਲ ਨਹੀਂ ਹੁੰਦਾ। ਪੱਥਰ ਘੜ ਦੇਈਏ ਤਾਂ ਘੜਿਆ ਹੋਇਆ ਪੱਥਰ ਹੀ ਮਹਾਤਮਾ ਬੁੱਧ ਬਣ ਜਾਂਦਾ ਹੈ। ਸ੍ਰੀ ਰਾਮ ਬਣ ਸਕਦਾ ਹੈ। ਘੜਿਆ ਹੋਇਆ ਜੀਵਨ ਪ੍ਰਮਾਤਮਾ ਨਹੀਂ ਬਣ ਸਕਦਾ, ਈਸ਼ਵਰ ਨਹੀਂ ਬਣ ਸਕਦਾ। ਬਦ-ਕਿਸਮਤੀ ਹੈ ਕਿ ਬਾਹਰੋਂ ਪੱਥਰ ਨੂੰ ਘੜ ਕੇ ਪੱਥਰ ਨੂੰ ਭਗਵਾਨ ਬਣਾ ਦੇਣਾ ਭਾਵੇਂ ਇਕ ਔਖੀ ਕਲਾ ਹੈ, ਪਰ ਫਿਰ ਵੀ ਇਸ ਤੁਲਨਾ 'ਤੇ ਸੌਖੀ ਹੈ ਕਿ ਜੀਵਨ ਨੂੰ ਹੀ ਘੜ ਕੇ ਭਗਵਾਨ ਬਣਾ ਲੈਣਾ, ਜ਼ਿੰਦਗੀ ਨੂੰ ਹੀ ਘੜ ਕੇ ਈਸ਼ਵਰ ਬਣਾ ਲੈਣਾ ਇਹ ਅਤਿਅੰਤ ਕਠਿਨ ਹੈ। ਜਿਵੇਂ ਹਰ ਮਨੁੱਖ ਤਾਂ ਪੱਥਰ ਨੂੰ ਘੜ ਕੇ ਵੀ ਭਗਵਾਨ ਨਹੀਂ ਬਣਾ ਸਕਦਾ, ਇਵੇਂ ਹੀ ਹਰ ਮਨੁੱਖ ਜੀਵਨ ਨੂੰ ਘੜ ਕੇ ਵੀ ਪ੍ਰਮਾਤਮਾ ਨਹੀਂ ਬਣਾ ਸਕਦਾ। ਅਸੀਂ ਜਿੰਨ੍ਹਾਂ ਨੂੰ ਕਹਿੰਦੇ ਹਾਂ ਇਹ ਤਾਂ ਰੱਬ ਵਰਗੇ ਹਨ, ਇਹ ਤਾਂ ਪ੍ਰਮਾਤਮਾ ਵਰਗੇ ਹਨ, ਸਿਰਫ਼ ਇਸ ਵਾਸਤੇ ਕਿ ਜ਼ਿੰਦਗੀ ਘੜੀ ਗਈ ਤੇ ਜਿਨ੍ਹਾਂ ਨੂੰ ਅਸੀਂ ਕਹਿੰਦੇ ਹਾਂ ਇਹ ਤਾਂ ਦੈਂਤ ਹਨ, ਇਹ ਤਾਂ ਪਸ਼ੂ ਹਨ ਤਾਂ ਸਮਝ ਲਉ ਅਣਘੜੇ ਹਨ। ਅਣਘੜਿਆ ਪੱਥਰ ਦੇਖਣ ਦੇ ਕਾਬਲ ਵੀ ਨਹੀਂ ਅਤੇ ਵਰਤੋਂ ਦੇ ਲਾਇਕ ਵੀ ਨਹੀਂ। ਜਦ ਪੱਥਰ ਨੂੰ ਘੜ ਲਈਏ ਤਾਂ ਪੌੜੀਆਂ ਵਿਚ ਕੰਮ ਆ ਜਾਂਦਾ ਹੈ ਅਤੇ ਪੌੜੀ ਉਪਰ ਕੋਠੇ 'ਤੇ ਚੜ੍ਹਨ ਦੇ ਕੰਮ ਆਉਂਦੀ ਹੈ, ਪਰ ਅਣਘੜਿਆ ਪੱਥਰ ਪੌੜੀ ਵਿਚ ਨਹੀਂ ਲੱਗ ਸਕਦਾ, ਅਣਘੜਿਆ ਪੱਥਰ ਰਸਤੇ ਦੇ ਵਿਚ ਤਾਂ ਰੋਕ ਖੜੀ ਕਰ ਸਕਦਾ ਹੈ। ਅਣਘੜਿਆ ਪੱਥਰ ਸਾਧਕ ਨਹੀਂ ਬਣ ਸਕਦਾ। ਅਣਘੜੀ ਜ਼ਿੰਦਗੀ ਕਈਆਂ ਲਈ ਰੁਕਾਵਟ ਬਣੇਗੀ, ਤਬਾਹੀ ਦਾ ਕਾਰਨ ਬਣੇਗੀ, ਪਰ ਘੜੀ ਹੋਈ ਜ਼ਿੰਦਗੀ ਕਈਆਂ ਜ਼ਿੰਦਗੀਆਂ ਨੂੰ ਸਵਾਰੇਗੀ ਅਤੇ ਉਪਰ ਚੜ੍ਹਨ ਦਾ ਸਾਧਨ ਬਣੇਗੀ। ਜਿਵੇਂ ਘੜਿਆ ਹੋਇਆ ਪੱਥਰ ਪੌੜੀ ਬਣਾ ਕੇ ਕਈਆਂ ਨੂੰ ਉਪਰ ਚਾੜ੍ਹਨ ਦਾ ਸਾਧਨ ਬਣਦਾ ਹੈ, ਘੜੀ ਹੋਈ ਜ਼ਿੰਦਗੀ ਕਈਆਂ ਨੂੰ ਅਗਾਂਹ ਲੈ ਜਾਣ ਦਾ ਸਾਧਨ ਬਣਦੀ ਹੈ, ਉਪਰਾਲਾ ਬਣਦੀ ਹੈ, ਤਾਂ ਸਭ ਤੋਂ ਇਹ ਔਖਾ ਕੰਮ ਹੈ ਆਪਣੇ ਮਨ ਨੂੰ ਘੜਨਾ। ਘੜੇ ਹੋਏ ਮਨ ਦੀ ਇਹ ਪਹਿਚਾਣ ਹੈ ਕਿ ਉਸ ਦੇ ਵਿਚ ਗ਼ਲਤ ਫੁਰਨਿਆਂ ਦਾ ਪ੍ਰਵਾਹ ਕਦੇ ਵੀ ਨਹੀਂ ਚਲੇਗਾ ਅਤੇ ਅਣਘੜੇ ਹੋਏ ਮਨ ਦੀ ਪਹਿਚਾਣ ਹੈ ਕਿ ਉਹਦੇ ਵਿਚ ਚੰਗੇ ਫੁਰਨਿਆਂ ਦੇ ਨਾਲ ਨਾਲ ਮਾੜੇ ਫੁਰਨੇ ਵੀ ਚੱਲਣਗੇ। ਅਣਘੜੇ ਮਨ ਦਾ ਮਤਲਬ ਹੈ ਦੁਬਿਧਾ ਵਿਚ ਜੀ ਰਿਹਾ ਹੈ। ਨੇਕੀਆਂ ਵੀ ਹਨ ਤੇ ਬਦੀਆਂ ਵੀ ਹਨ, ਪਰਉਪਕਾਰ ਦੀ ਭਾਵਨਾ ਵੀ ਹੈ, ਪਰ ਦੁਰਾਚਾਰ ਦਾ ਰੱਸ ਵੀ ਹੈ। ਦਇਆ ਭਾਵਨਾ ਵੀ ਹੈ, ਪਰ ਕਠੋਰਤਾ ਵੀ ਹੈ। ਕੁਰਬਾਨ ਹੋਣ ਦਾ ਜਜ਼ਬਾ ਵੀ ਹੈ, ਪਰ ਕੁਰਬਾਨੀ ਲੈਣ ਦਾ ਜਜ਼ਬਾ ਵੀ ਉਸ ਦੇ ਅੰਦਰ ਮੌਜੂਦ ਹੈ। ਇਹ ਦੋ ਤਰ੍ਹਾਂ ਦੇ ਭਾਵ ਜਿਸ ਮਨ ਵਿਚ ਹੁੰਦੇ ਹਨ ਉਹਨੂੰ ਕਹਿੰਦੇ ਹਨ ਇਹਦੇ ਅੰਦਰ ਦੁਬਿਧਾ ਹੈ ਅਤੇ

ਲਗਪਗ ਮਨ ਦਾ ਸੁਭਾਉ ਵੀ ਹੈ ਦੁਬਿਧਾ ਦੇ ਵਿਚ ਜੀਊਣਾ, ਪਰ ਜਿਸ ਮਨ ਨੂੰ ਘੜਿਆ ਗਿਆ, ਉਹ ਇਕ ਰਸ ਹੋ ਗਿਆ। ਉਹਦੇ ਵਿਚ ਹੁਣ ਦੁਬਿਧਾ ਨਹੀਂ। ਉਹਦੇ ਵਿਚ ਨੇਕ ਹੀ ਫੁਰਨੇ ਹਨ, ਬੁਰੇ ਫੁਰਨੇ ਨਹੀਂ ਹੋ ਸਕਦੇ ਤੇ ਪ੍ਰਮਾਤਮਾ ਦੀ ਤਲਾਸ਼ ਇਸੇ ਹੀ ਮਨ ਵਿਚੋਂ ਕਰਨੀ ਹੈ। ਈਰਾਨ ਦਾ ਪ੍ਰਸਿੱਧ ਸੰਤ ਜਨਾਬ ਹਾਫਿਸ ਦਾ ਕਹਿਣਾ ਹੈ। ਕਿ ਐ ਖ਼ੁਦਾ ਨੂੰ ਲੱਭਣ ਵਾਲਿਉ! ਉਸ ਨੂੰ ਤੇ ਤੁਸੀਂ ਮਨ ਦੀਆਂ ਛੱਲਾਂ ਵਿਚ ਹੀ ਡੋਬ ਕੇ ਰੱਖ ਦਿੱਤਾ ਹੈ। ਕਿਥੇ ਪਏ ਲੱਭਦੇ ਹੋ? ਮਸਜਿਦ ਦੇ ਵਿਚ, ਮੰਦਰ ਦੇ ਵਿਚ, ਕਿਸੇ ਧਾਰਮਿਕ ਅਸਥਾਨ ਦੇ ਵਿਚ, ਨਹੀਂ, ਮਨ ਦੀਆਂ ਛੱਲਾਂ ਵਿਚ ਉਸ ਨੂੰ ਲੱਭੋ, ਮਨ ਦੀ ਗਹਿਰਾਈ ਦੇ ਵਿਚ ਉਤਰੋ। ਉਸਨੂੰ ਤਾਂ ਤੁਸੀਂ ਡੋਬ ਕੇ ਰੱਖ ਦਿੱਤਾ ਹੈ, ਮਨ ਦੇ ਵੇਗ ਵਿਚ, ਮਨ ਦੇ ਫੁਰਨਿਆਂ ਵਿਚ। ਮਨ ਇਕ ਦਰਿਆ ਹੈ ਅਤੇ ਇਸਦੀਆਂ ਲਹਿਰਾਂ ਦੇ ਵਿਚ ਹੀ ਤੁਸੀਂ ਪ੍ਰਮਾਤਮਾ ਨੂੰ ਡੋਬ ਕੇ ਰੱਖ ਦਿੱਤਾ ਹੈ। ਪ੍ਰਮਾਤਮਾ ਨੂੰ ਡੋਬਣ ਤੋਂ ਮੁਰਾਦ ਜ਼ਿੰਦਗੀ ਡੋਬ ਕੇ ਰੱਖ ਦਿੱਤੀ ਹੈ, ਸੁੱਖ ਨੂੰ ਡੋਬ ਕੇ ਰੱਖ ਦਿੱਤਾ ਹੈ, ਸ਼ਾਂਤੀ ਨੂੰ ਡੋਬ ਕੇ ਰੱਖ ਦਿੱਤਾ ਹੈ, ਅਨੰਦ ਨੂੰ ਅਸੀਂ ਡਬੋ ਕੇ ਹੀ ਰੱਖ ਦਿੱਤਾ ਹੈ ਤੇ ਜਿਥੇ ਡਬੋਇਆ ਹੈ, ਹੁਣ ਉਥੋਂ ਹੀ ਲੱਭਣਾ ਪਏਗਾ। ਜਿਥੇ ਅਨੰਦ ਨੂੰ ਗ਼ਰਕ ਕੀਤਾ ਹੈ, ਉਥੋਂ ਹੀ ਲੱਭਣਾ ਪਏਗਾ। ਇਸ ਵਾਸਤੇ ਪ੍ਰਮਾਤਮਾ ਦਾ ਰੱਸ ਆਪਣੇ ਮਨ ਵਿਚੋਂ ਹੀ ਲੱਭਣਾ ਪਵੇਗਾ। ਸਤਿਗੁਰੂ ਕਹਿੰਦੇ ਹਨ ਕਿ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*

*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥* (ਪੰਨਾ ੧੧੨੮)

ਮਨ ਨੂੰ ਖੋਜਦਿਆਂ ਖੋਜਦਿਆਂ ਨਉਨਿਧ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਘੜੇ ਹੋਏ ਮਨ ਦੀ ਇਹ ਪਹਿਚਾਣ ਕਿ ਉਸ ਦੇ ਵਿਚ ਗ਼ਲਤ ਫੁਰਨਿਆਂ ਦਾ ਵੇਗ ਬਿਲਕੁਲ ਨਹੀਂ ਚਲੇਗਾ। ਜਿਤਨੇ ਫੁਰਨੇ ਚੱਲਣਗੇ ਨੇਕ ਚੱਲਣਗੇ, ਚੰਗੇ ਚੱਲਣਗੇ। ਸੁਰਤ ਘੜੀ ਗਈ, ਵਿਚਾਰ ਸ਼ਕਤੀ ਘੜੀ ਗਈ, ਭਾਉ ਇਹ ਵਿਚਾਰੇਗਾ। ਹੁਣ ਸਹੀ ਵਿਚਾਰ ਕਰੇਗਾ ਅਤੇ ਇਤਨੀ ਗੱਲ ਸਪੱਸ਼ਟ ਹੈ ਕਿ ਮਨੁੱਖ ਹੈ ਵੀ ਇਕ ਵਿਚਾਰ। ਕਈ ਵਾਰ ਬੰਦਾ ਸਰੀਰ ਦੀ ਚੋਟ ਤਾਂ ਬਰਦਾਸ਼ਤ ਕਰ ਲੈਂਦਾ ਹੈ, ਪਰ ਆਪਣੇ ਵਿਚਾਰਾਂ ਦੀ ਚੋਟ ਨਹੀਂ ਬਰਦਾਸ਼ਤ ਕਰਦਾ ਬਈ ਇਸ ਨੇ ਮੇਰੇ ਵਿਚਾਰ ਨੂੰ ਸੱਟ ਮਾਰੀ ਹੈ, ਇਸ ਨੇ ਮੇਰੇ ਖ਼ਿਆਲ ਨੂੰ ਖੰਡਨ ਕੀਤਾ ਹੈ। ਇਸ ਨੇ ਮੇਰੀ ਵਿਚਾਰ ਦਾ ਖੰਡਨ ਕੀਤਾ ਹੈ ਤੇ ਕਿਸੇ ਦੇ ਵਿਚਾਰਾਂ ਦਾ ਖੰਡਨ ਕਰੀਏ ਚੋਟ ਪੁਚਾ ਕੇ, ਇਹ ਨਾਕਾਬਲੇ ਬਰਦਾਸ਼ਤ ਹੋ ਜਾਂਦਾ ਹੈ। ਇਸ ਤੋਂ ਵੀ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਬੰਦਾ ਹੈ ਵੀਚਾਰਾ, ਮਨੁੱਖ ਸਾਰੇ ਦਾ ਸਾਰਾ ਬਦਲ ਜਾਂਦਾ ਹੈ। ਜਦ ਉਸ ਦੇ ਵਿਚਾਰ ਬਦਲ ਜਾਂਦੇ ਹਨ ਅਤੇ ਸਾਰੀ ਜ਼ਿੰਦਗੀ ਵਿਚਾਰਾਂ 'ਤੇ ਖੜੀ ਹੈ। ਦੂਰ ਕਿਉਂ ਜਾਈਏ? ਹਿੰਦੂ ਹੋਣਾ ਇਕ ਵਿਚਾਰ ਹੈ, ਮੁਸਲਿਮ ਹੋਣਾ ਇਕ ਵਿਚਾਰ ਹੈ, ਈਸਾਈ ਹੋਣਾ ਇਕ ਵਿਚਾਰ ਹੈ, ਜੈਨ ਬੋਧ ਹੋਣਾ ਇਕ ਵਿਚਾਰ ਹੈ, ਸਿੱਖ ਹੋਣਾ ਇਕ ਵਿਚਾਰ ਹੈ। ਸਤਿਗੁਰੂ ਆਪ ਕਹਿੰਦੇ ਹਨ-

*ਸਿਖੀ ਸਿਖਿਆ ਗੁਰ ਵੀਚਾਰੁ॥*

ਸਿੱਖੀ ਕੀ ਹੈ? ਗੁਰੂ ਦੀ ਵੀਚਾਰ ਦੇ ਮੁਤਾਬਿਕ ਜੀਵਣਾ। ਅੱਜ ਇਕ ਕਹਿੰਦਾ ਹੈ ਕਿ ਮੈਂ ਆਪਣਾ ਮਜ਼ਬ ਬਦਲ ਲਿਆ ਹੈ। ਹਿੰਦੂ ਸੀ ਮੁਸਲਿਮ ਹੋ ਗਿਆ, ਮੁਸਲਿਮ ਸੀ ਈਸਾਈ ਹੋ ਗਿਆ। ਈਸਾਈ ਸੀ ਹਿੰਦੂ ਹੋ ਗਿਆ। ਤਾਂ ਕੀ ਬਦਲ ਗਿਆ? ਕੋਈ ਹੱਥ ਪੈਰ ਬਦਲ ਗਏ, ਮੂੰਹ ਮੱਥਾ ਬਦਲ ਗਿਆ, ਕੁਝ ਵੀ ਨਹੀਂ ਬਦਲਿਆ, ਕੇਵਲ ਵਿਚਾਰ ਬਦਲ ਗਏ ਹਨ। ਹਿੰਦੂ ਹੋਣਾ ਇਕ ਵਿਚਾਰ ਹੈ, ਮੁਸਲਿਮ ਹੋਣਾ ਇਕ ਵਿਚਾਰ ਹੈ ਅਤੇ ਇੰਝ ਕਹਿ ਦੇਈਏ ਸ਼ੈਤਾਨ ਹੋਣਾ ਇਕ ਵਿਚਾਰ ਹੈ, ਭਗਵਾਨ ਹੋਣਾ ਇਕ ਵਿਚਾਰ ਹੈ, ਦੈਂਤ ਹੋਣਾ ਇਕ ਵਿਚਾਰ ਹੈ, ਦੇਵਤਾ ਹੋਣਾ ਇਕ ਵਿਚਾਰ ਹੈ, ਮਨੁੱਖ ਦੀ ਸਾਰੀ ਜ਼ਿੰਦਗੀ ਦਾ ਪਰਵਾਹ ਵਿਚਾਰਾਂ ਅਤੇ ਪਰਵਾਹ 'ਤੇ ਹੀ ਖੜਾ ਹੈ। ਕਿਸੇ ਮਨੁੱਖ ਨੂੰ ਪੜ੍ਹਨਾ ਹੋਵੇ ਕਿ ਇਹ ਕੀ ਹੈ? ਤਾਂ ਫਿਰ ਉਸ ਦੇ ਵਿਚਾਰ ਹੀ ਪੜ੍ਹਨੇ ਪੈਣਗੇ। ਉਹਦੇ ਰੰਗ ਰੂਪ ਨੂੰ ਵੇਖ ਕੇ, ਉਹਦੀ ਜਾਤ ਪਾਤ ਨੂੰ ਵੇਖ ਕੇ, ਉਹਦੀਆਂ ਮਹਿਲ ਮਾੜੀਆਂ ਨੂੰ ਵੇਖ ਕੇ, ਉਹਦੀ ਤਨ ਦੀ ਪੋਸ਼ਾਕ ਨੂੰ ਵੇਖ ਕੇ ਉਹਦੀ ਹਕੀਕਤ ਦਾ ਅੰਦਾਜ਼ਾ ਨਹੀਂ ਲਗਾ ਸਕਦੇ। ਇਹ ਤਾਂ ਉਦੋਂ ਪਤਾ ਚੱਲੇਗਾ ਕਿ ਇਸ ਦੇ ਵਿਚਾਰ ਕੀ ਹਨ ਤੇ ਵਿਚਾਰ ਪ੍ਰਗਟ ਹੁੰਦੇ ਨੇ *ਬੋਲਤ ਹੀ ਪਹਿਚਾਨੀਐ ਸਾਧ ਅਸਾਧ॥ ਕੁਠਾਤ ਅੰਤਰ ਕੀ ਕਰਨੀ ਸਭੇ ਨਿਕਸੇ ਮੁੱਖ ਕੀ ਬਾਟ॥* ਜੋ ਮਨੁੱਖ ਦੇ ਅੰਦਰ ਹੈ, ਉਹ ਬੋਲਾਂ ਦੇ ਰਾਹੀਂ ਲਾਜ਼ਮੀ ਪ੍ਰਗਟ ਹੁੰਦਾ ਹੈ। ਭਾਵੇਂ ਬਹੁਤ ਅਵਸਥਾ ਵਿਚ ਭਾਵੇਂ ਸੁਚੇਤ ਅਵਸਥਾ ਵਿਚ ਜੋ ਕੁਝ ਅੰਦਰ ਹੈ, ਉਹਨੂੰ ਛੁਪਾਇਆ ਨਹੀਂ ਜਾ ਸਕਦਾ।

*ਜੋ ਜੀਇ ਹੋਇ ਸੁ ਉਗਵੈ ਮੁਹਕਾ ਕਹਿਆ ਵਾਉ॥* (ਪੰਨਾ ੪੭੪)

ਮਹਾਰਾਜ ਕਹਿੰਦੇ ਹਨ ਜੋ ਕੁਝ ਅੰਦਰ ਸੀ, ਉਹੀ ਜ਼ਬਾਨ ਬਿਆਨ ਕਰ ਦੇਂਦੀ ਹੈ। ਜੇਕਰ ਕੋਈ ਮਨੁੱਖ ਇਹ ਆਖੇ ਐ ਮਿੱਤਰਾਂ ! ਇਹ ਜਿਹੜੀ ਗੱਲ ਮੈਂ ਆਖੀ ਹੈ ਇਹ ਮੈਂ ਮੂੰਹੋਂ ਹੀ ਆਖੀ ਹੈ, ਮੇਰੇ ਦਿਲ ਦੇ ਵਿਚ ਨਹੀਂ ਸੀ, ਮੇਰੇ ਅੰਦਰ ਨਹੀਂ ਸੀ, ਪਰ ਸਤਿਗੁਰੂ ਨਹੀਂ ਮੰਨਦੇ। ਘੱਟ ਤੋਂ ਘੱਟ ਉਸ ਵਕਤ ਤਾਂ ਜ਼ਰੂਰ ਅੰਦਰ ਸੀ ਜੇਕਰ ਨਾ ਹੁੰਦੀ ਤਾਂ ਜ਼ਬਾਨ ਬਿਆਨ ਵੀ ਨਹੀਂ ਕਰ ਸਕਦੀ ਸੀ, ਕਹਿ ਵੀ ਨਹੀਂ ਸਕਦੀ ਸੀ। ਇਹ ਗੱਲ ਵੱਖਰੀ ਹੈ ਕਿ ਹੁਣ ਨਾ ਹੋਵੇ ਅੰਦਰ ਪਰ ਉਸ ਵਕਤ ਜ਼ਰੂਰ ਸੀ ਅੰਦਰ ਤਾਂ ਹੀ ਜ਼ਬਾਨ ਨੇ ਐਸਾ ਆਖਿਆ ਹੈ। ਤਾਂ ਜ਼ਬਾਨ ਅੰਦਰ ਦੇ ਭਾਵ ਨੂੰ ਤਾਂ ਪੰਜ ਦਸ ਦਿਨ ਕਿਸੇ ਦੀ ਸੰਗਤ ਕਰੀਏ, ਉਸ ਦੇ ਵਿਚਾਰ ਬੰਦਾ ਪੜ੍ਹਨ ਦੇ ਸਮਰੱਥ ਹੋ ਜਾਂਦਾ ਹੈ, ਕਿਉਂਕਿ ਉਹਦੀ ਬੋਲ ਚਾਲ ਉਹਦੀ ਭਾਸ਼ਾ ਦੇ ਰਾਹੀਂ, ਉਹਦੀ ਕਥਨੀ ਦੇ ਰਾਹੀਂ ਬਾਰ-ਬਾਰ ਬਾਹਰ ਪ੍ਰਗਟ ਹੁੰਦੇ ਹਨ। ਜਿਹੜਾ ਬੰਦਾ ਸੌ ਗਾਲ੍ਹਾਂ ਕੱਢ ਕੇ ਤੇ ਇਕ ਗੱਲ ਕਰੇ ਤਾਂ ਇਕ ਗੱਲ ਤੇ ਸਪੱਸ਼ਟ ਹੈ ਕਿ ਉਹਦੇ ਅੰਦਰ ਜਿੰਨੇ ਵੀ ਵਿਚਾਰ ਹਨ, ਉਹ ਗਾਲ੍ਹਾਂ ਨਾਲ ਭਰੇ ਹੋਏ ਹਨ। ਤਹਿਜ਼ੀਬ ਤੋਂ ਗਿਰੀ ਹੋਈ ਜਿਸ ਦੀ ਆਂਤਰਿਕ ਜ਼ਿੰਦਗੀ ਚਾਰ ਕੌੜੇ ਬਚਨ ਬੋਲ ਕੇ ਇਕ ਮਿੱਠਾ ਬਚਨ

ਬੋਲੇ, ਇਸ ਤੋਂ ਉਸਦੀ ਮਨ ਦੀ ਅਵਸਥਾ ਦਾ ਪਤਾ ਚੱਲੇਗਾ। ਸੋ ਮਨ ਦੀ ਅਵਸਥਾ ਤੇ ਵਿਚਾਰਾਂ ਦੇ ਵੇਗ ਛੁਪਾਏ ਨਹੀਂ ਜਾ ਸਕਦੇ। ਇਹ ਬੋਲਣ ਤੋਂ ਲਾਜ਼ਮੀ ਪ੍ਰਗਟ ਹੁੰਦੇ ਹਨ। ਮਹਾਰਾਜ ਕਹਿੰਦੇ ਹਨ-

*ਬਾਬਾ ਬੋਲਨਾ ਕਿਆ ਕਹੀਐ॥ ਜੈਸੇ ਰਾਮ ਨਾਮ ਰਵਿ ਰਹੀਐ॥*

(ਪੰਨਾ ੮੭੦)

ਬੋਲਣਾ ਹੈ ਤਾਂ ਰਾਮ ਹੀ ਬੋਲ ਬੋਲਣਾ ਹੈ ਤੇ ਰਾਮ ਬਾਰੇ ਹੀ ਬੋਲ ਬੋਲਣਾ ਹੈ ਤਾਂ ਉਸ ਈਸ਼ਵਰ ਦੀ ਹੋਂਦ ਬਾਰੇ ਹੀ ਬੋਲ। ਜੇਕਰ ਤੂੰ ਕੁਝ ਹੋਰ ਬੋਲਦਾ ਰਿਹਾ, ਹੋਰ ਬੋਲਣ ਦੇ ਸੰਸਕਾਰ ਅੰਦਰ ਵਧਾਈ ਗਿਆ ਤਾਂ ਵਿਕਾਰ ਵੱਧਣਗੇ-

*ਬੋਲਤ ਬੋਲਤ ਬਢਹਿ ਬਿਕਾਰਾ॥ ਬਿਨੁ ਬੋਲੇ ਕਿਆ ਕਰਹਿ ਬੀਚਾਰਾ॥*

(ਪੰਨਾ ੮੭੦)

ਆਖ਼ਰ ਜਿਤਨਾ ਮਨੁੱਖ ਬੋਲਦਾ ਹੈ, ਉਤਨਾ ਹੀ ਮਨ ਖਿੰਡ ਜਾਂਦਾ ਹੈ। ਉਤਨੀ ਸ਼ਕਤੀ ਖਿਲਰ ਜਾਂਦੀ ਹੈ ਅਤੇ ਜਿਤਨਾ ਬੋਲਦਾ ਹੈ ਅਗਲਾ ਉਤਨਾ ਹੀ ਉਸ ਦੇ ਮਨ ਨੂੰ ਪੜ੍ਹ ਲੈਂਦਾ ਹੈ। ਉਹਦੇ ਵਿਚਾਰਾਂ ਨੂੰ ਪੜ੍ਹ ਲੈਂਦਾ ਹੈ। ਕਈ ਵਾਰ ਖ਼ਾਮੋਸ਼ ਤਬੀਅਤ ਬੰਦੇ ਇਸ ਵਾਸਤੇ ਖ਼ਾਮੋਸ਼ ਨਹੀਂ ਹੁੰਦੇ ਕਿ ਉਹਨਾਂ ਦੀ ਤਬੀਅਤ ਵਿਚ ਖ਼ਾਮੋਸ਼ੀ ਹੈ, ਉਹਨਾਂ ਦੇ ਸੁਭਾਉ ਵਿਚ ਖ਼ਾਮੋਸ਼ੀ ਹੈ, ਇਸ ਵਾਸਤੇ ਚੁੱਪ ਹੁੰਦੇ ਹਨ ਕਿ ਬੋਲਦਿਆਂ ਸਾਡੇ ਵਿਚਾਰ ਅਗਲਾ ਪੜ੍ਹ ਲਏਗਾ। ਅਸੀਂ ਬੋਲਾਂਗੇ ਤਾਂ ਸਾਡੇ ਸੁਭਾਉ ਨੂੰ ਪੜ੍ਹ ਲਏਗਾ। ਅਸੀਂ ਬੋਲਾਂਗੇ ਤਾਂ ਸਾਡੀ ਹੋਂਦ ਨੂੰ ਅਗਲਾ ਪੜ੍ਹ ਲਏਗਾ, ਇਸ ਵਾਸਤੇ ਰਾਜਨੀਤਿਕ ਘੱਟ ਬੋਲਦੇ ਹਨ, ਸਿਰਫ਼ ਇਸ ਵਾਸਤੇ ਕਿ ਸਾਡਾ ਕੋਈ ਸੁਭਾਉ ਨਾ ਪੜ੍ਹ ਲਏ, ਸਾਡੀ ਕੋਈ ਹੋਂਦ ਨੂੰ ਨਾ ਪੜ੍ਹ ਲਏ ਅਤੇ ਮੈਂ ਇਹ ਵੀ ਅਰਜ਼ ਕਰ ਦੇਵਾਂ ਕਿ ਸੰਤ ਜ਼ਿਆਦਾ ਬੋਲਦੇ ਹਨ, ਭ੍ਰਗਤ ਜ਼ਿਆਦਾ ਬੋਲਦੇ ਹਨ ਤਾਂਕਿ ਸਾਨੂੰ ਕੋਈ ਪੜ੍ਹ ਲਏ। ਸਾਨੂੰ ਪੜ੍ਹ ਕੇ ਅਗਲਾ ਵੀ ਪ੍ਰੇਰਨਾ ਲੈ ਲਵੇ। ਇਕ ਇਕ ਭਗਤ ਨੇ ਇਤਨੀ ਇਤਨੀ ਸ਼ਾਇਰੀ ਲਿਖੀ ਹੈ, ਏਨੇ ਏਨੇ ਗ੍ਰੰਥ ਲਿਖੇ ਹਨ ਅਤੇ ਇਤਨੀਆਂ ਸਭਾਵਾਂ ਵਿਚ ਉਹ ਬੋਲੇ ਹਨ, ਜਿਤਨਾ ਕਿ ਸਾਰੀ ਮਨੁੱਖਤਾਂ ਵੀ ਕੋਸ਼ਿਸ਼ ਕਰੇ ਤਾਂ ਇਤਨਾ ਨਹੀਂ ਬੋਲ ਸਕਦੀ। ਇਤਨਾ ਉਹ ਬੋਲੇ ਹਨ, ਇਤਨਾ ਉਹ ਲਿਖ ਗਏ ਹਨ, ਇਤਨਾ ਉਹ ਕਥਨ ਕਰ ਗਏ ਹਨ, ਕਾਰਣ ਅੰਦਰ ਜੋ ਕੁਝ ਸੀ ਕੰਚਨ ਹੀ ਕੰਚਨ ਸੀ, ਸੁਗੰਧੀ ਹੀ ਸੁਗੰਧੀ ਸੀ। ਅੰਦਰ ਜੋ ਕੁਝ ਸੀ, ਚਾਨਣਾ ਹੀ ਚਾਨਣਾ ਸੀ। ਹੁਣ ਚੰਦਨ ਨੂੰ ਕਹਿ ਦੇਈਏ ਤੂੰ ਆਪਣੀ ਮਹਿਕ ਆਪਣੇ ਅੰਦਰ ਰੱਖ ਤੇ ਜੇ ਉਹ ਅੰਦਰ ਰਖੇ ਤਾਂ ਚੰਦਨ ਚੰਦਨ ਹੀ ਨਹੀਂ, ਉਹਦੀ ਤਾਂ ਹੋਂਦ ਹੀ ਖਤਮ ਹੋ ਗਈ। ਚੰਦਨ ਚੰਦਨ ਇਸ ਵਾਸਤੇ ਹੈ ਕਿ ਜਿਹੜੀ ਸੀਤਲਤਾ ਤੇ ਸੁਗੰਧੀ ਉਹਦੇ ਕੋਲ ਹੈ, ਉਹਨੂੰ ਉਹ ਲੁਟਾਈ ਜਾਂਦਾ ਹੈ, ਲੁਟਾਈ ਜਾਂਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਲੁਟਾਂਦਿਆਂ ਵੀ ਖ਼ਤਮ ਨਹੀਂ ਹੁੰਦੀ। ਸੂਰਜ ਨੂੰ

ਕਹਿ ਦੇਈਏ ਇਹ ਤੂੰ ਕਿਰਨਾਂ, ਇਹ ਰੌਸ਼ਨੀ ਆਪਣੇ ਅੰਦਰ ਰੱਖ। ਜੇਕਰ ਇਹ ਰੌਸ਼ਨੀ ਤੇ ਕਿਰਨਾਂ ਨੂੰ ਆਪਣੇ ਅੰਦਰ ਸਮੇਟ ਲਵੇ ਤਾਂ ਸੂਰਜ ਤੇ ਸੂਰਜ ਹੀ ਨਹੀਂ। ਈਸ਼ਵਰ ਤੋਂ ਪ੍ਰਾਪਤ ਕੀਤਾ ਹੋਇਆ ਗਿਆਨ ਤੇ ਰੱਸ ਭਗਤ ਛੁਪਾ ਕੇ ਰੱਖ ਲਵੇ, ਸੰਤ ਛੁਪਾ ਕੇ ਰੱਖ ਲਵੇ ਤਾਂ ਸੰਤ-ਸੰਤ ਹੀ ਨਹੀਂ ਹੈ, ਭਗਤ-ਭਗਤ ਹੀ ਨਹੀਂ ਹੈ। ਇਸ ਵਾਸਤੇ ਭਗਤ ਕਿਧਰੇ ਬੋਲੇ ਹਨ ਉਪਨਿਸ਼ਦਾਂ ਦੇ ਰਾਹੀਂ, ਗੀਤਾਂ ਦੇ ਰਾਹੀਂ। ਕਿਤੇ ਬੋਲੇ ਹਨ ਭਗਤ ਆਪਣੀ ਬਾਣੀ ਦੇ ਰਾਹੀਂ, ਆਪਣੇ ਕਲਾਮ ਦੇ ਰਾਹੀਂ। ਕਿਧਰੇ ਬੋਲੇ ਹਨ ਮੁਹੰਮਦ ਸਾਹਿਬ ਆਪਣੀ ਆਇਤਾਂ ਦੇ ਰਾਹੀਂ ਅਤੇ ਕਿਧਰੇ ਬੋਲੇ ਹਨ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਮਹਾਨ ਸ਼ਬਦਾਂ ਦੇ ਰਾਹੀਂ ਅਤੇ ਬਹੁਤ ਬੋਲੇ ਹਨ, ਬੋਲਦੇ ਹੀ ਗਏ ਹਨ, ਬੋਲਦੇ ਹੀ ਗਏ ਹਨ ਤਾਂਕਿ ਇਹ ਮਹਿਕ ਜਿਤਨੀ ਦੂਰ ਤੱਕ ਖਿਲਰ ਸਕੇ, ਲੋਕੀਂ ਲਾਭ ਉਠਾ ਸਕਣ ਅਤੇ ਜਗਤ ਨੂੰ ਸਹੀ ਅਰਥਾਂ ਵਿਚ ਧਾਰਮਿਕ ਜੀਵਨ ਉਪਲਬੱਧ ਹੋ ਸਕੇ। ਇਹ ਬੋਲਣਾ, ਇਹ ਵਿਚਾਰਾਂ ਨੂੰ ਪੜ੍ਹਨਾ ਤੇ ਜਿਹੜਾ ਬੰਦਾ ਹਰ ਵਕਤ ਰਾਜਨੀਤਿਕ ਮਸਲੇ ਉਠਾਵੇ, ਸਮਾਜ ਦੇ ਦੁੱਖ ਦੀ ਗੱਲ ਕਰੇ, ਬਾਰ-ਬਾਰ ਰੋਵੇ ਤਾਂ ਬਾਰ ਬਾਰ ਰੋਣ ਦਾ ਮਤਲਬ ਇਤਨਾ ਹੈ ਕਿ ਇਹਦੀ ਜ਼ਿੰਦਗੀ ਵਿਚ ਸਵਾਏ ਰੋਣ ਤੋਂ ਹੋਰ ਕੁਝ ਵੀ ਨਹੀਂ। ਉਹਦੇ ਵਿਚਾਰ ਪੜ੍ਹ ਲਏ ਗਏ, ਉਹਦਾ ਮਨ ਪੜ੍ਹ ਲਿਆ ਗਿਆ। ਦੁੱਖ ਵਿਚ ਜੀਅ ਰਿਹਾ ਹੈ। ਬੇਬਸੀ ਦੇ ਵਿਚ ਜੀਅ ਰਿਹਾ ਹੈ। ਪ੍ਰੇਸ਼ਾਨੀਆਂ ਦੇ ਵਿਚ ਜੀਅ ਰਿਹਾ ਹੈ। ਅਨੇਕਾਂ ਮਸਲਿਆਂ ਦੇ ਵਿਚ ਜੀਅ ਰਿਹਾ ਹੈ ਤੇ ਜਿਹੜਾ ਬਾਰ-ਬਾਰ ਅਨੰਦ ਦੀ ਗੱਲ ਕਰੇ ਜਾਂ ਦੂਸਰੇ ਦੇ ਹਿੱਤ ਦੀ ਗੱਲ ਕਰੇ ਤਾਂ ਪਤਾ ਚੱਲਦਾ ਹੈ ਕਿ ਇਹ ਪਰਉਪਕਾਰੀ ਹੈ ਜਾਂ ਇਹ ਭਗਤ ਹੈ। ਤੀਸਰੇ ਪੜਾਉ ਵਿਚ ਪਹੁੰਚ ਕੇ ਭਗਤ ਆਪਣੇ ਮਨ ਨੂੰ ਘੜ ਲੈਂਦਾ ਹੈ। ਘੜਨ ਦੀ ਸਾਧਨਾ, ਧਿਆਨ ਦੀ ਸਾਧਨਾ ਕੀ ਹੈ? ਚਤੁਸਟਾ ਅੰਤਿਸ਼ਕਰਨ ਨੂੰ ਘੜਨ ਦੀ ਸਾਧਨਾ। ਮਨ ਐਸਾ ਘੜਿਆ ਗਿਆ ਕਿ ਕੋਈ ਗ਼ਲਤ ਫੁਰਨਾ ਨਹੀਂ ਨਿਕਲਦਾ ਅਤੇ ਸੁਰਤ ਘੜੀ ਗਈ। ਕੋਈ ਗ਼ਲਤ ਫੈਸਲਾ ਇਹ ਕਰਦਾ ਹੀ ਨਹੀਂ। ਜੋ ਫੈਸਲਾ ਹੈ ਇਸ ਦਾ ਅਟੱਲ ਹੈ ਅਤੇ ਸਹੀ ਹੈ। ਇਸੇ ਤਰੀਕੇ ਨਾਲ ਬੁੱਧ ਘੜੀ ਗਈ, ਵਿਚਾਰਾਂ ਦਾ ਵੇਗ ਸਾਰਾ ਘੜਿਆ ਗਿਆ ਅਤੇ ਇਹ ਬਣਤਰ ਸਾਹਿਬ ਕਹਿੰਦੇ ਹਨ ਕਿ ਅਤਿਅੰਤ ਸੁੰਦਰ ਹੈ। ਖ਼ੂਬਸੂਰਤ ਉਹ ਨਹੀਂ ਜਿਹਦੇ ਮੂੰਹ ਮਸਤਕ ਅਤੇ ਨੈਣ ਨਕਸ਼ ਸੋਹਣੇ ਘੜੇ ਹੋਏ ਹੋਣ। ਦਰਅਸਲ ਖ਼ੂਬਸੂਰਤ ਉਹ ਹੈ, ਜਿਸਦਾ ਮਨ ਘੜਿਆ ਹੋਇਆ ਹੈ। "ਹਜ਼ਾਰ ਅਰਾਇਸ਼ੇਂ ਸਦਕੇ ਹੈਂ ਉਸ ਕੀ ਸਾਦਾਵਾਜੀ ਪਰ। ਨਹੀਂ ਮੁਹਤਾਜ ਯਹ ਜ਼ੇਵਰ ਇਲਮੋ ਅਕਲ ਨੇ ਹੈ ਜਿਸ ਕੋ ਸਵਾਰਾ ਹੈ।" ਜਿਸ ਨੂੰ ਪ੍ਰਮਾਤਮਾ ਨੇ ਇਸ ਢੰਗ ਦੀਆਂ ਖ਼ੂਬੀਆਂ ਦਿੱਤੀਆਂ ਹਨ। ਜਿਸ ਢੰਗ ਦਾ ਸ਼ਿੰਗਾਰ ਇਸ ਨੇ ਆਪਣੇ ਮਨ ਦਾ ਕੀਤਾ ਹੋਇਆ ਹੈ, ਉਹਨੂੰ ਬਾਹਰੋਂ ਕਿਸੇ ਬਣਾਉ ਸ਼ਿੰਗਾਰ ਦੀ ਲੋੜ ਨਹੀਂ, ਕਿਸੇ ਸਾਜ਼ੋ ਸਮਾਨ ਦੀ ਲੋੜ ਨਹੀਂ। ਸਾਹਿਬ ਕਹਿੰਦੇ ਹਨ-

*ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*

ਉਸ ਤੀਜੇ ਪੜਾਉ ਵਿਚ ਘੜਿਆ ਗਿਆ ਮਨ, ਘੜੀ ਗਈ ਮੱਤ, ਘੜੀ ਗਈ ਸੁਰਤ ਤੇ ਘੜਿਆ ਗਿਆ ਮਨੁੱਖ ਦਾ ਵਿਚਾਰ ਦਾ ਢਾਂਚਾ ਚਤੁਸ਼ਟਾ ਅੰਤਸ਼ ਕਰਨ। ਹੁਣ ਇਹ ਗ਼ਲਤ ਗੱਲਾਂ ਯਾਦ ਨਹੀਂ ਕਰਦਾ। ਗ਼ਲਤ ਫੁਰਨਿਆਂ ਦਾ ਪ੍ਰਵਾਹ ਇਸ ਦੇ ਅੰਦਰੋਂ ਨਹੀਂ ਚੱਲਦਾ। ਹੁਣ ਇਹ ਗ਼ਲਤ ਸੋਚਣੀਆਂ ਨਹੀਂ ਸੋਚਦਾ। ਹੁਣ ਇਹ ਗ਼ਲਤ ਫੈਸਲੇ ਵੀ ਨਹੀਂ ਦੇਂਦਾ। ਜੋ ਬੰਦਾ ਗ਼ਲਤ ਸੋਚਣੀਆਂ ਸੋਚ ਰਿਹਾ ਹੈ, ਸਮਝ ਲਉ ਮੱਤ ਗ਼ਲਤ ਹੈ। ਜੋ ਗ਼ਲਤ ਗੱਲਾਂ ਨੂੰ ਯਾਦ ਕਰ ਰਿਹਾ ਹੈ, ਸਮਝ ਲਉ ਚਿੱਤ ਘੜਿਆ ਹੋਇਆ ਨਹੀਂ ਹੈ ਤੇ ਜਿਸ ਦੇ ਅੰਦਰ ਫੁਰਨਿਆਂ ਦਾ ਵੇਗ ਬੜਾ ਹੀ ਗ਼ਲਤ ਚੱਲ ਰਿਹਾ ਹੈ, ਸਮਝ ਲਉ ਮਨ ਘੜਿਆ ਹੋਇਆ ਨਹੀਂ ਹੈ। ਦੁਨੀਆਂ ਇਤਨੀ ਬਦਸੂਰਤ ਕਿਉਂ ਹੋ ਗਈ ਅਤੇ ਇਹਨੂੰ ਕਲਯੁਗ ਕਿਉਂ ਆਖਣਾ ਪਿਆ? ਦਰਅਸਲ ਇਤਨੀ ਅਣਘੜੀ ਜ਼ਿੰਦਗੀ ਕਿਉਂ ਹੈ? ਇਤਨਾ ਅਣਘੜਿਆ ਹੋਇਆ ਮਤਿ, ਮਨਿ ਤੇ ਬੁਧਿ ਹੈ ਕੀ? ਕੁਦਰਤੀ ਇਹ ਦੁਨੀਆਂ ਨੇ ਤਾਂ ਦੋਜ਼ਖ ਬਣਨਾ ਹੀ ਸੀ। ਅਣਘੜੇ ਪੱਥਰਾਂ ਦਾ ਢੇਰ ਹੋਵੇ ਤੇ ਉਥੋਂ ਕੋਈ ਲੰਘਣਾ ਚਾਹੇ ਤਾਂ ਰਸਤਾ ਨਹੀਂ ਮਿਲੇਗਾ। ਆਖ਼ਰ ਉਹ ਪੱਥਰਾਂ ਨਾਲ ਟਕਰਾ ਕੇ ਔਖਾ ਹੀ ਹੋਵੇਗਾ ਅਤੇ ਪੱਥਰ ਜਦ ਪੱਥਰ ਨਾਲ ਟਕਰਾਉਂਦੇ ਹਨ ਤਾਂ ਅੱਗ ਪੈਦਾ ਹੁੰਦੀ ਹੈ ਅਤੇ ਇਹ ਟਕਰਾਉਣੀ ਦੱਸਦੀ ਹੈ ਕਿ ਅਣ ਘੜੇ ਹਨ, ਘੜੇ ਹੋਏ ਨਹੀਂ, ਦੁਨੀਆਂ ਇਸ ਲਈ ਕਰੂਪ ਹੋ ਗਈ ਹੈ। ਤੀਸਰੇ ਪੜਾਉ ਵਿਚ ਪਹੁੰਚ ਕੇ ਮਨੁੱਖ ਆਪਣੇ ਮਨਿ ਨੂੰ ਘੜ ਲੈਂਦਾ ਹੈ, ਮਤਿ ਨੂੰ ਘੜ ਲੈਂਦਾ ਹੈ, ਸੁਰਤਿ ਨੂੰ ਘੜ ਲੈਂਦਾ ਹੈ, ਬੁਧਿ ਨੂੰ ਘੜ ਲੈਂਦਾ ਹੈ। ਭਾਵ ਉਸ ਦੀ ਚੇਤਾ ਸ਼ਕਤੀ ਪਵਿੱਤਰ ਹੋ ਜਾਂਦੀ ਹੈ। ਚੰਗੀਆਂ ਗੱਲਾਂ ਯਾਦ ਕਰਦਾ ਹੈ ਤੇ ਉਹਦਾ ਮਨ ਪਵਿੱਤਰ ਹੋ ਜਾਂਦਾ ਹੈ। ਚੰਗੇ ਫੁਰਨਿਆਂ ਦਾ ਪਰਵਾਹ ਅੰਦਰ ਜਾਰੀ ਹੈ। ਉਹਦੀ ਮਤਿ ਘੜੀ ਗਈ ਤਾਂ ਉਹਦੀ ਸੋਚਣੀ ਬੜੀ ਚੰਗੀ ਹੋ ਜਾਂਦੀ ਹੈ ਅਤੇ ਬੁਧਿ ਘੜੀ ਗਈ ਤਾਂ ਉਹਦੀ ਚੇਤਾ ਸ਼ਕਤੀ ਬੜੀ ਚੰਗੀ ਹੋ ਜਾਂਦੀ ਹੈ, ਨਿਰਮਲ ਹੋ ਜਾਂਦੀ ਹੈ, ਸਵੱਛ ਹੋ ਜਾਂਦੀ ਹੈ, ਪਵਿੱਤਰ ਹੋ ਜਾਂਦੀ ਹੈ ਤਾਂ ਸਾਹਿਬ ਕਹਿੰਦੇ ਹਨ-

*ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥*

ਇਸ ਪੜਾਅ ਦੇ ਵਿਚ ਪਹੁੰਚੇ ਹੋਏ ਮਨੁੱਖ ਦੀ ਮੱਤ ਇਸ ਤਰ੍ਹਾਂ ਘੜੀ ਜਾਂਦੀ ਹੈ, ਜਿਸ ਤਰ੍ਹਾਂ ਸਿੱਧਾਂ ਦੀ ਮੱਤ ਹੈ, ਦੇਵਤਿਆਂ ਦੀ ਮੱਤ ਹੈ,

*ਸੁਰਾ ਸਿਧਾ ਕੀ ਸੁਧਿ॥*

ਜੋ ਸੁਧਿ ਦੇਵਤਿਅਲਾਂ ਦੇ ਕੋਲ ਹੈ, ਜੋ ਸੁਧਿ ਸਿਧਾਂ ਕੋਲ ਹੈ, ਇਹ ਸੁਧਿ ਅਤੇ ਇਹ ਸਿੱਧੀ ਉਸ ਪੁਰਸ਼ ਕੋਲ ਆ ਜਾਂਦੀ ਹੈ, ਜਿਸ ਨੇ ਆਪਣਾ ਮਨਿ ਘੜ ਲਿਆ ਹੈ, ਬੁਧਿ ਘੜਿ ਲਈ ਹੈ, ਚਿੱਤ ਘੜ ਲਿਆ ਹੈ ਤਾਂ ਆਹੰਗ ਭਾਉ ਘੜਿਆ ਗਿਆ। ਇਸ ਤਰ੍ਹਾਂ ਦੇ ਬੰਦੇ ਨੂੰ ਕਹਿੰਦੇ ਹਨ ਇਹ ਸਿੱਧ ਪੁਰਖ ਹੈ ਅਤੇ ਇਸ ਤਰ੍ਹਾਂ ਦੇ ਮਨੁੱਖ ਨੂੰ ਵੀ ਕਹਿੰਦੇ ਹਨ ਇਹ

ਸੁਰ ਹੈ, ਦੇਵਤਾ ਹੋ ਗਿਆ ਹੈ। ਮਹਾਨ ਹੋ ਗਿਆ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਇਹ ਬਣਤਰ ਅਤਿਅੰਤ ਸੁੰਦਰ ਹੈ। ਇਹ ਦੁਨੀਆਂ ਦੀ ਸਾਰੀ ਸੁੰਦਰਤਾ ਇਸ ਤਰ੍ਹਾਂ ਦੇ ਮਨੁੱਖ ਦੇ ਉਤੋਂ ਕੁਰਬਾਨ ਕੀਤੀ ਜਾ ਸਕਦੀ ਹੈ। ਜਦ ਕੋਈ ਆਪਣਾ ਮਨ ਘੜਦਾ ਹੈ ਤਾਂ ਸੱਚਮੁੱਚ ਹੀ ਸੁੰਦਰ ਹੋ ਜਾਂਦਾ ਹੈ। ਇਹੀ ਕਾਰਨ ਹੈ ਕਿ ਇਸ ਤਰ੍ਹਾਂ ਦੇ ਪੁਰਸ਼ਾਂ ਨੇ ਪ੍ਰਮਾਤਮਾ ਨੂੰ ਵੀ ਕਿਹਾ—ਬਹੁਤ ਸੁੰਦਰ ਹੈ, ਬਹੁਤ ਸੁੰਦਰ ਹੈ ਸਤਿਅਮ ਸ਼ਿਵਮ ਸੁੰਦਰਮ ਜਾਂ

*ਸਤਿ ਸੁਹਾਣ ਸਦਾ ਮਨਿ ਚਾਉ॥*

ਤੂੰ ਬਹੁਤ ਸੁੰਦਰ ਹੈਂ, ਬਹੁਤ ਸੁੰਦਰ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਇਹ ਬਣਤਰ ਅਤਿਅੰਤ ਖ਼ੂਬਸੂਰਤ ਹੈ-

*ਸਰਮ ਖੰਡ ਕੀ ਬਾਣੀ ਰੂਪੁ॥ ਤਿਥੈ ਘਾੜਤਿ ਘੜੀਐ ਬਹੁਤ ਅਨੂਪੁ॥*

ਅਤਿਅੰਤ ਅਨੂਪਮ ਅਤੇ ਬਹੁਤ ਖ਼ੂਬਸੂਰਤ ਇਹ ਘਾੜਤਿ ਤੀਸਰੀ ਅਵਸਥਾ ਵਿਚ ਭਾਵ ਸਰਮ ਖੰਡ ਵਿਚ ਘੜੀ ਜਾਂਦੀ ਹੈ।



# ਪਉੜੀ ਸੈਂਤੀਵੀਂ

*ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥*
*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*
*ਤਿਥੈ ਸੀਤੋ ਸੀਤਾ ਮਹਿਮਾ ਮਾਹਿ॥ ਤਾ ਕੇ ਰੂਪ ਨ ਕਥਨੇ ਜਾਹਿ॥*
*ਨ ਓਹਿ ਮਰਹਿ ਨ ਠਾਗੇ ਜਾਹਿ॥ ਜਿਨ ਕੈ ਰਾਮੁ ਵਸੈ ਮਨ ਮਾਹਿ॥*
*ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ॥*
*ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*
*ਤਿਥੈ ਖੰਡ ਮੰਡਲ ਵਰਭੰਡ॥ ਜੇ ਕੋ ਕਥੈ ਤ ਅੰਤ ਨ ਅੰਤ॥*
*ਤਿਥੈ ਲੋਅ ਲੋਅ ਆਕਾਰ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*
*ਵੇਖੈ ਵਿਗਸੈ ਕਰਿ ਵੀਚਾਰੁ॥ ਨਾਨਕ ਕਥਨਾ ਕਰੜਾ ਸਾਰੁ॥ ੩੭॥*

ਕਰਮ ਖੰਡ ਬਖ਼ਸ਼ਿਸ਼ ਦਾ ਖੰਡ, ਰਹਿਮਤ ਦਾ ਖੰਡ ਹੈ-

*ਕਰਉ ਜਤਨ ਜੇ ਹੋਇ ਮਿਹਰਵਾਨ॥* (ਪੰਨਾ ੫੬੨)

ਸਾਹਿਬ ਕਹਿੰਦੇ ਹਨ ਕਿ ਯਤਨ ਕਰ, ਉਪਰਾਲੇ ਕਰ, ਤੇਰੇ 'ਤੇ ਮਿਹਰਬਾਨੀ ਦੀ ਵਰਖਾ ਹੋ ਜਾਏ, ਰਹਿਮਤ ਦੀ ਬਾਰਸ਼ ਹੋ ਜਾਏ। ਇਹ ਠੀਕ ਹੈ ਕਿ ਉਲ ਰਹਿਮਾਨ, ਉਲ ਰਹਿਨੀ ਰਹੀਮ ਇਸਲਾਮ ਨੇ ਕਹਿ ਦਿੱਤਾ। ਉਹ ਤਾਂ ਬੜਾ ਹੀ ਰਹਿਮਦਿਲ ਹੈ, ਰਹਿਮਤ ਦਾ ਸਾਗਰ ਹੈ। ਇਸੇ ਤਰੀਕੇ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ-

*ਦੋਖਨ ਦੇਖਤ ਹੈ ਪਰ ਦੇਤ ਨ ਹਾਰੇ॥*

ਇਤਨੀ ਮਹਾਨ ਉਸ ਦੀ ਬਖ਼ਸ਼ਿਸ਼ ਤੇ ਦਇਆ ਹੈ। ਕਮਜ਼ੋਰੀਆ ਤੇ ਦੋਖ ਦੇਖਦਿਆਂ ਹੋਇਆਂ ਵੀ ਸਭ ਕੁਝ ਦੇਈ ਜਾਂਦਾ ਹੈ, ਝੋਲੀਆਂ ਵਿਚ ਪਾਈ ਜਾਂਦਾ ਹੈ, ਭਰਪੂਰ ਕਰੀ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਸੁਭਾਉ ਹੈ ਉਸ ਦਾ ਰਹਿਮਤ, ਬਖ਼ਸ਼ਿਸ਼ ਪਰ ਕੋਈ ਮਨੁੱਖ ਆਪਣੀਆਂ ਅੱਖਾਂ ਬੰਦ ਕਰ ਲਵੇ ਤਾਂ ਸੂਰਜ ਦੀ ਰੌਸ਼ਨੀ ਤੋਂ ਸੰਬੰਧ ਟੁੱਟ ਜਾਂਦਾ ਹੈ।

ਇਸੇ ਤਰੀਕੇ ਨਾਲ ਕੋਈ ਪਿੱਠ ਕਰ ਲਏ, ਕੋਈ ਚਿੰਤਨ ਹੀ ਨਾ ਕਰੇ ਤਾਂ ਪ੍ਰਮਾਤਮਾ ਦੀ ਬਖ਼ਸ਼ਿਸ਼ ਤੋਂ ਵਾਂਝਿਆ ਰਹਿ ਜਾਂਦਾ ਹੈ, ਉਹਦੀ ਰਹਿਮਤ ਤੋਂ ਜਿਹੜੀ ਬਹੁਤ ਪਰਬੱਲ ਰਹਿਮਤ ਹੈ, ਉਸ ਤੋਂ ਵਾਂਝਾ ਰਹਿ ਜਾਂਦਾ ਹੈ। ਇਹ ਤੇ ਠੀਕ ਹੈ ਕਿ ਸੂਰਜ ਦੀਆਂ ਕਿਰਨਾਂ ਤੇ ਰੌਸ਼ਨੀ ਉਸ ਮਨੁੱਖ ਦੇ ਉੱਤੇ ਵੀ ਪੈ ਰਹੀ ਹੈ, ਜਿਸ ਨੇ ਆਪਣੀਆਂ ਅੱਖਾਂ ਬੰਦ ਕੀਤੀਆਂ ਹਨ ਤਾਂਕਿ ਉਹ ਰੌਸ਼ਨੀ ਤੋਂ ਲਾਭ ਉਠਾ ਸਕੇ। ਇਹ ਹੁਣ ਔਖਾ ਹੈ, ਕਿਉਂਕਿ ਅੱਖਾਂ ਇਸ ਨੇ ਬੰਦ ਕੀਤੀਆਂ ਹਨ। ਨਾਸਤਿਕ ਤੋਂ ਨਾਸਤਿਕ ਦੁਸ਼ਟ ਦੇ ਉਪਰ ਵੀ ਪ੍ਰਭੂ ਦੀ ਬਖ਼ਸ਼ਿਸ਼ ਹੋ ਰਹੀ ਹੈ, ਰਹਿਮਤ ਹੋ ਰਹੀ ਹੈ। ਚੋਰ ਅਤੇ ਯਾਰ 'ਤੇ ਵੀ ਹੋ ਰਹੀ ਹੈ, ਦੁਸ਼ਟ 'ਤੇ ਵੀ ਹੋ ਰਹੀ ਹੈ, ਜ਼ਾਲਮ 'ਤੇ ਵੀ ਹੋ ਰਹੀ ਹੈ, ਪਰ ਉਸ ਦੀ ਰਹਿਮਤ ਨਾਲ ਪੂਰਨ ਤੌਰ 'ਤੇ ਪ੍ਰਫੁੱਲਤ ਹੋਇਆ ਜਾ ਸਕੇ, ਇਹਦੇ ਕੋਲ ਨਜ਼ਰ ਨਹੀਂ ਹੈ, ਨਜ਼ਰ ਕੀ ਹੈ? ਅੱਖਾਂ ਖੋਲ੍ਹਣੀਆਂ। ਧਾਰਮਿਕ ਸਾਧਨਾ ਤੇ ਸਤਿਸੰਗ ਹੈ ਹੀ ਇਸ ਵਾਸਤੇ ਕਿ ਮਨੁੱਖ ਆਪਣੇ ਆਪ ਨੂੰ ਇਸ ਯੋਗ ਬਣਾ ਲਵੇ। ਇਤਨੀ ਨਜ਼ਰ ਪ੍ਰਾਪਤ ਕਰ ਲਏ ਕਿ ਪ੍ਰਮਾਤਮਾ ਦੀ ਬਖ਼ਸ਼ਿਸ਼ ਨਾਲ ਇਹਦੀ ਝੋਲੀ ਭਰ ਜਾਏ, ਇਸ ਦਾ ਭਾਂਡਾ ਭਰ ਜਾਏ। ਮਹਾਰਾਜ ਕਹਿੰਦੇ ਹਨ ਕਿ ਉਹ ਕਰਮ ਖੰਡ, ਉਹ ਜੋ ਬਖ਼ਸ਼ੀਸ਼ ਦਾ ਖੰਡ ਹੈ, ਇਹ ਪ੍ਰਸਿੰਨ ਦਾ ਲਫਜ਼ ਹੈ ਕਰਮ-

*ਕਰਮ ਖੰਡ ਕੀ ਬਾਣੀ ਜੋਰੁ॥*

ਬਖ਼ਸ਼ਿਸ਼ ਦਾ ਜੋ ਖੰਡ ਹੈ, ਰਹਿਮਤ ਦਾ ਜੋ ਖੰਡ ਹੈ, ਇਥੋਂ ਦੀ ਬਣਤਰ, ਇਥੋਂ ਦੀ ਅਵਸਥਾ ਜ਼ੋਰ ਵਾਲੀ ਹੈ। ਜਿਥੇ ਤੀਸਰੇ ਖੰਡ ਦੀ ਅਵਸਥਾ ਬੜੀ ਸੁੰਦਰ ਕਹੀ ਹੈ, ਉਥੇ ਚੌਥੇ ਖੰਡ ਦੀ ਅਵਸਥਾ ਬਾਰੇ ਸਾਹਿਬ ਕਹਿੰਦੇ ਹਨ ਕਿ ਇਹ ਜ਼ੋਰ ਵਾਲੀ ਹੈ। ਬੱਲ ਇਥੇ ਪਹੁੰਚਿਆ ਹੋਇਆ ਹੈ। ਮਨੁੱਖ ਤਾਕਤਵਰ ਹੋ ਜਾਂਦਾ ਹੈ। ਇਥੇ ਪਹੁੰਚੇ ਹੋਏ ਮਨੁੱਖ ਕੋਲ ਬੜੀ ਭਾਰੀ ਸ਼ਕਤੀ ਆ ਜਾਂਦੀ ਹੈ। ਸਾਹਿਬ ਇੰਝ ਫੁਰਮਾਣ ਕਰਦੇ ਹਨ-

*ਕਰਮ ਖੰਡ ਕੀ ਬਾਣੀ ਜੋਰੁ॥ ਤਿਥੈ ਹੋਰੁ ਨ ਕੋਈ ਹੋਰੁ॥*

ਕਰਮ ਖੰਡ ਵਿਚ ਪਹੁੰਚਿਆ ਹੋਇਆ ਮਨੁੱਖ ਪ੍ਰਮਾਤਮਾ ਵਿਚ ਇਸ ਢੰਗ ਨਾਲ ਲੀਨ ਹੋ ਜਾਂਦਾ ਹੈ ਕਿ ਹੁਣ ਉਥੇ ਹੋਰ ਕੋਈ ਨਹੀਂ। ਉਹ ਪ੍ਰਮਾਤਮਾ ਵਿਚ ਹੈ, ਪ੍ਰਮਾਤਮਾ ਉਸ ਵਿਚ ਹੈ, ਇਸ ਢੰਗ ਦੀ ਅਵਸਥਾ ਬਣ ਗਈ। ਹੁਣ ਪ੍ਰਮਾਤਮਾ ਦੇ ਗੁਣ ਉਸ ਦੇ ਆਪਣੇ ਗੁਣ ਹੋ ਗਏ। ਹੁਣ ਪ੍ਰਮਾਤਮਾ ਦਾ ਸੁਭਾਉ ਉਸ ਦਾ ਸੁਭਾਉ ਹੋ ਗਿਆ। ਹੁਣ ਪ੍ਰਮਾਤਮਾ ਦੀ ਸ਼ਕਤੀ ਇਸ ਬ੍ਰਹਮ ਗਿਆਨੀ ਦੀ ਸ਼ਕਤੀ ਹੋ ਗਈ-

*ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥*

ਸੁਖਮਨੀ ਸਾਹਿਬ ਦੀ ਇਸ ਅਗੰਮੀ ਰਚਨਾ ਦੇ ਰਾਹੀਂ ਸਤਿਗੁਰੂ ਅਰਜਨ ਦੇਵ ਜੀ ਨੇ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਜੋ ਪ੍ਰਮਾਤਮਾ ਕਰ ਰਿਹਾ ਹੈ, ਉਹ ਹੀ ਬ੍ਰਹਮ ਗਿਆਨੀ ਕਰ ਰਿਹਾ ਹੈ। ਜੋ ਪ੍ਰਮਾਤਮਾ ਦੀ ਕ੍ਰਿਤ ਹੈ, ਉਹ ਹੀ ਬ੍ਰਹਮ ਗਿਆਨੀ ਦੀ ਕ੍ਰਿਤ

ਹੈ। ਬ੍ਰਹਮ ਗਿਆਨੀ ਨੂੰ ਐਸਾ ਮਹਿਸੂਸ ਹੋ ਜਾਂਦਾ ਹੈ। ਕਿਉਂਕਿ ਉਹ ਪ੍ਰਮਾਤਮਾ ਦੇ ਵਿਚ ਹੈ ਅਤੇ ਪ੍ਰਮਾਤਮਾ ਉਸ ਦੇ ਵਿਚ ਹੈ। ਹੁਣ ਜੋ ਕੁਝ ਵੀ ਹੋ ਰਿਹਾ ਹੈ, ਦੂਜਾ ਤਾਂ ਕੋਈ ਹੈ ਨਹੀਂ। ਤੀਜਾ ਤਾਂ ਕੋਈ ਹੈ ਨਹੀਂ। ਇਤਨੀ ਅਗੰਮੀ ਲੀਨਤਾ ਤੋਂ ਸਾਹਿਬ ਕਹਿੰਦੇ ਹਨ-

*ਤਿਥੈ ਹੋਰੁ ਨ ਕੋਈ ਹੋਰੁ॥*

ਹੁਣ ਉਥੇ ਕੋਈ ਹੋਰ ਨਹੀਂ ਹੈ, ਪਰ ਇਸ ਅਵਸਥਾ ਦੇ ਵਿਚ ਕੌਣ ਪਹੁੰਚਦੇ ਹਨ-

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰਿ॥*

ਇਸ ਕਰਮ ਖੰਡ ਵਿਚ ਕੋਈ ਪਹੁੰਚਦੇ ਹਨ ਮਹਾਂਬਲੀ ਜੋਧੇ।

*ਜੋਧ ਮਹਾਬਲ ਸੂਰ॥*

ਕਥਨੀ ਦੇ ਸੂਰਮੇ, ਕਰਨੀ ਦੇ ਸੂਰਮੇ, ਸਾਧਨਾ ਦੇ ਸੂਰਮੇ। ਇਸ ਤਰ੍ਹਾਂ ਦੇ ਮਹਾਂ ਬਲਵਾਨ ਬੰਦੇ ਜਿਨ੍ਹਾਂ ਦਾ ਦਿਨ ਰਾਤ ਆਪਣੇ ਮਨ ਨਾਲ ਝਗੜਾ ਹੈ ਅਤੇ ਇਹ ਹਕੀਕਤ ਹੈ ਕਿ ਜੋ ਮਨ ਨਾਲ ਝਗੜਾ ਨਹੀਂ ਕਰੇਗਾ, ਆਪਣੀ ਸੋਚਣ ਸ਼ਕਤੀ ਨਾਲ ਝਗੜਾ ਨਹੀਂ ਕਰੇਗਾ, ਜਗਤ ਨਾਲ ਵੀ ਝਗੜਾ ਨਹੀਂ ਕਰੇਗਾ ਅਤੇ ਜੋ ਆਪਣੇ ਆਪ ਨਾਲ ਨਹੀਂ ਲੜਿਆ, ਆਪਣੀ ਸ਼ਕਤੀ ਨੂੰ ਤਾਂ ਕਿਸੇ ਪਾਸੇ ਖ਼ਤਮ ਕਰੇਗਾ ਜਾਂ ਜਗਤ ਨਾਲ ਲੜ ਕੇ ਸ਼ਕਤੀ ਨੂੰ ਉਹ ਜ਼ਾਇਆ ਕਰੇਗਾ, ਪਰ ਇਕ ਅਦੁੱਤੀ ਘਟਨਾ ਘੱਟਦੀ ਹੈ ਜਦ ਬੰਦਾ ਆਪਣੇ ਆਪ ਨਾਲ ਲੜਦਾ ਹੈ ਤੇ ਭਰਪੂਰ ਸਕਤੀਆਂ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਜਦ ਬੰਦਾ ਜਗਤ ਨਾਲ ਲੜਦਾ ਹੈ ਤਾਂ ਆਪਣੀ ਸ਼ਕਤੀ ਗਵਾ ਬੈਠਦਾ ਹੈ, ਆਪਣੀ ਤਾਕਤ ਗਵਾ ਬੈਠਦਾ ਹੈ। ਲੜਦੇ ਭਗਤ ਵੀ ਹਨ, ਰਾਜਨੀਤਿਕ ਵੀ ਹਨ। ਰਾਜਨੀਤਿਕ ਜਗਤ ਨਾਲ ਲੜਦੇ ਹਨ, ਭਗਤ ਆਪਣੇ ਆਪ ਨਾਲ ਲੜਦੇ ਹਨ। ਬੜੀ ਕੀਮਤੀ ਪੰਗਤੀ ਹੈ ਸਰਬ ਲੋਅ ਗ੍ਰੰਥ ਦੀ-

*ਖਾਲਸਾ ਸੋ ਜੋ ਕਰੇ ਨਿਤ ਜੰਗ॥ ਖਾਲਸਾ ਸੋ ਜੋ ਚੜੇ ਤੁਰੰਗ॥*

ਖਾਲਸਾ ਤੇ ਉਹ ਹੈ ਜੋ ਵਿਚਾਰਾਂ ਦੇ ਘੋੜੇ 'ਤੇ ਅਸਵਾਰ ਹੋਵੇ, ਪਰ ਖਾਲਸਾ ਉਹ ਹੈ ਜੋ ਨਿਤਾਪ੍ਰਤੀ ਆਪਣੇ ਆਪ ਨਾਲ ਜੰਗ ਕਰੇ, ਆਪਣੇ ਆਪ ਨਾਲ ਲੜੇ। ਇਸੇ ਲਈ ਭਗਤ ਕਬੀਰ ਨੇ ਕਹਿ ਦਿੱਤਾ-

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਡਿਓ ਸੂਰਮਾ ਅਬ ਜੂਝਨ ਕੋ ਦਾਉ॥*

ਮਨੁੱਖਾ ਜਨਮ ਤੈਨੂੰ ਮਿਲਿਆ ਹੈ ਜੂਝਨ ਲਈ, ਲੜਨ ਲਈ, ਝਗੜਨ ਲਈ ਅਤੇ ਨਹੀਂ ਲੜੇਂਗਾ, ਨਹੀਂ ਝਗੜੇਂਗਾ ਤਾਂ ਹਾਰ ਜਾਏਂਗਾ, ਰਹਿ ਜਾਏਂਗਾ ਪਿੱਛੇ। ਜੋ ਬਾਹਰ ਨਹੀਂ ਲੜਦਾ, ਝਗੜਦਾ ਨਹੀਂ, ਸੰਘਰਸ਼ ਨਹੀਂ ਕਰਦਾ ਸਮਾਜ ਨਾਲ, ਜਗਤ ਨਾਲ,

ਸੰਸਾਰ ਨਾਲ ਤਾਂ ਦੇਖਣ ਵਿਚ ਆਇਆ ਹੈ ਕਿ ਪਿੱਛੇ ਰਹਿ ਜਾਂਦਾ ਹੈ। ਰਾਜਨੀਤਿਕ ਜੋ ਜਗਤ ਨੂੰ ਜਿੱਤ ਕੇ ਰਾਜਾ ਬਣਦਾ ਹੈ। ਸੰਤ ਜੋ ਆਪਣੇ ਮਨ ਨੂੰ ਜਿੱਤ ਕੇ ਰਾਜਾ ਬਣਦਾ ਹੈ ਅਤੇ ਸਹੀ ਅਰਥਾਂ ਵਿਚ ਸੰਤ ਹੀ ਰਾਜਾ ਹੈ ਜਿਸ ਤੋਂ ਮੁਰਾਦ ਹੈ ਰਜਿਆ ਹੋਇਆ, ਤ੍ਰਿਪਤ। ਜਿੰਨੇ ਮਨ ਨੂੰ ਜਿੱਤਿਆ, ਉਹ ਹੀ ਤ੍ਰਿਪਤ ਹੈ, ਬਾਕੀ ਤਾਂ ਸਾਰੇ ਭੁੱਖੇ ਹਨ। ਬਾਕੀ ਤਾਂ ਸਾਰੇ ਕੰਗਾਲ ਹਨ। ਇਸ ਲਈ ਜਗਤ ਨੂੰ ਜਿੱਤ ਕੇ ਸਤਾਧਾਰੀ ਹੋਣਾ, ਇਹ ਤਾਂ ਬਹੁਤ ਵੱਡੀ ਹਿੰਸਾ ਕਰਕੇ ਹੀ ਹੋ ਸਕੇਗਾ, ਪਰ ਆਪਣੇ ਆਪ ਨੂੰ ਜਿੱਤ ਕੇ ਤੇ ਰਾਮ ਦੇ ਸਿੰਘਾਸਨ 'ਤੇ ਬਿਰਾਜਮਾਨ ਹੋ ਜਾਣਾ ਇਹਦੇ ਵਿਚ ਕੋਈ ਹਿੰਸਾ ਨਹੀਂ। ਇਹਦੇ ਵਿਚ ਤਾਂ ਜਗਤ ਦੀ ਤਾਮੀਲ ਹੈ, ਜਗਤ ਦੀ ਉਸਾਰੀ ਹੈ, ਜਗਤ ਦੀ ਕਲਿਆਣ ਹੈ, ਜਗਤ ਦੀ ਸੁੱਖ ਤੇ ਸ਼ਾਂਤੀ ਹੈ, ਪਰ ਹਕੀਕਤ ਵਿਚ ਆਪਣੇ ਆਪ ਨੂੰ ਜਿੱਤਣਾ, ਇਤਨਾ ਕਠਿਨ ਹੈ ਕਿ ਸਾਰੀ ਦੁਨੀਆਂ ਨੂੰ ਜਿੱਤਣ ਵਾਲਾ ਮਨੁੱਖ ਆਪਣੇ ਆਪ ਦੇ ਹੱਥੋਂ ਹਾਰ ਜਾਂਦਾ ਹੈ। ਸਾਰੀ ਦੁਨੀਆਂ 'ਤੇ ਹੁਕਮ ਚਲਾਉਣ ਵਾਲਾ ਮਨੁੱਖ ਆਪਣੇ ਮਨ 'ਤੇ ਹੁਕਮ ਨਹੀਂ ਚਲਾ ਸਕਦਾ, ਮਨ ਦਾ ਦਾਸ ਹੈ। ਜਗਤ ਦੇ ਵਿਚ ਬਾਦਸ਼ਾਹ ਹੈ, ਬਾਹਰ ਹੁਕਮਰਾਨ ਹੈ, ਪਰ ਅੰਦਰੋਂ ਗ਼ੁਲਾਮ ਹੈ। ਭਗਤ ਅੰਦਰੋਂ ਵੀ ਬਾਦਸ਼ਾਹ ਹੈ, ਬਾਹਰੋਂ ਵੀ ਬਾਦਸ਼ਾਹ ਹੈ, ਇਸ ਵਾਸਤੇ ਕਹਿੰਦੇ ਹਨ ਕਿ ਭਗਤ 'ਤੇ ਹੁਕਮ ਨਹੀਂ ਕੀਤਾ ਜਾ ਸਕਦਾ।

ਫ਼ਕੀਰਾਂ ਨੂੰ ਬਾਬਰ ਨੇ ਹੁਕਮ ਕੀਤਾ ਹੈ ਕਿ ਮੇਰਾ ਪੁੱਤਰ ਹਮਾਯੂੰ ਰਾਜ਼ੀ ਹੋਵੇ। ਪਕੜ ਕੇ ਗੁਰੂ ਨਾਨਕ ਨੂੰ ਵੀ ਲਿਆਂਦਾ ਗਿਆ, ਕਿਉਂਕਿ ਹਮਾਯੂੰ ਰਾਜ਼ੀ ਨਹੀਂ ਹੋਇਆ ਤੇ ਬਾਬਰ ਹੁਕਮ ਕਰਦਾ ਹੈ ਗੁਰੂ ਨਾਨਕ ਨੂੰ ਕਿ ਐ ਹਿੰਦੀ ਫਕੀਰ ! ਐਹ ਗੁਰੂ ਨਾਨਕ ! ਮੇਰੇ ਪੁੱਤਰ ਲਈ ਦੁਆ ਕਰੋ। ਤਾਂ ਸਤਿਗੁਰੂ ਕਹਿਣ ਲੱਗੇ ਕਿ ਦੁਆ ਕਿਸੇ ਬਾਦਸ਼ਾਹ ਦੇ ਹੁਕਮ ਤੋਂ ਨਹੀਂ ਨਿਕਲਦੀ ਅਤੇ ਜਿਸ ਨੇ ਦੁਆ ਤੇਰੇ ਹੁਕਮ ਦੇ ਅੰਦਰ ਕੀਤੀ ਹੈ, ਉਹ ਦੁਆ ਦੁਆ ਨਹੀਂ ਹੈ, ਉਹ ਅਰਦਾਸ ਅਰਦਾਸ ਹੀ ਨਹੀਂ ਹੈ, ਉਹ ਫਲੀਭੂਤ ਨਹੀਂ ਹੋਏਗੀ। ਸਾਰੇ ਫ਼ਕੀਰਾਂ ਨੇ ਦੁਆ ਕੀਤੀ ਪਰ ਤੇਰਾ ਹਮਾਯੂੰ ਰਾਜ਼ੀ ਨਹੀਂ ਹੋਇਆ, ਕਿਉਂਕਿ ਇਹ ਦੁਆ ਤੇਰੇ ਹੁਕਮ ਤੋਂ ਨਿਕਲੀ ਹੈ ਤੇ ਬਾਬਰ ਸੁਣ ਲੈ, ਜਿਤਨਾ ਚਿਰ ਤੱਕ ਤੇਰਾ ਹੁਕਮ ਹੈ, ਮੇਰੇ ਹਿਰਦੇ ਚੋਂ ਦੁਆ ਨਹੀਂ ਨਿਕਲੇਗੀ। ਤੂੰ ਆਪਣੇ ਹੁਕਮ ਨੂੰ ਇਕ ਪਾਸੇ ਕਰ। ਮੇਰੀ ਦੁਆ ਹਰ ਇਕ ਲਈ ਹੈ, ਸਾਰਿਆਂ ਲਈ ਹੈ, ਪਰ ਬਾਬਰ ਕਹਿੰਦਾ ਹੈ ਨਹੀਂ, ਮੈਂ ਜੇਲ੍ਹ ਵਿਚ ਸੁੱਟ ਦਿਆਂਗਾ। ਕੁਦਰਤੀ ਗੱਲ ਜਬਰ ਕੀਤਾ, ਤਸ਼ੱਦਦ ਕੀਤਾ, ਜੇਲ੍ਹ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਪਾ ਦਿੱਤਾ। ਗੁਰੂ ਜੀ ਨੇ ਆਖਿਆ ਦੁਆ ਨਹੀਂ ਨਿਕਲੇਗੀ, ਹੁਕਮ ਦੇ ਵਿਚੋਂ ਦੁਆ ਨਹੀਂ ਨਿਕਲਦੀ, ਰਜ਼ਾ ਵਿਚੋਂ ਦੁਆ ਨਿਕਲਦੀ ਹੈ। ਬਾਬਰ ਜਦ ਪੈਰੀਂ ਪਿਆ, ਕਦਮਾਂ 'ਤੇ ਡਿੱਗਾ ਹੋਇਆ ਅਤੇ ਅਗੰਮੀ ਕ੍ਰਿਸ਼ਮੇ ਗੁਰੂ ਨਾਨਕ ਦੇ ਵੇਖ ਕੇ ਪ੍ਰਾਰਥਨਾ ਕੀਤੀ ਤੇ ਆਖਿਆ ਐ, ਫ਼ਕੀਰ ! ਐ ਗੁਰੂ ਬਾਬਾ ! ਹੁਣ ਤਾਂ ਬਖ਼ਸ਼ਿਸ਼ ਕਰ। ਸਾਹਿਬ ਕਹਿਣ ਲੱਗੇ ਹੋ ਗਈ ਬਖ਼ਸ਼ਿਸ਼ ਕਿਉਂਕਿ ਹੁਣ ਤਾਂ ਤੂੰ ਖ਼ੁਦ ਹੀ ਦੁਆ ਕਰ ਲਈ।

ਪਹਿਲੇ ਤੂੰ ਹੁਕਮ ਦੇ ਵਿਚ ਜੀਅ ਰਿਹਾ ਸੀ, ਹੁਣ ਤੂੰ ਦੁਆ ਦੇ ਵਿਚ ਜੀਅ ਰਿਹਾ ਹੈਂ। ਹੁਣ ਤੇਰੇ ਅੰਦਰੋਂ ਦੁਆ ਨਿਕਲੀ ਹੈ। ਜਿਤਨੀ ਡੂੰਘਿਆਈ ਵਿਚੋਂ ਇਹ ਤੇਰੇ ਅੰਦਰੋਂ ਦੁਆ ਨਿਕਲੀ ਹੈ, ਯਾਦ ਰੱਖ ਬਾਬਰ ਇਹ ਵਿਅਰਥ ਨਹੀਂ ਜਾਏਗੀ, ਇਹ ਕੰਮ ਕਰੇਗੀ। ਇਹ ਆਪਣਾ ਅਸਰ ਕਰੇਗੀ। ਸੋ ਜੋ ਆਪਣੇ ਆਪ ਨੂੰ ਜਿੱਤ ਲੈਂਦੇ ਹਨ, ਬਸ ਇਹੀ ਸੂਰਮੇ ਹਨ, ਇਹੀ ਮਹਾਂਬਲੀ ਹਨ। ਇਸ ਵਾਸਤੇ ਸਾਹਿਬ ਕਹਿੰਦੇ ਹਨ ਕਿ ਇਸ ਅਵਸਥਾ ਵਿਚ ਜੋ ਪਹੁੰਚੇ ਹਨ, ਉਹ ਤਾਂ ਮਹਾਂਬਲੀ ਹਨ-

*ਤਿਥੈ ਜੋਧ ਮਹਾਬਲ ਸੂਰ॥ ਤਿਨ ਮਹਿ ਰਾਮੁ ਰਹਿਆ ਭਰਪੂਰ॥*

ਉਹਨਾਂ ਦੇ ਰੋਮ ਰੋਮ ਵਿਚ ਰਾਮ ਭਰਪੂਰ ਹੈ, ਸਮਾਇਆ ਹੋਇਆ ਹੈ। ਉਹਨਾਂ ਰਾਮ ਵਿਚ ਆਪਣੇ ਆਪ ਨੂੰ ਇਸ ਢੰਗ ਨਾਲ ਜਜ਼ਬ ਕੀਤਾ, ਭਾਵ ਸੀਅ ਲਿਆ। ਮਹਾਰਾਜ ਕਹਿੰਦੇ ਹਨ ਕਿ ਹੁਣ ਉਹਨਾਂ ਦੇ ਰੂਪ ਬਿਆਨ ਹੀ ਨਹੀਂ ਕੀਤੇ ਜਾਂਦੇ, ਇਕਮਿਕ ਹੋ ਗਏ ਹਨ-

*ਤਾ ਕੇ ਰੂਪ ਨ ਕਥਨੇ ਜਾਹਿ॥*

ਪ੍ਰਮਾਤਮਾ ਵਿਚ ਐਸਾ ਸਮਾਏ ਹੋਏ ਹਨ, ਪ੍ਰਮਾਤਮਾ ਦੇ ਨਾਲ ਉਹਨਾਂ ਨੇ ਆਪਣੇ ਆਪ ਨੂੰ ਐਸਾ ਸੀਅ ਲਿਆ ਹੈ, ਇਕਮਿਕ ਕਰ ਲਿਆ ਹੈ ਕਿ ਜਿਤਨਾ ਪ੍ਰਮਾਤਮਾ ਸੁੰਦਰ ਹੈ, ਉਤਨੇ ਸੁੰਦਰ ਹੋ ਗਏ ਹਨ। ਜਿਤਨਾ ਪ੍ਰਮਾਤਮਾ ਮਹਾਨ ਹੈ, ਉਹ ਉਤਨੇ ਹੀ ਮਹਾਨ ਹੋ ਗਏ ਹਨ। ਇਸ ਲਈ ਹੁਣ ਇਹਨਾਂ ਦੀ ਮਹਿਮਾ ਅਤੇ ਇਹਨਾਂ ਦੇ ਰੂਪ ਬਿਆਨ ਤੋਂ ਪਰੇ ਹੋ ਗਏ ਹਨ। ਸਾਹਿਬ ਕਹਿੰਦੇ ਹਨ-

*ਨ ਓਹਿ ਮਰਹਿ ਨ ਠਾਗੇ ਜਾਹਿ॥*

ਇਸ ਤਰ੍ਹਾਂ ਦੇ ਜੋਧੇ ਤੇ ਮਹਾਂਬਲੀ ਸੂਰਮੇ ਹਨ। ਉਹ ਅਮਰ ਤੱਤ ਨੂੰ ਪ੍ਰਾਪਤ ਹੋ ਗਏ ਹਨ। ਹੁਣ ਮੁੜ ਕੇ ਨਹੀਂ ਮਰਨਗੇ। ਇਥੋਂ ਮੁਰਾਦ ਇਹ ਹੈ ਕਿ ਹੁਣ ਨਹੀਂ ਮਰਨਗੇ ਭਾਵ ਆਮ ਜਗਤ ਜੰਮਦਾ ਮਰਦਾ, ਜੰਮਦਾ ਮਰਦਾ ਹੈ-

*ਜਮਿ ਜਮਿ ਮਰੈ ਮਰੈ ਫਿਰਿ ਜੰਮੈ॥*
*ਬਹੁਤੁ ਸਜਾਇ ਪਇਆ ਦੇਸਿ ਲੰਮੈ॥*

ਇਹ ਹੁਣ ਨਹੀਂ ਮਰਨਗੇ, ਕਿਉਂਕਿ ਇਹਨਾਂ ਨੂੰ ਪਰਮ ਜ਼ਿੰਦਗੀ ਦੀ ਪ੍ਰਾਪਤੀ ਹੋ ਗਈ ਹੈ-

*ਨਾਨਕ ਬਧਾ ਘਰੁ ਤਹਾ ਜਿਥੈ ਮਿਰਤੁ ਨ ਜਨਮੁ ਜਰਾ॥*

ਇਹਨਾਂ ਦੀ ਮੌਤ ਨਹੀਂ ਹੋਵੇਗੀ। ਇਹਨਾਂ ਨੂੰ ਅਧਿਆਤਮਕ ਜ਼ਿੰਦਗੀ ਦੀ ਪ੍ਰਾਪਤੀ ਹੋ ਗਈ ਹੈ। ਮਹਾਰਾਜ ਕਹਿੰਦੇ ਹਨ ਕਿ ਹੁਣ ਇਸ ਤਰ੍ਹਾਂ ਦੇ ਪੂਰਨ ਹਨ ਕਿ ਇਹ ਹੁਣ

ਵਿਕਾਰਾਂ ਦੇ ਹੱਥੋਂ, ਇਹ ਮਨ ਦੇ ਹੱਥੋਂ ਹੁਣ ਠੱਗੇ ਨਹੀਂ ਜਾਂਦੇ। ਦੇਖਣ ਵਿਚ ਆਇਆ ਹੈ ਕਿ ਸਾਰੀ ਦੁਨੀਆਂ ਨੂੰ ਠੱਗਣ ਵਾਲਾ ਬੰਦਾ ਮਨ ਦੇ ਹੱਥੋਂ ਠੱਗਿਆ ਜਾਂਦਾ ਹੈ ਅਤੇ ਇਹ ਕਿਤਨੀ ਵੱਡੀ ਅਣਗਹਿਲੀ ਹੈ। ਸਾਹਿਬ ਕਹਿੰਦੇ ਹਨ ਕਿ ਇਸ ਅਵਸਥਾ ਵਿਚ ਪਹੁੰਚੇ ਹੋਏ ਮਨੁੱਖ ਠੱਗੇ ਜਾਂਦੇ ਹਨ। ਇਹਨਾਂ ਨੂੰ ਕਰੋਧ ਨਹੀਂ ਠੱਗ ਸਕਦਾ, ਇਹਨਾਂ ਨੂੰ ਲੋਭ ਨਹੀਂ ਠੱਗ ਸਕਦਾ, ਇਹਨਾਂ ਨੂੰ ਤ੍ਰਿਸ਼ਨਾ ਨਹੀਂ ਠੱਗ ਸਕਦੀ, ਇਹਨਾਂ ਨੂੰ ਮੌਤ ਨਹੀਂ ਠੱਗ ਸਕਦੀ। ਅਹੰਕਾਰ ਤੇ ਕਾਮ ਨਹੀਂ ਠੱਗ ਸਕਦਾ। ਇਹਨਾਂ ਨੂੰ ਝੂਠ ਤੇ ਨਿੰਦਾ ਠੱਗ ਨਹੀਂ ਸਕਦੀ ਜਦ ਕਿ ਆਮ ਬੰਦਾ ਕਦਮ ਕਦਮ 'ਤੇ ਠੱਗਿਆ ਜਾਂਦਾ ਹੈ। ਭਗਤ ਕਦਮ ਕਦਮ 'ਤੇ ਇਹਨਾਂ ਨੂੰ ਹੀ ਠੱਗ ਲੈਂਦਾ ਹੈ। ਇਹ ਗੱਲ ਵੱਖਰੀ ਹੈ ਕਿ ਭਗਤ ਜਗਤ ਦੇ ਵਿਚ ਠੱਗਿਆ ਜਾਏ, ਪਰ ਭਗਤ ਵਿਕਾਰਾਂ ਤੋਂ ਕਦੀ ਆਪਣੇ ਆਪ ਨੂੰ ਨਹੀਂ ਠੱਗਾਂਦਾ ਅਤੇ ਲੋਭ ਦੇ ਉੱਤੇ ਉਸ ਦੀ ਫ਼ਤਿਹ ਹੁੰਦੀ ਹੈ, ਅਹੰਕਾਰ ਦੇ ਉੱਤੇ ਉਸ ਦੀ ਫ਼ਤਿਹ ਹੁੰਦੀ ਹੈ। ਉਹ ਇਹਨਾਂ ਨੂੰ ਠੱਗ ਲੈਂਦਾ ਹੈ। ਇਹ ਵਿਕਾਰ ਭਗਤ ਨੂੰ ਨਹੀਂ ਠੱਗ ਸਕਦੇ ਤਾਂ ਸਾਹਿਬ ਕਹਿੰਦੇ ਹਨ-

*ਨ ਓਹਿ ਮਰਹਿ ਨ ਠਾਗੇ ਜਾਹਿ॥*
*ਜਿਨ ਕੈ ਰਾਮੁ ਵਸੈ ਮਨ ਮਾਹਿ॥*

ਜਿਨ੍ਹਾਂ ਦੇ ਮਨ ਵਿਚ ਰਾਮ ਵੱਸਦਾ ਹੈ, ਨਾ ਉਹ ਕਦੀ ਮਰਦੇ ਹਨ ਤੇ ਨਾ ਹੀ ਉਹ ਕਦੀ ਠਗਾਏ ਜਾਂਦੇ ਹਨ-

*ਤਿਥੈ ਭਗਤ ਵਸਹਿ ਕੇ ਲੋਅ॥*

ਇਸ ਅਵਸਥਾ ਦੇ ਵਿਚ ਕਈ ਲੋਕਾਂ ਦੇ ਭਗਤ ਵੱਸਦੇ ਹਨ ਭਾਵ ਕਰਮ ਖੰਡ ਦੇ ਵਿਚ ਇਹ ਨਹੀਂ ਤੇ ਸਿਰਫ ਇਕ ਤਬਕੇ, ਇਕ ਮਜ਼ਬ ਜਾਂ ਇਕ ਸ਼ਹਿਰ ਜਾਂ ਇਕ ਪ੍ਰਾਂਤ ਜਾਂ ਇਕ ਮੁਲਕ ਦੇ ਬੰਦੇ ਪਹੁੰਚਦੇ ਹਨ। ਨਹੀਂ, ਸਾਹਿਬ ਕਹਿੰਦੇ ਹਨ ਕਿ ਇਸ ਅਵਸਥਾ ਦੇ ਵਿਚ ਕਈ ਲੋਕਾਂ ਦੇ ਭਗਤ ਪਹੁੰਚਦੇ ਹਨ। ਗੁਲਾਬ ਦਾ ਬੂਟਾ ਜੇ ਹਿੰਦੋਸਤਾਨ ਵਿਚ ਲਾਈਏ ਤਾਂ ਗੁਲਾਬ ਦੇਂਦਾ ਹੈ ਪਰ ਜੇ ਉਹ ਈਰਾਨ ਦੇ ਵਿਚ ਵੀ ਲਾ ਦੇਈਏ ਤਾਂ ਅੱਕ ਦੇ ਫੁੱਲ ਨਹੀਂ ਉਗਦੇ, ਉਥੇ ਵੀ ਗੁਲਾਬ ਦਾ ਫੁੱਲ ਹੀ ਹੁੰਦਾ ਹੈ। ਉਸੇ ਬੂਟੇ ਨੂੰ ਕਿਸੇ ਯੂਰਪ ਦੇ ਦੇਸ਼ ਵਿਚ ਲਾ ਦੇਈਏ ਤਾਂ ਉਹਦੇ ਵਿਚ ਕਾਰਤੂਸ ਨਹੀਂ ਪੈਦਾ ਹੁੰਦਾ, ਉਹਦੇ ਵਿਚੋਂ ਵੀ ਗੁਲਾਬ ਦਾ ਫੁੱਲ ਪੈਦਾ ਹੋਵੇਗਾ। ਤਾਂ ਸਾਹਿਬ ਕਹਿੰਦੇ ਹਨ ਕਿ ਜਿਸ ਧਰਤੀ ਦੇ ਵਿਚ, ਜਿਸ ਮੁਲਕ ਦੇ ਵਿਚ, ਜਿਸ ਕੌਮ ਦੇ ਵਿਚ ਜਿਥੇ ਵੀ ਕੋਈ ਪ੍ਰਮਾਤਮਾ ਦਾ ਨਾਮ ਲੈਂਦਾ ਹੈ, ਗੁਲਾਬ ਦੀ ਤਰ੍ਹਾਂ ਖਿੜ ਉੱਠਦਾ ਹੈ। ਇਸ ਵਾਸਤੇ ਭਗਤ ਅਨੇਕਾਂ ਪ੍ਰਾਂਤਾਂ ਦੇ ਹੁੰਦੇ ਹਨ, ਕਈ ਦੇਸ਼ਾਂ ਦੇ ਹੁੰਦੇ ਹਨ ਅਤੇ ਕਈ ਲੋਕਾਂ ਦੇ ਹੁੰਦੇ ਹਨ। ਸਾਹਿਬ ਕਹਿੰਦੇ ਹਨ ਕਿ ਇਸ ਕਰਮ ਖੰਡ ਦੇ ਵਿਚ ਕਈ ਪੁਰੀਆਂ ਦੇ, ਕਈ ਲੋਕਾਂ ਦੇ ਭਗਤ ਹਨ-

*ਤਿਥੈ ਭਗਤ ਵਸਹਿ ਕੇ ਲੋਅ॥*

ਜੇਕਰ ਇਸ ਅਵਸਥਾ ਦੇ ਵਿਚ ਵੇਖਣਾ ਹੋਵੇ ਸਮੁੱਚੇ ਦੇਸ਼ ਨੂੰ ਤਾਂ ਹਰ ਦੇਸ਼ ਦੇ ਅਨੇਕ ਭਗਤ ਆਉਣਗੇ। ਹਰ ਦੇਸ਼ ਨੇ ਅਨੇਕਾਂ ਬ੍ਰਹਮ ਗਿਆਨੀ ਖ਼ੁਦਾ ਪ੍ਰਸਤ ਅਤੇ ਖ਼ੁਦਾ ਸ਼ਨਾਸ ਫ਼ਕੀਰ ਪੈਦਾ ਕੀਤੇ ਹਨ। ਹਰ ਦੇਸ਼ ਨੇ ਸੰਤ ਤੇ ਭਗਤ ਪੈਦਾ ਕੀਤੇ ਹਨ। ਜੇਕਰ ਇਕ ਮੁਲਕ ਇਸ ਢੰਗ ਦਾ ਦਾਅਵਾ ਕਰੇ ਕਿ ਸਾਡੇ ਦੇਸ਼ ਦੇ ਵਿਚ ਸੰਤ ਪੈਦਾ ਹੋਏ ਹਨ, ਭਗਤ ਪੈਦਾ ਹੋਏ ਹਨ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਕਿਸੇ ਹੋਰ ਦੇਸ਼ ਵਿਚ ਸੰਤ ਪੈਦਾ ਨਹੀਂ ਹੋਇਆ, ਭਗਤ ਪੈਦਾ ਨਹੀਂ ਹੋਇਆ। ਹਰ ਦੇਸ਼ ਦੇ ਵਿਚ ਹਰ ਯੁੱਗ ਦੇ ਵਿਚ ਭਗਤ ਪੈਦਾ ਹੁੰਦੇ ਹਨ।

*ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥*

(ਪੰਨਾ ੪੫੧)

ਜੇਕਰ ਕੋਈ ਇਹ ਆਖੇ ਕਿ ਸਤਿਯੁਗ ਦੇ ਵਿਚ ਭਗਤ ਪੈਦੇ ਹੋਏ ਹਨ, ਹੁਣ ਨਹੀਂ ਤਾਂ ਸਾਹਿਬ ਕਹਿੰਦੇ ਹਨ ਕਿ ਹਰ ਯੁਗ ਦੇ ਵਿਚ ਭਗਤ ਹੁੰਦੇ ਹਨ, ਹਰ ਸਮੇਂ ਵਿਚ ਭਗਤ ਹੁੰਦੇ ਹਨ ਜਿਵੇਂ ਹਰ ਸਮੇਂ ਵਿਚ ਸੂਰਜ ਹੋਇਆ, ਹਰ ਸਮੇਂ ਵਿਚ ਚੰਦਰਮਾ ਹੋਇਆ, ਹਰ ਸਮੇਂ ਵਿਚ ਫੁੱਲ ਖਿੜਦੇ ਹਨ। ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਫੁੱਲ ਖਿੜਦੇ ਸਨ ਤਾਂ ਹੁਣ ਵੀ ਫੁੱਲ ਖਿੜਦੇ ਹਨ। ਠੀਕ ਹੈ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਵੀ ਕੰਡੇ ਸਨ, ਅੱਜ ਵੀ ਕੰਡੇ ਹਨ। ਭਗਤ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਸਨ ਅਤੇ ਹੁਣ ਵੀ ਹਨ। ਜੇ ਸ਼ੈਤਾਨ ਅੱਜ ਤੋਂ ਹਜ਼ਾਰਾਂ ਸਾਲ ਪਹਿਲੇ ਸਨ ਤਾਂ ਹੁਣ ਵੀ ਹਨ। ਹਰਨਾਕਸ਼ ਪਹਿਲੇ ਵੀ ਸੀ, ਹੁਣ ਵੀ ਹੈ। ਰਾਮ ਪਹਿਲੇ ਵੀ ਸੀ, ਹੁਣ ਵੀ ਹੈ। ਰਾਵਣ ਪਹਿਲੇ ਸਨ, ਹੁਣ ਵੀ ਹਨ। ਅਨੇਕਾਂ ਦੀ ਅਸਮਤ ਲੁੱਟਣ ਵਾਲੇ ਅਨੇਕਾਂ ਨੂੰ ਤਬਾਹ ਤੇ ਬਰਬਾਦ ਕਰਨ ਵਾਲੇ ਅੱਜ ਵੀ ਮੌਜੂਦ ਹਨ। ਇਹ ਤਾਂ ਹਰ ਯੁੱਗ ਦੇ ਵਿਚ ਹੁੰਦੇ ਹਨ, ਹਰ ਸਮੇਂ ਦੇ ਵਿਚ ਹੁੰਦੇ ਹਨ, ਹਰ ਥਾਂ 'ਤੇ ਹੁੰਦੇ ਹਨ ਤਾਂ ਸਾਹਿਬ ਕਹਿੰਦੇ ਹਨ-

*ਤਿਥੈ ਭਗਤ ਵਸਹਿ ਕੇ ਲੋਅ॥*

ਇਸ ਅਵਸਥਾ ਵਿਚ ਕਈ ਲੋਕਾਂ ਦੇ ਭਗਤ ਆ ਕੇ ਵੱਸਦੇ ਹਨ ਭਾਵ ਕਰਮ ਖੰਡ ਦੇ ਵਿਚ ਪਹੁੰਚਦੇ ਹਨ। ਕਈ ਦੇਸ਼ਾਂ ਦੇ ਭਗਤ, ਕਈ ਪ੍ਰਾਂਤਾਂ ਦੇ ਭਗਤ-

*ਕਰਹਿ ਅਨੰਦ ਸਚਾ ਮਨਿ ਸੋਇ॥*

ਉਹਨਾਂ ਦੇ ਮਨ ਵਿਚ ਪ੍ਰਮਾਤਮਾ ਦੀ ਸੱਚੀ ਸੋਭਾ ਵੱਸੀ ਹੁੰਦੀ ਹੈ, ਇਸ ਵਾਸਤੇ ਪਰਮ ਅਨੰਦ ਨੂੰ ਪ੍ਰਪਾਤ ਹੋ ਕੇ ਰੱਸ ਮਾਣਦੇ ਹਨ, ਖੇੜਾ ਮਾਣਦੇ ਹਨ-

*ਸਚ ਖੰਡਿ ਵਸੈ ਨਿਰੰਕਾਰੁ॥*

ਅਧਿਆਤਮਕ ਮੰਡਲ ਦੀ ਪੰਜਵੀਂ ਅਵਸਥਾ ਸਚਖੰਡਿ ਹੈ। ਪ੍ਰਮਾਤਮਾ ਕੀ ਸੱਚ ਹੈ?

ਜੋ ਸੱਚ ਹੈ ਉਹ ਪ੍ਰਮਾਤਮਾ ਹੈ, ਜੋ ਪ੍ਰਮਾਤਮਾ ਹੈ ਉਹ ਸੱਚ ਹੈ। ਇਸ ਅਵਸਥਾ ਵਿਚ ਪਹੁੰਚ ਕੇ ਸਾਹਿਬ ਕਹਿੰਦੇ ਹਨ ਕਿ ਮਨੁੱਖ ਸੱਚ ਵਿਚ ਲੀਨ ਹੋ ਜਾਂਦਾ ਹੈ ਤੇ ਉਹ ਸੱਚ ਕੀ ਹੈ? ਮਹਾਰਾਜ ਕਹਿੰਦੇ ਹਨ ਕਿ ਨਿਰੰਕਾਰੁ ਆਕਾਰ ਤੋਂ ਰਹਿਤ ਹੈ, ਵਜੂਦ ਤੋਂ ਰਹਿਤ ਹੈ—

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*

*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*

ਐਸਾ ਜੋ ਨਿਰੰਕਾਰੁ ਹੈ, ਐਸਾ ਜੋ ਸੱਚ ਹੈ, ਉਹਦੇ ਵਿਚ ਭਗਤ ਜਦ ਲੀਨ ਹੁੰਦੇ ਹਨ, ਇਸ ਤਰ੍ਹਾਂ ਦੇ ਭਗਤ ਨੂੰ ਕਹਿੰਦੇ ਹਨ ਕਿ ਸਚਖੰਡਿ ਵਾਸੀ ਹੋ ਗਿਆ। ਬੜੀ ਕੀਮਤੀ ਸ਼ਬਦ ਹੈ ਅਸੀਂ ਜੋ ਮੁਰਦਿਆਂ ਨਾਲ ਜੋੜ ਕੇ ਰੱਖ ਦਿੱਤਾ ਹੈ। ਕੋਈ ਮਰ ਜਾਏ ਤਾਂ ਅਸੀਂ ਕਹਿ ਦੇਂਦੇ ਹਾਂ ਫਲਾਨਾ ਸਚਖੰਡਿ ਵਾਸੀ ਹੋ ਗਿਆ। ਜੋ ਜੀਉਂਦਿਆਂ ਜੀਅ ਪ੍ਰਮਾਤਮਾ ਵਿਚ ਲੀਨ ਹੋਇਆ, ਸੱਚ ਦੇ ਵਿਚ ਲੀਨ ਹੋਇਆ, ਉਹੀ ਸੱਚਖੰਡਿ ਵਾਸੀ ਹੈ। ਸਾਧਨਾ ਕਰਦਿਆਂ ਕਰਦਿਆਂ ਜਿਸ ਦੀ ਸੁਰਤ ਪੰਜਵੇਂ ਖੰਡ ਤੱਕ ਪਹੁੰਚੀ ਹੈ, ਪੰਜਵੇਂ ਖੰਡ ਨੂੰ ਹੀ ਸਾਹਿਬ ਕਹਿੰਦੇ ਹਨ- *ਸਚਖੰਡਿ*-

*ਸਚਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*

ਉਥੇ ਉਸ ਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਪਰੀਪੂਰਨ ਪ੍ਰਮਾਤਮਾ ਸਾਰਿਆਂ 'ਤੇ ਨਿਗਾਹ ਕਰ ਰਿਹਾ ਹੈ, ਸਾਰਿਆਂ 'ਤੇ ਦ੍ਰਿਸ਼ਟੀ ਕਰ ਰਿਹਾ ਹੈ ਅਤੇ ਆਪਣੀ ਦ੍ਰਿਸ਼ਟੀ ਦੇ ਰਾਹੀਂ ਸਾਰਿਆਂ ਨੂੰ ਨਿਹਾਲ ਕਰ ਰਿਹਾ ਹੈ, ਸਾਰਿਆਂ ਨੂੰ ਮਹਾਨ ਬਣਾ ਰਿਹਾ ਹੈ-

*ਤਿਥੈ ਖੰਡ ਮੰਡਲ ਵਰਭੰਡ॥*

ਉਥੇ ਉਸ ਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਅਨੇਕਾਂ ਹੀ ਖੰਡ ਹਨ, ਅਨੇਕਾਂ ਹੀ ਬ੍ਰਹਿਮੰਡ ਹਨ, ਭਾਵ ਖੰਡ ਤੇ ਬ੍ਰਹਿਮੰਡ ਦੇ ਛੋਟੇ-ਛੋਟੇ ਟੁਕੜੇ ਹਨ ਅਤੇ ਉਹਨਾਂ ਸਾਰਿਆਂ ਦੇ ਵਿਚ ਭਗਤ ਹਨ ਤੇ ਭਗਤਾਂ ਦੇ ਵਿਚ ਪ੍ਰਮਾਤਮਾ ਹੈ। ਪ੍ਰਮਾਤਮਾ ਦੀ ਮੇਹਰ ਭਰੀ ਦ੍ਰਿਸ਼ਟੀ ਸਾਰੇ ਪਾਸੇ ਵਿਆਪਕ ਹੋ ਕੇ ਵਿਚ ਵਿਚਰ ਰਹੀ ਹੈ-

*ਜੇ ਕੋ ਕਥੈ ਤ ਅੰਤ ਨ ਅੰਤ॥*

ਹੁਣ ਇਸ ਸਚਖੰਡਿ ਮਈ ਅਵੱਸਥਾ ਦਾ ਕੋਈ ਕਥਨ ਕਰੇ ਤਾਂ ਆਖ਼ਰੀ ਸ਼ਬਦ ਉਹਦੀ ਰਸਨਾ ਤੋਂ ਇਹ ਨਿਕਲੇਗਾ-ਕੋਈ ਅੰਤ ਨਹੀਂ, ਕੋਈ ਅੰਤ ਨਹੀਂ। ਬੇਅੰਤ ਹੈ, ਬੇਅੰਤ ਹੈ, ਬੇਅੰਤ ਹੈ-

*ਤਿਥੈ ਲੋਅ ਲੋਅ ਆਕਾਰ॥*

ਉਥੇ ਕਹੀ ਲੋਕਾਂ ਦੇ ਆਕਾਰ ਦਿਖਾਈ ਦੇਂਦੇ ਹਨ ਭਾਵ ਸਚਖੰਡਿ ਵਿਚ ਪਹੁੰਚ ਕੇ ਮਨੁੱਖ ਨੂੰ ਅਨੇਕਾਂ ਖੰਡਾ ਬ੍ਰਹਿਮੰਡਾਂ ਦਾ ਬੋਧ ਹੁੰਦਾ ਹੈ ਤੇ ਉਸ ਨੂੰ ਪਤਾ ਚੱਲਦਾ ਹੈ ਕਿ ਜੀਵਨ

ਕਈ ਤਰ੍ਹਾਂ ਦਾ ਹੈ, ਜ਼ਿੰਦਗੀ ਕਈ ਤਰ੍ਹਾਂ ਦੀ ਹੈ ਅਤੇ ਕਈ ਜੀਵ ਅਨੇਕਾਂ ਆਕਾਰ ਦੇ ਹਨ, ਅਨੇਕਾਂ ਹੀ ਉਹਨਾਂ ਦੇ ਜੀਉਣ ਦੇ ਜੋ ਢੰਗ ਹਨ ਇਹ ਸਿਰਫ ਉਸ ਦੀ ਸੋਚ ਮੰਡਲ ਵਿਚ ਹੀ ਉਸ ਨੂੰ ਦਿਖਾਈ ਨਹੀਂ ਦੇ ਰਿਹਾ, ਪਰ ਸਚਖੰਡਿ ਵਿਚ ਉਸ ਨੂੰ ਸਭ ਕੁਝ ਦਿਖਾਈ ਦੇ ਰਿਹਾ ਹੈ, ਉਸ ਨੂੰ ਸਭ ਕੁਝ ਮਹਿਸੂਸ ਹੋ ਰਿਹਾ ਹੈ-

*ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥*

ਫਿਰ ਉਸ ਨੂੰ ਐਸਾ ਮਹਿਸੂਸ ਹੁੰਦਾ ਹੈ ਕਿ ਜਿਵੇਂ ਜਿਵੇਂ ਸਾਰਿਆਂ ਉੱਤੇ ਪ੍ਰਮਾਤਮਾ ਹੁਕਮ ਕਰ ਰਿਹਾ ਹੁੰਦਾ ਹੈ, ਤਿਵੇਂ ਤਿਵੇਂ ਜੀਵ ਉਹ ਕੰਮ ਕਰ ਰਹੇ ਹਨ, ਤਿਵੇਂ-ਤਿਵੇਂ ਉਹਨਾਂ ਦਾ ਜੀਵਨ ਦਾ ਢੰਗ ਹੈ। ਸਭ ਕੁਝ ਪ੍ਰਮਾਤਮਾ ਦੇ ਵਿਚ ਹੈ, ਪ੍ਰਮਾਤਮਾ ਸਭ ਜੀਵਾਂ ਦੇ ਵਿਚ ਹੈ ਅਤੇ ਉਸ ਦੀ ਸਤਾ ਦੇ ਨਾਲ ਸਭ ਕੁਝ ਹੋ ਰਿਹਾ ਹੈ। ਇਸੇ ਤਰ੍ਹਾਂ ਦਾ ਸਚਖੰਡਿ ਵਿਚ ਪਹੁੰਚੇ ਹੋਏ ਮਹਾਤਮਾ ਨੂੰ ਬੋਧ ਹੁੰਦਾ ਹੈ, ਉਹਨੂੰ ਮਹਿਸੂਸ ਹੁੰਦਾ ਹੈ-

*ਵੇਖੈ ਵਿਗਸੈ ਕਰਿ ਵੀਚਾਰੁ॥*

ਸਾਰਿਆਂ ਨੂੰ ਵੇਖਕੇ ਸਾਰਿਆਂ ਦੀ ਵਿਚਾਰ ਕਰਕੇ ਪਰੀਪੂਰਨ ਪ੍ਰਮਾਤਮਾ ਵਿਗਸਦਾ ਹੈ, ਖੇੜੇ ਵਿਚ ਆਉਂਦਾ ਹੈ, ਖ਼ੁਸ਼ ਹੁੰਦਾ ਹੈ। ਸਭ ਕੁਝ ਉਸਦੇ ਹੁਕਮ ਵਿਚ ਹੈ ਅਤੇ ਸਭ ਕੁਝ ਉਸਦੀ ਦ੍ਰਿਸ਼ਟੀ ਵਿਚ ਹੈ ਤੇ ਜਿਵੇਂ ਆਪਣੀ ਦ੍ਰਿਸ਼ਟੀ ਵਿਚ ਸਭ ਕੁਝ ਦੇਖਦਾ ਹੈ, ਸਾਹਿਬ ਕਹਿੰਦੇ ਹਨ ਕਿ ਉਹ ਵਿਗਸਦਾ ਹੈ, ਉਹ ਖੇੜੇ ਵਿਚ ਆਉਂਦਾ ਹੈ, ਕਿਉਂਕਿ ਖੇੜਾ ਉਸ ਦਾ ਸੁਭਾਅ ਹੈ, ਵਿਗਾਸ ਉਸ ਦੀ ਜ਼ਿੰਦਗੀ ਹੈ। ਹੁਣ ਇਸ ਸਭ ਕੁਝ ਦਾ ਵਰਨਣ ਕਰਨਾ ਇੰਝ ਹੈ-

*ਨਾਨਕ ਕਥਨਾ ਕਰੜਾ ਸਾਰੁ॥*

ਇਸ ਨੂੰ ਕਥਨ ਕਰਨਾ ਐਸਾ ਹੈ ਜੈਸੇ ਲੋਹਾ ਚਬਾਣਾ ਹੋਵੇ। ਹੁਣ ਕੌਣ ਇਹਨਾਂ ਦੰਦਾਂ ਦੇ ਨਾਲ ਲੋਹਾ ਚਬਾਵੇ-

*ਨਾਨਕ ਕਥਨਾ ਕਰੜਾ ਸਾਰ॥*

ਇਹ ਕਥਨ ਕਰਨਾ ਅਤਿਅੰਤ ਕਰੜਾ ਹੈ, ਅਤਿਅੰਤ ਸਖ਼ਤ ਹੈ। ਕਿੰਨਾ ਕੁ ਸਖ਼ਤ ਹੈ ਸਾਰੁ? ਜਿੰਨਾ ਕਿ ਲੋਹਾ ਸਖ਼ਤ ਹੈ ਤੇ ਜਿਵੇਂ ਲੋਹੇ ਨੂੰ ਮੂੰਹ ਦੇ ਵਿਚ ਪਾਉਣਾ ਤੇ ਚਬਾਣਾ ਕਠਨ ਹੈ, ਬਹੁਤ ਕਠਿਨ ਹੈ, ਇਸ ਤਰ੍ਹਾਂ ਦੀ ਕਰੜੀ ਅਵਸਥਾ ਨੂੰ, ਇਸ ਕਰੜੀ ਗੱਲ ਨੂੰ, ਇਸ ਮਹਾਨ ਗੱਲ ਨੂੰ ਬਿਆਨ ਕਰਨਾ ਆਪਣੀ ਜ਼ਬਾਨ ਦੇ ਰਾਹੀਂ ਕਠਨ ਹੈ। ਜਦ ਵੀ ਕੋਈ ਸਚਖੰਡਿ ਵਿਚ ਪਹੁੰਚਿਆ ਹੈ, ਉਸਨੇ ਇਹੀ ਕਹਿ ਦਿੱਤਾ -

*ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥*

(ਪੰਨਾ ੩੩੪)

*ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥*

*ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥*

(ਪੰਨਾ ੧੩੦੨)

ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ ਕਿ ਨੰਦ ਲਾਲ ਦੇ ਪਾਗਲ ਦਿਲ ਨੂੰ ਲੈਲਾ ਦਾ ਕਿੱਸਾ ਨਾ ਸੁਣਾਉ, ਸੰਸਾਰ ਦਾ ਕਿੱਸਾ ਨਾ ਸੁਣਾਉ। ਮੈਂ ਤਾਂ ਮਜਨੂੰ ਦਾ ਹੀ ਕਿੱਸਾ ਸੁਣ ਕੇ, ਮੈਂ ਤਾਂ ਪ੍ਰਮਾਤਮਾ ਦਾ ਹੀ ਕਿੱਸਾ ਸੁਣ ਕੇ ਪਾਗਲ ਹੋ ਗਿਆ ਹਾਂ। ਹੁਣ ਮੇਰੇ ਮਨ ਵਿਚ ਖਾਹਿਸ਼ ਨਹੀਂ ਰਹੀ ਕਿ ਕੋਈ ਮੈਨੂੰ ਲੈਲਾ ਦੀ ਦਾਸਤਾਨ ਸੁਣਾਵੇ। ਮੈਂ ਤਾਂ ਮਜਨੂੰ ਦੀ ਗੱਲ ਸੁਣ ਕੇ ਹੀ ਜੁੜ ਗਿਆ ਹਾਂ, ਮੈਂ ਤਾਂ ਰੱਬ ਦੀ ਗੱਲ ਸੁਣਕੇ ਹੀ ਰੱਬ ਨਾਲ ਜੁੜ ਗਿਆ ਹਾਂ। ਸੰਸਾਰ ਦੀ ਗੱਲ ਸੁਣਨ ਦੀ ਮੇਰੇ ਵਿਚ ਤਾਕਤ ਨਹੀਂ, ਹੁਣ ਮੇਰੇ ਵਿਚ ਹਿੰਮਤ ਨਹੀਂ ਰਹੀ। ਇਸ ਦੀਵਾਨਗੀ ਵਿਚ ਉਸ ਦੀਵਾਨੀ ਮਈ ਅਵਸਥਾ ਨੂੰ, ਉਸ ਪਾਗਲਮਈ ਅਵਸਥਾ ਨੂੰ, ਉਸ ਸਮਾਧੀ ਲੀਨ ਅਵਸਥਾ ਨੂੰ ਬਿਆਨ ਕਰਨਾ ਇੰਝ ਹੈ, ਸਾਹਿਬ ਕਹਿੰਦੇ ਹਨ, ਜਿਵੇਂ ਦੰਦਾਂ ਦੇ ਨਾਲ ਲੋਹੇ ਨੂੰ ਚਬਾਣਾ ਹੋਵੇ। ਜਿਵੇਂ ਲੋਹਾ ਚਬਾਣਾ ਕਠਿਨ ਹੈ ਤਿਵੇਂ ਸੱਚਖੰਡਿ ਦੀ ਪੂਰਨ ਅਵਸਥਾ ਨੂੰ ਜ਼ਬਾਨ ਨਾਲ ਬਿਆਨ ਕਰਨਾ ਅਤਿਅੰਤ ਕਠਿਨ ਹੈ। ਸਚ ਵਿਚ ਲੀਨ ਹੋਣਾ ਮਨੁੱਖੀ ਜ਼ਿੰਦਗੀ ਦਾ ਨਿਸ਼ਾਨਾ ਹੈ ਅਤੇ ਸੱਚ ਦੀ ਪ੍ਰਾਪਤੀ ਕਰ ਲੈਣਾ ਮਨੁੱਖ ਦੀ ਅੰਤਿਮ ਮੰਜ਼ਿਲ ਹੈ। ਸੱਚ ਸਰੂਪ ਹੋ ਜਾਣਾ ਸਮਝ ਲਉ ਲਕਸ਼ ਦੀ ਪ੍ਰਾਪਤੀ ਹੋ ਗਈ ਤੇ ਸੱਚ ਵਿਚ ਲੀਨ ਹੋਏ ਮਨੁੱਖ ਦੀ ਇਹ ਪਹਿਚਾਣ ਮਿੱਟ ਜਾਏ–

*ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥*

(ਪੰਨਾ ੬੮੭)

ਜੋ ਸੱਚ ਦੇ ਵਿਚ ਲੀਨ ਹੋਇਆ ਹੈ, ਸੰਸਾਰ 'ਤੇ ਆਵਣਾ ਉਸਦਾ ਸਫਲ ਹੋ ਗਿਆ, ਜੀਵਣ ਯਾਤਰਾ ਸਫਲ ਹੋ ਗਈ, ਕਿਉਂਕਿ ਸੱਚ ਵਿਆਪਕ ਹੈ, ਸੱਚ ਤ੍ਰਿਗੁਣ ਅਤੀਤ ਹੈ ਅਤੇ ਸੱਚ ਸਰਬ ਸ਼ਕਤੀਮਾਨ ਹੈ। ਸੱਚ ਦੇ ਵਿਚ ਸਚਿਆਰ ਹੀ ਲੀਨ ਹੋ ਸਕਦਾ ਹੈ। ਸਚਿਆਰ ਹੀ ਕਰਤਾਰ ਦਾ ਰੂਪ ਹੁੰਦਾ ਹੈ। ਨਿਰੰਕਾਰ ਦਾ ਰੂਪ ਹੁੰਦਾ ਹੈ ਤਾਂ ਪਹਿਲੀ ਪਉੜੀ ਦੇ ਵਿਚ ਗੁਰੂ ਬਾਬੇ ਨੇ ਮਨੁੱਖ ਦੀ ਇਸ ਮੂਲ ਸਮੱਸਿਆ ਦਾ ਜ਼ਿਕਰ ਕੀਤਾ ਹੈ -

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*

ਕਿਵੇਂ ਝੂਠ ਦੀ ਕੰਧ ਟੁੱਟੇ ਤੇ ਕਿਵੇਂ ਸਚਿਆਰ ਹੋਇਆ ਮਨੁੱਖ ਸੱਚੇ ਦੇ ਵਿਚ ਲੀਨ ਹੋ ਕੇ ਨਿਰੰਕਾਰੁ ਦਾ ਰੂਪ ਹੋਵੇ, ਸਚਿਆਰ ਦਾ ਰੂਪ ਹੋਵੇ, ਅਨੰਦ ਦਾ ਸੋਮਾ ਬਣੇ ਤੇ ਬਾਕੀ ਦੀਆਂ ਪਉੜੀਆਂ ਵਿਚ ਸਹਿਜੇ ਸਹਿਜੇ ਮਨੁੱਖ ਦੀ ਸੁਰਤ ਨੂੰ ਉੱਚਾ ਕਰਕੇ ਉਥੇ ਲੈ ਜਾਇਆ ਗਿਆ ਜਿਸ ਨੂੰ ਆਖਿਆ ਗਿਆ–

*ਸਚਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥*

ਦਰ ਅਸਲ ਜਪੁਜੀ ਸਾਹਿਬ ਦੇ ਵਿਚ ਮੂਲ ਗੱਲਾਂ ਵੀ ਇਹ ਤਿੰਨ ਹਨ ਕਿ ਕਿਵੇਂ ਮਨੁੱਖ ਸਚਿਆਰ ਹੋਵੇ ਤੇ ਸਚਿਆਰ ਹੋਣ ਦੀ ਮੂਲ ਸਾਧਨਾ ਕੀ ਹੈ ਤੇ ਸਾਧਨਾ ਤੋਂ ਬਾਅਦ ਉਪਲਬੱਧੀ ਕੀ ਹੈ? ਜੱਪ ਸਚ ਦਾ ਹੀ ਕਰਨਾ ਹੈ-

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਸਚਿਆਰ ਹੋਣ ਲਈ, ਸਚਿਆਰ ਵਿਚ ਲੀਨ ਹੋਣ ਲਈ ਜਪ ਰਸਨਾ ਨਾਲ ਕਰਨਾ-

*ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥*
*ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥*

ਜੋ ਜਗਦੀਸ ਦਾ ਇਕ ਨਾਮ ਇਸ ਤਰ੍ਹਾਂ ਰਸਨਾ ਨਾਲ ਉਚਾਰਣ ਕਰਦਾ ਜਾਂਦਾ, ਜਪਦਾ ਜਾਂਦਾ, ਜਪਦਾ ਜਾਂਦਾ, ਸਹਿਜੇ ਸਹਿਜੇ ਸੁਰਤ ਇਕ ਦਿਨ ਉਸ ਟਿਕਾਣੇ 'ਤੇ ਪਹੁੰਚਦੀ ਹੈ, ਜਿਸਨੂੰ ਕਹਿੰਦੇ ਹਨ ਸਚਖੰਡਿ ਤੇ ਜਿਸਦੇ ਵਿਚ ਪਹੁੰਚ ਕੇ ਹੀ ਪਰਮ ਅਨੰਦ ਦੀ ਉਪਲਬੱਧੀ ਹੋ ਜਾਂਦੀ ਹੈ। ਮਨੁੱਖ ਨੂੰ ਆਪਣਾ ਟਿਕਾਣਾ ਮਿਲ ਜਾਂਦਾ ਹੈ। ਜਪੁਜੀ ਸਾਹਿਬ ਜੀ ਦੀ ਮੂਲ ਵਿਆਖਿਆ ਅਤੇ ਪ੍ਰੇਰਨਾ ਇਹੀ ਹੈ ਕਿ ਕਿਸੇ ਢੰਗ ਨਾਲ ਮਨੁੱਖ ਸੱਚ ਵਿਚ ਲੀਨ ਹੋ ਸਕੇ। ਸੱਚ ਹੀ ਪ੍ਰਮਾਤਮਾ ਹੈ, ਸੱਚ ਹੀ ਅਨੰਦ ਹੈ, ਸਚ ਹੀ ਖੇੜਾ ਹੈ, ਸੱਚ ਹੀ ਮਸਤੀ ਹੈ ਅਤੇ ਝੂਠ ਦੁੱਖ ਹੈ, ਝੂਠ ਅੰਧਕਾਰ ਹੈ, ਝੂਠ ਕਲੇਸ਼ ਹੈ। ਜਿਤਨਾ ਝੂਠਾ ਮਨੁੱਖ ਹੋਵੇਗਾ, ਉਤਨਾ ਕਲੇਸ਼ ਵਿਚ ਹੋਵੇਗਾ ਅਤੇ ਜਿਤਨੀ ਮਾਤਰਾ ਵਿਚ ਉਸ ਕੋਲ ਸੱਚ ਹੋਵੇਗਾ, ਉਤਨੀ ਮਾਤਰਾ ਵਿਚ ਉਹਦੇ ਕੋਲ ਸੁੱਖ ਹੋਵੇਗਾ। ਜੇਕਰ ਉਹ ਪੂਰਨ ਤੌਰ 'ਤੇ ਸਚਿਆਰ ਹੋ ਗਿਆ ਤਾਂ ਫੇਰ ਪੂਰਨ ਕਰਮ ਉਸ ਦੇ ਹਿਰਦੇ ਵਿਚ ਬਿਰਾਜਮਾਣ ਹੋ ਕੇ ਉਹ ਪੂਰਨ ਦਾ ਰੂਪ ਹੀ ਹੋ ਜਾਏਗਾ, ਨਿਰੰਕਾਰੁ ਦਾ ਰੂਪ ਹੋ ਜਾਏਗਾ। ਇਸ ਲਈ-

*ਸਚ ਖੰਡਿ ਵਸੈ ਨਿਰੰਕਾਰੁ॥*

ਸਚਖੰਡਿ ਮਈ ਅਵਸਥਾ ਵਿਚ ਉਹਦੇ ਰੋਮ ਰੋਮ ਦੇ ਅੰਦਰ ਨਿਰੰਕਾਰ ਵੱਸਦਾ ਹੈ। ਉਹ ਨਿਰੰਕਾਰ ਦੇ ਵਿਚ ਹੈ, ਨਿਰੰਕਾਰ ਉਸ ਦੇ ਵਿਚ ਹੈ ਅਤੇ ਇਸ ਤਰ੍ਹਾਂ ਦੀ ਅਨੰਦ ਮਈ ਅਵਸਥਾ ਨੂੰ ਮਾਣ ਕੇ ਉਹਨੂੰ ਮਹਿਸੂਸ ਹੁੰਦਾ ਹੈ ਕਿ ਉਸ ਸੱਚ ਦੇ ਵਿਚ ਹੀ ਸਭ ਕੁਝ ਹੈ, ਅਨੰਤ ਦੁਨੀਆਂ ਹੈ, ਬਹੁਤ ਵੱਡਾ ਪਸਾਰਾ ਹੈ।



# ਪਉੜੀ ਅਠੱਤੀਵੀਂ

*ਜਤੁ ਪਾਹਾਰਾ ਧੀਰਜੁ ਸੁਨਿਆਰੁ॥*
*ਅਹਰਣਿ ਮਤਿ ਵੇਦੁ ਹਥੀਆਰੁ॥*
*ਭਉ ਖਲਾ ਅਗਨਿ ਤਪ ਤਾਉ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥*
*ਘੜੀਐ ਸਬਦੁ ਸਚੀ ਟਕਸਾਲ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ॥*
*ਨਾਨਕ ਨਦਰੀ ਨਦਰਿ ਨਿਹਾਲ॥ ੩੮॥*

ਜਪੁਜੀ ਸਾਹਿਬ ਜੀ ਦੀ ਅਠੱਤਵੀਂ ਪਉੜੀ, ਜੋ ਪਉੜੀਆਂ ਦਾ ਉਪ-ਸ਼ਿੰਗਾਰ ਹੈ ਪਉੜੀਆਂ ਦੇ ਰੂਪ ਵਿਚ, ਜਿਸਦੇ ਵਿਚ ਜਪੁਜੀ ਸਾਹਿਬ ਦਾ ਮੂਲ ਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਪਉੜੀ ਦੇ ਵਿਚ ਕਥਨ ਕਰਦੇ ਹਨ। ਸਾਰੀਆਂ ਪਉੜੀਆਂ ਦੇ ਵਿਚ ਮੂਲ ਸਿਖਸ਼ਾ ਤੇ ਦਿਕਸ਼ਾ ਇਹੀ ਸੀ ਕਿ ਕਿਸੇ ਤਰੀਕੇ ਨਾਲ ਮਨ ਨੂੰ ਘੜਿਆ ਜਾਵੇ, ਮਤਿ ਨੂੰ ਘੜਿਆ ਜਾਏ, ਬੁਧਿ ਨੂੰ ਘੜਿਆ ਜਾਏ। ਹੁਣ ਉਸੇ ਦਾ ਹੀ ਵਿਸਥਾਰ ਇਸ ਇਕੋ ਪਉੜੀ ਵਿਚ ਦਿੱਤਾ ਹੈ। ਜਿਹੜੀ ਗੱਲ ਆਪ ਨੇ ਸੈਂਤੀ ਪਉੜੀਆਂ ਵਿਚ ਆਖੀ ਹੈ, ਉਸਦਾ ਸਾਰ, ਉਸਦਾ ਤੱਤ ਇਸ ਅਠੱਤਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਢੰਗ ਨਾਲ ਵਰਨਣ ਕਰਦੇ ਹਨ ਕਿ ਜੇਕਰ ਘੜਨਾ ਹੈ ਮਨ ਨੂੰ ਤਾਂ ਕਿਹੜੀ ਟਕਸਾਲ ਵਿਚ ਘੜੀਏ? ਕਿਥੇ ਘੜੀਏ?

*ਘੜੀਐ ਸਬਦ ਸਚੀ ਟਕਸਾਲ॥*

ਸ਼ਬਦ ਦੀ ਟਕਸਾਲ ਸੱਚ ਦੀ ਜੋ ਟਕਸਾਲ ਹੈ। ਉਥੇ ਘੜਨਾ ਹੈ ਜਿਥੇ ਸ਼ਬਦ ਦਾ ਉਚਾਰਣ ਹੈ, ਸ਼ਬਦ ਦਾ ਜਾਪ ਹੈ, ਸ਼ਬਦ ਦੀ ਵਿਆਖਿਆ ਹੈ, ਸ਼ਬਦ ਦਾ ਜਿੱਥੇ ਵਿਸਥਾਰ ਹੈ, ਸ਼ਬਦ ਹੀ ਸ਼ਬਦ ਹੈ ਜਿਥੇ ਉਸ ਟਕਸਾਲ ਦੇ ਵਿਚ ਇਸ ਮਨ ਨੂੰ ਘੜਨਾ ਹੈ ਭਾਵ ਸ਼ਬਦ ਦੀ ਟਕਸਾਲ ਸਤਿਸੰਗ ਵਿਚ ਇਸ ਮਨ ਨੂੰ ਘੜਨਾ ਹੈ। ਦੁਕਾਨ ਕਿਹੜੀ?

ਹਥਿਆਰ ਕਿਹੜੇ? ਅਹਰਣਿ ਕਿਹੜਾ? ਅਗਨੀ ਤੋਂ ਬਿਨਾਂ ਢਾਲਣਾ ਤੇ ਘਾਲਣਾ ਬਹੁਤ ਔਖਾ ਹੈ ਤਾਂ ਅਗਨੀ ਕਿਹੜੀ? ਇਹ ਸਭ ਕੁਝ ਦਾ ਵਿਸਥਾਰ ਗੁਰੂ ਬਾਬਾ ਜੀ ਇੰਝ ਕਰਦੇ ਹਨ-

*ਜਤੁ ਪਹਾਰਾ*

ਸੁਨਿਆਰ ਦੀ ਦੁਕਾਨ ਜਿਥੇ ਅਨੇਕਾਂ ਜ਼ੇਵਰ ਘੜੇ ਹੋਏ ਹਨ। ਸਾਹਿਬ ਕ਼ਹਿੰਦੇ ਹਨ ਕਿ ਤੂੰ ਜਤੁ ਦੀ ਪਾਹਾਰਾ ਬਣਾ ਭਾਵ ਤੂੰ ਆਪਣੇ ਪੰਜੇ ਇੰਦਰਿਆਂ ਨੂੰ ਕਾਬੂ ਦੇ ਵਿਚ ਰੱਖ। ਜਤੁ ਕੀ ਹੈ? ਸਹੀ ਵੇਖਣਾ, ਸਹੀ ਬੋਲਣਾ, ਸਹੀ ਸੁਣਨਾ ਅਤੇ ਸੱਚ ਸੁੰਘਣਾ ਤੇ ਸੱਚ ਹੀ ਸਪਰਸ਼ ਕਰਨਾ ਤੇ ਸੱਚ ਨੂੰ ਹੀ ਸੋਚਣਾ। ਬਸ ਇਹ ਜਤੁ ਹੈ, ਬਾਕੀ ਕੋਈ ਜਤੀ ਨਹੀਂ ਜਗਤ ਵਿਚ।

*ਬਿੰਦੁ ਰਾਖਿ ਜੌ ਤਰੀਐ ਭਾਈ॥ ਖੁਸਰੈ ਕਿਉ ਨ ਪਰਮ ਗਤਿ ਪਾਈ॥*

(ਪੰਨਾ ੩੨੪)

ਜੇਕਰ ਬਿੰਦ ਨੂੰ ਸਰੀਰ ਵਿਚ ਧਾਰਣ ਕਰਕੇ ਤੇ ਜਤਨਾਂ ਨਾਲ ਉਸਨੂੰ ਠਹਿਰਾਇਆ ਜਾਏ ਤਾਂ ਭਗਤ ਕਬੀਰ ਜੀ ਕਹਿੰਦੇ ਹਨ ਕਿ ਖੁਸਰਾ ਵੀ ਫੇਰ ਜਤੀ ਹੈ ਕਿਉਂਕਿ ਉਹ ਵੀ ਬਿੰਦ ਨੂੰ ਸਰੀਰ ਦੇ ਵਿਚ ਰੱਖ ਲੈਂਦਾ ਹੈ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫ਼ੈਸਲਾ ਕਿ ਇਸ ਤਲ 'ਤੇ ਬਿੰਦ ਨੂੰ ਸਰੀਰ ਦੇ ਵਿਚ ਰੱਖਿਆ ਹੀ ਨਹੀਂ ਜਾ ਸਕਦਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਉਹ ਜਤੀ ਜਤੀ ਨਹੀਂ, ਜੋ ਜਗਤ ਦੀ ਦ੍ਰਿਸ਼ਟੀ ਦੇ ਵਿਚ ਜਤੀ ਗਿਣਿਆ ਜਾਂਦਾ ਹੈ। ਗ੍ਰਹਿਸਤ ਦਾ ਤਿਆਗ ਕਰ ਦੇਣਾ ਤੇ ਤਿਆਗ ਦਾ ਮਾਰਗ ਗੁਰੂ ਨਾਨਕ ਦਾ ਮਾਰਗ ਨਹੀਂ ਹੈ। ਤਿਆਗੀ ਭਰਿਸ਼ਟ ਹੋ ਸਕਦਾ ਹੈ। ਜਿਸ ਨੇ ਗ੍ਰਹਿਣ ਕੀਤਾ ਹੋਇਆ ਹੈ, ਉਸਨੂੰ ਕੀ ਭਰਿਸ਼ਟ ਕਰੋਗੇ। ਇਸ ਵਾਸਤੇ ਜੋਗ ਭਰਿਸ਼ਟ ਸ਼ਬਦ ਸਾਡੇ ਦੇਸ਼ ਵਿਚ ਬੜਾ ਪ੍ਰਚਲਿਤ ਹੈ। ਫਲਾਨਾ ਜੋਗੀ ਭਰਿਸ਼ਟ ਹੋ ਗਿਆ, ਫਲਾਨਾ ਤਿਆਗੀ ਭਰਿਸ਼ਟ ਹੋ ਗਿਆ, ਪਰ ਜੋ ਕਿਰਤ ਕਰਦਾ ਤੇ ਜਿਸ ਦੇ ਕੋਲ ਧਨ ਹੈ ਉਸਨੂੰ ਧਨ ਦੇ ਕੇ ਕਿਵੇਂ ਭਰਿਸ਼ਟ ਕਰੋਗੇ। ਜੋ ਗ੍ਰਹਿਸਤੀ ਹੈ, ਜਿਸਦੇ ਕੋਲ ਨਾਰੀ ਹੈ, ਉਸਨੂੰ ਨਾਰੀ ਦਾ ਰੂਪ ਦਿਖਾ ਕੇ ਕਿਸ ਤਰ੍ਹਾ ਭਰਿਸ਼ਟ ਕਰੋਗੇ। ਇਸ ਵਾਸਤੇ ਗੁਰੂ ਨਾਨਕ ਦਾ ਮਾਰਗ ਉਹ ਮਾਰਗ ਹੈ, ਜਿਸਨੂੰ ਸਹੀ ਢੰਗ ਨਾਲ ਅਪਣਾਇਆਂ ਮਨੁੱਖ ਭਰਿਸ਼ਟ ਨਹੀਂ ਹੋਵੇਗਾ। ਭਰਿਸ਼ਟ ਤਾਂ ਉਹੀ ਹੋਵੇਗਾ ਜਿਸ ਨੇ ਤਿਆਗ ਕੀਤਾ ਤੇ ਤਿਆਗ ਜਿਸ ਚੀਜ਼ ਦਾ ਕੀਤਾ, ਉਸਦਾ ਲੋਭ ਦੇ ਕੇ, ਉਸਦਾ ਰੂਪ ਸਵਾਰ ਕੇ ਮਨੁੱਖ ਭਰਿਸ਼ਟ ਕੀਤਾ ਜਾ ਸਕਦਾ ਹੈ। ਅੱਜ ਤਕ ਇਸ ਤਰ੍ਹਾਂ ਦੇ ਕਈ ਤਿਆਗੀ ਭਰਿਸ਼ਟ ਹੁੰਦੇ ਆਏ ਹਨ ਅਤੇ ਹੁੰਦੇ ਰਹਿਣਗੇ, ਕਿਉਂਕਿ ਇਹ ਪ੍ਰਾਕ੍ਰਿਤੀ ਦੇ ਨਿਯਮ ਤੋਂ ਉਲਟ ਗੱਲ ਹੈ। ਸਾਹਿਬ ਕਹਿੰਦੇ ਹਨ ਜਤੁ ਦੀ ਤੂੰ ਪਹਾਰਾ ਬਣ ਤਾਂ ਜਤ ਤੋਂ ਮੁਰਾਦ-

*ਮਿਥਿਆ ਨਾਹੀ ਰਸਨਾ ਪਰਸ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ॥*

ਜ਼ਬਾਨ ਤੋਂ ਮਿਥਿਆ ਵਾਕ ਨਹੀਂ ਬੋਲਣੇ। ਜ਼ਬਾਨ ਨੂੰ ਕਾਬੂ ਵਿਚ ਰੱਖਣਾ। ਸ਼ੇਖ ਸਾਅਦੀ ਸਾਹਿਬ ਕਹਿੰਦੇ ਹਨ ਕਿ ਜਿਥੇ ਮੇਰੇ ਬੋਲਣ ਤੋਂ ਬਿਨਾਂ ਕੰਮ ਚੱਲਦਾ ਹੋਵੇ, ਉਥੇ ਮੈਨੂੰ ਹਰਗਿਜ਼ ਨਹੀਂ ਬੋਲਣਾ ਚਾਹੀਦਾ। ਉਥੇ ਮੇਰਾ ਬੋਲਣਾ ਸਮਝ ਲਉ ਜਤੁ ਦਾ ਤਿਆਗ ਹੈ, ਕਿਉਂਕਿ ਲੋੜ ਨਹੀਂ। ਜਿਥੇ ਮੇਰੇ ਬੋਲਣ ਦੀ ਲੋੜ ਨਹੀਂ, ਉਥੇ ਮੈਨੂੰ ਨਹੀਂ ਬੋਲਣਾ ਚਾਹੀਦਾ, ਪਰ ਜਿਥੇ ਮੈਂ ਦੇਖਾਂ ਕਿ ਇਕ ਅੰਨ੍ਹਾ ਹੈ। ਉਸਦੇ ਅੱਗੇ ਖੂਹ ਹੈ, ਫਿਰ ਵੀ ਮੈਂ ਚੁੱਪ ਰਹਿ ਜਾਵਾਂ। ਮੇਰਾ ਚੁੱਪ ਰਹਿ ਜਾਣਾ ਇਕ ਗੁਨਾਹ ਹੋਵੇਗਾ, ਪਾਪ ਹੋਵੇਗਾ ਉਥੇ ਮੈਨੂੰ ਬੋਲਣਾ ਚਾਹੀਦਾ ਹੈ ਕਿ ਅੱਗੇ ਖੂਹ ਹੈ। ਐ ਮਨੁੱਖਾ ! ਰੁੱਕ ਜਾ। ਪਰ ਬੰਦਾ ਸੁਜਾਖਾ ਹੈ। ਉਸਨੂੰ ਸਭ ਕੁਝ ਦਿਖਾਈ ਦੇ ਰਿਹਾ ਹੈ ਤੇ ਫੇਰ ਮੈਂ ਰੌਲਾ ਪਾਵਾਂ ਕਿ ਅੱਗੇ ਖੂਹ ਹੈ, ਅੱਗੇ ਖੂਹ ਹੈ। ਇਹ ਮਿਥਿਆ ਬੋਲਣਾ ਤੇ ਜਤੀ ਬੰਦਾ ਉੱਨਾ ਹੀ ਬੋਲਦਾ ਹੈ ਜਿਤਨੀ ਲੋੜ ਹੈ, ਉਹੀ ਸੁਣਦਾ ਹੈ, ਜੋ ਜੀਵਨ ਲਈ ਲਾਭਕਾਰੀ ਹੈ। ਉਹ ਕੁਝ ਵੇਖਦਾ ਹੈ ਜਿਸਦੇ ਨਾਲ ਜ਼ਿੰਦਗੀ ਦੀ ਤਾਮੀਰ ਹੋਵੇ ਅਤੇ ਉਹੀ ਕੁਝ ਸਪੱਸ਼ਟ ਕਰਦਾ ਹੈ ਜਿਸਦੇ ਨਾਲ ਅਪਵਿੱਤਰਤਾ ਨਾ ਹੋਵੇ ਅਤੇ ਉਹੀ ਕੁਝ ਸੋਚਦਾ ਹੈ, ਜਿਸਦੇ ਨਾਲ ਸੋਚਣੀ ਬੁਲੰਦੀਆਂ ਨੂੰ ਛੂਹੇ, ਸੁਰਤ ਉੱਚੀ ਹੋਵੇ, ਜਤੀ ਦੇ ਇਹ ਲੱਛਣ ਹਨ ਤਾਂ ਸਾਹਿਬ ਕਹਿੰਦੇ ਹਨ ਕਿ ਜਤ ਦੀ ਪਹਾਰਾ ਬਣਾਈ ਜਾਏ ਸੁਨਿਆਰ ਦੀ ਦੁਕਾਨ, ਸੁਨਿਆਰਾ ਕੌਣ ਹੋਵੇ-

*ਧੀਰਜੁ ਸੁਨਿਆਰੁ॥*

ਧੀਰਜ ਨੂੰ ਸੁਨਿਆਰੁ ਬਣਾਇਆ ਜਾਏ। ਜਲਦਬਾਜ਼ੀ ਤੇ ਕਾਹਲੀ ਤਬੀਅਤ ਰੱਖਣ ਵਾਲੇ ਮਨੁੱਖ ਦੇ ਕੋਲੋਂ ਅਨੇਕਾਂ ਭੁੱਲਾਂ ਹੁੰਦੀਆਂ ਹਨ। ਜਲਦਬਾਜ਼ੀ ਵਿਚ ਗਿਆਨ ਤੇ ਧਿਆਨ ਮਨੁੱਖ ਦਾ ਗਹਿਰਾ ਨਹੀਂ ਜਾਂਦਾ। ਜਲਦੀ-ਜਲਦੀ ਵਿਚ ਅਕਸਰ ਦੇਖਿਆ ਗਿਆ ਹੈ ਕਿ ਮਨੁੱਖ ਕਾਫ਼ੀ ਕੁਝ ਭੁੱਲ ਜਾਂਦਾ ਹੈ। ਬਹੁਤ ਜਲਦੀ ਦੇ ਵਿਚ ਹੋਵੇ ਜ਼ਰੂਰੀ ਤੋਂ ਜ਼ਰੂਰੀ ਕਾਗਜ਼ਾਤ ਜਾਂ ਵਸਤੂਆਂ ਮਨੁੱਖ ਅਕਸਰ ਭੁੱਲ ਜਾਂਦੇ ਹਨ। ਕਾਰਣ ਕਿ ਜਲਦੀ ਦੇ ਵਿਚ ਧਿਆਨ ਮ[illegible] ਗਹਿਰਾਈ ਦੇ ਵਿਚ ਨਹੀਂ ਜਾਂਦਾ। ਇਸ ਵਾਸਤੇ ਦੁਨੀਆਂ ਦੇ ਸਾਰੇ ਧਰਮ ਗ੍ਰੰਥਾਂ [illegible] ਮਹਾਂਪੁਰਸ਼ਾਂ ਨੇ ਧੀਰਜ ਨੂੰ, ਠਹਿਰਾਉ ਨੂੰ ਬਹੁਤ ਵੱਡਾ ਮਾਣ ਦਿੱਤਾ ਤੇ ਜਲਦਬਾਜ਼ੀ ਨੂੰ, ਕਾਹਲੀ ਤਬੀਅਤ ਨੂੰ ਅਕਸਰ ਆਖਿਆ ਜਾਂਦਾ ਹੈ ਕਿ ਇਹ ਦੈਂਤਾਂ ਦੇ ਲੱਛਣ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦਾ ਬੜਾ ਸਪੱਸ਼ਟ ਰੂਪ ਦੇ ਵਿਚ ਫੁਰਮਾਣ ਹੈ ਕਿ ਜਲਦਬਾਜ਼ੀ ਕਰਨਾ ਸ਼ੈਤਾਨਾਂ ਦਾ ਕੰਮ ਹੈ, ਕਿਉਂਕਿ ਜਲਦਬਾਜ਼ੀ ਦੇ ਵਿਚ ਕੰਮ ਦੀ ਗਹਿਰਾਈ ਵਿਚ ਮਨੁੱਖ ਝਾਤ ਮਾਰ ਨਹੀਂ ਸ[illegible] ਉਲਟਾ ਹੀ ਹੋਵੇਗਾ, ਗ਼ਲਤ ਹੋਵੇਗਾ, ਅਨਰਥ ਹੋਵੇਗਾ ਤੇ ਧੀਰਜ ਨੂੰ ਸੁਨਿਆ[illegible] ਹਰ ਗੱਲ ਨੂੰ ਠਹਿਰਾਉ ਨਾਲ, ਧਿਆਨ ਦੀ ਇਕਾਗਰਤਾ ਨਾਲ, ਗਹਿਰਾਈ ਨਾਲ, ਦੂਰ ਦ੍ਰਿਸ਼ਟੀ ਨਾਲ ਕਰਨਾ, ਮਹਾਰਾਜ ਕਹਿੰਦੇ ਹਨ-

*ਮੁੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*

ਆਸਾ ਦੀ ਵਾਰ ਦੀ ਬੜੀ ਸੁੰਦਰ ਪੰਗਤੀ ਹੈ। ਐ ਬੰਦੇ! ਕਦਮ ਇਕ ਚੱਲ ਤੇ ਦ੍ਰਿਸ਼ਟੀ ਸੌ ਕਦਮਾਂ 'ਤੇ ਰੱਖ ਬਈ ਤੇਰਾ ਇਕ ਕਦਮ ਆਪੇ ਪਹੁੰਚੇਗਾ। ਤੂੰ ਮੰਜ਼ਿਲ ਦੀ ਤਰਫ ਵੀ ਧਿਆਨ ਰੱਖ ਅਤੇ ਇਹ ਤਾਂ ਹੀ ਧਿਆਨ ਰੱਖਿਆ ਜਾ ਸਕਦਾ ਹੈ ਕਿ ਬੰਦੇ ਦੇ ਅੰਦਰ ਧੀਰਜ ਹੋਵੇ। ਮਹਾਰਾਜ ਕਹਿੰਦੇ ਹਨ ਕਿ ਜਤ ਦੀ ਹੋਵੇ ਪਹਾਰਾ ਤੇ ਧੀਰਜ ਸੁਨਿਆਰ ਹੋਵੇ। ਘੜਨਾ ਤਾਂ ਮਨ ਹੋਇਆ। ਕਿਵੇਂ ਘੜੀਏ-

*ਅਹਰਣਿ ਮਤਿ ਵੇਦੁ ਹਥਿਆਰੁ॥*

ਅਹਰਣਿ ਜਿਸਦੇ ਉੱਤੇ ਰੱਖਕੇ ਤੇ ਹਥੌੜਿਆਂ ਦੀ ਚੋਟ ਨਾਲ ਸੁਨਿਆਰਾ ਸੋਨੇ ਨੂੰ ਘੜਦਾ ਹੈ ਤੇ ਕੰਚਨ ਇਹ ਸੋਨਾ ਸਾਡਾ ਹਿਰਦਾ ਹੈ, ਸਾਡਾ ਮਨ ਹੈ, ਪਰ ਹੈ ਅਣਘੜਿਆ ਤੇ ਅਣਘੜਿਆ ਦੇਖਣ ਦੇ ਕਾਬਲ ਨਹੀਂ ਹੁੰਦਾ। ਅਣਘੜਿਆ ਖ਼ੂਬਸੂਰਤ ਨਹੀਂ ਹੁੰਦਾ। ਸਾਹਿਬ ਕਹਿੰਦੇ ਹਨ ਕਿ ਘੜਿਆ ਹੋਇਆ ਮਨ ਤਾਂ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ।

*ਮਨ ਤੂੰ ਜੋਤਿ ਸਰੂਪ ਹੈ ਆਪਣਾ ਮੂਲ ਪਛਾਣੁ॥*

ਘੜਿਆ ਹੋਇਆ ਮਨ ਭਗਵਾਨ ਹੈ, ਅਣ-ਘੜਿਆ ਮਨ ਸ਼ੈਤਾਨ ਹੈ। ਬਸ ਇਹ ਹਕੀਕਤ ਹੈ ਤਾਂ *ਅਹਰਣਿ ਮਤਿ* ਸੋਚਣ ਸ਼ਕਤੀ, ਵਿਚਾਰ ਸ਼ਕਤੀ ਇਹਨੂੰ ਅਹਰਣਿ ਬਣਾ ਤੇ *ਵੇਦੁ ਹਥਿਆਰੁ॥* ਵੇਦੁ ਐਥੇ ਇਕ ਵਚਨ ਹੈ, ਬਹੁ ਵਚਨ ਨਹੀਂ। ਤਾਂ ਵੇਦੁ ਦੇ ਅਰਥ ਹੁੰਦੇ ਹਨ- ਚਾਰ ਵੇਦ, ਪਰ ਕਿਉਂਕਿ ਦਦੇ ਥੱਲੇ ਔਂਕੜ ਹੈ ਤੇ ਇਹ ਇਕ ਵਚਨ ਹੈ ਅਤੇ ਕਿਉਂਕਿ ਇਕ ਵਚਨ ਹੈ, ਇਸ ਵਾਸਤੇ ਇਸਦਾ ਅਰਥ ਹੈ ਗਿਆਨ।

*ਅਹਰਣਿ ਮਤਿ ਵੇਦੁ ਹਥਿਆਰੁ॥*

ਗਿਆਨ ਨੂੰ ਹਥੌੜਾ ਬਣਾ ਤੇ ਮਤਿ ਨੂੰ ਅਹਰਣਿ ਬਣਾ, ਧੀਰਜ ਨੂੰ ਸੁਨਿਆਰ ਬਣਾ ਤੇ ਜਤੁ ਸਤ ਨੂੰ ਪਹਾਰਾ ਬਣਾ, ਸੁਨਿਆਰੇ ਦੀ ਦੁਕਾਨ ਬਣਾ। ਹੋਰ ਅਗਨੀ ਕਿਹੜੀ ਹੋਵੇ ? ਕੁਠਾਲੀ ਕਿਹੜੀ ਹੋਵੇ ਤੇ ਢਾਲਣਾ ਕਿਸ ਤਰ੍ਹਾਂ ਹੈ ? ਘੜਨਾ ਕਿਸ ਤਰ੍ਹਾਂ ਹੈ ? ਤਾਂ ਸਤਿਗੁਰੂ ਅੱਗੇ ਦੱਸਦੇ ਹਨ –

*ਭਉ ਖਲਾ ਅਗਨਿ ਤਪ ਤਾਉ॥*

ਪੁਰਾਣੀ ਕੁਠਾਲੀ ਜਿਸਦੇ ਵਿਚ ਕੋਲੇ ਪਾ ਕੇ ਤੇ ਧੋਕਰੀ ਨਾਲ ਹਵਾ ਦੇ ਕੇ ਕੋਲਿਆਂ ਦੇ ਵਿਚ ਅਗਨੀ ਨੂੰ ਪ੍ਰਜ੍ਵਲਤ ਕੀਤਾ ਜਾਂਦਾ ਹੈ, ਭੜਕਾਇਆ ਜਾਂਦਾ ਹੈ, ਤਾਂ ਉਹ ਧੋਕਰੀ ਕਿਹੜੀ ਬਣਾਣੀ ਹੈ ? ਸਾਹਿਬ ਕਹਿੰਦੇ ਹਨ –

*ਭਉ ਖਲਾ*

ਧੋਕਰੀ ਬਣਾ ਤੂੰ ਭਉ ਦੀ। ਦਰਅਸਲ ਜਿਥੇ ਪ੍ਰਮਾਤਮਾ ਦਾ ਭੈਅ ਨਹੀਂ, ਉਥੇ ਜਗਤ

ਦਾ ਭੈਅ ਹੋਵੇਗਾ। ਜਿਥੇ ਪ੍ਰਮਾਤਮਾ ਦਾ ਭੈਅ ਨਹੀਂ ਹਕੀਕਤ ਹੈ ਉਥੇ ਧੀਰਜ ਨਹੀਂ ਹੋ ਸਕਦਾ ਅਤੇ ਜਿਥੇ ਪ੍ਰਮਾਤਮਾ ਦਾ ਭੈਅ ਨਹੀਂ, ਉਥੇ ਭਾਉ ਨਹੀਂ ਹੋ ਸਕਦਾ। ਜਿਥੇ ਭੈਅ ਨਹੀਂ, ਉਥੇ ਭਗਤੀ ਤਾਂ ਬਹੁਤ ਹੀ ਦੂਰ ਹੈ।

*ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ॥*

(ਪੰਨਾ ੭੮੮)

ਪਰ ਇਕ ਹਕੀਕਤ ਹੈ ਕਿ ਜਗਤ ਮੈਲਾ ਹੈ? ਜਗਤ ਦਾ ਭੈਅ ਵੀ ਮੈਲਾ ਹੈ। ਪ੍ਰਮਾਤਮਾ ਨਿਰਮਲ ਹੈ, ਸਵੱਛ ਹੈ। ਉਸ ਦਾ ਭੈਅ ਵੀ ਨਿਰਮਲ ਹੈ, ਸਵੱਛ ਹੈ।

*ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥*

(ਪੰਨਾ ੭੭੪)

ਗੁਰੂ ਰਾਮਦਾਸ ਜੀ ਮਹਾਰਾਜ ਦਾ ਫੁਰਮਾਣ ਹੈ – ਅਸੀਂ ਰਾਮ ਦੇ ਗੁਣ ਗਾਂਦਿਆਂ ਗਾਂਦਿਆਂ ਨਿਰਮਲ ਭਉ ਨੂੰ ਪ੍ਰਾਪਤ ਹੋ ਗਏ ਹਾਂ ਅਤੇ ਜਿਸ ਦਿਨ ਦਾ ਨਿਮਰਲ ਭਉ ਪ੍ਰਾਪਤ ਹੋਇਆ, ਹਿਰਦਾ ਸ਼ੁੱਧ ਹੋ ਗਿਆ, ਪਵਿੱਤਰ ਹੋ ਗਿਆ। ਜਗਤ ਦਾ ਭੈਅ ਹਿਰਦੇ ਨੂੰ ਮੈਲਾ ਰੱਖਦਾ ਹੈ, ਪ੍ਰਮਾਤਮਾ ਦਾ ਭੈਅ ਹਿਰਦੇ ਨੂੰ ਨਿਰਮਲ ਕਰ ਛੱਡਦਾ ਹੈ। ਸਿਰਫ਼ ਨਿਰਮਲ ਹੀ ਨਹੀਂ ਕਰਦਾ, ਸਗੋਂ ਜਗਤ ਦੇ ਸਾਰੇ ਭੈਅ ਵੀ ਮਿੱਟ ਜਾਂਦੇ ਹਨ –

*ਨਿਰਭਉ ਜਪੈ ਸਗਲ ਭਉ ਮਿਟੈ॥*

ਜਗਤ ਦੇ ਸਾਰੇ ਡਰ ਦੂਰ ਹੋ ਜਾਂਦੇ ਹਨ। ਐਸਾ ਮਨੁੱਖ ਨਿਰਭਉ ਹੋ ਕੇ ਵਿਚਰਦਾ ਹੈ, ਕਿਉਂਕਿ ਸਾਰਿਆਂ ਦੇ ਵਿਚ ਉਸ ਨੂੰ ਫਿਰ ਆਪਣੀ ਹੀ ਅੰਸ਼ ਦਿਖਾਈ ਦਿੰਦੀ ਹੈ। ਤਾਂ ਸਾਹਿਬ ਕਹਿੰਦੇ ਹਨ – ਧੋਕਰੀ ਬਣਾਵੇ ਭਾਉ ਦੀ। ਭਾਵ ਪ੍ਰਮਾਤਮਾ ਦੇ ਭੈ ਦੀ, ਕਾਨੂੰਨ ਦੀ ਨੀਤੀ ਦੀ, ਪੁਲਿਸ ਦੀ ਅਤੇ ਇਹ ਬੜੀਆਂ ਬੜੀਆਂ ਤੋਪਾਂ ਤੇ ਤਲਵਾਰਾਂ ਦੀ, ਇਸ ਵਾਸਤੇ ਲੋੜ ਪੈ ਗਈ। ਪ੍ਰਮਾਤਮਾ ਦੇ ਭੈਅ ਦੇ ਵਿਚ ਜੀਣ ਲੱਗ ਪਿਆ ਤਾਂ ਉਸ ਦਿਨ ਜ਼ਮੀਨ 'ਤੇ ਜੇਲ੍ਹਖ਼ਾਨੇ ਨਹੀਂ ਰਹਿਣਗੇ, ਪੁਲਿਸ ਨਹੀਂ ਰਹੇਗੀ। ਅਦਾਲਤਾਂ ਨਹੀਂ ਰਹਿਣਗੀਆਂ, ਹਥਿਆਰ ਨਹੀਂ ਰਹਿਣਗੇ, ਤੋਪਾਂ ਨਹੀਂ ਰਹਿਣਗੀਆਂ, ਕਿਉਂਕਿ ਪ੍ਰਮਾਤਮਾ ਦੇ ਭੈਅ ਨੇ ਹਿਰਦਾ ਇਤਨਾ ਸਵੱਛ ਕਰ ਦੇਣਾ ਹੈ ਕਿ ਉਹ ਆਪਣਾ ਹੱਕ ਕਿਸੇ ਨੂੰ ਦੇਵੇਗਾ ਨਹੀਂ ਅਤੇ ਕਿਸੇ ਦਾ ਹੱਕ ਉਸ ਨੇ ਖੋਹਣਾ ਵੀ ਨਹੀਂ ਤਾਂ ਅਦਾਲਤਾਂ ਦੀ ਕੀ ਲੋੜ, ਕਾਨੂੰਨ ਦੀ ਕੀ ਲੋੜ। ਕਿਉਂਕਿ ਪ੍ਰਮਾਤਮਾ ਦਾ ਭੈਅ ਹੈ ਨਹੀਂ ਤੇ ਸਿਰਫ਼ ਭੈਅ ਹੈ ਜਗਤ ਦਾ ਤੇ ਜਗਤ ਮੈਲਾ ਤੇ ਜਗਤ ਦਾ ਭੈਅ ਵੀ ਮੈਲਾ ਹੈ। ਇਹ ਆਪਣਾ ਹੱਕ ਤੇ ਖੋਂਹਦਾ ਹੈ, ਪਰਾਇਆ ਹੱਕ ਵੀ ਖੋਂਹਦਾ ਹੈ। ਆਪਣੇ ਹੱਕ ਨੂੰ ਤੇ ਦਬਾ ਕੇ ਰੱਖਦਾ ਹੈ, ਪਰ ਦੂਜੇ ਦਾ ਵੀ ਖੋਹ ਲੈਂਦਾ ਹੈ। ਪਰ ਪੁਲੀਸ ਦੀ ਲੋੜ ਪੈ ਗਈ, ਤੋਪਾਂ ਦੀ ਲੋੜ ਪੈ ਗਈ, ਮਿਲਟਰੀ ਦੀ ਲੋੜ ਪੈ ਗਈ, ਅਦਾਲਤਾਂ ਦੀ ਲੋੜ ਪੈ ਗਈ ਅਤੇ ਇਸ ਸਭ ਕੁਝ ਦੀ ਹੋਂਦ ਨੇ ਯਕੀਨ ਜਾਣੋਂ ਮਨੁੱਖੀ

ਦੁਨੀਆਂ ਨੂੰ ਨਰਕ ਬਣਾ ਕੇ ਰੱਖ ਦਿੱਤਾ ਹੈ। ਧਰਤੀ ਉਸ ਦਿਨ ਸਵਰਗ ਬਣੇਗੀ, ਜਿਸ ਦਿਨ ਇਹ ਸਭ ਕੁਝ ਖ਼ਤਮ ਹੋਵੇਗਾ। ਇਹ ਸਭ ਕੁਝ ਤਾਂ ਖ਼ਤਮ ਹੋਵੇਗਾ ਜੇਕਰ ਮਨੁੱਖ ਪ੍ਰਮਾਤਮਾ ਦੇ ਭੈਅ ਵਿਚ ਜੀਉਣਾ ਸ਼ੁਰੂ ਕਰੇ ਤੇ ਪ੍ਰਮਾਤਮਾ ਨੂੰ ਹੀ ਰਾਜਾ ਮੰਨ ਲਵੇ ਜਿਵੇਂ ਕਿ ਭਗਤ ਕਬੀਰ ਕਹਿੰਦੇ ਹਨ -

*ਕੋਊ ਹਰਿ ਸਮਾਨਿ ਨਹੀ ਰਾਜਾ॥*
*ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥*

(ਪੰਨਾ ੮੫੬)

ਕੇਵਲ ਪ੍ਰਮਾਤਮਾ ਹੀ ਰਾਜਾ ਹੈ। ਇਕੋ ਹੀ ਉਹ ਰਾਜਾ ਹੈ ਅਤੇ ਉਸ ਇਕ ਰਾਜੇ ਦਾ ਮੈਂ ਭੈਅ ਆਪਣੇ ਅੰਦਰ ਧਾਰਨ ਕੀਤਾ ਹੈ। ਪਾਵਨ ਹੋ ਗਿਆ ਹਾਂ ਪਵਿੱਤਰ ਹੋ ਗਿਆ ਹਾਂ। ਹੁਣ ਮੈਂ ਕਿਸੇ ਦਾ ਹੱਕ ਨਹੀਂ ਖੋਂਹਦਾ ਅਤੇ ਆਪਣੇ ਹੱਕ 'ਤੇ ਹੀ ਕਾਇਮ ਹਾਂ। ਸਾਹਿਬ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਜਿਹੜਾ ਭੈਅ ਹੈ, ਇਹ ਬਣਾਵੇ ਧੋਕਰੀ ਤੇ ਅੱਗ ਕਿਹੜੀ ਹੋਵੇ ? ਕੋਇਲੇ ਕਿਹੜੇ ਹੋਣ ? ਅਗਨੀ ਕਿਹੜੀ ਹੋਵੇ ?

*ਅਗਨਿ ਤਪੁ ਤਾਉ॥*

ਤੱਪ ਦੀ ਅਗਨ। ਅੰਮ੍ਰਿਤ ਵੇਲੇ ਉਠਣਾ ਤੱਪ ਹੈ, ਵਾਹਿਗੁਰੂ ਵਾਹਿਗੁਰੂ ਦਾ ਜਾਪ ਤੱਪ ਹੈ, ਸੇਵਾ ਤੱਪ ਹੈ, ਗੁਰੂ ਸੇਵਾ ਤਪਾਂ ਸਿਰ ਤੱਪ ਹੈ। ਸਾਰ ਹੈ ਕਿ ਜਿਤਨੀ ਵੀ ਧਾਰਮਿਕ ਸਾਧਨਾ ਹੈ, ਇਸਨੂੰ ਕਹਿੰਦੇ ਹਨ ਤੱਪ ਤੇ ਤੱਪ ਦੀ ਜੋ ਅਗਨਿ ਹੈ ਵਾਸਤਵਿਕ ਉਹ ਬ੍ਰਹਮ ਅਗਨਿ ਹੈ। ਅਸਲ ਵਿਚ ਉਹ ਹੀ ਪ੍ਰਮਾਤਮਾ ਦੀ ਅਗਨਿ ਹੈ, ਜਿਸ ਦਾ ਜ਼ਿਕਰ ਭਗਤ ਕਬੀਰ ਨੇ ਕੀਤਾ ਹੈ -

*ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥*

(ਪੰਨਾ ੧੧੬੧)

ਜਿਸਨੂੰ ਜੋਗੀਆਂ ਨੇ ਯੋਗਾ ਅਗਨਿ ਕਰਕੇ ਆਖਿਆ ਹੈ। ਇਹ ਹਕੀਕਤ ਹੈ, ਇਹ ਬਹੁਤ ਵੱਡੀ ਸਚਾਈ ਹੈ ਕਿ ਜਗਤ ਦੇ ਵਿਚ ਜੋ ਸ਼ਕਤੀ ਹੈ ਉਹ ਅਗਨੀ ਹੈ। ਜੇਕਰ ਸੂਰਜ ਠੰਡਾ ਪੈ ਜਾਏ ਤਾਂ ਸਭ ਕੁਝ ਠੰਡਾ ਪੈ ਜਾਏਗਾ। ਬ੍ਰਹਮ ਅਗਨੀ ਦਰਅਸਲ ਉਹ ਅਗਨੀ ਹੈ, ਜੋ ਨਿਰਮਲ ਹੈ, ਸਵੱਛ ਹੈ, ਸੀਤਲ ਹੈ ਤੇ ਪਰਮ ਪ੍ਰਕਾਸ਼ ਤੇ ਪਰਮ ਅਨੰਦ ਦੇਣ ਵਾਲੀ ਹੈ। ਸਾਹਿਬ ਕਹਿੰਦੇ ਹਨ ਕਿ ਭੈਅ ਦੀ ਬਣਾਵੇ ਇਹ ਧੋਕਰੀ ਤੇ ਤੱਪ ਭਾਵ ਤੱਪ ਦੀ ਅਗਨਿ ਪੈਦਾ ਕਰੇ। ਅੰਮ੍ਰਿਤ ਵੇਲੇ ਉਠੇ ਜੱਪ ਕਰੇ, ਤੱਪ ਕਰੇ, ਨਿਤਨੇਮ ਕਰੇ, ਸੇਵਾ ਕਰੇ, ਦਾਨ ਕਰੇ, ਪੁੰਨ ਕਰੇ। ਇਹ ਸਾਰੀ ਦੀ ਸਾਰੀ ਸਾਧਨਾ ਨੂੰ ਤੱਪ ਕਹਿੰਦੇ ਹਨ ਅਤੇ ਇਸਦੇ ਨਾਲ ਅਗਨੀ ਵੱਧਦੀ ਹੈ, ਬ੍ਰਹਮ ਅਗਨਿ ਵੱਧਦੀ ਹੈ ਤਾਂ

*ਭਉ ਖਲਾ ਅਗਨਿ ਤਪ ਤਾਉ॥*

*ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ॥*

ਕੁਠਾਲੀ ਕਿਹੜੀ ਹੋਵੇ ਜਿਸਦੇ ਵਿਚ ਇਸ ਮਨ ਨੂੰ ਢਾਲਣਾ ਹੈ ਅਤੇ ਭਾਂਡਾ ਕਿਹੜਾ ਹੈ ? ਕੁਠਾਲੀ ਕਿਹੜੀ ਹੈ ? ਸੁਨਿਆਰੇ ਦੀ ਇਕ ਕੁਠਾਲੀ ਜਿਸਦੇ ਵਿਚ ਉਹ ਅੱਗ ਬਾਲਦਾ ਤੇ ਉਸਦੇ ਵਿਚ ਸੋਨੇ ਦੀ ਡੱਲੀ ਨੂੰ ਰੱਖਕੇ ਫਿਰ ਢਾਲਦਾ ਹੈ। ਸਾਹਿਬ ਇਥੇ ਕਹਿੰਦੇ ਹਨ ਕਿ ਭਾਂਡਾ ਭਾਉ ਦਾ ਹੋਵੇ, ਧੋਕਰੀ ਭਾਉ ਦੀ ਤੇ ਭਾਉ ਪ੍ਰੇਮ ਦਾ ਹੋਵੇ। ਸਾਹਿਬ ਕਹਿੰਦੇ ਹਨ ਕਿ-

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*

(ਪੰਨਾ ੬੯੪)

ਭਾਉ ਧਾਰਮਿਕ ਦੁਨੀਆਂ ਦਾ ਮੂਲ ਗੁਣ ਹੈ, ਬੁਨਿਆਦੀ ਗੁਣ ਹੈ। ਇੰਝ ਕਹਿ ਲਉ ਫਲ ਹੈ। ਭਾਉ ਤੱਕ ਪਹੁੰਚਿਆ ਹੋਇਆ ਮਨੁੱਖ ਹੀ ਭਗਵਾਨ ਤੱਕ ਪਹੁੰਚਦਾ ਹੈ। ਹੋ ਸਕਦਾ ਹੈ ਗਿਆਨ ਤੱਕ ਪਹੁੰਚਿਆ ਹੋਇਆ, ਜਤ ਤੱਕ ਪਹੁੰਚਿਆ ਹੋਇਆ, ਭੈਅ ਤੱਕ ਪਹੁੰਚਿਆ ਹੋਇਆ ਵੀ ਬੰਦਾ ਉਰਾਰ ਰਹਿ ਜਾਏ, ਪਰ ਭਾਉ ਤੱਕ ਪਹੁੰਚਿਆ ਹੋਇਆ ਬੰਦਾ ਉਰਾਰ ਨਹੀਂ ਰਹਿੰਦਾ, ਉਹ ਤਾਂ ਭਗਵਾਨ ਦੇ ਦੁਆਰ 'ਤੇ ਪਹੁੰਚ ਜਾਂਦਾ ਹੈ। ਪਰ ਭਾਉ ਤਾਂ ਪੈਦਾ ਹੋਏਗਾ ਜੇ ਭੈਅ ਹੋਵੇ ਤੇ ਭੈਅ ਤਾਂ ਪੈਦਾ ਹੋਵੇਗਾ ਜੇ ਵੇਦ ਵਿਦਿਆ ਹੋਵੇ, ਗਿਆਨ ਹੋਵੇ ਤੇ ਗਿਆਨ ਤਾਂ ਪੈਦਾ ਹੋਵੇਗਾ ਜੇ ਧੀਰਜ ਹੋਵੇ, ਕਿਉਂਕਿ ਕਾਹਲੇ ਬੰਦੇ ਕੋਲ ਗਿਆਨ ਨਹੀਂ ਹੋ ਸਕੇਗਾ, ਕਾਹਲੀ ਤਬੀਅਤ ਵਾਲਾ ਜੋ ਮਨੁੱਖ ਹੈ, ਉਸਦੇ ਕੋਲ ਵਿਚਾਰ ਨਹੀਂ ਹੋਵੇਗੀ, ਉਸਦੇ ਕੋਲ ਸੂਝ ਸਮਝ ਨਹੀਂ ਹੋਵੇਗੀ। ਉਸਦੇ ਕੋਲ ਗਿਆਨ ਨਹੀਂ ਹੋਵੇਗਾ ਤਾਂ ਇਹ ਗੱਲ ਸਪੱਸ਼ਟ ਹੈ ਜਿਥੇ ਭਾਉ ਹੈ ਉਥੇ ਗਿਆਨ ਹੈ ਅਤੇ ਜਿਥੇ ਗਿਆਨ ਹੈ ਉਥੇ ਧੀਰਜ ਹੈ ਅਤੇ ਜਿਥੇ ਧੀਰਜ ਹੈ ਉਥੇ ਹੀ ਜਤ ਹੈ। ਜਤ ਤੋਂ ਧੀਰਜ ਦਾ ਜਨਮ ਹੋਇਆ। ਧੀਰਜ ਤੋਂ ਗਿਆਨ ਦਾ ਜਨਮ ਹੋਇਆ। ਗਿਆਨ ਤੋਂ ਭਾਉ ਦਾ ਜਨਮ ਹੋਇਆ ਤੇ ਭਉ ਨੇ ਬਾਕਾਇਦਾ ਭਾਉ ਨੂੰ ਜਨਮ ਦਿੱਤਾ ਤੇ ਭਾਉ ਨੇ ਮਨੁੱਖ ਦੀ ਸੁਰਤ ਨੂੰ ਇਕ ਦਮ ਭਗਵਾਨ ਦੇ ਦਵਾਰ 'ਤੇ ਪਹੁੰਚਾ ਦਿੱਤਾ, ਪ੍ਰਮਾਤਮਾ ਦੇ ਦਵਾਰੇ 'ਤੇ ਪਹੁੰਚਾ ਦਿੱਤਾ।

*ਭਾਂਡਾ ਭਾਉ ਅੰਮ੍ਰਿਤੁ ਤਿਤ ਢਾਲਿ॥*

ਇਸਦੇ ਵਿਚ ਹੀ ਅੰਮ੍ਰਿਤਮਈ ਆਪਣੇ ਮਨ ਨੂੰ ਢਾਲਿ। ਤੂੰ ਭਾਵਨਾ ਦਾ ਭਾਂਡਾ ਬਣਾ ਅਤੇ ਭਾਵਨਾ ਦੀ ਕੁਠਾਲੀ ਬਣਾ-

*ਘੜੀਐ ਸਬਦ ਸਚੀ ਟਕਸਾਲ॥*

ਇਸ ਤਰ੍ਹਾਂ ਸੱਚ ਦੀ ਟਕਸਾਲ ਸ਼ਬਦ ਦੀ ਟਕਸਾਲ ਦੇ ਵਿਚ ਆਪਣੇ ਮਨ ਨੂੰ ਤੂੰ ਘੜ। ਐਸਾ ਘੜ ਕਿ ਮਨ ਹੀ ਜੋਤ ਸਰੂਪ ਹੋ ਜਾਏ। ਮਨ ਹੀ ਪ੍ਰਮਾਤਮਾ ਹੋ ਜਾਏ -

*ਮਨ ਤੂੰ ਜੋਤ ਸਰੂਪ ਹੈ ਆਪਣਾ ਮੂਲੁ ਪਛਾਣੁ॥*

ਧਰਮ ਦੀ ਸਾਰੀ ਸਾਧਨਾ ਮਨ ਦੀ ਸਾਧਨਾ ਹੈ –

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਪੰਨਾ ੩੪੨)

ਪਰ ਮਹਾਰਾਜ ਕਹਿੰਦੇ ਹਨ ਕਿ ਇਹ ਕੰਮ ਕੌਣ ਕਰਦੇ ਹਨ ? ਇਸ ਤਰ੍ਹਾਂ ਸੱਚ ਹੀ ਸ਼ਬਦ ਦੀ ਟਕਸਾਲ ਦੇ ਵਿਚ ਆਪਣੇ ਮਨ ਨੂੰ ਕੌਣ ਘੜਦੇ ਹਨ –

*ਜਿਨ ਕਉ ਨਦਰਿ ਕਰਮੁ ਤਿਨ ਕਾਰ॥*

ਇਹ ਕਾਰ ਇਹ ਕੰਮ ਉਹ ਕਰਦੇ ਹਨ ਜਿਨ੍ਹਾਂ ਦੇ ਉੱਤੇ ਪ੍ਰਮਾਤਮਾ ਦੀ ਦ੍ਰਿਸ਼ਟੀ ਹੈ, ਜਿਨ੍ਹਾਂ ਦੇ ਉੱਤੇ ਪ੍ਰਮਾਤਮਾ ਦੀ ਨਿਗਾਹ ਹੈ। ਕੋਈ ਮਨੁੱਖ ਕਿਸੇ ਬਹੁਤ ਵੱਡੇ ਦੀ ਨਿਗਾਹ ਥੱਲੇ ਆ ਜਾਏ ਤਾਂ ਵੱਡੇ ਮਨੁੱਖ ਦੀ ਨਿਗਾਹ ਥੱਲੇ ਆਉਂਦਿਆਂ ਹੀ ਵੱਡਾ ਹੋ ਜਾਂਦਾ ਹੈ। ਜਿਹੜਾ ਪ੍ਰਮਾਤਮਾ ਦੀ ਨਿਗਾਹ ਥੱਲੇ ਆ ਜਾਏ, ਉਹ ਤਾਂ ਇਤਨਾ ਵੱਡਾ ਹੋ ਜਾਏਗਾ ਕਿ ਉਸਦਾ ਕੋਈ ਮੁਕਾਬਲਾ ਹੀ ਨਹੀਂ। ਇਸ ਕਰਕੇ ਅਕਸਰ ਪ੍ਰਾਰਥਨਾ ਵਿਚ ਇਹ ਆਖਿਆ ਜਾਂਦਾ ਹੈ ਕਿ ਹੇ ਪ੍ਰਭੂ ! ਤੂੰ ਨਦਰ ਸੁਵੱਲੀ ਕਰ। ਤੂੰ ਆਪਣੀ ਮੇਹਰ ਦੀ ਨਿਗਾਹ ਕਰ। ਮੇਹਰ ਦੀ ਨਿਗਾਹ ਤੋਂ ਮੁਰਾਦ ਇਹ ਹੈ ਕਿ ਤੂੰ ਆਪਣੀ ਨਿਗਾਹ ਦੇ ਥੱਲੇ ਰੱਖ। ਉਸਦੀ ਨਿਗਾਹ ਦੇ ਵਿਚ ਤਾਂ ਮੇਹਰ ਹੀ ਮੇਹਰ ਹੈ। ਉਸਦੀ ਨਿਗ੍ਹਾਹ ਵਿਚ ਤਾਂ ਅੰਮ੍ਰਿਤ ਹੀ ਅੰਮ੍ਰਿਤ ਹੈ। ਉਸਦੀ ਨਿਗਾਹ ਦੇ ਵਿਚ ਤਾਂ ਪ੍ਰਕਾਸ਼ ਹੀ ਪ੍ਰਕਾਸ਼ ਹੈ, ਪਰ ਸਿਰਫ਼ ਇਤਨਾ ਕਿ ਉਸਦੀ ਨਿਗਾਹ ਦੇ ਥੱਲੇ ਆ ਜਾਏ। ਜਿਹੜਾ ਉਸਦੀ ਨਿਗਾਹ ਦੇ ਥੱਲੇ ਆ ਗਿਆ ਤਾਂ ਪਹਿਚਾਣ ਕੀ ਹੈ ? ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਉਸਦਾ ਇਹ ਕੰਮ ਹੋਵੇਗਾ ਕਿ ਉਹ ਆਪਣਾ ਮਨ ਘੜਨ ਲੱਗ ਪਏਗਾ –

*ਜਿਨ ਕਉ ਨਦਰਿ ਕਰਮ ਤਿਨ ਕਾਰ॥*

ਤੇ ਜਿਸਦੇ ਉਤੇ ਬਖ਼ਸ਼ਿਸ਼ ਹੋ ਗਈ, ਜਿਸਦੇ ਉਪਰ ਨਿਗਾਹ ਹੋ ਗਈ, ਉਸਨੇ ਇਹ ਕੰਮ ਅਰੰਭ ਦਿੱਤਾ ਤੇ ਫੇਰ ਫੱਲ ਕੀ ਹੋਵੇਗਾ, ਅੰਦਾਜ਼ਾ ਦੀ ਹੋਵੇਗਾ ? ਤਾਂ ਸਾਹਿਬ ਕਹਿੰਦੇ ਹਨ –

*ਨਾਨਕ ਨਦਰੀ ਨਦਰਿ ਨਿਹਾਲ॥*

ਫੇਰ ਇਹ ਕਾਰ ਕਰਦਿਆਂ ਹੋਇਆਂ ਇਸ ਢੰਗ ਦੀ ਉਸਦੇ ਉੱਤੇ ਨਦਰਿ ਹੋ ਜਾਏਗੀ ਕਿ ਨਿਹਾਲ ਹੋ ਜਾਏਗਾ, ਮਹਾਨ ਹੋ ਜਾਏਗਾ ਅਤੇ ਇਹ ਨਿਹਾਲ ਹੋਣਾ ਵਿਆਖਿਆ ਤੋਂ ਪਰੇ ਹੈ। ਇਹ ਨਿਹਾਲ ਹੋਣਾ ਕਥਨ ਤੋਂ ਪਰੇ ਹੈ। ਜੋ ਪ੍ਰਮਾਤਮਾ ਦੀ ਨਜ਼ਰ ਦੇ ਥੱਲੇ ਆ

ਗਿਆ, ਪ੍ਰਮਾਤਮਾ ਵਰਗਾ ਹੋ ਗਿਆ, ਈਸ਼ਵਰ ਵਰਗਾ ਹੋ ਗਿਆ, ਅਕਾਲ ਪੁਰਖ ਵਰਗਾ ਹੋ ਗਿਆ ਤਾਂ ਧਰਮ ਦੀ ਸਾਰੀ ਸਾਧਨਾ ਇਸ ਵਾਸਤੇ ਹੈ ਕਿ ਕਿਸੇ ਤਰੀਕੇ ਨਾਲ ਮਨੁੱਖ ਪ੍ਰਮਾਤਮਾ ਦੀ ਨਿਗਾਹ ਦਾ ਪਾਤਰ ਬਣ ਜਾਏ ਤਾਂ ਇਸ ਵਾਸਤੇ ਦੇਖਿਆ ਗਿਆ ਕਿ ਪ੍ਰਮਾਤਮਾ ਸਿਰਫ਼ ਦ੍ਰਿਸ਼ਟੀ ਹੀ ਕਰਦਾ ਹੈ। ਉਹ ਦ੍ਰਿਸ਼ਟੀ ਨਾਲ ਹੀ ਬੋਲਦਾ ਹੈ। ਇਹ ਤਾਂ ਠੀਕ ਹੈ ਕਿ ਅਜੇ ਅਸੀਂ ਜ਼ਬਾਨ ਦੀ ਭਾਸ਼ਾ ਹੀ ਸਮਝਦੇ ਹਾਂ, ਅੱਖ ਦੀ ਭਾਸ਼ਾ ਨਹੀਂ ਸਮਝਦੇ, ਪਰ ਕੁਝ ਐਸਾ ਵੀ ਹੈ ਜੋ ਜ਼ਬਾਨ ਬਿਆਨ ਨਹੀਂ ਕਰ ਸਕਦੀ, ਅੱਖਾਂ ਕਹਿ ਦੇਂਦੀਆਂ ਹਨ। ਅੱਖ ਬਹੁਤ ਕੁਝ ਕਹਿ ਦੇਂਦੀ ਹੈ। ਕਹਿੰਦੇ ਹਨ, ਪ੍ਰੇਮ ਨੂੰ ਜ਼ਬਾਨ ਬਿਆਨ ਨਹੀਂ ਕਰ ਸਕਦੀ ਪਰ ਅੱਖਾਂ ਬਿਆਨ ਕਰ ਦੇਂਦੀਆਂ ਹਨ। ਅੱਖਾਂ ਦੱਸ ਦੇਂਦੀਆਂ ਹਨ। ਉਹ ਜਿਹੜਾ ਪਰੀਪੂਰਨ ਪ੍ਰਮਾਤਮਾ ਹੈ, ਬਸ ਉਸਦੀ ਨਿਗਾਹ ਵਿਚ ਅੰਮ੍ਰਿਤ ਹੀ ਅੰਮ੍ਰਿਤ ਹੈ। ਉਸਦੀ ਨਿਗਾਹ ਵਿਚ ਮੇਹਰਬਾਨੀ ਹੀ ਮੇਹਰਬਾਨੀ ਹੈ, ਚਾਨਣਾ ਹੀ ਚਾਨਣਾ ਹੈ ਅਤੇ ਉਸਦੀ ਨਿਗਾਹ ਦੇ ਥੱਲੇ ਸਾਰੇ ਹਨ। ਫ਼ਰਕ ਸਿਰਫ ਇਤਨਾ ਹੈ ਕਿ ਉਸਦੀ ਨਿਗਾਹ ਸਾਡੇ 'ਤੇ ਨਾ ਪਵੇ। ਅਕਸਰ ਮਨੁੱਖ ਇਕ ਬੁਰਕਾ ਪਾ ਲੈਂਦਾ ਹੈ, ਪਰਦੇ ਵਿਚ ਚਲਾ ਜਾਂਦਾ ਹੈ। ਧਰਮ ਦੀ ਸਾਰੀ ਸਾਧਨਾ ਇਸ ਵਾਸਤੇ ਹੈ' ਤੇ ਬੰਦੇ ! ਤੂੰ ਆਪਣਾ ਪਰਦਾ ਇਕ ਪਾਸੇ ਰੱਖ ਤਾਂ ਜੋ ਪੂਰਨ ਰੂਪ ਵਿਚ ਪ੍ਰਮਾਤਮਾ ਦੀ ਨਿਗਾਹ ਦਾ ਤੂੰ ਪਾਤਰ ਬਣ ਜਾਏਂ। ਉਸਦੀ ਦ੍ਰਿਸ਼ਟੀ ਦੇ ਥੱਲੇ ਆਇਆ ਤੂੰ ਨਿਹਾਲ ਨਿਹਾਲ ਨਿਹਾਲ ਹੋ ਜਾਏਂਗਾ। ਜਪੁਜੀ ਸਾਹਿਬ ਦਾ ਇਹ ਸਾਰ ਹੈ ਅਠੱਤਵੀਂ ਪਉੜੀ, ਜਿਸਦੇ ਵਿਚ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮੂਲ ਗੱਲ ਕਹਿ ਦਿੱਤੀ ਬਈ ਜਿਥੇ ਜਤ ਹੋਵੇਗਾ ਉਥੇ ਧੀਰਜ ਹੋਵੇਗਾ ਅਤੇ ਜਿਥੇ ਧੀਰਜ ਹੋਵੇਗਾ, ਉਥੇ ਗਿਆਨ ਹੋਵੇਗਾ। ਜਿਥੇ ਗਿਆਨ ਹੋਵੇਗਾ, ਉਥੇ ਪ੍ਰਮਾਤਮਾ ਦਾ ਭੈਅ ਹੋਵੇਗਾ। ਜਿਥੇ ਭੈਅ ਹੋਵੇਗਾ, ਉਥੇ ਭਾਉ ਹੋਵੇਗਾ। ਜਿਥੇ ਭਾਉ ਹੋਵੇਗਾ, ਉਥੇ ਭਗਵਾਨ ਆਪ ਹੋਵੇਗਾ। ਜਪੁਜੀ ਅਕਾਲ ਪੁਰਖ ਦੀ ਤਰਫ਼ੋਂ ਹੋਇਆ ਗੁਰੂ ਨਾਨਕ ਦੇਵ ਜੀ ਮਹਾਰਾਜ ਉੱਤੇ ਪਹਿਰਾ ਉਦਗੋਸ਼ ਹੈ, ਜਿਸਨੂੰ ਕਹਿੰਦੇ ਹਨ ਅਲਹਾਮ, ਜਿਸਨੂੰ ਕਹਿੰਦੇ ਹਨ ਅਕਾਸ਼ਬਾਣੀ। ਵੇਈਂ ਨਦੀ ਵਿਚ ਚੁੱਭੀ ਲਾ ਕੇ ਜਦ ਮੇਰੇ ਪਾਤਿਸ਼ਾਹ ਤੀਸਰੇ ਦਿਨ ਕਬਰਸਤਾਨ ਵਿਚ ਪ੍ਰਗਟ ਹੋਏ ਤਾਂ ਆਪ ਦੀ ਰਸਨਾ ਵਿਚੋਂ ਜਿਹੜੇ ਬੋਲ ਨਿਕਲੇ ਹਨ ਉਹ ਜਪੁਜੀ। ਇਹ ਹੀ ਅਲਮ ਕਲਾਮ ਹੈ ਅਤੇ ਇਹ ਹੀ ਜਗਤ ਲਈ ਪੌੜੀ ਹੈ ਜਿਸਦੇ ਉੱਤੇ ਚੜ੍ਹ ਕੇ ਮਨੁੱਖ ਨੇ ਪਹੁੰਚਣਾ ਹੈ -

*ਸਚ ਖੰਡਿ ਵਸੈ ਨਿਰੰਕਾਰੁ॥*

ਇਸਦੀ ਇਤਨੀ ਵੱਡੀ ਮਹਿਮਾ ਹੈ ਕਿ ਗੁਰੂ ਅਮਰਦਾਸ ਜੀ ਫ਼ੁਰਮਾਣ ਕਰਦੇ ਹਨ ਜੋ ਜਪੁਜੀ ਸਾਹਿਬ ਦਾ ਪਾਠ ਨਿਤਾਪ੍ਰਤੀ ਕਰਦਾ ਹੈ, ਦੁੱਖ ਦਲਿੱਦਰ, ਕਲ ਕਲੇਸ਼, ਭੂਤ ਪ੍ਰੇਤ ਉਸ ਤੋਂ ਹਮੇਸ਼ਾਂ ਦੂਰ ਰਹਿਣਗੇ।

ਗੁਰੂ ਅਮਰਦਾਸ ਜੀ ਮਹਾਰਾਜ ਦਾ ਫੁਰਮਾਣ ਹੈ ਕਿ ਜਿਸਨੂੰ ਜਪੁਜੀ ਕੰਠ ਹੈ, ਉਸਦੇ ਅੰਦਰ ਇਹ ਭੂਤ ਪ੍ਰੇਤ ਨਹੀਂ। ਜਿਸਨੂੰ ਜਪੁਜੀ ਕੰਠ ਹੈ ਉਸਦੇ ਨੇੜੇ ਦੁੱਖ ਤਕਲੀਫ਼ ਨਹੀਂ। ਜਿਸਨੂੰ ਜਪੁ ਜੀ ਕੰਠ ਹੈ ਉਸਦੇ ਕੋਲ ਹੀ ਪਰਮ ਅਨੰਦ ਹੈ, ਉਸਦੇ ਕੋਲ ਹੀ ਪਰਮ ਰਸ ਹੈ।

ਫੁਰਮਾਣ ਰਹਿਤਨਾਮੇ ਦਾ ਕਿ ਬਿਨਾ ਜਪੁਜੀ ਸਾਹਿਬ ਦੇ ਪਾਠ ਤੋਂ ਜੋ ਅੰਨ ਪਾਣੀ ਗ੍ਰਹਿਣ ਕਰ ਲੈਂਦਾ ਹੈ ਐਸਾ ਸਿੱਖ ਮਰ ਕੇ ਭ੍ਰਿਸ਼ਟਾ ਦਾ ਕੀੜਾ ਹੀ ਬਣਦਾ ਹੈ ਅਤੇ ਜ਼ਿੰਦਗੀ ਨੂੰ ਸਾਰਥਿਕ ਕਰਦੀ ਹੈ ਜਪੁਜੀ ਸਾਹਿਬ। ਮਨੁੱਖ ਨੂੰ ਸਾਹਿਬ ਬਣਾ ਦੇਂਦੀ ਹੈ, ਮਾਲਕ ਬਣਾ ਦੇਂਦੀ ਹੈ ਜਪੁ ਜੀ ਸਾਹਿਬ ਸਾਹਿਬ। ਨਾਲ ਜੋੜ ਦੇਂਦੀ ਹੈ। ਸੱਚਮੁੱਚ ਹੀ ਇਸ ਬਾਣੀ ਨਾਲ ਜੋ ਸਿੱਖ ਜਗਤ ਨੇ ਸਾਹਿਬ ਸ਼ਬਦ ਜੋੜਿਆ, ਬੜਾ ਕੀਮਤੀ ਹੈ - ਜਪੁ ਜੀ ਸਾਹਿਬ, ਕਿਉਂਕਿ ਜਪੁ ਜੀ ਹੀ ਸਾਹਿਬ ਤੱਕ ਮਿਲਣ ਦਾ ਵਸੀਲਾ ਹੈ, ਜਪੁ ਜੀ ਹੀ ਸਾਹਿਬ ਨਾਲ ਜੁੜਨ ਦਾ ਸਾਧਨ ਹੈ। ਜਪੁ ਜੀ ਸਾਹਿਬ ਵਿਚ ਜੁੜ ਕੇ ਮਨੁੱਖ ਸਾਹਿਬ ਬਣ ਜਾਂਦਾ ਹੈ, ਮਾਲਕ ਬਣ ਜਾਂਦਾ ਹੈ। ਫੇਰ ਮਨੁੱਖ ਗ਼ੁਲਾਮ ਨਹੀਂ ਰਹਿੰਦਾ। ਫਿਰ ਤੋਂ ਬਾਦਸ਼ਾਹ ਹੋ ਜਾਂਦਾ ਹੈ -

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

ਤੇ ਬਾਦਸ਼ਾਹਾਂ ਦਾ ਬਾਦਸ਼ਾਹ ਕੌਣ ਹੁੰਦਾ ਹੈ ? ਇਹ ਗੁਣ ਮੇਰੇ ਪਾਤਿਸ਼ਾਹ ਨੇ ਇਸ ਜਪੁਜੀ ਸਾਹਿਬ ਦੀ ਅਖ਼ੀਰਲੀ ਪਉੜੀ ਵਿਚ ਵਰਨਣ ਕਰ ਦਿੱਤੇ ਹਨ। ਇਸ ਤੋਂ ਅੱਗੇ ਸਲੋਕ ਹੈ। ਅਖ਼ੀਰਲੀ ਪਉੜੀ ਵਿਚ ਜਿਹੜੇ ਗੁਣ ਵਰਨਣ ਕਰ ਦਿੱਤੇ ਹਨ, ਜਪਦਿਆਂ ਜਪਦਿਆਂ ਇਹ ਗੁਣ ਜਿਸਦੇ ਕੋਲ ਆ ਗਏ, ਜੋ ਜਤੀ ਹੈ ਜੋ ਧੀਰਜਵਾਨ ਹੈ, ਜੋ ਪ੍ਰਮਾਤਮਾ ਦਾ ਭੈਅ ਆਪਣੇ ਅੰਦਰ ਰੱਖਦਾ ਹੈ, ਜਿਸਦੇ ਅੰਦਰ ਪ੍ਰਮਾਤਮਾ ਦਾ ਭਾਉ ਹੈ ਤੇ ਜਿਸਦੇ ਕੋਲ ਪ੍ਰਮਾਤਮਾ ਦਾ ਗਿਆਨ ਹੈ ਤਾਂ ਸਮਝ ਲਉ ਉਹ ਬਾਦਸ਼ਾਹਾਂ ਦਾ ਬਾਦਸ਼ਾਹ ਬਣ ਗਿਆ। ਬਾਦਸ਼ਾਹ ਵੀ ਉਸ ਦੀ ਗ਼ੁਲਾਮੀ ਕਰਨਗੇ। ਜਿਸਦੇ ਕੋਲ ਇਹ ਰੱਬੀ ਗੁਣ ਹਨ, ਜਿਸਦੇ ਕੋਲ ਇਹ ਦੈਵੀ ਸੰਪੱਤੀ ਹੈ, ਉਹ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਅਕਾਲ ਪੁਰਖ ਨਾਲ ਇਕਮਿਕ ਹੋ ਕੇ ਪਹਿਲੀ ਸੌਗਾਤ ਦਾ ਨਾਮ ਜਪੁਜੀ ਉਚਾਰਨ ਕੀਤੀ ਹੈ, ਉਸ ਨੂੰ ਪੜ੍ਹ ਕੇ ਸਾਹਿਬ ਹੋ ਜਾਂਦਾ ਹੈ ਤੇ ਮਹਾਨ ਹੋ ਜਾਂਦਾ ਹੈ। ਮਹਿਮਾ ਦੇ ਨਾਲ ਰਹਿਤਨਾਮੇ ਭਰੇ ਪਏ ਹਨ। ਸਿੱਖ ਇਤਿਹਾਸ ਭਰਿਆ ਪਿਆ ਹੈ। ਪੁਰਾਣੇ ਸਿੱਖ ਜਦ ਬਾਣੀ ਦਾ ਕੋਈ ਲੰਬਾ ਚੌੜਾ ਬੋਧ ਨਹੀਂ ਰੱਖਦੇ ਸਨ, ਸਿਰਫ ਜਪੁਜੀ ਹੀ ਪੜ੍ਹ ਕੇ ਬ੍ਰਹਮ ਗਿਆਨੀ ਹੋ ਜਾਂਦੇ ਸਨ। ਸਿਰਫ ਜਪੁ ਜੀ ਹੀ ਪੜ੍ਹ ਕੇ ਸਾਹਿਬ ਹੋ ਜਾਂਦੇ ਸਨ, ਅਨੰਦਮਈ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਸਨ। ਸੋ ਜਪੁ ਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਉਤਰੀ ਹੋਈ ਪ੍ਰਮਾਤਮਾ ਵੱਲੋਂ ਪਹਿਲੀ ਸੌਗਾਤ ਹੈ, ਪਹਿਲਾ ਇਲਹਾਮ ਹੈ,

ਪਹਿਲਾ ਉਦਗੋਸ਼ ਹੈ। ਇਸਨੂੰ ਪੜ੍ਹਨ ਤੇ ਸੁਣਨ ਨਾਲ ਮਨੁੱਖ ਉਸ ਪਹਿਲੀ ਅਵਸਥਾ ਵਿਚ ਪਹੁੰਚ ਜਾਂਦਾ ਹੈ। ਕਿਹੜੀ ਪਹਿਲੀ ਅਵਸਥਾ ਵਿਚ ?

*ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ॥*
*ਜੀਅ ਜੰਤ ਸਭਿ ਖਸਮ ਕੇ ਕਉਣੁ ਕੀਮਤਿ ਪਾਵੈ॥*

(ਪੰਨਾ ੧੧੯੩)

ਕਿਥੋਂ ਸਾਡੀ ਉਤਪਤੀ ਹੋਈ, ਉਸ ਪਹਿਲੀ ਅਵਸਥਾ ਵਿਚ ਉਹ ਮਨੁੱਖ ਲੀਨ ਹੋ ਜਾਂਦਾ ਹੈ ਜੋ ਪਹਿਲੇ ਪਾਤਿਸ਼ਾਹ ਦਾ ਪਹਿਲਾ ਕਲਾਮ, ਪਹਿਲਾ ਬਚਨ ਜਪੁਜੀ ਸਾਹਿਬ ਨਿਤਾਪ੍ਰਤੀ ਸਵੇਰੇ ਅੰਮ੍ਰਿਤ ਵੇਲੇ ਬੈਠ ਕੇ ਦੁਹਰਾਉਂਦਾ ਹੈ, ਜਪਦਾ ਹੈ। ਇਸ ਬਾਣੀ ਦਾ ਨਾਮ ਜਪੁ ਜੀ ਇਸਨੂੰ ਜੱਪਣ ਦੀ ਵਿਧੀ ਰਸਨਾ ਨਾਲ ਇਕ ਇਕ ਪੰਗਤੀ ਉਚਾਰਣ ਕਰਦਾ ਹੈ ਜਾਂ ਕੰਨਾਂ ਨਾਲ ਸੁਣਦਾ ਹੈ ਜਾਂ ਹੋਰ ਇਸ ਢੰਗ ਨਾਲ ਜਪਦਿਆਂ ਜਪਦਿਆਂ ਜਪੁ ਜੀ ਦਾ ਰੂਪ ਹੋ ਜਾਂਦਾ ਹੈ। ਸਾਹਿਬ ਦਾ ਰੂਪ ਹੋ ਜਾਂਦਾ ਹੈ।



# ਸਲੋਕੁ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥

ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪ੍ਰਥਮ ਰਚਨਾ ਜਪੁ ਜੀ ਸਾਹਿਬ ਸਲੋਕ ਤੋਂ ਅਰੰਭ ਹੋਈ ਅਤੇ ਸਲੋਕ 'ਤੇ ਹੀ ਸਮਾਪਤ ਹੋਈ। ਜਪੁਜੀ ਸਾਹਿਬ ਦਾ ਪ੍ਰਥਮ ਸਲੋਕ

*ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*

ਇਹ ਉਪ ਕਰਮ ਸੀ। ਜਪੁ ਜੀ ਸਾਹਿਬ ਦਾ ਅਖ਼ੀਰਲਾ ਸਲੋਕ

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਇਹ ਉਪ-ਸ਼ੰਗਾਰ ਬਣ ਗਿਆ। ਸਮਾਪਤੀ ਦੀ ਉਪਮਾ, ਉਹ ਅਰੰਭਤਾ ਦੀ ਉਪਮਾ। ਗੁਰੂ ਦੇ ਘਰ ਵਿਚ ਸਿੱਖ ਜਗਤ ਵਿਚ ਲਗਪਗ ਹਰ ਦੀਵਾਨ ਦੀ ਸਮਾਪਤੀ ਤੋਂ ਬਾਅਦ ਇਸ ਸਲੋਕ ਦੇ ਪੜ੍ਹਨ ਦੀ ਵੀ ਮਰਿਆਦਾ ਲਾਗੂ ਹੋਈ ਅਤੇ ਹਰ ਥਾਂ 'ਤੇ ਇਹ ਪੜ੍ਹਿਆ ਜਾਂਦਾ ਹੈ। ਇਸ ਪਾਵਨ ਪਵਿੱਤਰ ਸਲੋਕ ਦੇ ਵਿਚ ਗਿਆਨ ਦਾ, ਧਿਆਨ ਦਾ, ਧਰਮ ਦਾ, ਮਨੁੱਖਤਾ ਦਾ, ਸਾਰੇ ਦਾ ਸਾਰਾ ਸਾਰ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵਰਨਣ ਕਰ ਦਿੱਤਾ ਹੈ। ਆਪ ਪ੍ਰਥਮ ਇਥੋਂ ਅਰੰਭ ਕਰਦੇ ਹਨ -

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਤਿੰਨ ਹੀ ਰਿਸ਼ਤੇ ਜਗਤ ਦੇ ਸਿਰਮੌਰ ਹਨ ਅਤੇ ਇਹਨਾਂ ਰਿਸ਼ਤਿਆਂ ਤੋਂ ਬਾਅਦ ਹੀ ਬਾਕੀ ਦੇ ਰਿਸ਼ਤੇ ਚੱਲਦੇ ਹਨ - ਗੁਰੂ ਦਾ ਰਿਸ਼ਤਾ, ਮਾਤਾ ਦਾ ਰਿਸ਼ਤਾ ਤੇ ਪਿਤਾ ਦਾ ਰਿਸ਼ਤਾ। ਜੇਕਰ ਮਾਂ ਬਾਪ ਨਹੀਂ ਤਾਂ ਫਿਰ ਬਾਕੀ ਰਿਸ਼ਤਿਆਂ ਦਾ ਜਨਮ ਨਹੀਂ ਹੁੰਦਾ। ਫਿਰ

ਪੁੱਤਰ ਕਿੱਥੇ ? ਭੈਣਾਂ ਕਿੱਥੇ ? ਭਰਾ ਕਿੱਥੇ ? ਪੋਤਰੇ ਕਿੱਥੇ ? ਮੂਲ ਤਾਂ ਮਾਂ ਬਾਪ ਹਨ। ਇਸੇ ਤਰੀਕੇ ਨਾਲ ਅਧਿਆਤਮਕ ਦੁਨੀਆਂ ਦੇ ਵਿਚ ਸਿਰਮੌਰ ਹੈ ਗੁਰੂ। ਜੇਕਰ ਗੁਰੂ ਨਹੀਂ ਤਾਂ ਬਾਕੀ ਰੱਬੀ ਗੁਣ ਕਿਥੇ ਹੈ ? ਅਨੰਦ ਕਿਥੇ ? ਸਹਿਜ ਕਿਥੇ ? ਸੀਤਲਤਾ ਕਿਥੇ ? ਜੇਕਰ ਮਾਂ ਬਾਪ ਨਹੀਂ ਤਾਂ ਸਰੀਰ ਕਿਥੇ ? ਜਾਂ ਪੁੱਤਰ ਪੋਤਰੇ ਤੇ ਬਾਕੀ ਦਾ ਪਰਿਵਾਰ ਕਿਥੇ ? ਤਾਂ ਸਮੁੱਚੇ ਪਰਿਵਾਰ ਦਾ, ਸੰਸਾਰਿਕ ਪਰਿਵਾਰ ਦਾ ਇਹ ਜਿਵੇਂ ਮੂਲ ਹੈ ਮਾਤਾ ਪਿਤਾ, ਤਿਵੇਂ ਅਧਿਆਤਮਕ ਪਰਿਵਾਰ ਦਾ ਸਿਰਮੌਰ ਹੈ ਗੁਰੂ, ਜਿਸਦੇ ਮਾਂ ਬਾਪ ਦੀ ਕੋਈ ਹੋਂਦ ਨਹੀਂ ਬਣ ਸਕੀ। ਦਰਅਸਲ ਅਜੇ ਉਸਦੀ ਵੀ ਹੋਂਦ ਨਹੀਂ ਬਣੀ ਤੇ ਜਿਸਦੀ ਗੁਰੂ ਦੀ ਹੋਂਦ ਨਹੀਂ ਬਣੀ, ਅਜੇ ਜਿਸ ਨੇ ਗੁਰੂ ਨਹੀਂ ਧਾਰਨ ਕੀਤਾ ਤਾਂ ਮੁਸ਼ਕਿਲ ਹੈ ਅਧਿਆਤਮਕ ਗੁਣ ਉਸਦੀ ਝੋਲੀ ਵਿਚ ਹੋਣ। ਪਰ ਹੁਣ ਇਥੇ ਸਵਾਲ ਪੈਦਾ ਹੁੰਦਾ ਹੈ ਕਿ ਕੀ ਮਾਂ-ਬਾਪ ਦੀ ਦੇਣ ਪ੍ਰਾਕਿਰਤਿਕ ਹੈ ? ਮਾਂ ਬਾਪ ਜਨਮ ਤੋਂ ਮਿਲਦੇ ਹਨ। ਗੁਰੂ ਜਨਮ ਤੋਂ ਨਹੀਂ ਮਿਲਦਾ। ਗੁਰੂ ਦੀ ਪ੍ਰਾਪਤੀ ਜੀਵਨ ਨਾਲ ਹੁੰਦੀ ਹੈ, ਸੰਘਰਸ਼ ਨਾਲ ਹੁੰਦੀ ਹੈ, ਖੋਜ ਨਾਲ ਹੁੰਦੀ ਹੈ। ਲੱਭਣ ਨਾਲ ਹੁੰਦੀ ਹੈ। ਜਿਸਨੂੰ ਗੁਰੂ ਉਪਲੱਬਧ ਹੋ ਗਿਆ, ਉਸਨੂੰ ਅਧਿਆਤਮਕ ਮੰਡਲ ਦਾ ਮੂਲ ਲੱਭ ਪਿਆ ਅਤੇ ਜਿਸਦੇ ਕੋਲ ਮਾਤਾ ਪਿਤਾ ਹਨ, ਉਸਦੇ ਕੋਲ ਸਰੀਰ ਦਾ ਮੂਲ ਹੈ। ਜਿਸਦੇ ਕੋਲ ਗੁਰੂ ਹੈ, ਉਸਦੇ ਕੋਲ ਮਨ ਦਾ ਮੂਲ ਹੈ, ਚੇਤਨਾ ਦਾ ਮੂਲ ਹੈ। ਇੰਝ ਕਹਿ ਲਉ ਸਾਰੇ ਅਧਿਆਤਮਕ ਤੱਤ ਦਾ ਮੂਲ ਹੈ।

ਸਾਡੇ ਦੇਸ਼ ਵਿਚ ਇਹ ਪੁਰਾਣੀ ਪ੍ਰਥਾ ਰਹੀ ਹੈ ਕਿ ਮੂਲ ਤੋਂ ਵੱਡਾ ਕੁਝ ਵੀ ਨਹੀਂ ਹੈ। ਮੂਲ ਸਿਰਮੌਰ ਹੈ, ਮੂਲ ਮਹਾਨ ਹੈ ਤਾਂ ਸਰੀਰ ਦਾ ਮੂਲ ਕਿਉਂਕਿ ਮਾਂ ਬਾਪ ਹਨ, ਤਾਂ ਮੁੱਢ ਤੋਂ ਹੀ ਲੁਕਾਈ ਸਾਡੇ ਦੇਸ਼ ਦੇ ਵਿਚ ਮਾਂ ਬਾਪ ਦੇ ਕਦਮਾਂ 'ਤੇ ਮਸਤਕ ਰੱਖਦੀ ਆਈ ਹੈ, ਮਾਂ ਨੂੰ ਮੱਥਾ ਟੇਕਦੀ ਆਈ ਹੈ, ਪਿਤਾ ਨੂੰ ਸੱਜਦਾ ਕਰਦੀ ਆਈ ਹੈ, ਕਿਉਂਕਿ ਮੂਲ ਤੋਂ ਵੱਡਾ ਕੁਝ ਵੀ ਨਹੀਂ। ਜੇ ਜੜ੍ਹਾਂ ਹੀ ਨਹੀਂ ਤਾਂ ਡਾਲੀਆਂ ਕਿੱਥੇ ? ਜੇ ਜੜ੍ਹਾਂ ਹੀ ਨਹੀਂ ਤਾਂ ਫੁੱਲ ਤੇ ਫਲ ਕਿੱਥੇ ? ਮੂਲ ਵੱਡਾ ਹੈ, ਮੂਲ ਮਹਾਨ ਹੈ ਅਤੇ ਧਾਰਮਿਕ ਦੁਨੀਆਂ ਵਿਚ ਗੁਰੂ ਪੂਜ ਹੈ, ਗੁਰੂ ਮਹਾਨ ਹੈ, ਗੁਰੂ ਸਮਰੱਥ ਹੈ, ਕਿਉਂਕਿ ਗੁਰੂ ਹੀ ਨਹੀਂ ਤਾਂ ਫਿਰ ਪਰਮ ਰੱਸ ਕਿਥੇ ? ਨਾਮ ਦਾ ਰਸ ਕਿਥੇ ? ਪ੍ਰਮਾਤਮਾ ਦਾ ਅਨੁਭਵ ਕਿਥੇ ? ਇਸ ਲਈ ਜਿਵੇਂ ਸੰਸਾਰ ਦੀ ਸਾਰੀ ਸਿਰਜਨਾ ਮਾਂ ਬਾਪ ਤੋਂ ਅਰੰਭ ਹੁੰਦੀ ਹੈ ਤਾਂ ਧਾਰਮਿਕ ਦੁਨੀਆਂ ਦਾ ਸਾਰਾ ਅਨੰਦ ਗੁਰੂ ਤੋਂ ਚੱਲਦਾ ਹੈ, ਗੁਰੂ ਤੋਂ ਮਿਲਦਾ ਹੈ, ਪਰ ਹੁਣ ਇਥੇ ਸਵਾਲ ਖੜ੍ਹਾ ਹੋ ਜਾਂਦਾ ਹੈ ਕਿ ਗੁਰੂ ਕੌਣ ਹੈ ? ਮਾਂ ਬਾਪ ਪ੍ਰਮਾਤਮਾ ਨੇ ਦਿੱਤੇ ਹਨ ਤਾਂ ਕੀ ਗੁਰੂ ਵੀ ਪ੍ਰਮਾਤਮਾ ਨੇ ਦਿੱਤਾ ਹੈ ? ਸਤਿਗੁਰੂ ਦਾ ਸਲੋਕ ਤਾਂ ਕੁਝ ਐਸਾ ਹੀ ਕਹਿ ਰਿਹਾ ਹੈ ਕਿ ਗੁਰੂ ਪ੍ਰਮਾਤਮਾ ਦੀ ਦੇਣ ਹਨ, ਜਿਵੇਂ ਕਿ ਮਾਂ ਬਾਪ ਪ੍ਰਮਾਤਮਾ ਦੀ ਦੇਣ ਹੈ। ਇਸ ਜੀਵਨ ਦੇ ਵਿਚ ਪਵਣੁ ਜੋ ਹੈ ਗੁਰੂ ਹੈ, ਪਾਣੀ ਪਿਤਾ ਹੈ, ਧਰਮੀ ਮਾਂ ਹੈ। ਇਸਦਾ ਨਿਖੇੜਾ ਇਸ ਤਰੀਕੇ ਨਾਲ ਕਰਨਾ ਪਏਗਾ ਕਿ ਬੋਲਣ ਨਾਲ ਸੰਬੰਧ ਜੁੜਦੇ ਹਨ ਤੇ ਪਵਨ ਕਰਕੇ ਅਸੀਂ ਬੋਲਦੇ ਹਾਂ। ਪਉਣੁ

ਹੀ ਨਹੀਂ ਤੇ ਬੋਲਣਾ ਹੀ ਨਹੀਂ। ਬੋਲਣਾ ਹੀ ਨਹੀਂ ਤਾਂ ਫਿਰ ਕੋਈ ਸੰਬੰਧ ਹੀ ਨਹੀਂ। ਬੋਲ ਕੇ ਸੰਬੰਧ ਜੁੜਦੇ ਹਨ। ਸੰਸਾਰ ਨਾਲ ਨਿਰੰਕਾਰ ਨਾਲ, ਪ੍ਰਮਾਤਮਾ ਨਾਲ ਬੋਲ ਕੇ ਹੀ ਸੰਬੰਧ ਜੁੜਦੇ ਹਨ। ਜੋ ਜਿਸ ਵਿਅਕਤੀ ਨਾਲ ਜਿਤਨੀ ਲੰਬੀ ਚੌੜੀ ਬੋਲ ਚਾਲ ਰੱਖਦਾ ਹੈ ਤਾਂ ਉਸ ਬੋਲ ਚਾਲ ਤੋਂ ਅੰਦਾਜ਼ਾ ਲੱਗ ਜਾਂਦਾ ਹੈ ਕਿ ਇਥੇ ਉਤਨਾ ਹੀ ਗੂੜ੍ਹਾ ਤੇ ਲੰਬਾ ਸੰਬੰਧ ਹੈ। ਜੋ ਜਿਤਨਾ ਜ਼ਿਆਦਾ ਜਪ ਕਰੀ ਜਾ ਰਿਹਾ ਹੈ, ਜੋ ਜਿਤਨਾ ਜ਼ਿਆਦਾ ਬਾਣੀ ਬੋਲੀ ਜਾ ਰਿਹਾ ਹੈ, ਜੋ ਜਿਤਨਾ ਜ਼ਿਆਦਾ ਭਜਨ ਗਾਇਨ ਕਰੀ ਜਾ ਰਿਹਾ ਹੈ, ਸ਼ਬਦ ਗਾਇਨ ਕਰੀ ਜਾ ਰਿਹਾ ਹੈ, ਬੋਲੀ ਜਾ ਰਿਹਾ ਹੈ, ਉਸਦੇ ਬੋਲਣ ਨਾਲ ਉਤਨਾ ਹੀ ਪ੍ਰਮਾਤਮਾ ਨਾਲ ਗੂੜ੍ਹਾ ਸੰਬੰਧ ਜੁੜੀ ਜਾ ਰਿਹਾ ਹੈ, ਗੂੜ੍ਹਾ ਰਿਸ਼ਤਾ ਜੁੜ ਜਾਂਦਾ ਹੈ, ਪਰ ਕਿਉਂਕਿ ਬੋਲਣਾ ਪਵਣ ਕ਼ਰਕੇ ਹੈ, ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਇਹ ਪਵਣੁ ਗੁਰੂ ਹੈ ਤੇ

*ਬੋਲਨਹਾਰੁ ਪਰਮ ਗੁਰੂ ਏਹੀ॥*

ਪਰਮ ਗੁਰੂ ਇਹ ਹੀ ਬੋਲਣ ਵਾਲਾ ਹੈ ਤੇ ਕੌਣ ਬੋਲਦਾ ਹੈ -

*ਦੇਹੀ ਮਾਟੀ ਬੋਲੈ ਪਉਣੁ॥*

ਤੱਤਾਂ ਦੇ ਵਿਚੋਂ ਇਹ ਤੱਤ ਸਿਰਮੌਰ ਹੈ। ਫਿਰ-

*ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥*
*ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥*

(ਪੰਨਾ ੧੨੮੯)

ਪਿਤਾ ਦਾ ਪਾਣੀ ਮਾਤਾ ਦੀ ਮਿੱਟੀ

*ਪਾਨੀ ਮੈਲਾ ਮਾਟੀ ਗੋਰੀ॥*
*ਇਸ ਮਾਟੀ ਕੀ ਪੁਤਰੀ ਜੋਰੀ॥੧॥* (ਪੰਨਾ ੩੩੬)

ਗੇਰਵੀ ਮਿੱਟੀ ਖ਼ੂਨ ਭਾਵ ਮਾਂ ਦਾ ਖ਼ੂਨ ਤੇ ਮਿਝ ਤੇ ਪਿਤਾ ਦਾ ਪਾਣੀ ਅਤੇ ਇਸ ਤਰੀਕੇ ਨਾਲ ਪਵਣ ਦਾ ਸੁਮੇਲ, ਇਸ ਸਰੀਰ ਦੀ ਬਣਤਰ, ਸਰੀਰ ਵਿਚ ਪਵਣੁ ਗੁਰੂ ਸਰੀਰ ਦੇ ਵਿਚ ਪਾਣੀ ਪਿਤਾ ਅਤੇ ਸਰੀਰ ਦੇ ਵਿਚ ਜੋ ਧਰਤੀ ਦਾ ਹਿੱਸਾ ਹੈ, ਇਹ ਮਾਂ ਹੈ। ਉਂਝ ਵੀ ਆਦਿ ਕਾਲ ਤੋਂ ਸਾਡੇ ਦੇਸ਼ ਵਿਚ ਧਰਤੀ ਨੂੰ ਮਾਤਾ ਹੀ ਕਹਿੰਦੇ ਆਏ ਹਨ ਅਤੇ ਦੇਸ਼ ਨੂੰ ਮਾਤਰ ਭੂਮੀ। ਇਹ ਮਾਂ ਹੈ, ਇਹ ਧਰਤੀ ਮਾਂ ਹੈ, ਜਿਥੇ ਮਨੁੱਖ ਦਾ ਜਨਮ ਹੋਇਆ ਉਥੋਂ ਦੀ ਧਰਤੀ ਮਾਂ ਹੈ। ਐਸਾ ਕਿਉਂ ਆਖਿਆ ਗਿਆ ? ਦਰਅਸਲ ਮਨੁੱਖ ਦਾ ਜੋ ਇਹ ਢਾਂਚਾ ਹੈ ਜੇਕਰ ਇਸਨੂੰ ਪੂਰਨ ਤੌਰ 'ਤੇ ਦੇਖੀਏ ਤਾਂ ਜੋ ਬੁੱਢਾ ਹੈ, ਕੁਝ ਦਿਨ ਪਹਿਲੇ ਜਵਾਨ ਸੀ। ਜੋ ਜਵਾਨ ਹੈ, ਕੁਝ ਦਿਨ ਪਹਿਲੇ ਬੁੱਢਾ ਸੀ। ਜੋ ਬੱਚਾ ਹੈ, ਕੁਝ ਦਿਨ ਪਹਿਲੇ ਮਾਸ ਦਾ ਲੋਥੜਾ ਸੀ। ਜੋ ਮਾਸ ਦਾ ਲੋਥੜਾ ਹੈ, ਕੁਝ ਦਿਨ ਪਹਿਲੇ ਬਿੰਦ ਸੀ। ਜੋ

ਬਿੰਦ ਹੈ, ਕੁਝ ਦਿਨ ਪਹਿਲੇ ਖ਼ੂਨ ਸੀ। ਜੋ ਖ਼ੂਨ ਹੈ, ਕੁਝ ਦਿਨ ਪਹਿਲੇ ਖ਼ੁਰਾਕ ਸੀ। ਜੋ ਖ਼ੁਰਾਕ ਹੈ, ਕੁਝ ਦਿਨ ਪਹਿਲੇ ਮਿੱਟੀ ਸੀ। ਮਿੱਟੀ ਮੂਲ ਹੈ ਸਰੀਰ ਦਾ ਤਾਂ ਮਿੱਟੀ ਯਾਤਰਾ 'ਤੇ ਚੱਲੀ ਗਈ। ਮਿੱਟੀ ਵਿਚੋਂ ਨਿਕਲੀ ਖ਼ੁਰਾਕ, ਖ਼ੁਰਾਕ ਤੋਂ ਬਣਿਆ ਖ਼ੂਨ, ਖ਼ੂਨ ਤੋਂ ਬਣਿਆ ਬਿੰਦ, ਬਿੰਦ ਤੋਂ ਬਣਿਆ ਮਾਸ ਦਾ ਲੋਥੜਾ ਤੇ ਮਾਸ ਦੇ ਲੋਥੜੇ ਤੋਂ ਹੀ ਬਣਿਆ ਬੱਚਾ। ਫਿਰ ਜਵਾਨ, ਫਿਰ ਬੁੱਢਾ ਤੇ ਬੁੱਢਾ ਫਿਰ ਮਿੱਟੀ ਦੇ ਵਿਚ ਮਿੱਟੀ।

*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥*
*ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥*

(ਪੰਨਾ ੧੩੭੪)

ਤਾਂ ਸਰੀਰ ਦਾ ਮੂਲ ਤੱਤ ਇਹ ਧਰਤੀ ਹੈ ਅਤੇ ਇਸ ਧਰਤੀ ਦੇ ਵਿਚ, ਇਸ ਮਿੱਟੀ ਦੇ ਵਿਚ ਪਾਣੀ ਹੈ ਤਾਂ ਇਸ ਮਿੱਟੀ ਦਾ ਸੰਬੰਧ ਜੋੜ ਕੇ ਰਖਿਆ ਪਵਣੁ ਨੇ ਤੇ ਜਿਹੜਾ ਸੰਬੰਧ ਜੋੜੇ ਉਹ ਤਾਂ ਗੁਰੂ ਹੈ। ਸਰੀਰ ਦੇ ਵਿਚ ਪ੍ਰਾਣਾਂ ਨੇ, ਸਵਾਸਾਂ ਨੇ, ਪਵਣੁ ਨੇ ਬਾਕਾਇਦਾ ਸੰਬੰਧ ਜੋੜ ਕੇ ਰਖਿਆ ਸਾਰੇ ਤੱਤ ਦਾ। ਇਸ ਵਾਸਤੇ ਤੱਤਾਂ ਦੇ ਵਿਚੋਂ ਇਹ ਗੁਰੂ ਹੈ। ਬਾਹਰਲੀ ਦੁਨੀਆਂ ਦੇ ਵਿਚ ਗੁਰੂ ਪ੍ਰਮਾਤਮਾ ਨਾਲ ਸੰਬੰਧ ਜੋੜ ਕੇ ਰੱਖਦਾ ਹੈ। ਆਤਮਾ ਨੂੰ ਪ੍ਰਮਾਤਮਾ ਨਾਲ ਜੋੜ ਕੇ ਰੱਖ ਦੇਂਦਾ ਹੈ। ਇਸ ਵਾਸਤੇ ਉਹ ਸ਼ਬਦ ਜਿਸਦੇ ਬੋਲਦਿਆਂ ਬੋਲਦਿਆਂ ਆਤਮਾ ਪ੍ਰਮਾਤਮਾ ਨਾਲ ਜੁੜ ਜਾਏ ਤਾਂ ਗੁਰੂ ਹੈ। ਸ਼ਬਦ ਚਾਹੇ ਉਹ ਬੋਲੀਏ ਜਿਸਦੇ ਨਾਲ ਸੰਸਾਰ ਦੇ ਜੋੜ ਜੁੜਦੇ ਹਨ ਜਾਂ ਉਹ ਬੋਲੀਏ ਜਿਸਦੇ ਨਾਲ ਨਿਰੰਕਾਰ ਦੇ ਜੋੜ ਜੁੜਦੇ ਹਨ। ਆਖ਼ਰ ਸ਼ਬਦ ਦੀ ਉਤਪਤੀ ਪਵਣ ਤੋਂ ਹੀ ਹੋਵੇਗੀ। ਫ਼ਰਕ ਸਿਰਫ਼ ਇਤਨਾ ਹੈ ਕਿ ਇਕ ਉਹ ਸ਼ਬਦ ਹੈ ਜਿਸਦੇ ਨਾਲ ਜਗਤ ਨਾਲ ਜੁੜੀਦਾ ਹੈ ਅਤੇ ਜਿਸਦੇ ਕਾਰਣ ਪ੍ਰਮਾਤਮਾ ਨਾਲ ਜੁੜੀਦਾ ਹੈ। ਜਿਸ ਸ਼ਬਦ ਨੂੰ ਉਚਾਰਣ ਕਰਕੇ ਉਸਨੂੰ ਕਹੀਦਾ ਹੈ ਗੁਰੂ ਤਾਂ ਸ਼ਬਦ ਸਿਰਮੌਰ ਹੈ, ਸ਼ਬਦ ਮਹਾਨ ਹੈ ਜਿਸਦਾ ਸਦਕਾ ਪ੍ਰਭੂ ਨਾਲ ਸੰਬੰਧ ਜੁੜ ਗਿਆ ਤਾਂ ਮਹਾਰਾਜ ਕਹਿੰਦੇ ਹਨ, ਕਿਉਂਕਿ ਬੋਲਣਾ ਪਵਣ ਕਰਕੇ ਹੈ, ਪਵਣ ਗੁਰੂ ਹੈ ਅਤੇ ਇਹ ਪਾਣੀ ਪਿਤਾ ਹੈ। ਇਹ ਧਰਤੀ ਮਾਂ ਹੈ। ਇਸ ਸੰਸਾਰ ਵਿਚ ਗੁਰੂ ਬਿਰਾਜਮਾਨ ਹੈ। ਮਾਤਾ ਬਿਰਾਜਮਾਨ ਹੈ। ਪਿਤਾ ਬਿਰਾਜਮਾਨ ਹੈ ਅਤੇ ਇਸ ਢੰਗ ਨਾਲ ਇਕ ਸਰੀਰ ਦੀ ਸਿਰਜਣਾ ਹੋਈ, ਰਚਨਾ ਹੋਈ ਤੇ ਮਹਾਰਾਜ ਕਹਿੰਦੇ ਹਨ -

*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*

ਇਹ ਦਿਨ ਤੇ ਰਾਤ ਖਿਡਾਵੇ ਹਨ, ਦਾਈ ਹੈ, ਦਾਇਆ ਹੈ। ਆਖ਼ਿਰ ਜੋ ਕੁਝ ਵੀ ਅਸੀ ਕਰਦੇ ਹਾਂ ਦਿਨ ਦੇ ਅੰਦਰ ਕਰਦੇ ਹਾਂ, ਰਾਤ ਦੇ ਅੰਦਰ ਕਰਦੇ ਹਾਂ ਤੇ ਦਿਨ ਰਾਤ ਦੇ ਵਿਚ ਹੀ ਇਹ ਜਗਤ ਦੇ ਜੀਵ ਖੇਡਦੇ ਹਨ। ਰਾਤ ਨੂੰ ਬਿਸਰਾਮ ਕਰਦੇ ਹਨ। ਦਿਨ ਨੂੰ ਧੰਦਾ ਕਰਦੇ ਹਨ। ਚੋਗਾ ਚੁੱਗਦੇ ਹਨ, ਰਿਜ਼ਕ ਲੱਭਦੇ ਹਨ, ਭਾਵ ਕਿ ਦਿਨ ਤੇ ਰਾਤ

ਮਨੁੱਖ ਨੂੰ ਆਪਣੇ ਵਿਚ ਉਲਝਾਈ ਰੱਖਦੇ ਹਨ। ਖਿਡਾਵੇ ਦਾ ਕੰਮ ਕੀ ਹੈ ਬੱਚੇ ਦਾ ਮਨ ਪਰਚਾਈ ਰੱਖਣਾ, ਬੱਚੇ ਨੂੰ ਉਲਝਾਈ ਰੱਖਣਾ, ਬੱਚੇ ਨੂੰ ਖੇਡ ਦੇ ਵਿਚ ਲੀਨ ਰੱਖਣਾ, ਇਹ ਦਿਨ ਤੇ ਰਾਤ ਦੋਵੇਂ ਖਿਡਾਵੇ ਹਨ। ਦਾਈ ਲੋਰੀ ਦੇ ਕੇ ਬੱਚੇ ਨੂੰ ਸੁਲਾ ਦੇਂਦੀ ਹੈ। ਦਾਇਆ ਖਿਡਾਵਾ ਦਿਨ ਭਰ ਖਿਡੌਣਿਆਂ ਨਾਲ ਬੱਚੇ ਨੂੰ ਖਿਡਾਂਦਾ ਹੈ ਤਾਂ ਦਿਨ ਦਾਇਆ ਹੈ, ਖਿਡਾਵਾ ਹੈ ਅਤੇ ਰਾਤ ਦਾਈ ਹੈ। ਇਹ ਮਿੱਠੀ ਲੋਰੀ ਦੇ ਕੇ ਜੀਵਾਂ ਨੂੰ ਸੁਲਾ ਦੇਂਦੀ ਹੈ। ਪਸ਼ੂ ਪੰਛੀ ਮਨੁੱਖ ਕਾਇਨਾਤ ਦਾ ਜ਼ੱਰਾ ਜ਼ੱਰਾ ਸੌਂ ਜਾਂਦਾ ਹੈ ਅਤੇ ਦਿਨ ਖਿਡਾਵਾ ਹਰ ਪਾਸੇ ਮਨੁੱਖ ਭੱਜਦਾ ਦੌੜਦਾ ਹੈ। ਜੀਵ ਭੱਜਦੇ ਹਨ, ਜੀਵ ਭੱਜਦੇ ਦੌੜਦੇ ਹਨ ਅਤੇ ਮਨੁੱਖ ਸਾਰਾ ਦਿਨ ਆਪਣੀ ਇਸੇ ਹਰਕਤ ਵਿਚ ਰਹਿੰਦਾ ਹੈ। ਕਦੀ ਇਕ ਪਾਸੇ, ਕਦੀ ਦੂਜੇ ਪਾਸੇ ਜਾਂ ਕਦੀ ਕੁਝ ਕਰ, ਕਦੀ ਕੁਝ ਕਰ। ਸਾਹਿਬ ਕਹਿੰਦੇ ਹਨ ਕਿ ਦਿਨ ਖਿਡਾਵਾ ਹੈ ਤੇ ਬਿਸਰਾਮ ਰਾਤ ਨੂੰ ਹੈ। ਇਸ ਵਾਸਤੇ ਰਾਤ ਦਾਈ ਹੈ। ਇਹ ਤੇ ਨੀਂਦਰਾਂ ਦੀ ਮਿੱਠੀ ਲੋਰੀ ਹੀ ਐਸੀ ਦੇਂਦੀ ਹੈ, ਜੋ ਸਾਰੀ ਕਾਇਨਾਤ ਨੀਂਦ ਦੀ ਗੋਦ ਵਿਚ ਚੱਲੀ ਜਾਂਦੀ ਹੈ। ਇਸ ਵਾਸਤੇ ਸਾਹਿਬ ਕਹਿੰਦੇ ਕਿ ਦਿਨ ਤੇ ਰਾਤ ਦਾਈ ਤੇ ਦਾਇਆ ਹਨ -

*ਖੇਲੈ ਸਗਲ ਜਗਤੁ॥*

ਇਸਦੇ ਵਿਚ ਹੀ ਸਾਰੇ ਜੀਵ ਖੇਡ ਰਹੇ ਹਨ, ਵਿਚਰ ਰਹੇ ਹਨ-

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*

ਹੁਣ ਜੀਵਾਂ ਦੀਆਂ ਜਿਹੜੀਆਂ ਚੰਗਿਆਈਆਂ ਹਨ ਤੇ ਬੁਰਿਆਈਆਂ ਹਨ, ਇਹ ਧਰਮ ਰਾਜ ਦੀ ਹਜ਼ੂਰੀ ਵਿਚ ਵਾਚੀਆਂ ਜਾਂਦੀਆਂ ਹਨ। ਐਸਾ ਨਹੀਂ ਕਿ ਜੋ ਬੁਰਾ ਕਰ ਛੱਡਿਆ, ਕਰਕੇ ਛੱਡਿਆ ਨਹੀਂ, ਕਰਕੇ ਕੋਲ ਹੈ। ਚੰਗਿਆਈ ਕੀਤੀ ਹੈ ਕਰਕੇ ਛੱਡੀ ਨਹੀਂ, ਕੋਲ ਹੈ। ਉਸਦਾ ਸੂਖਸ਼ਮ ਹਿੱਸਾ ਕੋਲ ਹੈ। ਉਸਦੇ ਸੰਸਕਾਰ ਕੋਲ ਹਨ ਤੇ ਇਹ ਧਰਮ ਦੇ ਦਵਾਰ ਦੇ ਵਿਚ ਪੜ੍ਹੇ ਜਾਣਗੇ। ਧਰਮ ਪ੍ਰਮਾਤਮਾ ਅਕਾਲ ਪੁਰਖ ਦੇ ਦਵਾਰ 'ਤੇ ਪੜ੍ਹੇ ਜਾਣਗੇ। ਭਾਵ ਉਸ ਅਕਾਲ ਪੁਰਖ ਦਾ ਐਸਾ ਇਕ ਨਿਯਮ ਹੈ ਕਿ ਜੋ ਕੋਈ ਕੁਝ ਕਰਦਾ ਹੈ ਉਸਨੂੰ ਵਾਚਿਆ ਜਾਂਦਾ ਹੈ ਤੇ ਉਸਦੇ ਮੁਤਾਬਿਕ ਹੀ ਜੀਵਨ ਰੇਖਾ ਅੱਗੇ ਤੋਰੀ ਜਾਂਦੀ ਹੈ। ਤਾਂ ਸਾਹਿਬ ਕਹਿੰਦੇ ਹਨ -

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਹੁਣ ਐਸੇ ਕਰਮ ਜਿਨ੍ਹਾਂ 'ਤੇ ਬੁਰਾਈ ਦੀ ਮੋਹਰ ਲੱਗੀ ਹੋਈ ਹੈ, ਉਹ ਮਨੁੱਖ ਦੂਰ ਚਲਾ ਗਿਆ। ਐਸੇ ਕਰਮ ਜਿਨ੍ਹਾਂ ਉੱਤੇ ਨੇਕੀ ਦੀ ਮੋਹਰ ਲੱਗੀ ਹੋਈ ਹੈ, ਪ੍ਰਮਾਤਮਾ ਦੇ ਨੇੜੇ ਚਲਾ ਗਿਆ। ਮਨੁੱਖ ਨੂੰ ਵੇਖਕੇ ਅਸੀਂ ਅੰਦਾਜ਼ਾ ਲਾ ਸਕਦੇ ਹਾਂ ਕਿ ਜੇਕਰ ਇਸਦੇ ਕਰਮ ਸ਼ੁਭ ਹਨ ਤਾਂ ਇਹ ਬੰਦਾ ਪ੍ਰਮਾਤਮਾ ਦੇ ਨੇੜੇ ਹੈ। ਇਹ ਬੰਦਾ ਅਕਾਲ ਪੁਰਖ ਦੇ ਨੇੜੇ ਹੈ।

ਸਾਨੂੰ ਕਈ ਵਾਰ ਉਸ ਨਾਲ ਯਾਰਾਨਾ ਗੰਢਣਾ ਪੈਂਦਾ ਹੈ, ਜੋ ਬਾਦਸ਼ਾਹ ਦੇ ਨੇੜੇ ਹੈ, ਹੁਕਮਰਾਨ ਦੇ ਨੇੜੇ ਹੈ ਤੇ ਅਸੀਂ ਉਸਨੂੰ ਮਾਣ ਸਨਮਾਣ ਦੇਂਦੇ ਹਾਂ ਬਈ ਇਹ ਤਾਂ ਰਾਜੇ ਦੇ ਨੇੜੇ ਹੈ, ਇਹ ਤਾਂ ਹੁਕਮਰਾਨ ਦੇ ਨੇੜੇ ਹੈ। ਜਗਤ ਉਸ ਦਾ ਵੀ ਸਨਮਾਨ ਕਰਦਾ ਹੈ, ਜੋ ਹੁਕਮਰਾਨਾਂ ਦੇ, ਮਹਾਨ ਹੁਕਮਰਾਨ ਪ੍ਰਮਾਤਮਾ ਦੇ ਨੇੜੇ ਹੋਵੇ। ਰਾਜਿਆਂ ਦੇ ਮਹਾਰਾਜੇ ਉਸ ਪਰੀਪੂਰਨ ਪ੍ਰਮਾਤਮਾ ਦੇ ਨੇੜੇ ਜੋ ਚਲਾ ਜਾਏ, ਉਸਦਾ ਵੀ ਸਨਮਾਨ ਹੁੰਦਾ ਹੈ। ਉਸਦੀ ਵੀ ਮਾਣ ਪ੍ਰਤਿਸ਼ਠਾ ਹੁੰਦੀ ਹੈ। ਸਾਹਿਬ ਕਹਿੰਦੇ ਹਨ ਕਿ ਕੌਣ ਨੇੜੇ ਹੈ ? ਜਿਸਦੇ ਕੋਲ ਚੰਗਿਆਈਆਂ ਹਨ ਅਤੇ ਕੌਣ ਦੂਰ ਹੈ? ਜਿਸਦੇ ਕੋਲ ਬੁਰਿਆਈਆਂ ਹਨ। ਦੂਰੀ ਦੁੱਖ ਹੈ, ਨੇੜਾ ਸੁੱਖ ਹੈ। ਦੂਰੀ ਨਰਕ ਹੈ, ਨੇੜਤਾ ਸਵਰਗ ਹੈ। ਦੂਰੀ ਅੰਧਕਾਰ ਹੈ, ਨੇੜਤਾ ਪ੍ਰਕਾਸ਼ ਹੈ। ਕੋਈ ਮਨੁੱਖ ਜਿਤਨਾ ਵੀ ਪ੍ਰਮਾਤਮਾ ਤੋਂ ਦੂਰ ਚਲਾ ਜਾਏਗਾ, ਉਤਨਾ ਹੀ ਘੁੱਪ ਹਨੇਰੇ ਵਿਚ ਚਲਾ ਜਾਏਗਾ ਅਤੇ ਹਨੇਰੇ ਵਿਚ ਸਿਵਾਏ ਭਟਕਣਾ ਤੋਂ ਹੋਰ ਕੁਝ ਵੀ ਨਹੀਂ। ਤਲੀਆਂ ਮਲਣ ਤੋਂ ਇਲਾਵਾ ਹੋਰ ਕੁਝ ਵੀ ਨਹੀਂ। ਜੋ ਮਨੁੱਖ ਜਿਤਨਾ ਨੇੜੇ ਨੇੜੇ ਪ੍ਰਮਾਤਮਾ ਦੇ ਹੁੰਦਾ ਜਾਏਗਾ, ਪ੍ਰਕਾਸ਼ ਦੀ ਦੁਨੀਆਂ ਵਿਚ ਪ੍ਰਵੇਸ਼ ਕਰਦਾ ਜਾਏਗਾ ਜਾਂ ਇੰਝ ਕਹੋ ਕੋਈ ਜਿਤਨਾ ਅੱਗ ਦੇ ਨੇੜੇ ਹੁੰਦਾ ਜਾਏਗਾ, ਅੱਗ ਉਤਨਾ ਹੀ ਉਸਨੂੰ ਝੁਲਸਾਉਂਦੀ ਜਾਏਗੀ, ਤਪਾਉਂਦੀ ਜਾਏਗੀ। ਜੋ ਜਿਤਨਾ ਹੀ ਹਿਮਾਲਿਆ ਪਰਬਤ ਦੇ ਨੇੜੇ ਹੁੰਦਾ ਜਾਏਗਾ, ਸੀਤਲ ਹੁੰਦਾ ਜਾਏਗਾ, ਠੰਡਾ ਹੁੰਦਾ ਜਾਏਗਾ। ਜੋ ਜਿਤਨਾ ਬਗ਼ੀਚੇ ਦੇ ਨੇੜੇ ਹੁੰਦਾ ਜਾਏਗਾ, ਮੁਅੱਤਰ ਹੁੰਦਾ ਜਾਏਗਾ ਤੇ ਜੋ ਜਿਤਨਾ ਗੰਦਗੀ ਦੇ ਢੇਰ ਦੇ ਨੇੜੇ ਹੁੰਦਾ ਜਾਏਗਾ ਆਖ਼ਰ ਉਥੋਂ ਦੀ ਬਦਬੂ ਦੇ ਨਾਲ ਆਪਣੇ ਦਿਲ ਦਿਮਾਗ਼ ਨੂੰ ਖ਼ਰਾਬ ਕਰ ਬੈਠੇਗਾ। ਇਕ ਗੰਦੇ ਵਾਤਾਵਰਣ ਵਿਚ ਫੱਸੇਗਾ ਅਤੇ ਦੱਬਕੇ ਚੀਖ਼ੇਗਾ, ਔਖਾ ਹੋਵੇਗਾ। ਪ੍ਰਮਾਤਮਾ ਦੇ ਨੇੜੇ ਹੋਣਾ ਸੁੰਦਰ ਬਗ਼ੀਚੇ ਦੇ ਨੇੜੇ ਹੋਣਾ ਹੈ। ਪ੍ਰਮਾਤਮਾ ਦੇ ਨੇੜੇ ਹੋਣਾ ਸੁੱਖ ਤੇ ਅਨੰਦ ਦੇ ਨੇੜੇ ਹੋਣਾ ਹੈ ਅਤੇ ਦੂਰ ਹੋਣਾ ਅੰਧਕਾਰ ਵਿਚ ਭਟਕਣਾ, ਦੂਰ ਹੋਣਾ ਨਰਕ ਹੈ। ਦਰਅਸਲ ਐਸਾ ਵੀ ਦੇਖਿਆ ਗਿਆ ਹੈ ਕਿ ਜੋ ਪ੍ਰਮਾਤਮਾ ਤੋਂ ਦੂਰ ਹੈ, ਕਿਸੇ ਹੱਦ ਤੱਕ ਸਭ ਤੋਂ ਦੂਰ ਹੋ ਜਾਂਦਾ ਹੈ। ਉਸਦੀ ਨੇੜਤਾ ਮਾਂ ਨਾਲ ਵੀ ਨਹੀਂ ਹੋਵੇਗੀ। ਉਸਦੀ ਨੇੜਤਾ ਪਿਤਾ ਨਾਲ ਵੀ ਨਹੀਂ ਹੋਵੇਗੀ। ਉਸਦੀ ਨੇੜਤਾ ਪੁੱਤਰਾਂ ਨਾਲ ਵੀ ਨਹੀਂ ਹੋਵੇਗੀ। ਉਸਦੀ ਨੇੜਤਾ ਭਰਾਵਾਂ ਨਾਲ ਵੀ ਨਹੀਂ ਹੋਵੇਗੀ। ਉਸਦੀ ਨੇੜਤਾ ਪੜੋਸੀਆਂ ਨਾਲ ਵੀ ਨਹੀਂ ਹੋਵੇਗੀ, ਪ੍ਰਾਂਤ ਵਾਸੀਆਂ ਨਾਲ ਨਹੀਂ ਹੋਵੇਗੀ। ਦੇਸ਼ ਵਾਸੀਆਂ ਨਾਲ ਨਹੀਂ ਹੋਵੇਗੀ, ਕਿਉਂਜੋ ਮੂਲ ਮਰਕਜ਼ ਤੋਂ ਦੂਰ ਹੈ। ਉਹ ਸਭ ਤੋਂ ਦੂਰ ਹੋ ਜਾਂਦਾ ਹੈ। ਜੋ ਦਰੱਖ਼ਤ ਦੀ ਜੜ੍ਹ ਤੋਂ ਦੂਰ ਹੈ, ਉਹ ਦਰੱਖ਼ਤ ਤੋਂ ਵੀ ਦੂਰ ਹੈ। ਜੋ ਮੂਲ ਕੇਂਦਰ ਪ੍ਰਮਾਤਮਾ ਤੋਂ ਦੂਰ ਹੈ, ਸਭ ਤੋਂ ਦੂਰ ਹੈ। ਇਸ ਤਰ੍ਹਾਂ ਦੇ ਪਿਤਾ ਦਾ ਕੋਈ ਭਰੋਸਾ ਨਹੀਂ ਕੀਤਾ ਜਾ ਸਕਦਾ ਕਿ ਬੱਚਿਆਂ ਨਾਲ ਇਨਸਾਫ਼ ਕਰੇਗਾ ਕਿਉਂਕਿ ਉਹ ਪ੍ਰਮਾਤਮਾ ਤੋਂ ਦੂਰ ਹੈ ਅਤੇ ਇਸ ਤਰ੍ਹਾਂ ਦੇ ਭਰਾ ਦਾ ਕੀ ਭਰੋਸਾ ਜੋ ਪ੍ਰਮਾਤਮਾ ਤੋਂ ਦੂਰ ਹੈ। ਯਕੀਨ ਜਾਣੋ ਉਹ ਭਰਾ ਭਰਾ ਦੇ ਨੇੜੇ ਵੀ ਨਹੀਂ, ਉਹ ਪਿਤਾ ਪੁੱਤਰਾਂ ਦੇ ਵੀ ਨੇੜੇ ਨਹੀਂ,

ਉਹ ਪਤੀ ਪਤਨੀ ਦੇ ਨੇੜੇ ਨਹੀਂ ਹੈ ਅਤੇ ਉਹ ਪਤਨੀ ਪਤੀ ਦੇ ਨੇੜੇ ਨਹੀਂ ਹੈ। ਨਾਸਤਿਕਤਾ ਦੇ ਘੁੱਪ ਅੰਧਕਾਰ ਵਿਚ ਡੁੱਬਕੇ ਯੂਰਪ ਨੇ ਹੋਰ ਦੇਸ਼ਾਂ 'ਤੇ ਤਜਰਬਾ ਕਰਕੇ ਦੇਖ ਲਿਆ ਹੈ ਕਿ ਪਰਿਵਾਰ ਬਿਖਰ ਗਏ ਹਨ, ਭਰਾ ਭਰਾ ਤੋਂ ਦੂਰ ਹੋ ਗਏ ਹਨ, ਬੱਚੇ ਮਾਂ ਬਾਪ ਤੋਂ ਦੂਰ ਹੋ ਗਏ ਹਨ। ਮਾਂ ਬਾਪ ਬੱਚਿਆਂ ਤੋਂ ਦੂਰ ਹੋ ਗਏ ਹਨ ਅਤੇ ਇਤਨੀ ਦੂਰੀ ਕਿ ਨੇੜਤਾ ਦਿਖਾਈ ਨਹੀਂ ਦੇਂਦੀ। ਕਾਰਣ ਕੀ ਹੈ ? ਦਰਅਸਲ ਜੋ ਮੂਲ ਤੋਂ ਦੂਰ ਹੋ ਗਿਆ, ਉਹ ਡਾਲੀਆਂ ਤੋਂ ਵੀ ਦੂਰ ਹੋ ਗਿਆ। ਜੋ ਜੜ੍ਹਾਂ ਤੋਂ ਦੂਰ ਹੋ ਗਿਆ, ਉਹ ਪੱਤਿਆਂ ਤੋਂ ਵੀ ਦੂਰ ਹੋ ਗਿਆ। ਜੋ ਪ੍ਰਮਾਤਮਾ ਤੋਂ ਦੂਰ ਹੋ ਗਿਆ, ਉਹ ਜਗਤ ਤੋਂ ਵੀ ਦੂਰ ਹੋ ਜਾਂਦਾ ਹੈ। ਜੋ ਨਿਰੰਕਾਰ ਤੋਂ ਦੂਰ ਹੋ ਗਿਆ, ਉਹ ਸੰਸਾਰ ਤੋਂ ਵੀ ਦੂਰ ਹੋ ਜਾਂਦਾ ਹੈ। ਕੌਣ ਨੇੜੇ ਹੈ ਤੇ ਕਿਸਦੀ ਨੇੜਤਾ 'ਤੇ ਭਰੋਸਾ ਕੀਤਾ ਜਾਂਦਾ ਹੈ ? ਦਰਅਸਲ ਜੋ ਪ੍ਰਮਾਤਮਾ ਦੇ ਨੇੜੇ ਹੈ, ਸ਼ੇਖ ਸਾਅਦੀ ਈਰਾਨ ਦੇ ਪ੍ਰਸਿੱਧ ਸੂਫ਼ੀ ਸੰਤ ਦਾ ਕਹਿਣਾ ਹੈ ਕਿ ਜਿਸਦੇ ਕੋਲ ਧਨ ਦੀ, ਇੱਜ਼ਤ ਦੀ, ਪਰਿਵਾਰ ਦੀ, ਮੁਲਕ ਦੀ ਜਾਂ ਕੌਮ ਦੀ ਅਮਾਨਤ ਰੱਖਣੀ ਹੈ, ਵੇਖ ਲੈਣਾ ਉਸਦਾ ਖ਼ੁਦਾ ਤਰਸ ਹੋਣਾ ਬੜਾ ਲਾਜ਼ਮੀ ਹੈ। ਜੇਕਰ ਉਹ ਖ਼ੁਦਾ ਦੇ ਨੇੜੇ ਨਹੀਂ ਤਾਂ ਅਮਾਨਤ ਵਿਚ ਖ਼ਿਆਨਤ ਕਰ ਦੇਵੇਗਾ। ਜੋ ਅਸਮਤ ਉਸਨੂੰ ਸੌਂਪੀ ਹੈ, ਉਹ ਸਹੀ ਸਲਾਮਤ ਨਹੀਂ ਵਾਪਸ ਹੋਣ ਲੱਗੀ। ਜੋ ਦੌਲਤ ਉਸਨੂੰ ਸੌਂਪੀ ਹੈ, ਉਸਦੇ ਵਿਚ ਖ਼ਿਆਨਤ ਹੋਵੇਗੀ। ਉਹ ਕੌਮੀ ਪੱਧਰ 'ਤੇ ਖ਼ਿਆਨਤ ਕਰੇਗਾ, ਉਹ ਦੇਸ਼ ਪੱਧਰ 'ਤੇ ਖ਼ਿਆਨਤ ਕਰੇਗਾ। ਦਰਅਸਲ ਅਮਾਨਤ ਉਸਨੂੰ ਸੌਂਪਣੀ ਚਾਹੀਦੀ ਹੈ ਜਿਹੜਾ ਪ੍ਰਮਾਤਮਾ ਦੇ ਨੇੜੇ ਹੈ। ਜੋ ਖ਼ੁਦਾ ਤਰਸ ਨਹੀਂ, ਖ਼ੁਦਾ ਦੇ ਨੇੜੇ ਨਹੀਂ, ਪ੍ਰਮਾਤਮਾ ਦੇ ਨੇੜੇ ਨਹੀਂ, ਦਰਅਸਲ ਉਹ ਨਾਮ ਦੇ ਨੇੜੇ ਨਹੀਂ। ਜੋ ਇਮਾਨ ਦੇ ਨੇੜੇ ਨਹੀਂ, ਉਹ ਬੇਈਮਾਨ ਹੈ। ਜੋ ਪ੍ਰਕਾਸ਼ ਦੇ ਨੇੜੇ ਨਹੀਂ, ਉਹ ਅੰਧਕਾਰ ਵਿਚ ਹੈ। ਕੀ ਇਸ ਤਰ੍ਹਾਂ ਦੇ ਮਨੁੱਖ ਦਾ ਭਰੋਸਾ ਕੀਤਾ ਜਾ ਸਕਦਾ ਹੈ ? ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ -

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਜਿਵੇਂ ਜਿਵੇਂ ਮਨੁੱਖਤਾ ਪ੍ਰਮਾਤਮਾ ਤੋਂ ਦੂਰ ਹੁੰਦੀ ਹੈ ਤਿਵੇਂ ਤਿਵੇਂ ਸੁੱਖ ਤੋਂ ਦੂਰ ਹੁੰਦੀ ਹੈ। ਜਗਤ ਦਾ ਕਲੇਸ਼, ਜਗਤ ਦਾ ਦੁੱਖ, ਸੰਸਾਰ ਦੀ ਬਿਪਤਾ ਇਸ ਗੱਲ ਦਾ ਸਬੂਤ ਹੈ ਕਿ ਪ੍ਰਮਾਤਮਾ ਤੋਂ ਦੂਰੀ ਹੈ, ਬਹੁਤ ਦੂਰੀ ਹੈ ਤਾਂ ਸਤਿਗੁਰੂ ਜੀ ਦਾ ਫ਼ੁਰਮਾਣ ਹੈ -

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਕੀਤੇ ਹੋਏ ਕਰਮਾਂ ਦੇ ਮੁਤਾਬਿਕ ਕੋਈ ਨੇੜੇ ਹੈ, ਕੋਈ ਦੂਰ ਹੈ। ਜਿਸਨੂੰ ਬਾਰਹਮਾਹ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਢੰਗ ਨਾਲ ਫ਼ੁਰਮਾਣ ਕਰਦੇ ਹਨ -

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*

(ਪੰਨਾ ੧੩੩)

ਹੇ ਰਾਮ ! ਕੀਤੇ ਹੋਏ ਕਰਮਾਂ ਕਰਕੇ ਵਿਛੜ ਗਏ ਹਾਂ ਤੈਥੋਂ। ਕੀਤੇ ਹੋਏ ਕਰਮਾਂ ਨੇ ਬਹੁਤ ਦੂਰ ਕਰ ਦਿੱਤਾ ਹੈ, ਬਹੁਤ ਦੂਰ ਕਰ ਦਿੱਤਾ ਹੈ। ਕ੍ਰਿਪਾ ਕਰ, ਮੇਹਰ ਕਰ, ਰਹਿਮਤ ਕਰ, ਤੇਰੀ ਨੇੜਤਾ ਨਸੀਬ ਹੋਵੇ। ਕਿਉਂ ? ਕਿਉਂਕਿ ਤੇਰੀ ਨੇੜਤਾ ਦੇ ਵਿਚ ਹੀ ਸੁੱਖ ਹੈ, ਅਨੰਦ ਹੈ, ਚੈਨ ਹੈ, ਰਸ ਹੈ। ਜੇਕਰ ਕੋਈ ਦੂਰ ਹੈ ਤਾਂ ਸਾਹਿਬ ਕਹਿੰਦੇ ਹਨ ਕਿ ਇਹ ਕ੍ਰਿਤ ਕਰਮ ਹਨ। ਇਹ ਕੀਤੇ ਹੋਏ ਕਰਮ ਹਨ ਤਾਂ

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

ਜੋ ਦੂਰ ਹੈ ਉਹ ਪਾਪੀ ਹੈ, ਜੋ ਪਾਪੀ ਹੈ ਉਹ ਦੂਰ ਹੈ। ਦੁਸ਼ਟ, ਜ਼ਾਲਮ, ਚੋਰ, ਯਾਰ, ਬਦਮਾਸ਼, ਗੁੰਢੇ ਸਾਰੇ ਇਸ ਸ਼੍ਰੇਣੀ ਵਿਚ ਆ ਜਾਂਦੇ ਹਨ ਕਿ ਸਭ ਤੋਂ ਦੂਰ, ਪ੍ਰਮਾਤਮਾ ਤੋਂ ਦੂਰ ਸੀਲ ਸੰਜਮੀ ਦਇਆਲੂ ਕ੍ਰਿਪਾਲੂ ਵਿਸ਼ਾਲ ਹਿਰਦੇ ਦੇ ਮਾਲਕ, ਸਮਭਾਵਨਾ ਰੱਖਣ ਵਾਲੇ, ਸਮਦ੍ਰਿਸ਼ਟੀ ਰੱਖਣ ਵਾਲੇ ਇਸ ਤਰ੍ਹਾਂ ਦੇ ਜਿਤਨੇ ਪੁਰਖ ਹਨ, ਇਹ ਨੇੜੇ ਹਨ। ਅਜੋਕੇ ਸੰਸਾਰ ਨੂੰ ਵੇਖਕੇ ਕਹਿਣਾ ਪੈਂਦਾ ਹੈ ਕਿ ਇਹ ਸੰਸਾਰ ਕਲਯੁਗ ਬਣ ਗਿਆ। ਇਹ ਸੰਸਾਰ ਜੋ ਨਰਕ ਬਣ ਗਿਆ ਕੇਵਲ ਸੱਚ ਦੀ ਦੂਰੀ ਦੇ ਕਰਕੇ, ਕੇਵਲ ਪ੍ਰਮਾਤਮਾ ਦੀ ਦੂਰੀ ਦੇ ਕਰਕੇ। ਤਾਂ ਸਾਹਿਬ ਕਹਿੰਦੇ ਹਨ ਕੀਤੇ ਹੋਏ ਕਰਮਾਂ ਕਰਕੇ ਕੋਈ ਨੇੜੇ ਹੈ, ਕੋਈ ਦੂਰ ਹੈ—

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

ਜਿਨ੍ਹਾਂ ਨੇ ਨਾਮ ਜਪਿਆ, ਨਾਮ ਦੇ ਵਿਚ ਧਿਆਨ ਜੋੜਿਆ, ਉਹਨਾਂ ਨੇ ਆਪਣੀ ਮਿਹਨਤ ਸਫਲ ਕਰ ਲਈ। ਉਹਨਾਂ ਨੇ ਆਪਣੀ ਘਾਲਣਾ ਘਾਲ ਲਈ ਤੇ ਘਾਲਣਾ ਵਿਚੋਂ ਇਹੋ ਹੀ ਸਭ ਤੋਂ ਵੱਡੀ ਘਾਲ ਹੈ ਕਿ ਜੇਕਰ ਕੋਈ ਸੰਸਾਰਿਕ ਪੱਧਰ 'ਤੇ ਸਫਲ ਵੀ ਹੋ ਗਿਆ ਤਾਂ ਸਾਹਿਬ ਕਹਿੰਦੇ ਹਨ ਕਿ ਉਸਦੀ ਘਾਲਣਾ ਸਫਲ ਨਹੀਂ ਹੋਈ। ਦਰਅਸਲ ਜੋ ਅਧਿਆਤਮਕ ਪੱਧਰ 'ਤੇ ਸਫਲ ਹੋ ਗਿਆ ਅਤੇ ਕੌਣ ਸਫਲ ਹੋਇਆ, ਜਿਸਨੇ ਨਾਮ ਵਿਚ ਧਿਆਨ ਜੋੜ ਲਿਆ। ਜਿਸਨੇ ਸ਼ਬਦ ਵਿਚ ਸੁਰਤ ਜੋੜ ਲਈ ਹੈ ਤੇ ਜਿਸਨੇ ਵੀ ਜੋੜ ਲਈ ਹੈ, ਮਹਾਰਾਜ ਕਹਿੰਦੇ ਹਨ ਕਿ ਘਾਲਣਾ ਘਾਲ ਲਈ ਹੈ। ਮਿਹਨਤ ਸਫਲ ਹੋ ਗਈ ਹੈ। ਮਿਹਨਤ ਦਾ ਫਲ ਉਸਨੂੰ ਮਿਲ ਗਿਆ ਹੈ। ਕਿਸਨੂੰ ? ਜਿਸਨੇ ਵੀ ਨਾਮ ਧਿਆਇਆ ਹੈ। ਭਾਵ ਜਿਸ ਨੇ ਵੀ ਸ਼ਬਦ ਵਿਚ ਸੁਰਤ ਜੋੜੀ ਹੈ। ਜਿਸਨੇ ਵੀ ਨਾਮ ਵਿਚ ਧਿਆਨ ਜੋੜਿਆ ਹੈ। ਆਖ਼ਰ ਧਰਮ ਧੁੰਨ ਤੇ ਧਿਆਨ ਦੀ ਸਾਧਨਾ ਹੈ, ਸ਼ਬਦ ਤੇ ਸੁਰਤ ਦੀ ਸਾਧਨਾ ਹੈ। ਸੁਰਤ ਸ਼ਬਦ ਵਿਚ ਜੁੜ ਗਈ, ਮਾਨੋ ਜਗਤ ਦੀਆਂ ਸਾਰੀਆਂ ਘਾਲਣਾਵਾਂ ਉਸਨੇ ਘਾਲ ਲਈਆਂ। ਸਫਲਤਾ ਉਸਦੀ ਝੋਲੀ ਵਿਚ ਆ ਗਈ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

ਇਸਨੂੰ ਮਸਕਤਿ ਕਿਉਂ ਆਖਿਆ ? ਮਿਹਨਤ ਕਿਉਂ ਆਖਿਆ ? ਦਰਅਸਲ ਜਿਤਨੀ ਵੀ ਘਾਲਣਾ ਜਗਤ ਦੀ ਘਾਲੀਏ, ਉਸਤੋਂ ਵੀ ਕਰੋੜਾਂ ਗੁਣਾਂ ਔਖੀ ਹੈ ਇਹ ਘਾਲਣਾ ਕਿ ਕੋਈ ਮਨੁੱਖ ਆਪਣੀ ਸੁਰਤ ਨੂੰ ਸ਼ਬਦ ਨਾਲ ਜੋੜੇ। ਬਹੁਤ ਵੱਡੀ ਘਾਲਣਾ ਵਾਹਿਗੁਰੂ ਵਾਹਿਗੁਰੂ ਦੀ ਧੁੰਨ ਕੋਈ ਅਲਾਪ ਕੇ ਉਸੇ ਧੁੰਨ ਵਿਚ ਕੋਈ ਧਿਆਨ ਜੋੜੇ। ਇਸਤੋਂ ਵੱਡੀ ਹੋਰ ਕੋਈ ਸਾਧਨਾ ਨਹੀਂ। ਇਸ ਤੋਂ ਵੱਡੀ ਹੋਰ ਕੋਈ ਘਾਲਣਾ ਨਹੀਂ ਅਤੇ ਇਹ ਬਹੁਤ ਵੱਡੀ ਮਿਹਨਤ ਹੈ, ਸਭ ਤੋਂ ਵੱਡੀ ਮਿਹਨਤ ਹੈ ਤੇ ਇਸਦਾ ਫਲ ਵੀ ਸਭ ਤੋਂ ਵੱਡਾ ਹੈ, ਕਿਉਂਕਿ ਇਹ ਮਿਹਨਤ ਮਹਾਨ ਹੈ। ਇਸਦਾ ਫਲ ਵੀ ਮਹਾਨ ਹੈ। ਤਾਂ ਪ੍ਰਸ਼ਨ ਖੜਾ ਹੋਵੇਗਾ ਕਿ ਇਹ ਜੋ ਨਾਮ ਜੱਪਣਾ ਇਤਨੀ ਵੱਡੀ ਸਾਧਨਾ ਹੈ, ਮਿਹਨਤ ਹੈ, ਇਸਦਾ ਫਲ ਕੀ ਹੈ ? ਇਸਦਾ ਫਲ ਹੈ ਪ੍ਰਮਾਤਮਾ ਤੇ ਪ੍ਰਮਾਤਮਾ ਫਲ ਕੈਸਾ ਹੈ ? ਪਰਮ ਅਨੰਦ, ਪਰਮ ਰਸ, ਪਰਮ ਸੁੱਖ, ਪਰਮ ਸ਼ਾਂਤੀ, ਪਰਮ ਹਲੀਮੀ ਤੇ ਸਮੂੰਹ ਗੁਣਾਂ ਦਾ ਸਾਥ। ਤਾਂ ਸਾਹਿਬ ਕਹਿੰਦੇ ਹਨ -

*ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

ਜਿਨ੍ਹਾਂ ਨੇ ਸੁਰਤ ਨਾਮ ਦੇ ਵਿਚ ਜੋੜੀ, ਜਿਨ੍ਹਾਂ ਨੇ ਨਾਮ ਜਪਿਆ, ਜਿਨ੍ਹਾਂ ਦੀ ਘਾਲਣਾ ਸਫਲ ਹੋਈ, ਦਰਅਸਲ ਮੁੱਖ ਉਹਨਾਂ ਦੇ ਹੀ ਪਵਿੱਤਰ ਹਨ। ਪਾਣੀ ਦੇ ਨਾਲ ਮੁੱਖ ਨਹੀਂ ਪਵਿੱਤਰ ਹੁੰਦਾ, ਸਾਬਨ ਪਾਊਡਰ ਇਤਿਆਦਿਕ ਮਲਣ ਦੇ ਨਾਲ ਮੁਖੜਾ ਪਵਿੱਤਰ ਨਹੀਂ ਹੁੰਦਾ। ਅੰਦਰ ਦਾ ਕ੍ਰੋਧ ਮੁਖੜੇ 'ਤੇ ਪ੍ਰਗਟ ਹੁੰਦਾ ਹੈ, ਅੰਦਰ ਦੀ ਨਫ਼ਰਤ ਮੁਖੜੇ 'ਤੇ ਪ੍ਰਗਟ ਹੁੰਦੀ ਹੈ, ਅੰਦਰ ਦੀ ਵਾਸ਼ਨਾ ਮੁਖੜੇ 'ਤੇ ਪ੍ਰਗਟ ਹੁੰਦੀ ਹੈ, ਅੰਦਰ ਦਾ ਝੂਠ ਮੁਖੜੇ 'ਤੇ ਪ੍ਰਗਟ ਹੁੰਦਾ ਹੈ। ਪਾਣੀ ਨਾਲ ਮੁਖੜਾ ਧੋਤਾ ਹੈ, ਪਰ ਮੁਖੜੇ 'ਤੇ ਝੂਠ ਪ੍ਰਗਟ ਹੋ ਰਿਹਾ ਹੈ। ਮੁਖੜੇ 'ਤੇ ਕ੍ਰੋਧ ਪ੍ਰਗਟ ਹੋ ਰਿਹਾ ਹੈ। ਮੁਖੜੇ 'ਤੇ ਕਾਮ ਪ੍ਰਗਟ ਹੋ ਰਿਹਾ ਹੈ। ਮੋਹ ਪ੍ਰਗਟ ਹੋ ਰਿਹਾ ਹੈ। ਹੰਕਾਰ ਦੀ ਪ੍ਰਦਰਸ਼ਨੀ ਹੋ ਰਹੀ ਹੈ। ਮੁਖੜੇ ਦੇ ਰਾਹੀਂ ਅੱਖਾਂ ਦੇ ਵਿਚੋਂ ਮੱਥੇ ਦੀ ਤਿਊੜੀ ਰਾਹੀਂ ਇਸ ਦਾ ਮਸਤਕ ਦੱਸ ਰਿਹਾ ਹੈ ਕਿ ਇਹ ਹੰਕਾਰੀ ਹੈ, ਇਹ ਕ੍ਰੋਧੀ ਹੈ, ਇਹ ਵਾਸ਼ਨਾ ਵਿਚ ਗ੍ਰਸਿਆ ਹੋਇਆ ਹੈ ਤੇ ਇਸ ਤਰੀਕੇ ਦਾ ਜਿਹੜਾ ਅਪਵਿੱਤਰ ਮੁਖੜਾ ਹੈ ਤੇ ਅਪਵਿੱਤਰ ਭਾਵ ਜੋ ਮੁਖੜੇ 'ਤੇ ਪ੍ਰਗਟ ਹੋ ਰਹੇ ਹਨ, ਇਹ ਪਾਣੀ ਨਾਲ ਧੋ ਕੇ ਨਹੀਂ ਦੂਰ ਕੀਤੇ ਜਾ ਸਕਦੇ। ਮਹਾਰਾਜ ਕਹਿੰਦੇ ਹਨ ਕਿ ਇਹ ਤਾਂ ਨਾਮ ਜਪਣ ਨਾਲ ਹੀ ਮੁਖੜਾ ਪਵਿੱਤਰ ਹੁੰਦਾ ਹੈ। ਤਾਂ ਜਿਵੇਂ ਹੀ ਕੋਈ ਨਾਮ ਨਾਲ ਸੁਰਤ ਜੋੜਦਾ ਹੈ, ਸ਼ਬਦ ਵਿਚ ਸੁਰਤ ਜੋੜਦਾ ਹੈ, ਉਸਦਾ ਮੁਖੜਾ ਇਤਨਾ ਪਾਵਨ ਹੋ ਜਾਂਦਾ ਹੈ ਕਿ ਮੁਖੜੇ 'ਤੇ ਹਲੀਮੀ ਪ੍ਰਗਟ ਹੁੰਦੀ ਹੈ। ਮੁਖੜੇ 'ਤੇ ਹੀ ਸੱਚ ਪ੍ਰਗਟ ਹੁੰਦਾ ਹੈ, ਮੁਖੜੇ 'ਤੇ ਹੀ ਸਮਦ੍ਰਿਸ਼ਟੀ ਪ੍ਰਗਟ ਹੁੰਦੀ ਹੈ। ਮੁਖੜੇ 'ਤੇ ਹੀ ਸੰਤੋਖ ਪ੍ਰਗਟ ਹੁੰਦਾ ਹੈ, ਜਿਸਨੂੰ ਮੇਰੇ ਪਾਤਿਸ਼ਾਹ ਕਹਿੰਦੇ ਹਨ -

*ਗੁਝੜਾ ਲਧਮ ਲਾਲ ਮਥੇ ਹੀ ਪ੍ਰਗਟ ਕੀਆ॥*

(ਪੰਨਾ ੧੦੯੬)

ਇਹ ਗੁਪਤ ਲਾਲ ਲੱਭਿਆ ਜੋ ਮੱਥੇ 'ਤੇ ਹੀ ਪ੍ਰਗਟ ਹੋ ਗਿਆ। ਤਾਂ ਸਾਹਿਬ ਕਹਿੰਦੇ ਹਨ –

*ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

ਜਿਨ੍ਹਾਂ ਨੇ ਨਾਮ ਜਪਿਆ, ਉਹਨਾਂ ਦੇ ਤਾਂ ਮੁਖ ਉਜਲੇ ਹੋਏ, ਪਰ ਉਹਨਾਂ ਦਾ ਸਦਕਾ ਹੋਰ ਵੀ ਕਈਆਂ ਦੇ ਝੂਠ ਦੇ ਬੰਧਨ ਟੁੱਟ ਗਏ। ਹੋਰ –

*ਕੇਤੀ ਛੁਟੀ ਨਾਲਿ॥*

ਹੋਰ ਵੀ ਕਈਆਂ ਦੀ ਬੰਦ ਖ਼ਲਾਸੀ ਹੋਈ। ਜਿਵੇਂ ਕਿਸੇ ਨੇ ਆਪਣੇ ਕਪੜਿਆ ਨੂੰ ਸੈਂਟ ਲਾਇਆ ਤੇ ਠੀਕ ਹੈ ਕਿ ਉਸਨੂੰ ਤਾਂ ਖ਼ੁਸ਼ਬੂ ਆ ਰਹੀ ਹੈ, ਪਰ ਉਸਦੇ ਕੋਲ ਵੀ ਜਿਹੜਾ ਬੈਠਾ ਜਾਂਦਾ ਹੈ, ਉਸਨੂੰ ਵੀ ਖ਼ੁਸ਼ਬੂ ਮਿਲ ਜਾਂਦੀ ਹੈ। ਜਿਸ ਨੇ ਨਾਮ ਜਪਿਆ ਉਸਨੂੰ ਅਨੰਦ ਮਿਲਿਆ ਪਰ ਉਸਦੇ ਕੋਲ ਵੀ ਜਿਹੜਾ ਬੈਠ ਜਾਂਦਾ ਹੈ, ਉਸਨੂੰ ਵੀ ਕੋਈ ਮਸਤੀ ਮਿਲ ਜਾਂਦੀ ਹੈ। ਉਸਨੂੰ ਵੀ ਕੋਈ ਸਰੂਰ ਮਿਲ ਜਾਂਦਾ ਹੈ। ਇਹ ਹਕੀਕਤ ਹੈ। ਬਹੁਤ ਵੱਡੀ ਸਚਾਈ ਹੈ। ਇਸ ਵਾਸਤੇ ਨਾਮ ਰਸੀਆਂ ਦੀ ਸੰਗਤ ਵਿਚ ਬੈਠਣ ਦੀ ਸਾਨੂੰ ਤਾਕੀਦ ਕੀਤੀ ਗਈ ਹੈ ਤੇ ਨਾਮ ਰਸੀਆਂ ਦੀ ਸੰਗਤ ਵਿਚ ਬੈਠ ਕੇ ਮਨੁੱਖ ਨੂੰ ਨਾਮ ਜੱਪਣ ਦੀ ਪ੍ਰੇਰਨਾ ਮਿਲ ਜਾਂਦੀ ਹੈ ਕਿ ਇਸਨੇ ਸੈਂਟ ਲਾਇਆ ਅਤੇ ਇਹ ਮੁਅੱਤਰ ਹੋਇਆ ਹੋਇਆ ਹੈ। ਮੈਂ ਵੀ ਅਤਰ ਲਾਵਾਂ, ਮੇਰੇ ਵਿਚ ਵੀ ਖ਼ੁਸ਼ਬੂ ਪ੍ਰਗਟ ਹੋਵੇ। ਇਸ ਢੰਗ ਦੀ ਪ੍ਰੇਰਨਾ ਭਗਤਾਂ ਤੋਂ ਮਿਲ ਜਾਂਦੀ ਹੈ। ਸੰਤਾਂ ਤੋਂ ਮਿਲ ਜਾਂਦੀ ਹੈ। ਤਾਂ ਸਾਹਿਬ ਕਹਿੰਦੇ ਹਨ ਕਿ ਉਹਨਾਂ ਦੇ ਮੁਖ ਉਜਲੇ ਹਨ ਜਿਨ੍ਹਾਂ ਨੇ ਨਾਮ ਜਪਿਆ। ਉਹ ਪਵਿੱਤਰ ਤੇ ਪਾਵਨ ਹਨ, ਪਰ ਇਹਨਾਂ ਪਵਿੱਤਰ ਮੁਖੜਿਆਂ ਕਰਕੇ ਹੋਰ ਵੀ ਕਈ ਪਵਿੱਤਰ ਮੁਖੜੇ ਹੋ ਗਏ। ਹੋਰ ਵੀ ਕਈਆਂ ਦੇ ਝੂਠ ਦੇ ਬੰਧਨ ਟੁੱਟ ਗਏ, ਦੁੱਖ ਦੇ ਬੰਧਨ ਟੁੱਟ ਗਏ। ਉਹਨਾਂ ਦੀ ਝੋਲੀ ਸੁਖ ਦੇ ਨਾਲ ਭਰ ਗਈ। ਇਹ ਜਪੁ ਜੀ ਸਾਹਿਬ ਦਾ ਆਖ਼ਰੀ ਸਲੋਕ ਹੈ, ਜਿਸਦੇ ਵਿਚ ਧਰਮ, ਗੁਰਬਾਣੀ, ਸਭਿਅਤਾ ਤੇ ਇਨਸਾਨੀਅਤ ਦਾ ਸਾਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵਰਨਣ ਕਰ ਦਿੱਤਾ। ਸਤਿਗੁਰੂ ਰਹਿਮਤ ਕਰਨ ਤੇ ਹਰ ਮਨੁੱਖ ਦੀ ਜਪੁ ਜੀ ਸਾਹਿਬ ਨੂੰ ਸੁਣ ਕੇ, ਅਰਥ ਵਿਚਾਰ ਨੂੰ ਸੁਣ ਕੇ ਨਾਮ ਜੱਪਣ ਦੀ ਭਾਵਨਾ ਪੈਦਾ ਹੋਵੇ ਤੇ ਹਰ ਮਨੁੱਖ ਦੀ ਘਾਲਣਾ ਗੁਰੂ ਨਾਨਕ ਦੇਵ ਜੀ ਮਹਾਰਾਜ ਸਫਲ ਕਰਨ।

☆☆☆